**ਲੇਖਕ ਦੀਆਂ ਹੋਰ ਪੁਸਤਕਾਂ**

ਨਾਵਲ : ਮੜ੍ਹੀ ਦਾ ਦੀਵਾ, ਅੱਧ ਚਾਨਣੀ ਰਾਤ, ਆਥਣ ਉੱਗਣ, ਰੇਤੇ ਦੀ ਇੱਕ ਮੁੱਠੀ, ਕੁਵੇਲਾ, ਅੰਨ੍ਹੇ ਘੋੜੇ ਦਾ ਦਾਨ, ਪਹੁ ਫੁਟਾਲੇ ਤੋਂ ਪਹਿਲਾਂ, ਪਰਸਾ

ਕਹਾਣੀ-ਸੰਗ੍ਰਹਿ : ਸੱਗੀ ਫੁੱਲ, ਚੰਨ ਦਾ ਬੂਟਾ, ਓਪਰਾ ਘਰ, ਕੁੱਤਾ ਤੇ ਆਦਮੀ, ਬਿਗਾਨਾ ਪਿੰਡ, ਮਸਤੀ ਬੋੜਾ, ਰੁੱਖੇ ਮਿੱਸੇ ਬੰਦੇ, ਪੱਕਾ ਟਿਕਾਣਾ, ਚੋਣਵੀਆਂ ਕਹਾਣੀਆਂ, ਕਰੀਰ ਦੀ ਢਿੰਗਰੀ, ਜਿਉਂਦਿਆਂ ਦੇ ਮੇਲੇ

ਨਾਟਕ : ਨਿੱਕੀ ਮੋਟੀ ਗੱਲ, ਫਰੀਦਾ ਰਾਤੀਂ ਵੱਡੀਆਂ, ਵਿਦਾਇਗੀ ਤੋਂ ਪਿੱਛੋਂ

ਵਾਰਤਕ : ਪੰਜਾਬ ਦੇ ਮੇਲੇ ਤੇ ਤਿਉਹਾਰ, ਲੇਖਕ ਦਾ ਅਨੁਭਵ ਤੇ ਸਿਰਜਣ-ਪ੍ਰਕਿਰਿਆ, ਦੁਖੀਆ ਦਾਸ ਕਬੀਰ ਹੈ, ਸਤਜੁਗ ਦੇ ਆਉਣ ਤਕ, ਡਗਮਗ ਛਾਡਿ ਰੇ ਮਨ ਬਉਰਾ, ਨਿਆਣਮੱਤੀਆਂ, ਦੂਜੀ ਦੇਹੀ (ਸਵੈਜੀਵਨੀ), ਜੀਵਨ ਤੇ ਸਾਹਿਤ

ਬੱਚਿਆਂ ਲਈ : ਬਕਲਮਖ਼ੁਦ, ਟੁੱਕ ਖੋਹ ਲਏ ਕਾਵਾਂ, ਲਿਖਤਮ ਬਾਬਾ ਖੇਮਾ, ਬਾਬਾ ਖੇਮਾ, ਗੱਪੀਆਂ ਦਾ ਪਿਓ ਤੇ ਵੀਹ ਪੁਸਤਕਾਂ ਹੋਰ ਛਪ ਚੁੱਕੀਆਂ ਹਨ।

ਹਿੰਦੀ ਵਿਚ : ਮੜ੍ਹੀ ਕਾ ਦੀਵਾ, ਘਰ ਔਰ ਰਾਸਤਾ (ਅਣਹੋਏ ਦਾ ਅਨੁਵਾਦ), ਰੇਤ ਕੀ ਇੱਕ ਮੁੱਠੀ, ਪਾਂਚਵਾਂ ਪਹਿਰ (ਕੁਵੇਲਾ ਦਾ ਅਨੁਵਾਦ), ਸਾਂਝ ਸਵੇਰ (ਆਥਣ ਉੱਗਣ ਦਾ ਅਨੁਵਾਦ), ਅੱਧ ਚਾਂਦਨੀ ਰਾਤ, ਸਬ ਦੇਸ ਪਰਾਇਆ (ਅੰਨ੍ਹੇ ਘੋੜੇ ਦਾ ਦਾਨ ਦਾ ਅਨੁਵਾਦ), ਪਰਸਾ, ਆਧਾਰ ਚਯਨ ਕਹਾਣੀਆਂ (ਚੋਣਵੀਆਂ ਕਹਾਣੀਆਂ), 2007-08 ਵਿਚ ਗੁਰਦਿਆਲ ਸਿੰਘ ਰਚਨਾਵਲੀ (ਪ੍ਰਕਾਸ਼ਨ ਅਧੀਨ)।

ਅੰਗਰੇਜ਼ੀ : Last Flicker (ਮੜ੍ਹੀ ਦਾ ਦੀਵਾ ਦਾ ਅਨੁਵਾਦ), Night of the Half Moon (ਅੱਧ ਚਾਨਣੀ ਰਾਤ), Parsa, The Survivors (ਅਣਹੋਏ ਦਾ ਅਨੁਵਾਦ), Earthy Tones (ਚੋਣਵੀਆਂ ਕਹਾਣੀਆਂ ਦਾ ਅਨੁਵਾਦ)

ਹੋਰ ਭਾਸ਼ਾਵਾਂ : ਮਲਿਆਲਮ ਭਾਸ਼ਾ ਵਿਚ ਕਹਾਣੀ-ਸੰਗ੍ਰਹਿ ਤੇ ਅੰਨ੍ਹੇ ਘੋੜੇ ਦਾ ਦਾਨ; ਉੜੀਆ ਵਿਚ, ਮੜ੍ਹੀ ਦਾ ਦੀਵਾ, ਅੱਧ ਚਾਨਣੀ ਰਾਤ (ਭਾਰਤ ਦੀਆਂ ਸਭ ਭਾਸ਼ਾਵਾਂ 'ਚ ਅਨੁਵਾਦ); ਰੂਸੀ ਵਿਚ ਪੰਜ ਲੱਖ ਕਾਪੀ ਮੜ੍ਹੀ ਦਾ ਦੀਵਾ ਦਾ ਅਨੁਵਾਦ; ਸ਼ਾਹਮੁਖੀ ਲਿਪੀ ਵਿਚ ਮੜ੍ਹੀ ਦਾ ਦੀਵਾ, ਅੱਧ ਚਾਨਣੀ ਰਾਤ, ਜਿਉਂਦਿਆਂ ਦੇ ਮੇਲੇ। ਅਨੇਕ ਹੋਰ ਭਾਸ਼ਾਵਾਂ ਵਿਚ ਅਨੁਵਾਦ।

ਅਨੁਵਾਦ : ਮੇਰਾ ਬਚਪਨ (ਗੋਰਕੀ), ਬਿਰਾਜ ਬਹੂ (ਸ਼ਰਤ ਚੰਦਰ), ਭੁੱਲੇ ਵਿੱਸਰੇ ਚਿੱਤਰ (ਭਗਵਤੀ ਚਰਣ ਵਰਮਾ), ਜ਼ਿੰਦਗੀਨਾਮਾ (ਕ੍ਰਿਸ਼ਨਾ ਸੋਬਤੀ), ਮ੍ਰਿਗਨੈਨੀ (ਵ੍ਰਿੰਦਾਵਨ ਲਾਲ ਵਰਮਾ), ਤੀਹ ਪੁਸਤਕਾਂ ਹੋਰ ਹਿੰਦੀ, ਅੰਗਰੇਜ਼ੀ ਤੋਂ ਪੰਜਾਬੀ ਤੇ ਪੰਜਾਬੀ ਤੋਂ ਹਿੰਦੀ ਵਿਚ। (ਆਪਣੇ ਅੱਠ ਨਾਵਲ ਹਿੰਦੀ 'ਚ ਅਨੁਵਾਦ ਕੀਤੇ ਹਨ)

**ਲੇਖਕ ਬਾਰੇ ਪੁਸਤਕਾਂ :**

- ਅਭਿਨੰਦਨ ਗ੍ਰੰਥ (ਸੰਪਾਦਕ: ਡਾ. ਟੀ. ਆਰ. ਵਿਨੋਦ, ਡਾ. ਕਰਮਜੀਤ ਸਿੰਘ)
- ਗਲਪਕਾਰ ਗੁਰਦਿਆਲ ਸਿੰਘ (ਡਾ. ਟੀ. ਆਰ. ਵਿਨੋਦ)
- ਗੁਰਦਿਆਲ ਸਿੰਘ ਦੀ ਨਾਵਲ ਚੇਤਨਾ (ਕ੍ਰਿਸ਼ਨ ਸਿੰਘ)
- ਨਾਵਲਕਾਰ ਗੁਰਦਿਆਲ ਸਿੰਘ ਦੀ ਤ੍ਰਾਸਦ-ਦ੍ਰਿਸ਼ਟੀ (ਡਾ. ਰਾਜਿੰਦਰ ਸਿੰਘ)
- ਪਰਸਾ ਚਿੰਤਨ-ਚੇਤਨਾ (ਪਰਮਜੀਤ ਸਿੰਘ ਢੀਂਗਰਾ)
- ਗੁਰਦਿਆਲ ਸਿੰਘ ਦੇ ਨਾਵਲਾਂ ਵਿਚ ਮਿੱਥ, ਰੀਤ ਅਤੇ ਯਥਾਰਥ (ਵੀਰਪਾਲ ਕੌਰ)
- ਪਰਸਾ ਦਾ ਰਚਨਾ-ਸੰਸਾਰ (ਪਰਬਜੀਤ ਕੌਰ ਦੀਪ)
- ਗੁਰਦਿਆਲ ਸਿੰਘ ਦੀ ਨਾਵਲ-ਰਚਨਾ (ਸ਼ਹਿਨਾਜ਼ ਸਿੱਧੂ)
- ਗੁਰਦਿਆਲ ਸਿੰਘ ਦੇ ਨਾਵਲ, ਸਭਿਆਚਾਰਕ ਪ੍ਰਸੰਗ (ਅਮਰਜੀਤ ਕੌਰ ਵੜਿੰਗ)
- ਅਸਤਿਤਵਵਾਦ ਤੇ ਗੁਰਦਿਆਲ ਸਿੰਘ ਦੇ ਨਾਵਲ (ਮਨਜਿੰਦਰ ਸਿੰਘ)
- ਗੁਰਦਿਆਲ ਸਿੰਘ ਦਾ ਗਲਪ ਪੈਰਾਡਾਇਮ (ਡਾ. ਨਰਵਿੰਦਰ ਸਿੰਘ)
- ਗੁਰਦਿਆਲ ਸਿੰਘ ਦਾ ਰਚਨਾ ਸੰਸਾਰ (ਸੁਤਿੰਦਰ ਸਿੰਘ ਨੂਰ ਤੇ ਡਾ. ਰਵੇਲ ਸਿੰਘ)
- ਗੁਰਦਿਆਲ ਸਿੰਘ ਦੇ ਦੋ ਪ੍ਰਮੁੱਖ ਨਾਵਲ (ਸਰਗੁਰਬਰਿੰਦਰ ਕੌਰ)
- Rereading of Gurdial Singh's fiction (Editors: Amar Tarsem, Kumar Sushil)
- ਪੀ. ਐਚ. ਡੀ. ਥੀਸਿਸ: ਛੇ

# ਪਰਸਾ

## ਗੁਰਦਿਆਲ ਸਿੰਘ



# ਚੁੱਪ ਦਾ ਰਾਜ਼

ਇਕ 'ਜੁੱਗ' ਬੀਤ ਚੱਲਿਆ ਹੈ। ਪੂਰੇ ਪੰਦਰਾਂ ਵਰ੍ਹੇ।

ਕਿੰਨੇ ਦੋਸਤਾਂ ਤੇ ਸਿਆਣੇ ਪਾਠਕਾਂ ਦੇ ਉਲਾਂਭੇ, ਤਾਹਨੇ ਵੀ ਸੁਣਦਾ ਰਿਹਾ ਹਾਂ–ਇਹ ਬਨਵਾਸ ਕੇਹਾ? ਏਡੀ ਲੰਮੀ ਚੁੱਪ ਕਿਉਂ?

ਫੇਰ ਵੀ 'ਚੁੱਪ' ਸਾਂ। ਹੁਣ ਵੀ ਕੁਝ ਕਹਾਂਗਾ ਤਾਂ ਬੇਲੋੜਾ ਹੋਏਗਾ। ਤੇ ਬੇਲੋੜਾ ਇਕ ਸ਼ਬਦ ਵੀ ਨਕਦਰਾ ਹੁੰਦਾ ਹੈ। (ਸ਼ਾਇਦ ਬੇਲੋੜਾ ਕਹਿਣੋਂ ਬਚਣ ਤੇ ਇਸ ਨਾਵਲ ਵਿਚੋਂ ਬੇਲੋੜਾ ਘਟਾਉਣ ਲਈ ਹੀ ਯਤਨ ਕਰਦਾ ਰਿਹਾ ਹੋਵਾਂ।) ਸੋ ਏਨਾ ਹੀ ਕਹਿਣਾ ਚਾਹਾਂਗਾ ਕਿ : ਚੁੱਪ ਨਹੀਂ ਸਾਂ, ਚੁੱਪ ਲਗਦਾ ਰਿਹਾ ਹਾਂ।

ਇੱਕ ਗੱਲ ਹੋਰ। ਕਿਸੇ ਲੇਖਕ ਦਾ ਲਿਖਿਆ ਪੜ੍ਹਿਆ ਜਾਣਾ, ਉਹਦੇ ਲਈ ਸਭ ਤੋਂ ਵੱਧ ਤਸੱਲੀ ਵਾਲ਼ੀ ਗੱਲ ਹੁੰਦੀ ਹੈ। ਪਰ ਪਾਠਕ ਜਦੋਂ ਪੜ੍ਹੇਗਾ ਤਾਂ ਉਸ ਵਿੱਚੋਂ ਕੁਝ ਚੰਗਾ ਲੱਗੇਗਾ, ਕੁਝ ਚੰਗਾ ਨਹੀਂ ਲੱਗੇਗਾ, ਕਿਉਂਕਿ ਜਿੰਨੇ ਜੋਗਾ ਕੋਈ ਲੇਖਕ ਹੁੰਦਾ ਹੈ ਉੱਨਾ ਹੀ ਕਰ ਸਕਦਾ ਹੈ (ਵੱਧ ਦੀ ਸਮਰੱਥਾ ਹੀ ਉਸ ਅੰਦਰ ਨਹੀਂ ਹੁੰਦੀ)। ਇਹੋ ਆਪਣੇ ਲਈ ਵੀ ਸੱਚ ਸਮਝਦਾ ਰਿਹਾ ਹਾਂ। ਇਸ ਲਈ ਜੋ ਚੰਗਾ ਨਾ ਲੱਗੇ ਉਹਦੇ ਲਈ ਖਿਮਾ । ਜੋ ਚੰਗਾ ਲੱਗੇ ਉਹਦੇ ਲਈ ਹੀ ਤਸੱਲੀ ਮਹਿਸੂਸ ਕਰਾਂਗਾ।

ਇਕ ਅਕਤੂਬਰ, 1991

ਗੁਰਦਿਆਲ ਸਿੰਘ

❑

ਪਲਾੜ੍ਹੇ ਦੇ ਮੇਲੇ ਤੋਂ ਮੁੜਦਿਆਂ ਸਰੂਪਾ ਸਾਰੇ ਰਾਹ 'ਕੌਰੂ-ਪਾਂਡਵਾਂ' ਦੀਆਂ ਕਹਾਣੀਆਂ ਸੁਣਾਉਂਦਾ ਆਇਆ ਸੀ। ਪਰ ਸੂਏ ਨੇੜੇ ਆ ਕੇ ਛਿਪਦੇ ਸੂਰਜ ਵੱਲ ਝਾਕਦਿਆਂ ਉਹਨੇ ਪ੍ਰਸੰਗ ਬਦਲ ਲਿਆ।

'ਜਦੋਂ ਨਰ ਸਿੰਘ ਅਵਤਾਰ ਧਾਰ ਕੇ ਬਿਸ਼ਨੂੰ ਨੇ ਹਰਨਾਖਸ਼ ਦਾ ਬਧ ਕੀਤੈ, ਓਦੋਂ ਬਸ ਐਹੋ-ਜਿਆ ਵੇਲਾ ਈ ਸੀ। ਹਰਨਾਖਸ਼ ਨੇ ਬਰ੍ਹਮਾ ਤੋਂ ਬਰ ਲਿਆ ਸੀ ਬਈ ਨਾ ਮੈਂ ਦਿਨੇਂ ਮਰਾਂ ਨਾ ਰਾਤ ਨੂੰ। ਨਾ ਦੇਵੀ-ਦਿਉਤੇ ਤੋਂ ਮਰਾਂ, ਨਾ ਨਰ ਤੇ ਸੁਰ-ਅਸੁਰ ਤੋਂ। ਨਾ ਕਿਸੇ ਹਥਿਆਰ ਨਾਲ ਮਰਾਂ ਨਾ ਅਗਨੀ 'ਚ ਸੜਾਂ। ਨਾ ਧਰਤੀ 'ਤੇ ਮਰਾਂ, ਨਾ ਛੱਤ ਹੇਠ, ਨਾ ਬਾਹਰ ਅੰਬਰ ਹੇਠ। ਏਸੇ ਕਰਕੇ ਬਿਸ਼ਨੂ ਨੇ ਨਰ ਸਿੰਘ ਅਵਤਾਰ ਧਾਰਿਆ ਜੀਹਦਾ ਉਤਲਾ ਧੜ ਸ਼ੇਰ ਦਾ ਸੀ ਤੇ ਹੇਠਲਾ ਬੰਦੇ ਦਾ। ਫੇਰ ਦਿਹਲੀ 'ਤੇ ਬਹਿ ਕੇ, ਪੱਟਾਂ 'ਤੇ ਸਿੱਟ ਕੇ, ਨਹੁੰਦਰਾਂ ਨਾਲ ਉਹਦਾ ਢਿੱਡ ਪਾੜਿਆ। ਉਦੋਂ ਆਹੀ ਵੇਲ਼ਾ ਸੀ-ਨਾ ਦਿਨ, ਨਾ-ਰਾਤ, ਸੂਰਜ ਅੰਦਰ ਬਾਹਰ ਸੀ....'

ਕਹਾਣੀ ਅਜੇ ਅਧੂਰੀ ਸੀ।

ਬਚਨਾ, ਮੱਘੋ ਤੇ ਮਾਹਲਾ ਕੁਝ ਝਿਜਕੇ ਤੇ ਫੇਰ ਇਉਂ ਰੁਕ ਗਏ ਜਿਵੇਂ ਸਾਹਮਣੇ ਸੱਪ ਦਿੱਸਿਆ ਹੋਵੇ। ਸ਼ੱਕੀ ਨਜ਼ਰਾਂ ਨਾਲ਼ ਪਹਿਲਾਂ ਸਾਹਮਣੇ ਸੂਏ ਦੀ ਪਟੜੀ ਵੱਲ ਝਾਕਦੇ ਰਹੇ, ਫੇਰ ਖੱਬੇ-ਸੱਜੇ ਨਿਗ੍ਹਾ ਮਾਰਨ ਲੱਗ ਪਏ। ਪਰ ਜਦੋਂ ਪਿਛਾਂਹ ਦੇਖਿਆ ਤਾਂ ਸਰੂਪਾ, ਸਰੁਕੜਿਆਂ ਉਹਲੇ ਪਤਾ ਨਹੀਂ ਛਲੇਡੇ ਵਾਂਗ ਕਿਧਰ ਛਿਤਮ ਹੋ ਗਿਆ ਸੀ। ਆਪਣੇ ਹਥਿਆਰ ਸੋਧਮੀ ਨਾਲ ਸੰਭਾਲ੍ਹਦੇ ਉਹ ਤਿੰਨੇ ਜਦੋਂ ਪਟੜੀ ਵੱਲ ਵਧੇ ਤਾਂ ਦੁਸਾਂਗੀ ਕਿੱਕਰ ਓਹਲਿਓਂ ਨਿਕਲ਼ੇ ਦੋ ਸ਼ੱਕੀ ਬੰਦਿਆਂ ਨੇ ਉਹਨਾਂ ਦਾ ਅੱਗਾ ਆ ਵਲ੍ਹਿਆ। ਦੋਹਾਂ ਨੇ ਮੰਡਾਸਿਆਂ ਨਾਲ਼ ਮੂੰਹ ਕਸ ਕੇ ਭੋਖਿਆਂ ਦੇ ਲਾਂਗੜ ਮਾਰੇ ਹੋਏ ਸਨ। ਇਕ ਕੋਲ਼ ਪੰਜ ਸਾਢੇ-ਪੰਜ ਹੱਥ ਲੰਮਾ ਬਰਛਾ ਸੀ ਤੇ ਦੂਜੇ ਕੋਲ਼ ਇਕ-ਨਾਲੀ ਦੇਸੀ ਬੰਦੂਕ। ਦੋਏ ਚਾਰ- ਚਾਰ ਹੱਥ ਲੰਮੇ ਜੁਆਨ ਤੇ ਹਿੱਕਾਂ, ਮੋਢੇ ਪੁੜਾਂ ਵਰਗੇ ਨਰੋਏ ਤੇ ਚੌੜੇ।

ਉਹ ਤਿੰਨੇਂ ਥਾਏਂ ਖੜੋਤੇ ਰਹੇ।

'ਤੁਸੀਂ ਟਿੱਬਿਆਂ ਆਲ਼ੀ ਭੈਣੀ ਆਲ਼ੇ ਓਂ ਨਾ ?' ਬੰਦੂਕ ਵਾਲ਼ੇ ਨੇ ਉਹਨਾਂ ਵੱਲ ਨਾਲ਼ੀ ਸਿੱਧੀ ਕਰਦਿਆਂ, ਖਰ੍ਹਵੀ 'ਵਾਜ 'ਚ ਕਿਹਾ।

'ਹਾਂਅ ਤਾਂ ਸਾਵੇਂ ! ਬਾਈਆਂ ਦਾ ਕਿਹੜਾ ਨੱਗਰ ਐ ?' ਬਚਨੇ ਨੇ ਠਰ੍ਹੰਮੇ ਨਾਲ ਪੁੱਛਿਆ।

'ਲੱਗ ਜਾਂਦੈ ਪਤਾ, ਹੁਣੇ !' ਬੰਦੂਕ ਵਾਲ਼ਾ ਫੇਰ ਬੋਲਿਆ, 'ਪਹਿਲਾਂ ਆਵਦੇ ਹਥਿਆਰ ਭੁੰਜੇ ਸਿੱਟ ਦਿਓ।'

ਉਹਨਾਂ ਨੇ ਤਿੱਖੀ ਨਜ਼ਰ ਨਾਲ਼ ਦੇਖਿਆ, ਬਰਛੇ ਵਾਲ਼ਾ ਅਜੇ ਤਾਈਂ ਥੰਮ੍ਹ ਵਾਂਗ ਸਿੱਧਣ-ਸਿੱਧਾ ਖੜੋਤਾ ਸੀ—ਜਿਵੇਂ ਗੂੰਗਾ ਹੋਵੇ।

'ਗੱਲ ਤਾਂ ਤੇਰੀ ਠੀਕ ਐ...' ਬਚਨਾ ਉਸੇ ਸਥਿਰ 'ਵਾਜ 'ਚ ਬੋਲਿਆ, 'ਪਰ ਐਂ ਭਰਾਵਾ ਹਥਿਆਰ ਕਿਵੇਂ ਸਿੱਟੇ ਜਾਂਦੇ ਐ-ਰੋਟੀਆਂ ਤਾਂ ਅਸੀਂ ਵੀ ਥੋਡੇ ਜਿੰਨੀਆਂ ਈ ਖਾ ਜਾਨੇ ਐਂ, ਤਿਨ-ਚਾਰ।'

'ਫੇਰ ਠੀਕ ਐ, ਹੋ-ਲੈ ਤਕੜੇ।'

ਪਰ ਨਿਸ਼ਾਨਾ ਲਾਉਣ ਲਈ ਉਹਨੇ ਅਜੇ ਬੱਟ ਮੋਢੇ ਨਾਲ ਵੀ ਪੂਰੀ ਤਰ੍ਹਾਂ ਨਹੀਂ ਸੀ ਲਾਇਆ ਕਿ ਬੰਦੂਕ, ਦੋ ਟੋਟੇ ਹੋ ਕੇ ਭੁੰਜੇ ਜਾ ਡਿੱਗੀ, ਤੇ ਨਾਲ ਈ ਬਿਜਲੀ ਦੇ ਕੜਕਾਟੇ ਵਾਂਗ ਸਰੂਪੇ ਦੀ 'ਵਾਜ ਸੁਣੀ।

'ਹੋਈਂ ਜੁਆਨਾਂ ਤਕੜਾ! ....'

ਤੇ ਓਦੋਂ ਹੀ ਬੰਦੂਕ ਵਾਲਾ ਗਰੋਲੀ ਵਾਂਗ ਰੁੜ੍ਹਦਾ ਖਤਾਨਾਂ ਵਿਚ ਜਾ ਡਿੱਗਿਆ। ਬਰਛੇ ਵਾਲੇ ਦੇ ਜਿਵੇਂ ਔਸਾਣ ਮਾਰੇ ਗਏ। ਉਹਦੇ ਸੰਭਲਣ ਤੋਂ ਪਹਿਲਾਂ ਈ ਬਚਨੇ ਨੇ ਬਿੱਲੇ ਵਾਂਗ ਛਾਲ ਮਾਰ ਕੇ, ਗੰਡਾਸੀ ਦੇ ਇੱਕੋ ਵਾਰ ਨਾਲ, ਬਰਛੇ ਨੂੰ ਗੰਨੇ ਵਾਂਗ ਵਿਚਕਾਰੋਂ ਟੁੱਕ ਦਿੱਤਾ। ਨਿਹੱਥਾ ਹੋਇਆ ਬਰਛੇ ਵਾਲਾ ਜਦੋਂ ਸੂਏ ਉੱਤੋਂ ਦੀ ਛਾਲ ਮਾਰਨ ਲੱਗਿਆ ਤਾਂ ਮੋਹਲੇ ਦੇ ਮੱਘੇ ਦੀਆਂ ਡਾਂਗਾ ਦੇ ਖੜਕਵੇਂ ਵਾਰਾਂ ਨਾਲ, ਅਗਲੀ ਪਟੜੀ ਉੱਤੇ ਮੂਧੇ-ਮੂੰਹ ਜਾ ਡਿੱਗਿਆ। ਫੇਰ ਉਹਨੂੰ ਉੱਠ ਕੇ ਝਿੜੀ ਵੱਲ ਭਜਦਿਆਂ ਦੇਖਿਆ ਤਾਂ ਮੋਹਲੇ ਤੋਂ ਬੋਲੇ ਬਿਨਾਂ ਰਿਹਾ ਨਹੀਂ ਗਿਆ।

'ਦੁਰ-ਫਿੱਟੇ ਮੂੰਹ! ਸਾਲੇ ਵੱਡੇ ਸੂਰਮੇ! ਮਾਂ ਦੇਣਿਓਂ, ਐਂ ਭੱਜਣਾ ਸੀ ਤਾਂ ਆਏ ਫੇਰ ...'

'ਓਇ, ਓਇ ਮੂਰਖਾ!' ਬਚਨੇ ਨੇ ਉਹਨੂੰ ਕੋਈ ਭੈੜੀ ਗਾਲ੍ਹ ਦੇਣੋਂ ਪਹਿਲਾਂ ਈ ਝਿੜਕਿਆ, 'ਜ਼ਬਾਨ ਗੰਦੀ ਮੱਤ ਕਰੇ। ਜਿਹੜਾ ਕੰਡ ਈ ਦਿਖਾ ਗਿਆ ਉਹਦੇ ਨਾਲ ਆਪਣਾ ਕੀ ਲਾਗਾ-ਦੇਗਾ!"

ਮੋਹਲੇ ਦੇ ਮੱਘੇ ਦੀਆਂ ਚਿੱਤ 'ਚ ਈ ਰਹਿ ਗਈਆਂ।

'ਭਾਈ ਜੀ, ਤੂੰ ਨਾ ਆਵਦੀ ਬਾਣ ਛੱਡੀਂ। ...ਕਦੇ ਤਾਂ ਚਿੱਤ ਹੌਲਾ ਕਰਨ ਦਿਆ ਕਰ ਬੰਦੇ ਨੂੰ।' ਮੋਹਲੇ ਨੇ ਢਿੱਲੀ ਜਿਹੀ 'ਵਾਜ ਵਿੱਚ ਕਿਹਾ।

ਪਰ ਹੁਣ ਬਚਨੇ ਤੇ ਸਰੂਪੇ ਦਾ ਧਿਆਨ ਉਹਨਾਂ ਵੱਲ ਨਹੀਂ ਸੀ। ਉਹ ਖਤਾਨ ਵਿਚ ਡਿੱਗੇ ਪਏ ਬੰਦੂਕ ਵਾਲੇ ਦੇ ਸੁਰਤ ਵਿੱਚ ਆਉਣ ਦੀ ਆਸ ਲਾਈ, ਤੇ ਆਪਣੇ ਹਥਿਆਰ ਉਗਾਸੀ, ਚਾਰੇ ਪਾਸਿਓਂ ਸੁਚੇਤ ਹੋਏ, ਉਹਦੇ ਸਿਰ 'ਤੇ ਚੜ੍ਹੇ ਖੜੋਤੇ ਸਨ। ਪਰ ਬੰਦੂਕ ਵਾਲੇ ਨੂੰ ਖਾਸਾ ਚਿਰ ਸੁਰਤ ਨਹੀਂ ਆਈ।

'ਆਓ ਹੁਣ ਚੱਲੀਏ।' ਮੋਹਲੇ ਨੇ ਬੰਦੂਕ ਦੇ ਦੋਏ ਟੋਟੇ ਚੁਕਦਿਆਂ ਕਿਹਾ, 'ਸਰੂਪੇ ਬਾਹਮਣ ਦੇ ਵਾਰ ਮਗਰੋਂ ਇਹ ਹੁਣ ਕਿੱਧਰੋਂ 'ਰਾਮ-ਰਾਮ' ਕਰਦਾ ਉੱਠ ਕੇ ਬਹਿ-ਜੂ!'

ਓਦੋਂ ਈ ਮੱਘੇ ਨੇ ਵੀ ਸੂਏ ਦੇ ਪਾਣੀ 'ਚ ਡਿੱਗਿਆ ਬਰਛੇ ਦੇ ਫਲ਼ ਵਾਲਾ ਟੋਟਾ ਕਢਦਿਆਂ ਕਿਹਾ, 'ਆਹ ਨਸ਼ਾਨੀ ਵੀ ਲੈ ਚੱਲੀਏ, ਪਿੰਡ ਵੜਨ ਜੋਗੇ ਹੋ-ਜਾਂਗੇ।'

'ਪਿੰਡ ਵੜਨ ਜੋਗੇ ਤਾਂ ਚੰਗੀ ਤਰ੍ਹਾਂ ਹੋ ਜਾਂਦੇ ਜੇ ਭਾਈ ਜੀ ਤੇ ਸਰੂਪਾ, ਆਹ ਬੰਦੂਖ ਆਲ਼ੇ ਦੇ ਇੱਕੋ ਡਾਂਗ ਹੋਰ ਮਾਰਨ ਦੇ ਦਿੰਦੇ!' ਮੋਹਲੇ ਨੇ ਪਿੰਡ ਵੱਲ ਤੁਰਦਿਆਂ ਆਖਿਆ।

'ਹੋ-ਖਾਂ! ਛਰਮ ਨ੍ਹੀਂ ਆਉਂਦੀ! ਡਿੱਗੇ ਪਏ ਨਹੱਥੇ ਬੰਦੇ 'ਤੇ ਵਾਰ ਕਰਨਾ ਕੋਈ ਸੂਰਮੇ ਦਾ ਕਰਮ ਐਂ, ਮੂਰਖਾ!'

ਅਗਲੇ ਦਿਨ ਪਿੰਡ ਵਿਚ ਸੂਏ ਵਾਲੀ ਵਾਰਦਾਤ ਦੀਆਂ ਗੱਲਾਂ ਹੁੰਦੀਆਂ ਰਹੀਆਂ। ਵੱਡੇ, ਬਜ਼ੁਰਗ ਸਭ ਖੁਸ਼ ਸਨ ਕਿ 'ਮੁੰਡਿਆਂ' ਨੇ ਪਿੰਡ ਦੀ ਇੱਜ਼ਤ ਬਚਾ ਲਈ ਸੀ। ਜੇ ਆਪ



ਸ਼ੱਟਾਂ ਖਾ ਕੇ ਮੁੜਦੇ ਤਾਂ ਸਾਰੇ ਇਲਾਕੇ ਵਿੱਚ ਹੇਠੀ ਹੋਣੀ ਸੀ।

ਅਣਜਕੀ ਮੜੀਰ੍ਹ ਉਹ ਖਤਾਨ ਦੇਖਣ, ਵੀ ਤੁਰ ਪਈ ਸੀ ਜਿੱਥੇ ਬੰਦੂਕ ਵਾਲਾ ਬੇਸੁਰਤ ਪਿਆ ਦੱਸੀਦਾ ਸੀ। ਪਰ ਓਥੇ, ਪਰਲੀ ਪਟੜੀ ਤੋਂ ਅਗਾਂਹ, ਟਿੱਬੀ ਉੱਤੇ ਸਤਾਰ੍ਹੀ -ਅਠਾਰ੍ਹੀ, ਧੋੜੀ ਦੀ ਜੁੱਤੀ ਦੇ ਨਿਸ਼ਾਨਾਂ ਤੋਂ ਬਿਨਾਂ ਕੁਝ ਵੀ ਨਹੀਂ ਸੀ ਦਿੱਸਿਆ।

ਆਥਣੇ ਬਚਨਾ, ਸਰੂਪੇ ਕੇ ਖੇਤ ਖਾਲ਼ ਦੀ ਵੱਟ 'ਤੇ ਬਹਿ ਕੇ ਸੁਤੇ ਈ ਰਾਤ ਵਾਲੀ ਗੱਲ ਕਰਦਾ ਬੋਲਿਆ, 'ਹੈਂ ਬਈ!... ਬਾਜੇ ਬਾਜੇ ਬੰਦੇ ਕੈਸੇ ਸੁੰਨੇਂ ਹੁੰਦੇ ਐ। ਭਲਿਆ ਲੋਕਾ ਇਹ 'ਟੰਬਾ' ਤੂੰ ਚਕਦਾ ਈ ਕਾਹਨੂੰ ਐਂ ਜੇ ਘੋੜਾ ਨ੍ਹੀਂ ਦੱਬਣਾ ਤਾਂ! ਜੇ ਚੱਕ -ਲੀ ਤਾਂ ਫੇਰ ਅੱਗਾ-ਪਿੱਛਾ ਕੀ ਤਕੌਣੈਂ, ਵਰ੍ਹਾਅ ਦੇ 'ਧੇ-ਧੇ'! ਐਹੋ-ਜੇ ਮੌਕੇ ਬਚਾਰਾਂ 'ਚ ਪੈਣ ਦਾ ਕੀ ਮਤਲਬ। ... ਲੱਗ ਗਿਆ ਪਟੜੀ 'ਤੇ ਖੜੋ ਕੇ 'ਬਖਿਆਨ' ਕਰਨ। ਹੈਂ ਬਈ! ਅਕਲ ਦੇਖ ਤੂੰ! ਕਰਮ ਈ ਚੰਗੇ ਸੀ ਭਲੇ ਲੋਕ ਦੇ ਜਿਹੜੀ ਮੁੜ ਕੇ ਸੁਰਤ ਈ ਨ੍ਹੀਂ ਆਈ, ਨਹੀਂ ਗੁਆ-ਲੀ ਸੀ ਜਾਨ ਗਰ੍ਹਨਿਆਂ ਦੇ ਭਾਅ ਈ, ਕਮਲ਼ੇ ਨੇ।'

ਸਰੂਪਾ ਪਾਣੀ ਲਾਉਂਦਾ ਉਹਦੀਆਂ ਗੱਲਾਂ ਸੁਣਦਾ ਫਿਰਿਆ ਪਰ ਆਪ ਕੁਝ ਨਹੀਂ ਬੋਲਿਆ; ਹੁੰਗਾਰਾ ਜ਼ਰੂਰ ਭਰਦਾ ਰਿਹਾ।

❑

'ਖਤਾਨਾਂ ਵਾਲੀ ਵਾਰਦਾਤ' ਤੋਂ ਤੀਹ ਵਰ੍ਹੇ ਮਗਰੋਂ, ਉਸੇ ਥਾਂ ਫੇਰ 'ਵਾਕਾ' ਹੋਇਆ। ਸਰੂਪੇ ਦਾ ਪਰਸਾ, ਬਚਨੇ ਦਾ ਪ੍ਰਧਾਨਾ, ਮੋਹਲੇ ਦਾ ਕਾਲੂ ਤੇ ਮੱਘੇ ਦਾ ਲੀਲੂ ਜਦੋਂ ਚੇਤ ਦੇ ਮਹੀਨੇ ਓਸੇ ਪਲਾੜ੍ਹੇ ਦੇ ਮੇਲਿਓਂ ਮੁੜ ਰਹੇ ਸਨ ਤਾਂ ਉਸੇ ਪਟੜੀ ਉੱਤੇ, ਦੁਸਾਂਗੀ-ਕਿੱਕਰ ਕੋਲ਼, ਪੰਜ ਬੰਦੇ 'ਅਲੀ-ਅਲੀ' ਕਰਕੇ ਉਹਨਾਂ ਨੂੰ ਆ ਪਏ; ਤਿੰਨ ਮਗਰਲੇ ਪਾਸਿਓਂ, ਦੋ ਮੂਹਰਿਓਂ।

'ਹੋਇਓ ਤਕੜੇ! ਜੇ ਪਿਉ ਦੇ ਪੁੱਤ ਓਂ ਤਾਂ ਹੁਣ ਜਾਇਓ ਨਾ!' ਮਗਰਲਿਆਂ ਵਿੱਚੋਂ ਇੱਕ ਨੇ ਲਲਕਾਰ ਕੇ ਕਿਹਾ, 'ਅਸੀਂ ਵੀ ਸਾਂਵੇਂ ਐਂ-ਆਵਦੇ ਘਰ ਦਿਆਂ ਤੋਂ ਪੁੱਛ ਲਿਓ ਜਾ ਕੇ!'

ਉਹਨਾਂ ਦੇ ਵਾਰ ਕਰਨ ਤੋਂ ਪਹਿਲਾਂ ਈ ਪਰਸੇ ਦੀ ਸੈਨਤ ਨਾਲ਼ ਉਹਨਾਂ ਚੋਹਾਂ ਨੇ ਪਿੱਠਾਂ ਜੋੜ ਕੇ ਹਥਿਆਰ ਉਗਰ ਲਏ, ਤੇ ਜਦੋਂ ਡਾਂਗਾ ਗੰਡਾਸੇ ਗੜਿਆਂ ਵਾਂਗ ਵਰ੍ਹਨ ਲੱਗੇ ਤਾਂ ਸਰੂਪੇ ਵਾਂਗ ਈ ਪਰਸੇ ਨੇ ਇੱਕ-ਦੋ ਵਾਰਾਂ ਨਾਲ਼ ਉਹਨਾਂ ਦੀਆਂ ਡਾਂਗਾ ਦੇ ਦੋ-ਦੋ ਟੋਟੇ ਕਰ ਦਿੱਤੇ। ਜਦੋਂ ਉਹ ਦੋਏ ਨਿਹੱਥੇ ਹੋ ਕੇ ਸੂਏ ਉੱਤੋਂ ਛਾਲ਼ਾਂ ਮਾਰ ਰਹੇ ਸਨ ਤਾਂ ਪਰਸਾ ਉਹਨਾਂ ਦੇ ਮਗਰ ਨਹੀਂ ਭੱਜਿਆ। ਪਿਛਾਂਹ ਭਉਂ ਕੇ ਦੇਖਿਆ, ਬਾਕੀ ਤਿੰਨ ਵੀ ਪ੍ਰਧਾਨੇ ਹੁਰਾਂ ਨੇ ਕੁਟ-ਕੁਟ ਕੇ ਨਿੱਸਲ਼ ਕਰ ਦਿੱਤੇ ਸਨ। ਫੇਰ ਉਹਨਾਂ ਦੀਆਂ ਈ ਪੱਗਾਂ ਲਾਹ ਕੇ ਤਿੰਨਾਂ ਦੀਆਂ ਮੁਸ਼ਕਾਂ ਕਸ ਦਿਤੀਆਂ। ਲੀਲੂ ਨੇ ਉਹਨਾਂ ਦੀਆਂ ਦੋ ਡਾਂਗਾਂ ਤੇ ਇੱਕ ਗੰਡਾਸੀ ਚੁੱਕ ਕੇ ਮੋਢੇ 'ਤੇ ਧਰਦਿਆਂ ਕਿਹਾ, 'ਇਹਨਾਂ ਬੇਲੀਆਂ ਨੂੰ ਪਿੰਡ ਨਾ ਲੈ ਚੱਲੀਏ-'ਸੈਲ' ਕਰੌਣ? ਗਲ੍ਹੀਆਂ 'ਚ ਫੇਰਾਂ-ਤੋਰਾਂਗੇ!...'

'ਹੋ-ਖਾਂ! ਮੂਰਖ!' ਪ੍ਰਧਾਨੇ ਨੇ ਆਪਣੇ ਪਿਉ ਬਚਨੇ ਦੀ ਈ ਬੋਲੀ ਬੋਲਦਿਆਂ ਕਿਹਾ,

'ਬਹਾਦਰੀ ਗਲੀਆਂ 'ਚ ਰੋਲੀਦੀ ਹੁੰਦੀ ਐ, ਕਿਸੇ ਦੀ । ਲੜਾਈ 'ਚ ਜਿੱਤ-ਹਾਰ ਤਾਂ ਬਣੀ ਆਈ ਐ; ਕਿਸੇ ਸੂਰਮੇ ਦੀ ਪੱਤ ਗਲ੍ਹੀਆਂ 'ਚ ਰੋਲਣ ਦਾ ਕੀ ਮਤਲਬ।'

'ਚਲ, ਅਹੁ ਜਿਹੜੇ 'ਵਾਹਰ' ਲੈਣ ਗਏ ਐ, ਉਹਨਾਂ ਨੂੰ ਤਾਂ ਖਿਦ-ਝਟ ਹੋਰ ਅੜੀਕ-ਲੀਏ।' ਕਾਲੂ ਬੋਲਿਆ।

'ਉਹ ਵਾਹਰ ਲੈਣ ਤਾਂ ਨ੍ਹੀਂ ਗਏ ਉਹ ਤਾਂ ਵਾਹਰ 'ਲੈਣ' ਗਏ ਐ।' ਪਰਮੇ ਨੇ ਮੁਸਕਰਾ ਕੇ ਕਿਹਾ, 'ਨਾਲ਼ੇ ਫੇਰ ਆਪਾਂ ਕਿਹੜਾ ਕਿਧਰੇ ਭੱਜ ਚੱਲੇ ਐਂ, ਜਦੋਂ ਇਹ ਬਾਈ 'ਸੱਦਣਗੇ', ਫੇਰ ਆ-ਜਾਂਗੇ!... ਆਪਣੀਆਂ ਤਾਂ ਹੱਦਾਂ ਸਾਂਝੀਐਂ, ਆਹ ਸੂਆ ਈ ਵਚਾਲ਼ੇ ਪੈਂਦੈ, ਕਰਮਾ ਆਲਾ !'

'ਇਹ ਤੇਰੀ ਗੱਲ ਠੀਕ ਐ। ...ਚੰਗਾ ਫੇਰ 'ਸੱਦ ਲਿਓਂ ਬਾਈ ਸਿਆਂ ਜਦੋਂ ਲੋੜ ਹੋਵੇ।' ਕਾਲੂ ਨੇ ਮੱਛਰ ਕੇ ਮੁਸ਼ਕਾਂ ਵਾਲ਼ਿਆਂ ਵੱਲ ਝਾਕਦਿਆਂ ਕਿਹਾ, 'ਪਰ ਮੁਸ਼ਕਾਂ ਆਪੇ ਖੋਹਲਿਓ। ਆ-ਗੀ ਸਮਝ!'

ਉਹਨਾਂ ਨੂੰ ਸੂਏ ਦੀ ਪਟੜੀ ਉੱਤੇ ਈ ਸਿਰ ਨਿਵਾਈ ਬੈਠੇ ਛੱਡ ਕੇ ਉਹ ਚਾਰੇ ਹਸਦੇ-ਖੇਡਦੇ ਪਿੰਡ ਮੁੜ ਆਏ।

❑

ਵੀਹ ਵਰ੍ਹੇ ਹੋਰ ਬੀਤ ਗਏ। ਪਰ ਪਿੰਡ ਦੀ ਸੱਥ 'ਚ ਸਰੂਪੇ ਕੇ ਪਰਵਾਰ ਦੀਆਂ ਗੱਲਾਂ ਅੱਜ ਵੀ ਓਵੇਂ ਛਿੜਦੀਆਂ ਸਨ। ਸਰੂਪੇ ਦੇ ਸਾਰੇ ਹਾਣੀਆਂ ਵਿੱਚੋਂ 'ਕੱਲਾ ਮੋਹਲਾ ਈ ਜਿਉਂਦਾ ਸੀ। ਪਿੰਡ ਦੇ ਗੱਭਰੂ ਉਹਨੂੰ ਘੇਰ ਕੇ ਬਿਠਾ ਲੈਂਦੇ।

'ਬਾਬਾ ਸੁਣਾ ਕੋਈ ਰੱਬ-ਘਰ ਦੀ।'

'ਕੀ ਸੁਣਾਈਏ ਸਾਊ, ਸਾਡੇ ਤਾਂ ਜਮਾਨੇ ਈ ਨ੍ਹੀਂ ਰਹੇ। ਥੋਡੇ ਜਮਾਨੇ ਹੋਰ ਐ, ਸਾਡੇ ਹੋਰ ਸੀ।'

ਪਰ ਜਦੋਂ ਵੀ ਉਹ ਗੱਲ ਛੇੜਦਾ, ਮੁੜ-ਘੁੜ ਕੇ ਸਰੂਪੇ ਕੇ ਲਾਣੇ 'ਤੇ ਪਹੁੰਚ ਜਾਂਦੀ।

'ਬਾਬਾ, ਬਾਹਮਣ ਤਾਂ ਤੜਕੇ ਮੱਥੇ ਲੱਗਿਆ ਵੀ ਮਾੜਾ ਹੁੰਦੈ, ਤੂੰ ਸਾਰਾ ਦਿਨ ਇਹਨਾਂ ਦੀ ਈ ਕਥਾ ਛੇੜੀ ਰਖਦੈਂ।' ਮੱਘੋ ਦਾ ਪੋਤਰਾ ਜਰਨੈਲ ਬੋਲਿਆ।

'ਓਇ ਦਾਦੀ-ਦੇਣਿਆਂ, ਬਾਹਮਣ ਤਿਲਕ ਆਲ੍ਹਾ ਹੋਵੇ ਜਾਂ ਸਿਆਮ-ਰੰਗਾ ਹੋਵੇ, ਉਹ ਮਾੜਾ ਹੁੰਦੈ। ਜੱਟ-ਬਾਹਮਣ ਤਾਂ ਮੱਥੇ ਲੱਗਿਆ ਵੀ ਚੰਗਾ ਤੇ ਉਹਦੀ ਸੰਗਤ ਵੀ ਚੰਗੀ।'

'ਤੇ ਜੇ ਬਾਹਮਣ ਭਲਾਂ ਹੋਵੇ-ਇਹਨਾਂ ਦੇ ਟੱਬਰ ਅਰਗਾ ?' ਬਚਨੇ ਦਾ ਪੋਤਰਾ ਕਰਮਾ ਹੱਸਿਆ।

'ਜੇ ਫੇਰ ਐਂ ਗੱਲ ਐ ਤਾਂ ਸਾਡਾ ਲੰਗੋਟੀਆ ਤੇਰਾ ਬਾਬਾ ਬਚਨਾ ਤਾਂ ਸਾਰਿਆਂ ਤੋਂ ਈ ਚੰਦਰਾ ਸੀ।'

'ਕਿਉਂ, ਉਹ ਕਿਵੇਂ ?

'ਜੇ ਬਾਹਮਣ ਦੇ ਹੱਥ ਛੁਰਾ ਮਾੜਾ ਹੁੰਦੈ ਤਾਂ ਤੇਰਾ ਬਾਬਾ ਸਾਰੰਗੀ ਵਜੋਂਦਾ ਹੁੰਦਾ ਸੀ। ਸੁਣਿਐਂ ਕਿ ਨਹੀਂ ਬਈ :



'ਬਾਹਮਣ ਦੇ ਹੱਥ ਛੁਰਾ
ਉਹ ਵੀ ਬੁਰਾ।
ਜੱਟ ਵਜਾਵੇ ਤੁਰ੍ਹਾਅ
ਉਹ ਵੀ ਬੁਰਾ।

'ਨਾਲ਼ੇ ਬੱਚੂ ਮਾੜੀ-ਚੰਗੀ ਜਾਤ ਨ੍ਹੀਂ ਹੁੰਦੀ, ਕਰਮ ਹੁੰਦੇ ਐ, ਕਰਮ ।'

'ਆਪੇ ਤੂੰ ਕਹਿਨਾ ਹੁੰਨੈਂ ਬਈ ਫਲਾਣੀ ਜਾਤ ਉੱਤਮ ਐਂ ਫਲਾਣੀ ਮਾੜੀ ਐ'। ਜਰਨੈਲ ਦਾ ਇੱਕ ਮੁੱਛ-ਫੁੱਟ ਬੇਲੀ ਪਰੀਤਾ ਬੋਲਿਆ।

'ਉਹ ਵੀ ਹੁੰਦੀ ਐ। ਪਰ ਇਹ ਸਭ ਕੁਸ਼ ਬਦਲਦਾ ਰਹਿੰਦੈ। ਜਿਵੇਂ ਹੁਣ ਅਸੀਂ ਪਹਿਲਾਂ ਥੋਡੇ ਅਰਗੇ ਹੁੰਦੇ ਸੀ, ਗੱਭਰੂ। ਓਦੋਂ ਥੋਡੇ ਆਂਗੂ ਈ ਮੋਛਿਆਂ ਉੱਤੋਂ-ਦੀ ਥੁਕਦੇ ਹੁੰਦੇ ਸੀ। ਫੇਰ ਕਬੀਲਦਾਰ ਹੋ-ਗੇ। ਜੂਲ਼ਾ ਗਲ਼ ਪੈ ਗਿਆ। ਲੜਾਈਆਂ-ਝਗੜੇ ਵੀ ਭੁੱਲ-ਗੇ। ਹੁਣ ਗੋਡਿਆਂ ਤੋਂ ਉੱਠਿਆ ਵੀ ਨ੍ਹੀਂ ਜਾਂਦਾ। ਇਹ ਵੇਲ਼ੇ-ਵੇਲ਼ੇ ਦਾ ਮੰਗਲ਼ ਐ ਭਾਈ। ਵੇਲ਼ੇ ਨਾਲ਼ ਤਾਂ ਰੁੱਖ ਵੀ ਸੁੱਕ ਜਾਂਦੇ ਐ, ਤੇ ਵੇਲ਼ੇ ਨਾਲ਼ ਹਰੇ-ਭਰੇ ਵੀ ਹੋ ਜਾਂਦੇ ਐ।'

'ਪਰ ਬਾਬਾ, ਇਹ ਬਾਹਮਣ ਤਾਂ ਪਤਾ ਨ੍ਹੀਂ ਕਾਹਦੇ ਬਣੇਂ ਐਂ , ਬਾਬਾ ਸਰੂਪਾ ਮਰਨ ਤਾਈਂ ਵੀ ਖੂੰਡਾ ਖੜਕੋਣੋਂ ਨ੍ਹੀਂ ਸੀ ਹਟਿਆ। ਉਹਦੇ ਵਾਰੀਂ ਵੇਲ਼ਾ ਕਿੱਧਰ ਗਿਆ ?'

'ਉਹ ਹੋਰ ਬਾਤ ਐ। ਇੱਕ ਤਾਂ ਇਹ ਕੋਮ ਨੂੰ ਸ਼ਿਬਜੀ ਦਾ ਬਰ ਐ। ਉਹਦੇ ਆਂਗੂ ਈ ਇਹਨਾਂ ਦੇ ਕੰਠ 'ਚ ਬਿਸ਼ ਐ। ਓਹੀ ਟਿਕਣ ਨ੍ਹੀਂ ਦਿੰਦਾ। ਬਾਕੀ ਕੁਸ਼ ਇਹਨਾਂ ਦੀ ਜੜੀ ਈ ਐਸੀ ਐ। ਬਾਕੀ ਕੁਜਰਤ ਦੀ ਵੀ ਕੁਸ਼ ਬਾਤ ਐ।'

'ਇਹ ਕੁਜਰਤ ਕਿਵੇਂ ਹੋਈ ਬਾਬਾ ?'

'ਕੁਜਰਤ ਇਉਂ ਐਂ, ਬਈ ਜਿਵੇਂ ਹੁਣ ਇਹਨਾਂ ਦੀਆਂ ਚਾਰ ਪੀੜ੍ਹੀਆਂ ਤੋਂ ਇੱਕ ਤਾਂ ਇਹ ਸੀ ਕੱਲੇ-ਕੱਲੇ। ਪਹਿਲਾਂ ਸਰੂਪੇ ਦਾ ਬਾਬਾ 'ਕੱਲਾ ਸੀ ਤੇ ਫੇਰ ਸਰੂਪੇ ਦਾ ਪਿਉ ਸੰਤ ਰਾਮ ਵੀ ਪਿਉ ਦਾ 'ਕੱਲਾ ਪੁੱਤ ਸੀ। ਤੇ ਸਰੂਪਾ ਵੀ 'ਕੱਲਾ। ਫੇਰ ਸਰੂਪੇ ਦੇ ਪਰਮਾ 'ਕੱਲਾ, ਤੇ ਦੂਸਰੇ ਭਾਈ, ਤੇਰਾ ਸਾਹਬ ਭਲਾ ਕਰੇ...'

'ਇਹ ਤਾਂ ਹੁਣ ਕੁਜਰਤ ਦਾ ਗੇੜ, ਬਾਬਾ ਦੂਜੇ ਪਾਸੇ ਫਿਰ ਚੱਲਿਆ, ਹੁਣ ਪਰਮੇ ਦੇ ਤਾਂ ਤਿੰਨ ਐਂ।'

'ਐਂ ਤਾਂ, ਜਿਵੇਂ ਮੈਂ ਥੋਨੂੰ ਦੱਸਿਐ ਬਈ ਸੰਸਾਰ 'ਚ ਸਭ ਕੁਸ਼ ਈ ਬਦਲਦੈ। ਕਿਤੇ ਨਾ ਕਿਤੇ ਜਾ ਕੇ ਤਾਂ ਕੁਜਰਤ ਵੀ ਆਵਦਾ ਰੰਗ ਬਦਲਦੀ ਐ। ਪਾਲ਼ੇ ਮਗਰੋਂ ਗਰਮੀ, ਗਰਮੀ ਮਗਰੋਂ ਬਰਸ਼ਾਤ। ਫੇਰ ਭਾਈ ਪਾਲ਼ੇ ਮਗਰੋਂ ਬਸੰਤ ਰੁੱਤ ਵੀ ਆਉਂਦੀ ਐ। ਪਰ ਰੁੱਤਾਂ ਦਾ ਗੇੜ ਓਵੇਂ ਬਣਿਆਂ ਰਹਿੰਦੈ। ਸੂਰਜ, ਚੰਦ ਓਵੇਂ ਚੜ੍ਹਦੇ-ਛਿਪਦੇ ਐ। ਏਹੀ ਕੁਜਰਤ ਐ।'

'ਤੇਰੇ ਗਿਆਨ ਦੀ ਵੀ ਲੀਲ੍ਹਾ ਨਿਆਰੀ ਐ ਬਾਬਾ! ਆਪੇ ਆਖੀ ਜਾਨੈਂ ਸਭ ਕੁਸ਼ ਬਦਲਦੈ, ਆਪੇ ਕਹੀ ਜਾਨੈਂ, ਗੇੜ-ਚੱਕਰ ਓਹੀ ਰਹਿੰਦੈ।' ਜਰਨੈਲ ਫੇਰ ਬੋਲਿਆ।

'ਇਹ ਬਾਤ ਤੁਸੀਂ ਨ੍ਹੀਂ ਸਮਝ ਸਕਦੇ। ਹੁਣ ਜਿਵੇਂ ਕੁਜਰਤ ਨੇ ਪਰਮੇ ਦਾ ਇਹ ਸਭਾਅ ਤਾਂ ਬਦਲ 'ਤਾ ਬਈ ਸੂਏ ਆਲ਼ੀ ਵਾਰਦਾਤ ਮਗਰੋਂ ਉਹ ਕਿਸੇ ਨਾਲ਼ ਡਾਂਗੋ-ਸੋਟੀ ਨ੍ਹੀਂ ਹੋਇਆ। ਪਰ ਆਵਦਾ ਫਕਾਰਾ ਤਾਂ ਨ੍ਹੀਂ ਉਹਨੇ ਛੱਡਿਆ। ਨਾ ਬਿਸ਼ ਤਿਆਗਿਐ। ਜੇ ਕੋਈ ਮੱਲੋਮੱਲੀ ਉੱਤੇ ਪੈਰ ਧਰੇ ਫੇਰ ਅਜੇ ਕਿਹੜਾ ਹਟੂਗਾ ਉਹ ਡੰਗ ਮਾਰਨੋਂ! ਕਦੰਤ ਨ੍ਹੀਂ ਹਟਦਾ।

ਏਸੇ ਕਰਕੇ ਲੋਕ ਡਰਦੇ ਛੇੜਦੇ ਨ੍ਹੀਂ। ਫੇਰ ਆਪੇ ਬਦਲਿਆ ਗਿਆ ਸੁਭਾਅ। ਆ-ਗੀ ਸਮਝ ਕਿ ਨਹੀਂ। ਤੇਰਾ ਸਾਹਬ ਭਲਾ ਕਰੇ, ਇਹ ਗੱਲ ਐ।'

'ਬਾਬਾ, ਇਹਨਾਂ ਦਾ ਹੋਰ ਵੀ ਕੋਈ ਬਸੇਖ ਹੈ ਐਸਾ ਜਿਹੜਾ...'

'ਹੈ, ਹੈ। ਸਰੂਪੇ ਦੀਆਂ ਤਿੰਨ ਪੀੜ੍ਹੀਆਂ ਦਾ ਤਾਂ ਮੈਨੂੰ ਪਤੈ; ਇਹਨਾਂ ਦੇ ਘਰੇ ਆ ਕੇ ਦਸ-ਪੰਦਰਾਂ ਸਾਲ ਤੋਂ ਵੱਧ ਤੀਮੀਂ ਨ੍ਹੀਂ ਰਹਿੰਦੀ। ਪਹਿਲਾਂ ਸਰੂਪੇ ਦੇ ਬਾਬੇ ਨੇ ਆਪ ਪਕਾ-ਪਕਾ ਕੇ ਸਰੂਪੇ ਦੇ ਪਿਉ ਨੂੰ ਪਾਲ਼ਿਆ। ਫੇਰ ਜਦੋਂ ਸਰੂਪਾ ਅੱਠਾਂ-ਦਸਾਂ ਵਰ੍ਹਿਆਂ ਦਾ ਸੀ, ਓਦੋਂ ਉਹਦੀ ਮਾਂ ਮਰ-ਗੀ। ਮਗਰੋਂ ਜਦੋਂ ਸਰੂਪੇ ਦੇ ਪਰਸਾ ਹੋਇਆ ਤਾਂ ਇਹਨੂੰ ਵੀ ਇਹਦੀ ਮਾਂ ਬਾਰ੍ਹਾਂ-ਕ ਵਰ੍ਹਿਆਂ ਦਾ ਛੱਡ ਕੇ ਪੂਰੀ ਹੋ-ਗੀ।'

'ਤੇ ਹੁਣ ਗਾਹਾਂ...'

'ਐਸਾ ਕੜਮਾ ਬੋਲ ਨਾ ਕੱਢੀਏ ਮੂੰਹੋਂ, ਓਇ ਦਾਦੀ ਦਿਆ ਖਸਮਾ!' ਮੋਹਲੇ ਨੇ ਜਰਨੈਲ ਦੀ ਗੱਲ ਵਿੱਚੋਂ ਈ ਟੋਕ ਦਿੱਤੀ।

ਉਸ ਮਗਰੋਂ ਜਿਵੇਂ ਇੱਕ ਸੰਘਣੀ ਚੁੱਪ, ਬੋਲ਼ੇ ਬੱਦਲ਼ ਵਾਂਗ ਸੱਥ ਉੱਤੇ ਛਾ ਗਈ। ਬਾਬਾ ਮੋਹਲਾ ਉੱਠ ਕੇ ਜਦੋਂ ਪਰਸੇ ਕੇ ਘਰ ਵੱਲ ਤੁਰਿਆ ਤਾਂ ਉਹਦੇ ਖੂੰਡੇ ਦੀ ਧਮਕਾਰ ਵੀ ਬਦਲੀ ਹੋਈ ਸੀ।

❑

ਅੱਧੀ ਰਾਤ ਤਾਈਂ ਬਾਹਰ-ਅੰਦਰ ਤੁਰਿਆ ਫਿਰਦਾ ਪਰਸਾ ਕਦੇ ਸ਼ਬਦ ਗੁਣਗੁਣਾਉਣ ਲੱਗ ਪੈਂਦਾ, ਕਦੇ ਆਪਣਾ ਜੋੜਿਆ ਜਾਂ ਕਿਧਰੋਂ ਪੜ੍ਹਿਆ-ਸੁਣਿਆਂ ਕੋਈ ਛੰਦ ਗਾਉਣ ਲੱਗ ਪੈਂਦਾ। ਪਰ ਬਹੁਤੀ ਵਾਰੀ ਇਹੋ ਇੱਕ ਬੰਦ ਦੁਹਰਾਈ ਜਾ ਰਿਹਾ ਸੀ।

'ਚੱਲ ਨੀਂ ਜਿੰਦੇ ਓਥੇ ਚੱਲੀਏ ਜਿਥੇ ਰਹਿੰਦੇ ਅੰਨ੍ਹੇਂ
ਨਾ ਕੋਈ ਸਾਡੀ ਜਾਤ ਪਛਾਣੇ ਨਾ ਕੋਈ ਸਾਨੂੰ ਮੰਨੇਂ!'

ਤੇ ਇਹਦੇ ਨਾਲ਼ ਈ ਕੁਝ ਤੁਕਾਂ ਆਪਣੇ ਕੋਲ਼ੋਂ ਜੋੜ ਲੈਂਦਾ

'ਇਹ ਵੀ ਕੇਹਾ ਦੇਸ ਨੀ ਜਿੰਦੇ ਜਿਥੇ ਵਸਦੇ ਅੰਨ੍ਹੇਂ!
ਕੂੜ ਅਮਾਵਸ ਸੱਚ ਚੰਦਰਮਾ, ਵਹਿਣ ਢਾਹੁਣ ਪਏ ਬੰਨੇਂ
ਏਦੂੰ ਯਾਰ ਦਾ ਸੱਥਰ ਚੰਗਾ ਜੇ ਗੱਲ ਮੇਰੀ ਮੰਨੇਂ।'

ਪਰ ਐਤਕੀਂ ਜਦੋਂ ਅੰਦਰ ਆਇਆ ਤਾਂ ਦੋਏ ਵੱਡੇ ਮੁੰਡੇ ਗੋਡਿਆਂ ਵਿੱਚ ਸਿਰ ਦੇਈ ਊਂਘੀ ਜਾਂਦੇ ਸੀ ਤੇ ਛੋਟਾ ਕੁੰਗੜ ਕੇ ਭੁੰਜੇ ਈ ਸੌਂ ਗਿਆ ਸੀ। ਬੀਰੋ ਸਿੱਧਣ-ਸਿੱਧੀ ਛੱਤ ਵੱਲ ਝਾਕੀ ਜਾਂਦੀ ਸੀ। ਅੱਖਾਂ ਤਾੜੇ ਲੱਗੀਆਂ ਹੋਈਆਂ ਸਨ। ਉਹਦੇ ਕੋਲ਼ ਬਹਿ ਕੇ ਬਾਂਹ ਟੋਹੀ; ਠੰਢੀ ਸੀਤ ਸੀ। ਜੇਠੇ ਤੇ ਦੋਹਲੇ ਨੂੰ ਹਲੂਣ ਕੇ ਕਿਹਾ, 'ਚਲੋ ਮੇਰੇ ਸ਼ੇਰ, ਜਾ ਕੇ ਦੂਜੇ ਕੋਠੇ 'ਚ ਸੌਂ-ਜੋ। ਨਾਲ਼ੇ ਛੋਟੇ ਬੀਰ ਨੂੰ ਵੀ ਚੱਕ ਕੇ ਲੈ-ਜੋ। ਸ਼ਾਬਾਸੇ ਜੁਆਨਾਂ ਦੇ। ਚਲੋ!'

ਮੁੰਡੇ ਅੱਖਾਂ ਮਲ਼ਦੇ, ਛੋਟੇ ਨੂੰ ਗੋਦੀ ਚੁੱਕ ਕੇ ਚਲੇ ਗਏ। ਮੰਜੇ ਦੀ ਬਾਹੀ ਉੱਤੇ ਬੈਠ ਕੇ ਪਹਿਲਾਂ ਨਬਜ਼ ਮੋਰਚੇ ਕੋਲ਼ੋਂ ਟੋਹੀ, ਫੇਰ ਕੂਹਣੀ ਕੋਲ਼ੋਂ।

'ਬੀਰੋ!' ਰਤਾ ਝੁਕ ਕੇ ਧੀਮੀ 'ਵਾਜ 'ਚ ਬੋਲਿਆ, 'ਮੇਰਾ ਬੋਲ ਸੁਣਦੈ?'



ਪਰ ਬੀਰੋ ਦੀ ਫੱਟਾ ਬਣੀਂ ਦਿਹ ਵਿੱਚ ਕੋਈ ਹਰਕਤ ਨਹੀਂ ਆਈ। ਅੱਖਾਂ ਵੀ ਨਹੀਂ ਫਰਕੀਆਂ। ਫੇਰ ਉਹਨੇ ਇੱਕ ਲੰਮਾ ਸਾਹ ਲਿਆ। ਉਸੇ ਵੇਲ਼ੇ ਸੰਘ 'ਚੋਂ ਓਪਰੀ 'ਵਾਜ ਨਿਕਲ਼ਦੀ ਸੁਣੀਂ। ਉਠ ਕੇ ਪਹਿਲਾਂ ਹੌਲ਼ੀ ਜਿਹੀ ਉਹਦੀਆਂ ਲੱਤਾਂ ਸਿੱਧੀਆਂ ਕੀਤੀਆਂ ਫੇਰ ਬਾਹਾਂ। ਜਦੋਂ ਆਖ਼ਰੀ ਸਾਹ ਆਇਆ ਤਾਂ ਉਂਗਲ਼ਾਂ ਨਾਲ਼ ਉਹਦੀਆਂ ਅੱਖਾਂ ਦੇ ਛੱਪਰ ਮੇਲ਼ ਦਿੱਤੇ। (ਇੱਕ ਵਾਰ ਬਿਜਲੀ ਦੇ ਲਿਸ਼ਕਾਰੇ ਵਾਂਗ ਗੰਗਾਜਲ ਮੂੰਹ ਵਿੱਚ ਪਾਉਣ ਤੇ ਭੁੰਜੇ ਲਾਹੁਣ ਦਾ ਖ਼ਿਆਲ ਆਇਆ ਵੀ, ਪਰ ਓਵੇਂ ਕੋਲ਼ ਖੜੋਤਾ ਰਿਹਾ।) ਬੀਰੋ ਦੇ ਬੇ-ਪਛਾਣ ਹੋਏ ਚਿਹਰੇ ਵੱਲ ਵਿੰਹਦੇ ਨੂੰ ਤਿੱਖਾ ਨੱਕ ਅੱਗੋਂ ਮੁੜ ਗਿਆ ਲੱਗਿਆ। 'ਸਿਉਨੇ ਵਾਂਗੂੰ ਦਗਣ ਵਾਲ਼ਾ' ਮੱਥਾ ਕਾਲ਼ਾ ਪੈ ਚੁੱਕਿਆ ਸੀ। ਸੁਤੇ-ਸੁਭਾ ਨਿਉਂ ਕੇ ਖੇਸ ਨਾਲ਼ ਚਿਹਰਾ ਢਕ ਦਿੱਤਾ।

ਪਹਿਰ ਦੇ ਤੜਕੇ ਵੈਦ ਨੰਦ ਰਾਮ ਨੇ ਕੁੰਡਾ ਖੜਕਾਇਆ।

'ਕਿਉਂ ਭਾਈ, ਹੁਣ ਕਿਵੇਂ ਐਂ ਬਹੂ ਰਾਣੀ...'

'ਉਹਨੂੰ ਤਾਂ ਤਾਇਆ ਪਹਿਰ-ਭਰ ਹੋ ਗਿਆ, ਪੂਰੀ ਹੋ-ਗੀ।'

ਨੰਦ ਰਾਮ ਨੂੰ ਤਾਰਿਆਂ ਦੀ ਛਾਵੇਂ ਪਰਸੇ ਦੇ ਮੁਹਾਂਦਰੇ ਦੀ ਜਿਵੇਂ ਪਛਾਣ ਨਾ ਆਈ ਹੋਵੇ। ਕੁਝ ਚਿਰ ਚੁੱਪਚਾਪ ਉਸ ਵੱਲ ਝਾਕਦਾ ਰਿਹਾ। ਫੇਰ ਆਪਣੀ ਸਾਧਾਂ-ਰੰਗੀ ਪੱਗ ਉੱਤੇ ਹੱਥ ਫੇਰਦਿਆਂ 'ਹੇ ਰਾਮ' ਕਹਿ ਕੇ ਬੋਲਿਆ, 'ਤੈਨੂੰ ਕੱਲ੍ਹ ਦੱਸ ਤਾਂ ਦਿੱਤਾ ਸੀ ਬਈ ਜੇ ਅੱਠ ਪਹਿਰ ਕਟਾ-ਗੀ ਤਾਂ ਕੋਈ ਆਸ ਹੈ। ਪਰ ਭਾਣਾ ਕੌਣ ਟਾਲ਼ੇ। ਅੱਛਾ, ਜੋ ਉਹਦੀ ਇੱਛਿਆ। ਮੈਂ ਬੁੜ੍ਹੀਆਂ ਨੂੰ ਭੇਜਦੈਂ ਜਾ ਕੇ।'

ਵੈਦ ਉਹਨੀਂ-ਪੈਰੀਂ ਮੁੜ ਗਿਆ।

ਪਸ਼ੂਆਂ ਨੂੰ ਪੱਠੇ ਪਾਉਣ ਲੱਗਿਆ ਤਾਂ ਬੇਬੀ ਸਰ੍ਹਦੀ ਆ ਗਈ। ਅੰਦਰ ਆਉਂਦੀ ਨੇ ਈ ਪੱਟਾਂ ਉੱਤੇ ਦੁਹੱਥੜ ਮਾਰਦਿਆਂ ਦੱਬਵੀਂ ਕੂਕ ਮਾਰੀ:

'ਨਾ ਅਗਲਾ ਨਾ ਪਿਛਲਾ ਪਾਰ ਕੁੜੇ,
ਇਹ ਕਿਹੜਾ ਵੇਲ਼ਾ ਭਾਲ਼ਿਆ ਨ੍ਹੀਂ ਤੁਰਨ ਦਾ ...
ਰਾਣੀਏਂ ਧੀਏ!'

'ਤਾਈ!' ਪਰਸੇ ਨੇ ਖਰ੍ਹਵੀ, ਉੱਚੀ 'ਵਾਜ ਵਿੱਚ ਉਹਨੂੰ ਜਿਵੇਂ ਝਿੜਕਦਿਆਂ ਕਿਹਾ, 'ਬਸ ਰਹਿਣ ਦੇ। ਇਹੋ ਜਿਆ ਰੋਣਾ-ਧੋਣਾ ਮੈਂ ਨ੍ਹੀਂ ਕਰਨ ਦੇਣਾ। ਆਈ ਸਮਝ।'

ਬੇਬੀ ਓਥੇ ਈ ਸਾਹ ਘੁੱਟ ਕੇ ਚੁੱਪ-ਚੁਪੀਤੀ ਅੰਦਰ ਲੰਘ ਗਈ। ਕਿੱਲੀ ਨਾਲ਼ ਟੰਗੀ ਲਾਲਟੈਣ ਦੇ ਚਾਨਣ ਵਿੱਚ ਬੀਰੋ ਦੀ ਦਿਹ ਮੰਜੇ ਉੱਤੇ ਈ ਪਈ ਦੇਖ ਕੇ ਉਹਦਾ ਜਿਵੇਂ ਤ੍ਰਾਹ ਨਿਕਲ਼ ਗਿਆ।

'ਵੇ ਪਰਸਿਆ ਪੁੱਤ, ਆਹ ਕੀ ਕੀਤਾ ਤੂੰ! ਐਡਾ ਅਨਰਥ! ਇਹਨੂੰ ਤਾਂ ਭੁੰਜੇ ਵੀ ਨ੍ਹੀਂ ਲਾਹਿਆ। ਇਹਦੀ ਗਤੀ ਕਿਵੇਂ ਹੋਊ ਵੇ, ਕਰਮਾਂ-ਮਾਰੀ ਦੀ! ...'

'ਤਾਈ, ਹੁਣ ਤੂੰ ਜਾਂਦੀ ਰਹਿ। ਜਾਂ ਚੁੱਪ ਕਰ ਕੇ ਬਹਿ ਜਾ। ਹੋਰ ਕੁਸ਼ ਨਾ ਬੋਲੀਂ।'

ਬਾਹਰ ਆਉਂਦਿਆਂ ਬੇਬੀ ਦੀ ਸਾਰੀ ਦਿਹ ਕੰਬ ਰਹੀ ਸੀ। ਫੇਰ ਉਹਦੇ ਮੂੰਹੋਂ ਇਹੋ ਸ਼ਬਦ ਸੁਣੇਂ, 'ਐਡਾ ਅਨਰਥ! ... ਐਡਾ ਪਾਪ!''

ਦੁਪਹਿਰੇ ਜਦੋਂ ਅਰਥੀ ਧਰਮਸ਼ਾਲਾ ਮੂਹਰਿਓਂ ਲੰਘ ਰਹੀ ਸੀ ਤਾਂ ਭਾਈ ਜੀ ਚਿਮਟਾ ਫੜ ਕੇ ਮੂਹਰੇ ਲੱਗ ਤੁਰਿਆ। ਪਾਲਾ ਰਾਗੀ ਤੇ ਉਹਦਾ ਚੇਲਾ ਗੁਰਦੇਵ ਘੱਗਾ, ਵਾਜਾ ਤੇ ਢੋਲਕੀ ਗਲ ਵਿਚ ਪਾ ਕੇ ਤੁਰ ਪਏ। ਪਾਲੇ ਰਾਗੀ ਨੇ ਆਪਣੀ ਟਿਕਵੀਂ ਪਰ ਕੁਝ ਭਾਰੀ ਹੋ ਗਈ 'ਵਾਜ ਸਾਧਦਿਆਂ ਸ਼ਬਦ ਦੀ ਧਾਰਨਾ ਲਾਈ।

'ਮੌਤ ਦਾ ਬੰਨਾਂ ਦਿੱਸੇ
ਜਿਉਂ ਦਰਿਆਵੇ ਢਾਹ-ਅ...
ਮੌਤ ਦਾ ਬੰਨਾਂ ਦਿੱਸੇ!'

ਸਾਧਾਂ ਦਾ ਮੁੰਡਾ ਪਰਮਾ ਮੋਢਾ ਦੇਣ ਲਈ ਅਗਾਂਹ ਆਇਆ ਤਾਂ ਪਰਸਾ ਉਹਨੂੰ ਸਿੜ੍ਹੀ ਦਾ ਸਿਰਾ ਫੜਾ ਕੇ ਪਾਲੇ ਨਾਲ਼ ਜਾ ਰਲ਼ਿਆ, ਤੇ ਉਹਨਾਂ ਨਾਲ਼ ਹੇਕ ਮਿਲਾ ਕੇ ਭਰਵੀਂ 'ਵਾਜ ਵਿੱਚ ਗਾਉਣ ਲੱਗ ਪਿਆ।

'ਮੌਤ ਦਾ ਬੰਨਾਂ ਦਿੱਸੇ...
ਜਿਮੀ ਪੁੱਛੇ ਅਸਮਾਨ ਫਰੀਦਾ ਖੇਵਟ ਕਿੰਨ ਗਏ
ਜਾਲਣ ਗੋਰਾਂ ਨਾਲ਼ ਉਲ੍ਹਾਮੇ ਜੀਅ ਸਹੇ!...
ਮੌਤ ਦਾ ਬੰਨਾਂ ਦਿੱਸੇ!...

ਪਰਸੇ ਕੇ ਸ਼ਰੀਕੇ ਦੇ ਚਾਰ-ਪੰਚ ਬਜ਼ੁਰਗ ਜਿਹੜੇ ਮਗਰ ਮਗਰ ਤੁਰੇ ਆਉਂਦੇ 'ਰਾਮ ਨਾਮ ਸੱਤ ਹੈ' ਬਲਵਾਉਂਦੇ ਆਉਂਦੇ ਸੀ, ਅਚਾਨਕ ਚੁੱਪ ਕਰ ਗਏ। ਸ਼ਰਧਾ ਨੰਦ ਦੇ ਪਿਓ ਰਾਮ ਸਰੂਪ ਦੇ ਮੱਥੇ ਉੱਤੇ ਤਿਉੜੀਆਂ ਪੈ ਗਈਆਂ ਤੇ ਉਹ ਬੈਠਵੀਂ ਪੱਗ ਨੂੰ ਪੋਚਦਾ ਨੀਵੀਂ ਪਾ ਕੇ ਤੁਰਨ ਲੱਗ ਪਿਆ। ਬੈਂਤ ਦੀ ਖੂੰਡੀ ਉਹਦੇ ਮਾੜਕੂ ਸਰੀਰ ਦੇ ਭਾਰ ਨਾਲ਼ ਈ ਲਿਫਣ ਲੱਗ ਪਈ ਸੀ।

ਛੱਪੜ ਦੇ ਕੋਲ਼ ਆ ਕੇ ਪਰਸੇ ਕੇ ਕੁਲ-ਪ੍ਰੋਹਿਤ ਕਾਸ਼ੀ ਰਾਮ ਨੇ ਨੇੜੇ ਹੋ ਕੇ ਕੁਝ ਝਕਦਿਆਂ ਕਿਹਾ, 'ਠਹਿਰ-ਜੋ ਭਾਈ, ਏਥੇ ਘੜੀ ਭੰਨਣੀਂ ਐਂ।'

ਕਾਸ਼ੀ ਰਾਮ ਨੂੰ ਪਰਸੇ ਦੇ ਸੁਭਾਅ ਦਾ ਪਤਾ ਸੀ, ਪਰ ਇਹ ਖ਼ਿਆਲ ਉਹਨੂੰ ਨਹੀਂ ਸੀ ਆਇਆ ਕਿ ਅਜਿਹੀ ਕਹਿਰ ਦੀ ਮੌਤ ਸਮੇਂ ਵੀ ਉਹ ਇਉਂ ਕਰੇਗਾ। ਘੂਰ ਕੇ ਉਸ ਵੱਲ ਝਾਕਦਿਆਂ ਪਰਸਾ ਬੋਲਿਆ, 'ਉਹਦਾ ਸਭ ਕੁਸ਼ ਮੇਰੇ ਕੋਲ੍ਹੇ ਐ ਪੰਡਿਤ ਜੀ ਮਾਰ੍ਹਾਜ! .... ਅਜੇ ਉਹਦਾ ਕੁਸ਼ ਨ੍ਹੀਂ ਮੁੱਕਿਆ। ਏਸੇ ਕਰਕੇ ਏਸ ਰਸਮ ਦੀ ਕੋਈ ਲੋੜ ਨ੍ਹੀਂ।'

ਕਾਸ਼ੀ ਰਾਮ ਦੀ ਖੂੰਡੀ ਤੇ ਸੱਜੀ ਬਾਂਹ ਕੰਬਣ ਲੱਗ ਪਈ। ਹੋਰ ਵੀ ਕਿਸੇ ਨੇ ਕੋਈ ਮੋੜ ਨਾ ਕੀਤਾ।

ਦਾਹ-ਸੰਸਕਾਰ ਕਰਕੇ ਤੇ ਖੂਹ ਉੱਤੇ ਹੱਥ-ਪੈਰ ਧੋ ਕੇ ਘੁਸਰ-ਮੁਸਰ ਕਰਦੇ ਲੋਕ ਗਲ਼ੀ ਵਿਚ ਉਹਦੇ ਬਾਰ ਮੂਹਰੇ ਪੈਰਾਂ-ਭਾਰ ਆ ਬੈਠੇ, ਪਰ ਪਰਸਾ ਅਜੇ ਧਰਮਸ਼ਾਲਾ ਮੂਹਰੇ ਖੜੋਤਾ ਪਾਲੇ ਰਾਗੀ ਨਾਲ਼ ਕੋਈ ਸਲਾਹ ਕਰੀ ਜਾਂਦਾ ਸੀ। ਪਾਲੇ ਨੇ ਉਹਨੂੰ ਕਾਹਲ਼ ਨਾਲ਼ ਘਰ ਵੱਲ ਤੋਰਦਿਆਂ ਕਿਹਾ, 'ਤੂੰ ਪਹਿਲਾਂ ਜਾ ਕੇ ਲੋਕਾਂ ਨੂੰ ਘਰੋ-ਘਰੀ ਤੋਰ, ਧੰਨਵਾਦ ਕਰਕੇ।'

ਪਰਸੇ ਨੂੰ ਵੀ ਇਸ ਰਸਮ ਦਾ ਖ਼ਿਆਲ ਆ ਗਿਆ ਤਾਂ ਬੂਹੇ ਅੱਗੇ ਆ ਕੇ ਸਭ ਦੇ ਸਾਹਮਣੇ ਹੱਥ ਜੋੜਦਿਆਂ ਕਿਹਾ, 'ਭਰਾਵੋ, ਥੋਡੀ ਬਹੁਤ ਮਿਹਰਬਾਨੀ, ਤੁਸੀਂ ਖੇਚਲ਼ ਕੀਤੀ। ਧੰਨਵਾਦ !'



ਪਰ ਏਦੂੰ ਅੱਗੇ ਕੋਈ ਹੋਰ ਸ਼ਬਦ ਉਹਤੋਂ ਨਹੀਂ ਬੋਲਿਆ ਗਿਆ। ਚੁੱਪ ਕਰਕੇ ਅੰਦਰ ਚਲਾ ਗਿਆ। ਉਹਦੀ ਇਹ ਗੱਲ ਵੀ ਕਈਆਂ ਨੂੰ ਚੰਗੀ ਨਾ ਲੱਗੀ। ਸ਼ਾਇਦ ਇਸੇ ਲਈ ਲੋਕ, ਹੌਕਿਆਂ ਵਾਂਗ ਕੁਝ, ਉੱਚੀ 'ਰਾਮ ਤੂੰਹੀਂ' ਤੇ 'ਹੇ... ਰਾਮ' ਕਹਿੰਦੇ, ਉੱਠ ਕੇ ਤੁਰਦੇ ਗਏ ਤੇ ਗਲ੍ਹੀ ਸੁੰਨੀਂ ਹੋ ਗਈ।

ਵਿਹੜੇ ਵਿੱਚ ਵਿਛਾਏ ਦੋੜਿਆਂ, ਪੱਟੀਆਂ ਉੱਤੇ ਪਰਸੇ ਦੇ ਸਹੁਰਿਆਂ ਤੋਂ ਆਏ ਬੰਦੇ ਬੈਠੇ ਸਨ। ਪਾਲਾ ਵੀ ਆ ਕੇ ਕੋਲ਼ ਬਹਿ ਗਿਆ। ਬੀਰੋ ਦਾ ਭਰਾ ਹਰਦੇਵ ਪੱਗ ਦੇ ਲੜ ਨਾਲ਼ ਅੱਖਾਂ ਪੂੰਝਦਾ ਹਾਉਂਕੇ ਭਰਨ ਲੱਗ ਪਿਆ। ਪਾਲੇ ਨੇ ਉਹਦੀ ਬਾਂਹ ਫੜ ਕੇ ਕਿਹਾ, 'ਬਸ ਭਾਈ ਬਸ! ...ਭਗਵਾਨ ਦੇ ਭਾਣੇ ਅੱਗੇ ਕਿਸੇ ਦਾ ਕਾਹਦਾ ਜੋਰ।... ਇਹ ਤਾਂ ਮਿੱਠਾ ਕਰਕੇ ਈ ਮੰਨਣਾ ਪਊ, ਭਾਈ।'

ਪਾਲੇ ਨੇ ਸੱਜੇ ਪਾਸੇ ਮੂੰਹ ਭੁਆਇਆ ਤਾਂ ਪਰਸੇ ਦੀਆਂ ਅੱਖਾਂ ਦਾ ਤਾਅ ਦੇਖ ਕੇ ਨੀਵੀਂ ਪਾ ਗਿਆ। ਉਹਨੂੰ ਇਸ਼ਾਰੇ ਨਾਲ਼ ਚੁੱਪ ਰਹਿਣ ਲਈ ਵੀ ਕਿਹਾ, ਪਰ ਅਜਿਹੇ ਵੇਲ਼ੇ ਕਹਿਣ-ਕਹਾਉਣ ਦਾ ਕੋਈ ਫਾਇਦਾ ਨਹੀਂ ਸੀ ਹੁੰਦਾ-ਪਾਲਾ ਇਹ ਗੱਲ ਜਾਣਦਾ ਸੀ।

'ਹੇ ਖਾਂ! ਵੱਡੇ ਹੇਜਲੇ! ...ਛੀ ਮਹੀਨੇ ਉਹ ਮੰਜੇ 'ਤੇ ਹੱਡ ਰਗੜਾਉਂਦੀ ਰਹੀ, ਓਦੋਂ ਤਾਂ ਕਦੇ ਆ ਕੇ ਉਹਦੇ ਮੂੰਹ 'ਚ ਪਾਣੀ ਦੀ ਘੁੱਟ ਨਾ ਪਾਈ ਕਿਸੇ ਨੇ; ਹੁਣ ਆ ਬੈਠੇ ਸੁੱਕਾ ਹੇਜ ਦਖੌਣ!'

ਕਿਸੇ ਨੇ ਸਾਹ ਨਹੀਂ ਕੱਢਿਆ। ਬਾਕੀਆਂ ਨੂੰ ਨਾ ਸਈ, ਪਾਲੇ ਨੂੰ ਜ਼ਰੂਰ ਪਤਾ ਸੀ ਕਿ ਪਰਸੇ ਨੇ ਆਪਣੀਆਂ ਬਣੀਆਂ ਆਪ ਨਿਬੇੜੀਆਂ ਸਨ। ਉਹਦੇ ਸਹੁਰਿਆਂ ਤੋਂ ਬੀਰੋ ਦੀ ਬੀਮਾਰੀ ਵੇਲ਼ੇ ਕੋਈ ਵੀ ਮਦਦ ਕਰਨ ਨਹੀਂ ਸੀ ਆਇਆ। ਸੱਤ-ਬਿਗਾਨਿਆਂ ਵਾਂਗ ਤੜਕੇ ਆ ਕੇ ਆਥਣੇ ਮੁੜਨ ਵੇਲ਼ੇ ਇਹੋ ਬਹਾਨਾ ਲਾ ਕੇ ਤੁਰ ਜਾਂਦੇ ਕਿ ਪਿਛੇ ਕੰਮ ਨਹੀਂ ਸਰਦਾ। ਸਭ ਗਉਂ ਦੇ ਯਾਰ ਸਨ। ਪਰਸੇ ਨੇ ਵੀ ਨਾ ਕਦੇ ਉਲਾਂਭਾ ਦਿੱਤਾ ਸੀ, ਨਾ ਕੋਈ ਆਸ ਰੱਖੀ ਸੀ। ਏਸੇ ਕਰਕੇ ਹੁਣ ਹਰਦੇਵ ਦਾ ਇਹ ਖੇਖਨ ਉਹਤੋਂ ਬਰਦਾਸ਼ਤ ਨਹੀਂ ਸੀ ਹੋਇਆ।

ਦੁਪਹਿਰ ਵੇਲ਼ੇ ਪੰਡਤ ਬੇਲੀ ਰਾਮ ਤੇ ਕਾਸ਼ੀ ਰਾਮ ਬਾਹਰੋਂ ਆਏ ਬੰਦਿਆਂ ਦੇ ਰੋਟੀ-ਟੁਕ ਦੇ ਪ੍ਰਬੰਧ ਬਾਰੇ ਗੱਲ ਕਰਨ ਆਏ ਤਾਂ ਪਰਸੇ ਨੇ ਫੇਰ ਜੱਗੋਂ-ਬਾਹਰੀ ਸੁਣਾ ਦਿੱਤੀ। 'ਰੋਟੀ ਸਾਡੇ ਚੁੱਲ੍ਹੇ ਉੱਤੇ ਈ ਪੱਕੂਗੀ ਬੇਲੀ ਰਾਮਾ, ਖੁਸ਼ੀ ਨੂੰ ਕੋਈ ਖੇਚਲ ਕਰਿਓ।'

ਅਜਿਹੇ ਵੇਲ਼ੇ ਉਹਦੇ ਨਾਲ਼ ਝਗੜਦਾ ਕੋਈ ਚੰਗਾ ਵੀ ਨਹੀਂ ਸੀ ਲਗਦਾ। ਉਹ ਚੁੱਪ ਕਰਕੇ ਮੁੜ ਗਏ।

ਪਰਸੇ ਨੇ ਸੰਤੂ ਨਾਈ ਦੇ ਨਾਲ਼ ਉਹਦੇ ਘਰ ਵਾਲ਼ੀ ਭਾਗਣ ਵੀ ਸੱਦ ਲਈ। ਰੋਟੀ-ਟੁੱਕ ਬਣਵਾਇਆ। ਜਿਸ ਦੀ ਮਰਜ਼ੀ ਖਾਵੇ, ਜਿਸ ਦੀ ਮਰਜ਼ੀ ਨਾ ਖਾਵੇ, ਪਰ ਤਿੰਨਾਂ ਮੁੰਡਿਆਂ ਨੂੰ ਉਹਨੇ ਆਪਣੇ ਨਾਲ਼ ਬਿਠਾ ਕੇ ਰੋਟੀ ਖੁਆ ਦਿੱਤੀ। ਉਹਨਾਂ ਨੂੰ ਉਦਰੇਵੇਂ ਤੇ ਭੁੱਖ ਨਾਲ਼ ਲੂਸ-ਲੂਸ ਕਰਦੇ ਨਹੀਂ ਸੀ ਦੇਖਣਾ ਚਾਹੁੰਦਾ। ਉਹਦੀਆਂ ਅਜਿਹੀਆਂ ਗੱਲਾਂ ਦੀ ਪਾਲਾ ਹਮੇਸ਼ਾ ਹਾਮੀ ਭਰਦਾ। ਅੱਜ ਵੀ ਭਰੀ।

'ਤੁਰ ਗਿਆਂ ਨੇ ਨਾਲ਼ ਜੇ ਤੁਰਿਆ ਜਾਵੇ ਤਾਂ ਏਸ ਸੰਸਾਰ 'ਚ ਦੁੱਖ-ਕਸ਼ਟ ਈ ਕਾਹਦੇ! ਭੋਗ ਤਾਂ ਮਗਰਲਿਆਂ ਨੂੰ ਭੋਗਣੇ ਪੈਂਦੇ ਐ। ਚਾਹੇ ਰੋ ਕੇ ਭੁਗਤੋ, ਚਾਹੇ ਹੱਸ ਕੇ। ਬੰਦਾ ਮਨ ਤਕੜਾ ਰੱਖੇ, ਸਭ ਭੀੜਾਂ-ਸੰਘੀੜਾਂ ਕੱਟੀਆਂ ਜਾਂਦੀਐਂ। ਗ੍ਰੰਥਕਾਰਾਂ ਨੇ ਲਿਖਿਐ ਬਈ ਤੁਰ-

ਗਏ ਨਾਲ ਮੋਹ-ਤਿਆਗਣਾ ਹੀ ਠੀਕ ਬਾਤ ਹੈ।'

'ਧਰ ਰਾਗੀਆ', ਮੋਹਲੇ ਨੇ ਹੌਲੀ ਜਿਹੀ ਕਿਹਾ, 'ਨਾਲੇ ਲੋਕ ਆਏ ਸਾਲ ਮਰਿਆਂ ਦੇ ਸਰਾਧ ਕਰਾਈ ਜਾਂਦੇ ਐ। ਆਪਣੇ ਘਰੀਂ ਵੀ ਕਈ ਪੁਛਾਂਦਾ ਛਕਾ ਕੇ ਤੇ ਪੰਜ-ਕਾਪੜੀ ਦੇ ਕੇ ਉਹੋ ਸਰਾਧਾਂ ਆਲ੍ਹਾ ਕੰਮ ਕਰੀ ਜਾਂਦੇ ਐ। ਫੇਰ ਕੀ ਮੰਨੀਏਂ-ਹੈਂ।'

'ਇਹ ਹੋਰ ਬਾਤ ਐ ਤਾਇਆ। ਸੰਸਾਰ 'ਚ ਦੋ ਕਿਸਮ ਦੇ ਪੁਰਸ਼ ਹੁੰਦੇ ਐ—ਗਿਆਨੀ ਤੇ ਅਗਿਆਨੀ। ਗਿਆਨੀਆਂ ਬਾਰੇ ਤਾਂ ਗੁਰੂ ਸਾਹਿਬ ਨੇ ਆਖਿਐ-'ਨਾਨਕ ਸੂਤਕ ਏਵ ਨ ਉਤਰੈ ਗਿਆਨ ਉਤਾਰੇ ਧੋਇ।' ਤੇ ਅਗਿਆਨੀਆਂ ਬਾਰੇ ਕਹਿਐ-'ਅੰਧੀ ਰੱਯਤ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ।' 'ਭਾਹਿ ਭਰੇ ਮੁਰਦਾਰ' ਕਹੀਏ, ਤੂੜੀ ਕੇ ਭਰੇ ਮੂਰੇ ਨੂੰ। ਅਗਿਆਨੀ ਪੁਰਸ਼ ਤਾਂ ਮੂਰੇ ਸਮਾਨ ਹੁੰਦੈ।'

'ਨਾਲੇ ਤੂੰ ਐਂ ਵੀ ਕਹਿਨਾ ਹੁੰਨੈਂ ਬਈ, 'ਗਿਆਨੀ ਤੇ ਮਸਾਲਚੀ ਦੋਨੋ ਬੇਈਮਾਨ, ਹੋਰਾਂ ਨੂੰ ਚਾਨਣ ਕਰਨ ਆਪ ਅੰਧੇਰੇ ਜਾਣ।' ਫੇਰ ਗੱਲ ਤਾਂ ਇਹ ਵੀ ਕੋਈ ਨਾ ਬਣੀਂ, ਕਿ ਬਣੀਂ ਕੁਝ?'

'ਹਾਂ, ਗਿਆਨੀ ਵੀ ਕਈ ਪ੍ਰਕਾਰ ਦੇ ਹੁੰਦੇ ਐ...'

'ਤੇ ਅਗਿਆਨੀ ਸਾਰੇ ਇੱਕੋ 'ਪ੍ਰਕਾਰ' ਦੇ ਹੁੰਦੇ ਐ? ਉਹਨਾਂ ਦੀਆਂ ਕੋਈ ਕਿਸ਼ਮਾਂ ਨ੍ਹੀਂ ਹੁੰਦੀਆਂ?'

ਮੋਹਲੇ ਨੂੰ ਆਪਣਾ 'ਖਰੜ-ਗਿਆਨ' ਘੋਟ ਕੇ ਪਾਲੇ ਵਰਗੇ ਸਿਆਣੇ ਤੇ ਗਿਆਨਵਾਨ ਪੁਰਸ਼ ਨੂੰ ਉਲਝਾਉਂਦਿਆਂ ਦੇਖ ਕੇ ਪਰਸੇ ਨੇ ਉੱਥੋਂ ਉਠਦਿਆਂ ਕਿਹਾ, 'ਮੋਹਲਾ ਸਿਉਂ ਚਾਚਾ ਤੈਨੂੰ ਨ੍ਹੀਂ ਬਾਵੇ ਅੰਗ ਔਣ ਦਿੰਦਾ ਰਾਗੀਆ। ਇਹ ਐ 'ਖਸ਼ਠ ਗਿਆਨੀ' ਤੂੰ ਐਂ 'ਸ਼ਾਸਵਤ ਗਿਆਨੀ'। ਤੇਰਾ ਇਹਦਾ ਕੀ ਮੇਲ! ਜਿਹੜੇ 'ਗ੍ਰੰਥ' ਇਹ ਬਾਚੀ ਫਿਰਦੈ ਉਹਨਾਂ ਦੇ ਤਾਂ ਤੂੰ ਕਦੇ ਨਾਂ ਵੀ ਨ੍ਹੀਂ ਸੁਣੇਂ ਹੋਣੇ।'

ਆਥਣੇ ਪਰਸਾ ਇਕੱਲਾ ਈ ਬਾਹਰ ਨੂੰ ਤੁਰ ਪਿਆ। ਪਿੰਡੋਂ ਬਾਹਰ ਨਿਕਲਦਿਆਂ ਈ ਲੱਗਿਆ ਜਿਵੇਂ ਆਲ੍ਹਾ-ਦੁਆਲ੍ਹਾ ਬੜਾ ਉਦਾਸ-ਉਦਾਸ ਤੇ ਰੁੱਖਾ ਸੀ। ਉਹਨੂੰ ਸਭ ਕੁਝ ਓਪਰਾ ਲੱਗਿਆ। ਗਹੁ ਨਾਲ ਹਰ ਪਾਸੇ ਦੇਖਦਾ ਗਿਆ।

ਹਾੜ੍ਹ ਅੱਧਾ ਬੀਤ ਚੁੱਕਿਆ ਸੀ। ਜੇਠ ਦੇ ਪਿਛਲੇ ਪੱਖ ਹਨੇਰੀਆਂ ਚੱਲਣ ਕਰਕੇ ਛੱਪੜ ਵਾਲੇ ਪਾਸੇ, ਪਹੇ ਦੇ ਹੇਠੋਂ, ਪੱਕੀ ਰੋੜ ਨਿਕਲ ਆਈ ਸੀ। ਰੇਤਾ ਕਿਤੇ-ਕਿਤੇ ਲੀਹਿਆਂ ਵਿੱਚ ਈ ਰਹਿ ਗਿਆ ਸੀ। ਜਾਂ ਫੇਰ ਆਸੇ ਪਾਸੇ ਨਿੱਕੀਆਂ-ਨਿੱਕੀਆਂ ਟਿੱਬੀਆਂ ਦੁਆਲੇ 'ਕੱਠਾ ਹੋ ਗਿਆ ਸੀ। ਲੂਆਂ ਨਾਲ ਝੁਲਸੇ ਰੁੱਖਾਂ ਦੇ ਪੱਤੇ ਮੁਰਝਾਏ ਹੋਏ ਸਨ। ਕਿੱਕਰਾਂ ਦੀ ਲੁੰਗ ਮਿੱਟੀ-ਰੰਗੀ ਹੋਈ ਪਈ ਸੀ। ਝਾੜ ਮਲ੍ਹਿਆਂ ਦਾ ਵੀ ਇਹੋ ਹਾਲ ਸੀ -ਸਭ ਉਦਾਸ, ਮੁਰਝਾਏ ਹੋਏ ਤੇ ਕੁਮਲਾਏ-ਜਟਾਧਾਰੀ ਬਾਵੇ ਧਰਮ ਦਾਸ ਦੀਆਂ ਬਾਵਰੀਆਂ ਵਰਗੇ ਲਗਦੇ ਸਨ। ਗਿਠ ਗਿੱਠ ਹੋਈ ਕਪਾਹ ਦੇ ਬੂਟੇ ਵੀ ਸਾੜਵੀਂ ਧੁੱਪ ਨਾਲ ਝੁਲਸੇ ਪਏ ਸਨ। ਖੇਤਾਂ ਦੁਆਲੇ ਕੀਤੀਆਂ ਵਾੜਾਂ ਦਾ ਰੰਗ ਵੀ ਧੁਆਂਖਿਆ ਲਗਦਾ ਸੀ।

ਛੱਪੜ ਕੋਲੋਂ ਲੰਘਦਿਆਂ ਉਹਨੇ ਕੱਲਰੇ ਰਾਹ ਵਿੱਚੋਂ ਉਭਰੇ ਰੋੜਾਂ ਦੀ ਰੜਕ ਜੁੱਤੀ ਦੇ



ਤਲਿਆਂ ਹੇਠ ਮਹਿਸੂਸ ਕੀਤੀ ਤਾਂ ਚਿੱਤ ਨਿਢਾਲ ਹੁੰਦਾ ਲੱਗਿਆ। ਸਾਹਮਣੇ ਛਿਪ ਰਿਹਾ ਸੂਰਜ ਆਸੀਂ-ਪਾਸੀਂ ਚੜ੍ਹੀ ਗਹਿਰ ਕਰਕੇ ਮਿੱਟੀ ਦੇ ਥਪਨੇ ਵਰਗਾ ਦਿੱਸਿਆ।

ਉਸ ਵੇਲੇ ਬਾਹਰਲੀਆਂ ਚਿੜੀਆਂ ਦਾ ਇੱਕ ਝੁੰਡ ਖੰਭਾਂ ਦੀ ਸ਼ੂਕਰ ਨਾਲ ਉਹਦੇ ਸਿਰ ਉੱਤੋਂ ਦੀ ਲੰਘਿਆ ਤੇ ਆਕਾਸ਼ ਦੀ ਗਹਿਰ ਵਿੱਚ ਅਲੋਪ ਹੁੰਦਾ ਗਿਆ। ਉਦੋਂ ਈ ਮੁਸਕਰਾਉਂਦਿਆਂ ਉਹਨੇ ਚੜ੍ਹਦੀ ਉਮਰ ਵਿੱਚ ਜੋੜਿਆ ਇੱਕ ਬੰਦ ਗਾਉਣਾ ਸ਼ੁਰੂ ਕਰ ਦਿੱਤਾ।

'ਖੇਡ-ਖਿਡੰਦੀ ਆ ਨ੍ਹੀਂ ਜਿੰਦੇ, ਖੇਡਣ ਦੇ ਦਿਨ ਚਾਰ।
ਹੱਸ-ਦੰਦਾਂ ਦੀ ਪ੍ਰੀਤ ਨਿਭਾ ਕੇ ਤੁਰ ਚੱਲ ਅਗਲੇ ਪਾਰ
ਨ੍ਹੀਂ ਜਿੰਦੇ, ਤੁਰ ਚੱਲ ਅਗਲੇ ਪਾਰ!'

ਇਹ ਬੰਦ ਕਈ ਵਾਰ ਧੀਮੀ 'ਵਾਜ ਵਿੱਚ ਦੁਹਰਾਇਆ। ਉਹਨੂੰ ਆਪਣੀ ਜੁਆਨੀ ਦੇ ਉਹ ਦਿਨ ਚੇਤੇ ਆ ਗਏ ਸਨ ਜਦੋਂ ਇੱਕ ਵਾਰ 'ਕਵੀਸ਼ਰ' ਬਣਨ ਦਾ ਝੱਲ ਕੁੱਦਿਆ ਸੀ। (ਉਦੋਂ ਉਹਨੇ ਗੋਸਲਾਂ ਵਾਲੇ ਪੰਡਤ ਗਿਆਨ ਚੰਦ ਦੀ ਸ਼ਗਿਰਦੀ ਵੀ ਕੀਤੀ ਸੀ। ਪਿੰਗਲ ਵੀ ਪੜ੍ਹਿਆ ਸੀ।) ਪਰ ਥੋੜ੍ਹੇ ਚਿਰ ਪਿੱਛੋਂ ਆਪੇ ਈ ਮਹਿਸੂਸ ਹੋਇਆ ਸੀ ਕਿ ਕਵੀਸ਼ਰੀ ਏਡਾ ਸਿੱਧਾ ਤੇ ਜਟਕਾ ਕੰਮ ਨਹੀਂ ਸੀ ਜਿੰਨਾਂ ਉਹਨੇ ਸਮਝਿਆ ਸੀ। (ਪਾਲੇ ਨੇ ਵੀ ਸਮਝਾਇਆ ਸੀ, 'ਇਹ ਕਲਾ ਆਪਣੀ ਮੰਦ-ਬੁੱਧੀ ਦੇ ਕਾਬੂ ਨ੍ਹੀਂ ਆ ਸਕਦੀ ਪਰਸਿਆ।' ਏਸੇ ਕਰਕੇ ਉਹਨੇ ਕਵੀਸ਼ਰੀ ਦਾ ਖਹਿੜਾ ਛੱਡ ਦਿੱਤਾ ਸੀ।)

ਸਿਵਿਆਂ ਦੇ ਬਰਾਬਰ ਆ ਕੇ ਫੇਰ ਨਿਗ੍ਹਾ ਉੱਚੀ ਕੀਤੀ ਤਾਂ ਸਿਵਾ ਅਜੇ ਮਘੀ ਜਾਂਦਾ ਸੀ। ਖਿਣ ਦਾ ਖਿਣ ਰਾਹ ਕੋਲ ਖੜੋਤਾ ਉਹਦੇ ਵੱਲ ਵਿੰਹਦਾ ਰਿਹਾ; ਫੇਰ ਮਲ੍ਹਿਆਂ ਕਰੀਰਾਂ ਵਿੱਚੋਂ ਦੀ ਲੰਘਦੀ ਡੰਡੀ ਪੈ ਕੇ ਨੇੜੇ ਚਲਾ ਗਿਆ।

....ਬੀਰੋ ਦੇ ਅੰਗ-ਅੰਗ ਨੂੰ ਈ ਜਿਵੇਂ ਅਗਨੀ-ਦੇਵ ਨੇ ਆਪਣੇ ਸਰੂਪ 'ਚ ਢਾਲ ਲਿਆ ਸੀ। ਕਵੀਸ਼ਰਾਂ ਤੋਂ ਸੁਣੀ ਤੇ ਕਿੱਸਿਆਂ, ਗ੍ਰੰਥਾਂ ਵਿੱਚ ਪੜ੍ਹੀ ਅਗਨੀ ਦੀ ਮਹਿਮਾ ਨਾਲ ਈ ਸ਼ਿਵ ਮਹਾਰਾਜ ਦੇ ਹੱਥ ਵਿੱਚ ਫੜੀ ਅਗਨੀ ਦਾ ਚੇਤਾ ਆਇਆ ਜਿਹੜੀ ਸਭ ਮਲੀਨ ਫੁਰਨਿਆਂ, ਲਾਲਸਾਵਾਂ ਤੇ ਝੂਠੀਆਂ ਆਕਾਂਖਿਆਵਾਂ ਨੂੰ ਸਾੜਨ ਦਾ ਪ੍ਰਤੀਕ ਦੱਸੀ ਜਾਂਦੀ ਹੈ। ਉਸੇ ਵੇਲੇ ਉਸ ਦਾ ਸਿਰ ਇੰਜ ਝੁਕ ਗਿਆ ਜਿਵੇਂ ਨਮਸਕਾਰ ਕਰ ਰਿਹਾ ਹੋਵੇ। ਪਰ ਨਮਸਕਾਰ ਅਗਨੀ ਨੂੰ ਕਰ ਰਿਹਾ ਸੀ ਜਾਂ ਬੀਰੋ ਨੂੰ—ਇਸੇ ਸੋਚ ਨੇ ਦੁਬਧਾ ਵਿੱਚ ਪਾ ਦਿੱਤਾ। ਸਿਰ ਉੱਚਾ ਕਰਕੇ ਸਿੱਧਾ ਖੜ੍ਹੋ ਗਿਆ—ਅਡੋਲ, ਇਕਾਗਰ ਤੇ ਸਥਿਰ।

...ਫੇਰ ਅਚਣਚੇਤ ਛਮ-ਛਮ ਕਰਦੀ, ਭਰ-ਜੁਆਨ ਬੀਰੋ, ਮੁਸਕਰਾਉਂਦੀ ਜਿਵੇਂ ਸਾਹਮਣੇ ਆ ਖੜੋਤੀ—ਨਿਰੀ ਅੱਗ ਦੀ ਲਾਟ! ਲਾਲ ਈ ਕੁੜਤੀ, ਲਾਲ ਸੁੱਥਰ ਤੇ ਸੂਹੀ ਲੌਣ ਵਾਲ੍ਹਾ ਘੱਗਰਾ! ਉਹਦਾ 'ਸਿਉਨੇ-ਰੰਗਾ' ਚਿਹਰਾ ਵੀ ਅੱਗ ਨੀਂ ਵਾਂਗ ਲੱਗ ਰਿਹਾ ਸੀ! ...ਵਿਹੜੇ ਪੈਰ ਪਾਉਂਦਿਆਂ ਈ ਸਵਾ ਸੇਰ ਤੇਲ ਪਾ ਕੇ ਜਗਾਈ ਮਸਾਲ ਵਾਂਗ ਚਾਨਣ ਈ ਚਾਨਣ ਕਰ ਦਿੱਤਾ! ਉਸੇ ਜਿੰਨਾਂ ਲੰਮਾ ਕੱਦ ਤੇ ਉਹਦੇ ਵਰਗੀ ਲੰਮੀਂ-ਝੰਮੀਂ ਨਰੋਈ ਦੇਹ। ਰੱਬ ਨੇ ਜਿਵੇਂ ਵਿਹਲਿਆਂ ਬੈਠ ਕੇ ਘੜੀ ਹੋਵੇ! ਪਰ ਜਿਵੇਂ ਪੰਜੇਬਾਂ ਛਣਕਾਉਂਦੀ ਆਈ ਸੀ ਓਵੇਂ ਅਲੋਪ ਵੀ ਹੋ ਗਈ—ਅੱਖ ਪਲਕਾਰੇ ਵਿੱਚ ਈ। ਬਿਜਲੀ ਦੇ ਲਿਸ਼ਕਾਰੇ ਵਰਗਾ ਈ ਚਮਤਕਾਰ ਵਿਖਾ ਕੇ ਤੁਰ ਗਈ।

ਸਿਰ ਨੂੰ ਝਟਕਾ ਜਿਹਾ ਵੱਜਿਆ। ਜਦੋਂ ਮੁੜ ਸਿਵੇ ਵੱਲ ਦੇਖਿਆ ਤਾਂ ਬੀਰੋ ਦੀ ਉਂਗਲ਼ ਦੀ ਇਕ ਹੱਡੀ ਵੱਡੇ ਸਾਰੇ, ਬੁਝ ਰਹੇ ਅੰਗਿਆਰ ਤੋਂ ਕਿਰ ਕੇ ਪਾਸੇ ਡਿੱਗ ਪਈ ਸੀ। ਉਹਨੂੰ ਦੇਖਣ ਸਾਰ ਜਿਵੇਂ ਹਉਕਾ ਨਿਕਲ਼ ਗਿਆ। ਉਸੇ ਵੇਲ਼ੇ ਮੂੰਹੋਂ ਨਿਕਲਿਆ, 'ਮਨੀ ਰਾਮਾ, ਅਜੇ ਤਾਂ ਸੇਰ 'ਚੋਂ ਪੂਣੀ ਨ੍ਹੀਂ ਛੋਹੀ, ਤੂੰ ਹੁਣੇ ਕਿਹੜੇ ਵਹਿਣਾਂ 'ਚ ਵਹਿ ਤੁਰਿਆ!... ਸੰਭਲ ਭਲਿਆ ਲੋਕਾ, ਸੰਭਲ!'

ਫੇਰ ਨੇੜੇ ਹੋ ਕੇ ਨਿਉਂਦਿਆਂ ਮਿੱਟੀ ਦੀ ਇਕ ਚੂੰਢੀ ਭਰੀ ਤੇ ਮੱਥੇ ਨੂੰ ਲਾ ਕੇ ਉਹਨੀਂ ਪੈਰੀਂ ਰਾਹ ਵੱਲ ਮੁੜ ਪਿਆ। ਸਰੀਰ ਹੋਲ਼ਾ ਫੁੱਲ ਜਾਪਿਆ, ਜਿਵੇਂ ਵਗਦੇ ਪਾਣੀ ਵਿੱਚ ਨਹਾ ਕੇ ਮੁੜਿਆ ਹੋਵੇ।

'ਅਸਥੀ ਕੱਢ ਕੇ ਪਾਸੇ ਰੱਖ ਆਇਆ ਕਿ ਨਹੀਂ?' ਪਿੰਡ ਵੱਲੋਂ ਆਉਂਦੇ ਪਰਸੇ ਦੇ ਸਾਢੂ ਤੀਰਥ ਰਾਮ ਨੇ ਪੁੱਛਿਆ।

ਰਤਾ ਹੈਰਾਨੀ ਨਾਲ਼ ਉਸ ਵੱਲ ਵਿਹੰਦਿਆਂ ਕਿਹਾ, 'ਕੇਹੀ ਅਸਥੀ?'

'ਜਿਹੜੀ ਕੱਢ ਕੇ ਪਾਸੇ ਦੱਬੀ-ਦੀ ਹੁੰਦੀ ਐ, ਹੋਰ ਕੇਹੀ?'

'ਉਹ ਐਡੀ ਲਾਈ-ਲੱਗ ਨ੍ਹੀਂ ਸੀ ਤੀਰਥ ਰਾਮਾ ਜਿਹੜੀ ਤੇਰੇ ਅਰਗੇ ਕਿਸੇ ਫਾਲਤੂ ਬੰਦੇ ਦੇ ਜਾਂ ਕਾਲ਼ੇ ਇਲਮ ਜਾਨਣ ਆਲ਼ੇ ਨਾਲ਼ ਉੱਠ ਕੇ ਤੁਰ-ਪੂ!'

ਤੀਰਥ ਰਾਮ ਕੰਨ ਵਲ਼ੇਟ ਕੇ ਛੱਪੜ ਵੱਲ ਜਾਂਦਾ, ਮੋਢੇ ਧਰੇ ਪਰਨੇ ਨੂੰ ਸੂਤ ਕਰਦਾ, ਸੂਰ ਵਾਂਗ ਨੀਵੀਂ ਪਾ ਕੇ ਘੁਰ-ਘੁਰ ਕਰਦਿਆਂ, ਮੂੰਹ ਵਿਚ ਬੁੜ ਬੁੜਾਇਆ, 'ਤੂੰ ਨਾ ਕਦੇ ਸਿੱਧੀ ਵੱਢੀ, ਸਾਰੀ ਉਮਰ!'

(ਪਰ ਉਹਨੂੰ ਡਰ ਸੀ ਕਿ 'ਵਾਜ ਪਰਸੇ ਤਕ ਨਾ ਪਹੁੰਚ ਜਾਏ, ਇਸੇ ਕਰਕੇ ਛੱਪੜ ਦੇ ਨੇੜੇ ਜਾ ਕੇ ਈ ਬੁੜਬੁੜਾਇਆ ਸੀ।)

ਦਿਨ ਛਿਪਣ ਸਾਰ ਪਰਸਾ ਵਿਹੜੇ ਵਿੱਚ ਵਿਛਾਈ ਪੱਟੀ ਉੱਤੇ ਸਰਾਹਣੇ ਪੱਗ ਧਰ ਕੇ ਲੇਟ ਗਿਆ। ਦੋਏ ਮੁੰਡਿਆਂ ਨੂੰ ਉਹਨਾਂ ਦੀ ਮਾਸੀ ਸੀਤੋ ਨੇ ਆਪਣੇ ਕੋਲ਼ ਕੋਠੇ ਉੱਤੇ ਪਾ ਲਿਆ ਸੀ। ਬਸੰਤਾ ਪਰਸੇ ਨਾਲ਼ ਸੌਣ ਗਿੱਝਿਆ ਹੋਣ ਕਰਕੇ ਕੋਠੇ ਉੱਤੇ ਨਹੀਂ ਸੀ ਗਿਆ। ਤੀਰਥ ਰਾਮ ਵੀ ਹੇਠਾਂ ਵਿਹੜੇ ਵਿੱਚ ਈ ਪੈ ਗਿਆ ਸੀ। ਉਹ ਖਿੰਦ-ਝੱਟ ਗੱਲਾਂ ਕਰਦੇ ਰਹੇ, ਫੇਰ ਤੀਰਥ ਰਾਮ ਤਾਂ ਅੱਖ ਮਿਚਦਿਆਂ ਈ ਘੁਰਾੜੇ ਮਾਰਨ ਲੱਗ ਪਿਆ। ਉਹਦੇ ਘੁਰਾੜਿਆਂ ਨੇ ਅੱਚਵੀ ਲਾ ਦਿੱਤੀ। ਬਸੰਤਾ ਵੀ ਵੱਡੀ ਰਾਤ ਤਾਈਂ ਅਸਲ਼ਵੱਟੇ ਲੈਂਦਾ ਅਸਮਾਨ ਵੱਲ ਝਾਕਦਾ ਰਿਹਾ। ਫੇਰ ਪਰਸੇ ਦੇ ਢਿੱਡ ਉੱਤੇ ਸੱਜੀ ਲੱਤ ਤੇ ਹਿੱਕ ਉੱਤੇ ਬਾਂਹ ਧਰ ਕੇ ਹੌਲ਼ੀ ਜਿਹੀ ਬੋਲਿਆ, 'ਓ ਬਾਪੂ! ਬੇਬੇ ਹੁਨ ਆਊ-ਦੀ ਲਾਤ ਨੂੰ?'

'ਆਹੋ!'

'ਓਥੇ, ਛਿਥਿਆਂ ਤੋਂ ਆਪੇ ਆਉ-ਦੀ? ... ਮੈਂ ਲਿਆਮਾ ਉਹਨੂੰ ਛਦ-ਕੇ?'

ਐਤਕੀ ਉਹਨੂੰ ਖਿੰਦ ਦਾ ਖਿੰਦ ਗੱਲ ਨਹੀਂ ਅਹੁੜੀ। ਬਸੰਤੇ ਨੇ ਬੀਰੋ ਬਾਰੇ ਕਦੇ ਕੁਝ ਨਹੀਂ ਸੀ ਪੁੱਛਿਆ। ਬਿਮਾਰ ਪਈ ਤੋਂ ਉਹਦਾ ਮੋਹ ਏਨਾ ਘਟ ਗਿਆ ਸੀ ਕਿ ਜੇ ਉਹ ਸੱਦ ਕੇ ਗੱਲਾਂ ਕਰਨਾ ਵੀ ਚਾਹੁੰਦੀ ਤਾਂ ਬਸੰਤਾ ਮੂੰਹ ਵਿੱਚ ਉਂਗਲ਼ ਪਾਈਂ ਉਹਦੀਆਂ ਅੱਖਾਂ ਵੱਲ



ਬਿਤਰ ਬਿਤਰ ਝਾਕਦਾ ਰਹਿੰਦਾ, ਕਿਸੇ ਗੱਲ ਦਾ ਜੁਆਬ ਨਾ ਦਿੰਦਾ। (ਬਹੁਤਾ ਚਿਰ ਤਾਂ ਬੀਰੋ ਆਪ ਈ ਆਪਣੇ ਕਿਸੇ ਪੁੱਤਰ ਨੂੰ ਕੋਲ਼ ਨਹੀਂ ਸੀ ਰਖਦੀ। ਮੰਡੀ ਵਾਲ਼ੇ ਡਾਕਰਟਰ ਨੇ ਕਿਹਾ ਸੀ ਕਿ ਉਹਦੇ ਕੋਲ਼ ਜਾਣ ਤੇ ਉਹਦਾ ਜੂਠਾ ਖਾਣ ਨਾਲ ਬਿਮਾਰੀ ਕਿਸੇ ਹੋਰ ਨੂੰ ਵੀ ਲੱਗ ਸਕਦੀ ਸੀ।)

ਪਰ ਅੱਜ ਉਹ ਅਜਿਹੀਆਂ ਗੱਲਾਂ ਕਿਉਂ ਪੁੱਛ ਰਿਹਾ ਸੀ? -ਪਰਸਾ ਸੋਚਦਾ ਰਿਹਾ।

'ਉਹ ਆਪੇ ਆ-ਜੂ ਪੁੱਤ, ਆਪਾਂ ਕਾਹਨੂੰ ਸੱਦਣ ਜਾਈਏ ਉਹਨੂੰ! ਆਪਣੇ ਨਾਲ਼ ਤਾਂ ਉਹ ਰੁੱਸ ਕੇ ਗਈ ਐ।'

ਬਸੰਤਾ ਚੁੱਪ ਕਰਕੇ ਫੇਰ ਅਸਮਾਨ ਵੱਲ ਝਾਕਣ ਲੱਗ ਪਿਆ। ਆਦਤ ਅਨੁਸਾਰ ਖੱਬੇ ਹੱਥ ਦੀਆਂ ਮੂਹਰਲੀਆਂ ਦੋ ਉਂਗਲ਼ਾਂ ਉਹਨੇ ਮੂੰਹ ਵਿੱਚ ਪਾ ਲਈਆਂ ਤੇ ਸੱਜੇ ਹੱਥ ਨਾਲ਼ ਮੱਥੇ ਉਤਲੀ ਵਾਲ਼ਾਂ ਦੀ ਇਕ ਜਟੂਰੀ ਨੂੰ ਵਟੇ ਦੇਣ ਲੱਗ ਪਿਆ। ਇੰਜ ਲੇਟਿਆ ਉਹ ਪਰਸੇ ਨੂੰ ਗੰਭੀਰ ਸੋਚਾਂ ਵਿੱਚ ਡੁੱਬੇ ਕਿਸੇ ਸਿਆਣੇ ਬੰਦੇ ਵਾਂਗ ਲੱਗਿਆ।

'ਬਸੰਤਿਆਂ! ਤੂੰ ਵੱਡਾ ਹੋ ਕੇ ਕੀ ਕਰਿਆ ਕਰੇਂਗਾ?' ਪਰਸੇ ਨੇ ਉਹਦਾ ਧਿਆਨ ਹੋਰ ਪਾਸੇ ਪਾਉਣ ਲਈ ਪੁੱਛਿਆ।

'ਹੂੰ?' ਪਹਿਲਾਂ ਮੂੰਹ ਭੁਆ ਕੇ ਬਸੰਤਾ ਉਸ ਵੱਲ ਇਉਂ ਝਾਕਿਆ ਜਿਵੇਂ ਗੱਲ ਸੁਣੀ ਈ ਨਾ ਹੋਵੇ। ਪਰ ਫੇਰ ਕੁਝ ਸੋਚਦਾ ਜਿਹਾ ਬੋਲਿਆ, 'ਮੈਂ...! ਮੈਂ ਪਛਾਈ ਮਨ੍ਹੂੰਗਾ, ਲਾਲੇ ਥਾਨਾ।"

'ਠਾਣਾ ਕਿ ਠਾਣੇਦਾਰ?

'ਹੂੰ!...ਡਾਰ।'

'ਠਾਣੇਦਾਰ ਬਣ ਕੇ ਕੀ ਕਰਿਆ ਕਰੇਂਗਾ?'

'ਮੈਂ...ਮੈਂ....ਮੈਂ ਨਾ, ਆਪਣੇ ਮੋਤੇ ਤਾਏ ਨੂੰ ਕੁਤਿਆ ਕਲੂੰ!'

'ਲੰਬਰਦਾਰ ਤਾਏ ਨੂੰ? ਉਹਨੇ ਤੇਰਾ ਕੀ ਵਗਾੜਿਐ ਬਈ?'

'ਆਪਣੇ ਖੇਟ ਦਾਂਦੇ।'

'ਫੇਰ ਕੀ ਹੋ ਗਿਆ, ਖੇਤ ਜਾ ਕੇ ਕੀ ਉਹ ਤੇਰੀ ਕੇਸਰ-ਕਸਤੂਰੀ ਪਟਦੇ-ਹੈਂ?'

'ਓਅ ਬਦੇ ਬਾਈ ਨੂੰ ਤਹਿੰਦਾ ਛੀ ਬਈ ਮੈਂ ਥੋਦਾ ਖੇਟ ਲੈ-ਲਾਂ?... ਓਅ ਛਾਦੇ ਖੇਟ ਦਾ ਛਾਲਾ ਲਗਾਦਾ!...ਹੈਂ, ਹੈਂ ...ਬਾਪੂ, ਮੈਂ ਫੇਲ ਮਾਲ-ਦੂੰ ਦਮੂਖ ਲਾਲ!'

ਪਰਸਾ ਉਹਦੇ ਮੂੰਹ ਵੱਲ ਵਿੰਹਦਾ ਰਹਿ ਗਿਆ। ਆਪਣੇ ਕਿਸੇ ਮੁੰਡੇ ਦੇ ਮੂੰਹੋਂ ਉਹਨੇ ਪਹਿਲੀ ਵਾਰ ਗਾਲ਼ ਸੁਣੀ ਸੀ। ਉਹਨੂੰ ਪਹਿਲਾਂ ਲੰਬਰਦਾਰ 'ਤੇ ਗੁੱਸਾ ਅਇਆ ਜਿਸਨੇ ਇਹੋ ਜਿਹੀ ਗੱਲ ਵੱਡੇ ਮੁੰਡੇ ਨੂੰ ਕਹੀ ਸੀ। ਪਰ ਫੇਰ ਬਸੰਤੇ ਦੇ ਸਿਰ 'ਤੇ ਹੱਥ ਫੇਰਦਿਆਂ ਬੋਲਿਆ, 'ਚੰਗਾ ਹੁਣ ਤੂੰ ਸੌਂ ਜਾ, ਮੇਰਾ ਸ਼ੇਰ ਬੱਗਾ! ਆਪਾਂ ਕਲ੍ਹ ਨੂੰ ਤੜਕੇ ਪੁੱਛਾਂਗੇ ਲੰਬਰਦਾਰ ਦਾ ਗੋਤ!'

ਬਸੰਤਾ ਓਵੇਂ ਮੂੰਹ ਵਿੱਚ ਉਂਗਲ਼ਾਂ ਪਾ ਕੇ ਤੇ ਪਰਸੇ ਵੱਲ ਪਿੱਠ ਕਰਕੇ ਚੁੱਪ ਹੋ ਗਿਆ। ਕੁਝ ਚਿਰ ਪਿੱਛੋਂ ਸ਼ਾਇਦ ਸੌਂ ਵੀ ਗਿਆ। ਉਹਦੀ ਪਿੱਠ ਪਲ਼ੋਸਦਿਆਂ ਪਰਸੇ ਨੂੰ ਜਾਪਿਆ ਜਿਵੇਂ ਉਹਦਾ ਸੰਘ ਹਨੇਰੀ ਦੇ ਰੇਤੇ ਨਾਲ਼ ਭਰ ਗਿਆ ਸੀ। ਫੇਰ ਹੌਲ਼ੀ-ਹੌਲ਼ੀ ਮਨ ਸਥਿਰ ਹੋਣ ਲੱਗ ਪਿਆ। ਪਰ ਸੋਚਾਂ ਦੀਆਂ ਉਡਾਰੀਆਂ ਕੌਣ ਰੋਕੇ! ਮਨ ਤਾਂ ਚੰਚਲ ਹੈ। ਬਾਂਦਰ ਵਾਂਗ

ਕਿਤੇ ਤੋਂ ਕਿਤੇ ਜਾ ਪਹੁੰਚਿਆ ਤੇ ਬੀਰੋ ਸੁਤੇ-ਸੁਭਾ ਈ ਸੋਚਾਂ 'ਤੇ ਛਾ ਗਈ।... ਸੋਚਿਆ- ਜਦੋਂ ਤਾਈਂ ਉਹ ਸੀ, ਇਹੋ ਵਿਹੜਾ ਭਰਿਆ- ਭਕੁੰਨਾ ਲਗਦਾ ਸੀ। ਅੱਜ ਉਸੇ 'ਕੱਲੀ' ਬਿਨਾਂ ਕੰਧਾਂ ਉਜਾੜ ਦਿਸਦੀਆਂ ਸਨ। ਅਸਮਾਨ ਹਾਰੀ ਦੇ ਚਾਪੜ ਵਾਂਗ ਧੁੰਆਂਖਿਆ ਲਗਦਾ ਸੀ। ਬਨੇਰਿਆਂ 'ਤੇ ਪੈਂਦੀ ਤੇਰਸ ਦੇ ਚੰਦ ਦੀ ਚਾਨਣੀ ਵੀ ਘਸਮੈਲ਼ੀ ਦਿਸਦੀ ਸੀ। ਪਿਆਂ ਪਿਆਂ ਉਹਨੂੰ ਇੱਕ ਹੋਰ ਬੰਦ ਚੇਤੇ ਆ ਗਿਆ।

ਲੱਖ ਸੂਰਜ, ਲੱਖ ਤਾਰੇ ਅੰਬਰੀਂ
ਲੱਖ ਚੰਦਾਂ ਦੇ ਫੇਰੇ!
ਪਰ ਇੱਕ ਤੇਰੇ ਬਾਝੋਂ ਸੱਜਣਾ
ਚਾਰੇ ਕੂਟ ਹਨੇਰੇ!...
ਰਾਣੀਏਂ!...ਚਾਰੇ ਕੂਟ ਹਨੇਰੇ!

ਪਰ ਇਹ ਉਹਨੇ ਗੁਣਗੁਣਾਇਆ ਨਹੀਂ, ਮਨ ਵਿਚ ਸਿਰਫ ਦੁਹਰਾਇਆ। ਕਈ ਵਾਰ। ਮਨ ਕੁਝ ਅਸਥਿਰ ਹੋ ਗਿਆ ਜਾਪਿਆ। ਅਜਿਹੀ ਦਸ਼ਾ ਓਪਰੀ ਲੱਗੀ। ਕਿੰਨੇਂ ਵਾਰ ਪਲਸੇਟੇ ਮਾਰੇ। ਫੇਰ ਕਈ ਵਾਰ ਅਸਮਾਨ ਵੱਲ ਤੱਕਿਆ। ਬਸੇਤੇ ਨੂੰ ਥਾਪੜਿਆ, ਫੇਰ ਵੀ ਔਂਚਵੀ ਵਧਦੀ ਗਈ। ਪਰ ਅੱਧੀ ਕੁ ਰਾਤ ਮਗਰੋ ਆਪੇ ਈ ਮਨ ਸਥਿਰ ਹੋ ਗਿਆ। ਕੁੱਕੜ ਦੀ ਬਾਂਗ ਤੋਂ ਕੁਝ ਪਹਿਲਾਂ ਅੱਖ ਲੱਗੀ ਤਾਂ ਸੁਪਨਾ ਆਇਆ-ਸਿਵਿਆ 'ਚੋਂ ਨਿਕਲ਼ ਕੇ ਬੀਰੋ ਫੇਰ ਸਾਹਮਣੇ ਆ ਖੜੋਤੀ-ਓਵੇਂ ਅੱਗ ਦੀ ਲਾਟ ਵਾਂਗ।

'...ਤੂੰ ਮੇਰਾ ਚਿਤ ਟਕਾਣੇ ਆਉਣ ਦੇਵੇਂਗੀ ਕਿ ਨਹੀਂ?' ਉਹ ਜਿਵੇਂ ਕਿਸੇ ਗੁੱਝੇ ਰੋਸ ਨਾਲ਼ ਬੋਲਿਆ।

....ਬੀਰੋ ਦੀਆਂ ਕੌਲ-ਕਟੋਰਿਆਂ ਜਿਹੀਆਂ ਅੱਖਾਂ ਝੁਕ ਗਈਆਂ। ਅੰਗਿਆਰਾਂ ਵਰਗੇ ਕੁਝ ਹੰਝੂ ਧਰਤੀ ਉੱਤੇ ਡਿਗਦੇ ਵੀ ਦਿੱਸੇ। ਉਹਦੇ ਲਾਲ ਸੁੱਭਰ ਦਾ ਪੱਲਾ ਭਿਜਦਾ ਵੀ ਦਿੱਸਿਆ! ਤੇ ਉਹ ਉਦੋਂ ਈ ਖੜੀ-ਖੜੋਤੀ ਧਰਤੀ ਵਿੱਚ ਗਰਕ ਗਈ, ਜਿਵੇਂ ਧਰਤੀ ਨੇ ਉਹਨੂੰ ਵਿਹਲ ਦੇ ਦਿੱਤੀ ਹੋਵੇ! ਤੇ ਪਰਸਾ ਧਰਤੀ ਦਾ ਬਿਆੜਿਆ, ਸੱਖਣਾ ਮੂੰਹ ਦੇਖ ਕੇ ਘਾਬਰੀ 'ਵਾਜ਼ ਵਿੱਚ ਉਭੜਵਾਹਾ ਈ ਬੋਲਿਆ, 'ਐਨਾਂ ਰੋਸ! ਪਰ ਕਾਹਦਾ?'

ਅੱਖ ਫੇਰ ਖੁੱਲ ਗਈ ਸੀ। ਚਿੱਤ ਓਵੇਂ ਅਸਥਿਰ ਜਾਪਦਾ ਸੀ। ਉੱਠ ਕੇ ਬੈਠਦਿਆਂ ਤਿੰਨ ਵਾਰ 'ਵਾਹਿਗੁਰੂ' ਕਹਿਕੇ ਉਹ ਪੱਗ ਬੰਨ੍ਹਣ ਲੱਗ ਪਿਆ। ਤੀਰਥ ਰਾਮ ਓਵੇਂ ਘੁਰਾੜੇ ਮਾਰੀ ਜਾਂਦਾ ਸੀ। ਪਰ ਪਰਸਾ ਆਪਣੇ ਨਿੱਤ ਨੇਮ ਮੂਜਬ ਉੱਠ ਕੇ ਬਾਹਰ ਨੂੰ ਤੁਰ ਗਿਆ- ਓਵੇਂ ਪਾਲੇ ਰਾਗੀ ਦਾ ਮਨਪਸੰਦ ਸ਼ਬਦ ਗਾਉਂਦਾ-'ਭਿੰਨੀ ਰੈਨੜੀਏ ਚਮਕਣ ਤਾਰੇ!'

ਬਾਹਰ ਛੱਪੜ ਕੋਲ਼ ਆ ਕੇ ਸਾਹਮਣੇ ਧੋੜੇ ਉੱਤੇ ਬਹਿ ਗਿਆ। ਲੋਅ ਪਾਟਦੀ ਵਿੰਹਦਿਆਂ ਜਾਪਿਆ ਜਿਵੇਂ ਜ਼ਿੰਦਗੀ ਦੀ ਇੱਕ ਘਾਟੀ ਪਾਰ ਕਰ ਲਈ ਹੋਵੇ। ਪਰ ਅਜੇ ਬੜਾ ਲੰਮਾ ਪੈਂਡਾ ਬਾਕੀ ਸੀ। ਉਹਨੂੰ ਆਪਣੀਆਂ ਲੱਤਾਂ ਵਿੱਚ ਕੋਈ ਅਲੋਕਾਰ ਬਲ ਮਹਿਸੂਸ ਹੋਇਆ। ਪਲ ਦਾ ਪਲ ਸੂਰਜ ਵੱਲ ਤੱਕਣ ਪਿੱਛੋਂ, ਜਦੋਂ ਅਜਿਹੀ ਰੁੱਖੀ ਰੁੱਤ ਵਿੱਚ ਬੋੜ੍ਹ ਦੇ ਹਰੇ ਪੱਤਿਆਂ, ਤੇ ਪਸ਼ੂਆਂ-ਬੰਦਿਆਂ ਦਾ ਆਸਰਾ ਬਣਦੇ ਉਹਦੇ ਸੰਘਣੇ ਪਰਵਾਰ ਵੱਲ ਨਿਗ੍ਹਾ ਮਾਰੀ ਤਾਂ ਅੰਗਾਂ ਵਿੱਚ ਕੋਈ ਗੁੱਝਾ ਨਿੱਘ ਸਿੰਜਰਦਾ ਮਹਿਸੂਸ ਹੋਇਆ।

ਕੁਝ ਚਿਰ ਮਗਰੋਂ ਉੱਠ ਕੇ ਘਰ ਨੂੰ ਤੁਰਿਆਂ ਤਾਂ ਅੰਗ ਅੰਗ ਫੇਰ ਨਵਾਂ-ਨਰੋਆ ਹੋ ਗਿਆ ਲੱਗਿਆ।



❑

ਬੈਠਣ ਵਾਲ਼ੇ ਆਉਂਦੇ-ਜਾਂਦੇ ਰਹੇ। ਤੀਵੀਆਂ ਪਰਸੇ ਦੀ ਸਾਲ਼ੀ ਸੀਤੋ ਤੇ ਉਹਦੀ ਮਾਸੀ ਦੀ ਧੀ ਰਾਜੋ ਕੋਲ਼ ਘਿੰਦ-ਝੱਟ ਦੁਖ-ਸੁਖ ਸਾਂਝਾ ਕਰਕੇ ਚਲੀਆਂ ਜਾਂਦੀਆਂ। (ਕਿਸੇ ਨੂੰ ਵੈਣ-ਪਾਉਣ ਦੀ ਹਿੰਮਤ ਨਹੀਂ ਸੀ ਪੈਂਦੀ ਕਿਉਂਕਿ ਪਰਸੇ ਨੇ ਵਰਜਿਆ ਹੋਇਆ ਸੀ।) ਮਰਦਾਂ ਵਿਚਕਾਰ ਬੈਠਾ ਰਾਗੀ ਪਾਲਾ ਸਿੰਘ ਆਪਣੀ ਲਿਸ਼ਕਦੀ ਲੰਮੀ ਦਾੜ੍ਹੀ ਨੂੰ ਖੱਬੇ ਹੱਥ ਨਾਲ਼ ਪਲ਼ੋਸਦਾ ਸੁਰੀਲੀ, ਮਿੱਠੀ ਅਵਾਜ਼ ਵਿੱਚ ਹੋਰ ਸਭ ਤਰ੍ਹਾਂ ਦੀਆਂ ਗੱਲਾਂ ਕਰਦਾ ਰਹਿੰਦਾ, ਪਰ ਬੀਰੋ ਬਾਰੇ ਕੋਈ ਗੱਲ ਨਾ ਆਪ ਕਰਦਾ, ਨਾ ਕਿਸੇ ਨੂੰ ਛੇੜਨ ਦਿੰਦਾ। ਪੰਜ ਸੱਤ ਦਿਨਾਂ ਅੰਦਰ ਜਿਹੜੀ ਇੱਕ ਆਮ ਗੱਲ ਉਹਨੇ ਕਈ ਵਾਰ ਸੁਣਾਈ ਸੀ ਉਹ ਪਰਸੇ ਦੇ ਵਿਆਹ ਦੀ ਦਿਲਚਸਪ 'ਵਾਰਤਾ' ਸੀ। (ਪਰ ਇਹ ਵੀ ਉਹ ਪਰਸੇ ਦੀ ਗੈਰਹਾਜ਼ਰੀ ਵਿਚ ਸੁਣਾਉਂਦਾ ਸੀ। ਸਿਰਫ ਅੱਜ ਈ ਉਹਦੇ ਬੈਠਿਆਂ ਸੁਣਾ ਰਿਹਾ ਸੀ।)

'ਫੇਰੇ ਤੜਕੇ ਸਾਢੇ ਪੰਜ ਵਜੇ ਦੇ ਸੀ। ਚਾਚੇ ਸਰੂਪੇ ਨੇ ਸਾਨੂੰ ਚਾਰ ਵਜੇ ਜਗਾ ਲਿਆ। ਉਹ ਕਹਿੰਦਾ ਉੱਠ ਕੇ 'ਅਸ਼ਨਾਨ ਕਰੋ। ਇਹਨੇ ਅੱਗੋਂ ਮੋੜ ਕਰ 'ਤਾ 'ਬਾਪੂ ਆਪਣੀਆਂ ਸੱਤ ਕੁਲ਼ਾਂ ਤਾਂ ਹਲ਼ ਵਾਹੁੰਦਿਆਂ ਦੀਆਂ ਬੀਤ-ਗੀਆਂ ਰਵਾਜ ਤੂੰ ਅਜੇ ਵੀ ਬਾਹਮਣਾ ਆਲ਼ੇ ਕਰਦੈਂ। ਜੱਟ ਤਾਂ ਜੇ ਵਿਆਹ ਤੋਂ ਤਿੰਨ ਦਿਨ ਪਹਿਲਾਂ ਨਾਹ-ਲੇ ਤਾਂ ਕਹਿੰਦੇ ਐ ਮਗਰੋਂ ਪਰੇਤ ਬਣਦੈ! ਬਸ ਨਹਾਈ, ਧੋਈ ਵੇਲ਼ੇ ਨਹੋਣਾ ਲਿਖਿਐ, ਉਹ ਮੈਂ ਨਹਾ ਲਿਆ ਸੀ। ਤੇ ਉੂਂ ਤਾਂ ਉਹਦੇ ਆਸਤੇ ਹਲ਼ ਮਗਰੋਂ ਆ ਕੇ ਓਸੇ ਤਰ੍ਹਾਂ ਬੇਦੀ 'ਤੇ ਬੈਠਣਾ ਲਿਖਿਐ! ਜੇ ਮੇਰੀ ਗੱਲ ਨ੍ਹੀਂ ਮੰਨਦਾ ਤਾਂ ਭਾਵੇਂ ਬੇਦਾਂ 'ਚ ਦੇਖ ਲੈ ਬਈ ਕੀ ਲਿਖਿਐ।' ਚਾਚਾ ਤਾਂ ਲੈ ਕੇ ਖੂੰਡਾ ਸਾਡੇ ਉਦਾਲ਼ੇ ਹੋ ਗਿਆ। ਕਹਿੰਦਾ, 'ਤੈਨੂੰ ਇਹ ਬੇਦ ਤੇ ਗੀਤਾ ਪੜ੍ਹਾਈ ਕਿਹੜੇ ਗਿਆਨੇ- ਸੰਤ ਨੇ ਐ ਉਇ? ਬੰਦੇ ਦਾ ਪੁੱਤ ਐਂ ਤਾਂ ਉੱਠ ਕੇ ਹੁਣ ਨਹਾ!' ਮੈਂ ਸੋਚਿਆ, ਇਹ ਤਾਂ ਕੰਮ ਕਸੂਤਾ ਹੋ ਗਿਆ। ਦੋਹਾਂ ਪਿਉ-ਪੁੱਤਾਂ ਦੀ ਜਿੱਦ ਤਾਂ ਇੱਕੋ-ਜੇਹੀ ਸੀ। ਇਹਨੇ ਨਹੋਣਾ ਨ੍ਹੀਂ, ਉਹਨੇ ਨਮ੍ਹਾਏ ਬਿਨਾਂ ਹਟਣਾ ਨ੍ਹੀਂ। ਅਖੀਰ ਮੈਂ ਇਹਨੂੰ ਵਰਾ-ਤਰਾ ਕੇ ਧਰਮਸ਼ਾਲਾ ਦੇ ਮਗਰਲੇ ਪਾਸੇ ਲੈ ਗਿਆ। ਕਪੜੇ ਲੁਹਾ ਕੇ ਨਵੇਂ ਪੁਆ 'ਤੇ। ਮੂੰਹ-ਹੱਥ ਗਿੱਲੇ ਮੂਕੇ ਨਾਲ਼ ਪੂੰਝ 'ਤਾ। ਚਾਚੇ ਕੋਲ਼ ਆ ਕੇ ਝੂਠ ਮਾਰ 'ਤਾ ਬਈ ਇਹ ਨਾਹ ਲਿਆ। ਤਾਂ ਅਸੀਂ ਫੇਰਿਆਂ 'ਤੇ ਗਏ। ਐਹੋ-ਜੀ ਤਾਂ ਵਿਆਹ ਵੇਲ਼ੇ ਹੋਈ।'

'ਰਾਗੀਆਂ ਇਹੋ-ਜੇ ਝੂਠ ਤੁਫਾਨ ਤੂੰ ਵੀ ਬੋਲ-ਲੈਨੈਂ'? ਗੱਜਣ ਰਤੀਏ ਨੇ ਪੁੱਛਿਆ।

ਪਾਲਾ ਸਿੰਘ ਗੰਭੀਰ ਹੁੰਦਿਆਂ ਬੋਲਿਆ, 'ਮਹਾਂ-ਭਾਰਤ 'ਚ ਇੱਕ ਕਥਾ ਆਉਂਦੀ ਐ ਬਈ ਜੁਧਿਸ਼ਟਰ ਕਦੇ ਝੂਠ ਨ੍ਹੀ ਸੀ ਬੋਲਦਾ। ਪਰ ਜਦੋਂ ਕੌਰੂਆਂ ਦਾ ਪਾਸਾ ਭਾਰੀ ਹੁੰਦਾ ਦਿੱਸਿਆ ਤਾਂ ਪਾਂਡਮਾ ਨੇ ਰਾਜਨੀਤੀ ਖੇਡੀ। ਕੌਰੂਆਂ ਦਾ ਸੈਨਾਪਤੀ ਬਲਵਾਨ ਜੋਧਾ ਅਸ਼ਵਥਾਮਾ ਸੀ। ਉਹਨਾਂ ਨੇ ਜੁਧਿਸ਼ਟਰ ਨੂੰ ਕਿਹਾ ਉਹ ਉੱਚੀ ਸਾਰੀ ਕੌਰੂਆਂ ਨੂੰ ਸੁਣਾ ਕੇ ਆਖੇ ਬਈ ਅਸ਼ਵਥਾਮਾ ਮਰ ਗਿਆ। ਜੁਧਿਸ਼ਟਰ ਪਹਿਲਾਂ ਤਾਂ ਦੁਬਧਾ 'ਚ ਪੈ ਗਿਆ। ਪਰ ਫੇਰ ਉਹਨੇ ਇਹ ਗੱਲ ਕਹਿ-'ਤੀ। ਕੌਰੂਆਂ ਨੂੰ ਪਤਾ ਸੀ ਬਈ ਜੁਧਿਸ਼ਟਰ ਨੇ ਕਦੇ ਝੂਠ ਨ੍ਹੀਂ ਬੋਲਿਆ ਉਹਨਾਂ ਨੇ ਉਹਦੀ ਗੱਲ ਦਾ ਸੱਚ ਮੰਨ ਲਿਆ। ਆਪਣੇ ਸੈਨਾਪਤੀ ਦੀ ਮੌਤ ਸੁਣ ਕੇ ਉਹਨਾਂ ਦੇ ਹਰਾਸ ਟੁੱਟ-ਗੇ। ਇਨੇਂ ਨਾਲ਼ ਪਾਂਡਮਾ ਦਾ ਪਾਸਾ ਭਾਰੀ ਹੋ ਗਿਆ।

'ਪਰ ਅਸਲ ਗੱਲ ਪਤੈ ਕੀ ਸੀ? ਅਸਲ 'ਚ ਮਰਿਆ ਸੀ ਇੱਕ ਹਾਥੀ। ਓਸ ਹਾਥੀ ਦਾ

ਨਾਂ ਵੀ ਅਸ਼ਵਥਾਮਾ ਸੀ। ਲਿਖਤਕਾਰ ਦਸਦੇ ਐ ਬਈ ਜਦੋਂ ਜੁਧਿਸ਼ਟਰ ਨੇ ਇਹ ਕਿਹਾ ਬਈ 'ਅਸ਼ਵਥਾਮਾ ਮਰ ਗਿਆ' ਤਾਂ ਉਹਨੇ ਅਖ਼ੀਰ ਵਿਚ 'ਹਾਥੀ' ਸ਼ਬਦ ਵੀ ਬੋਲਿਆ ਸੀ। ਪਰ ਹਾਥੀ ਸ਼ਬਦ ਬੋਲਣ ਵੇਲੇ ਜੁਧਿਸ਼ਟਰ ਦੇ ਭਰਾਵਾਂ ਦਾ ਸਿਖਾਇਆ ਰਥਵਾਨ ਉਹਦਾ ਰਥ ਓਥੋਂ ਦੂਰ ਭਜਾ ਕੇ ਲੈ ਗਿਆ ਸੀ ਤਾਂ ਜੋ ਕੌਰੂਆਂ ਨੂੰ 'ਹਾਥੀ' ਸ਼ਬਦ ਸੁਣੇਂ ਨਾ। ਏਸ ਕਰਕੇ ਨਾਲੇ ਤਾਂ ਜੁਧਿਸ਼ਟਰ 'ਸੱਚ-ਪੁੱਤਰ' ਬਣਿਆਂ ਰਿਹਾ ਨਾਲੇ ਪਾਂਡਮਾ ਦਾ ਪੋਰੋਜਨ ਪੂਰਾ ਹੋ ਗਿਆ। ਏਸੇ ਨੂੰ ਰਾਜਨੀਤੀ ਕਹਿੰਦੇ ਐ ਨਾ, ਹੋਰ ਰਾਜਨੀਤੀ ਕੋਈ ਐਸੀ ਚੀਜ਼ ਤਾਂ ਨ੍ਹੀਂ ਬਈ 'ਸੱਚ-ਸੱਚ' ਦਾ ਰਟਣ ਕਰਕੇ ਆਪਣਾ ਰਾਜ ਈ ਖੁਹਾ ਬੈਠੋ। ਗ੍ਰੰਥਕਾਰ ਲਿਖਦੇ ਐ ਬਈ ਜਿਵੇਂ ਮਹਾਜਨ ਨੂੰ ਹੱਟੀ ਦੀ ਗੱਦੀ ਉੱਤੇ ਬੈਠ ਕੇ ਹਰ ਝੂਠ ਤੇ ਬੇਈਮਾਨੀ ਮਾਫ ਐ. ਓਵੇਂ ਰਾਜਨੀਤੀ 'ਚ ਤੇ ਰਣ-ਖੇਤਰ ਵਿਚ ਵੀ ਸਭ ਕੁਸ਼ ਮਾਫ ਐ। ਅਸੀਂ ਵੀ ਪਰਸੇ ਦੇ ਫੇਰਿਆਂ ਵੇਲੇ ਰਾਜਨੀਤੀ ਤੋਂ ਕੰਮ ਲਿਆ, ਨਹੀਂ ਤਾਂ ਚਾਚਾ ਸਰੂਪਾ ਇਹਨੂੰ ਪਿੰਡ ਦੀ ਫਿਰਨੀ ਉਦਾਲੇ ਦਬੱਲੀ ਫਿਰਦਾ। ਇਹਨੇ ਥੋਨੂੰ ਪਤੈ, ਜਦੋਂ 'ਕੇਰਾਂ ਮੂੰਹੋ ਨਾਂਹ ਨਿਕਲ਼ਗੀ ਸੀ, ਚਾਹੇ ਸੂਰਜ ਔਧਰੋਂ-ਔਧਰ ਚੜ੍ਹ ਪੈਂਦਾ, ਨਹੋਣਾ ਤਾਂ ਹੈ ਨ੍ਹੀ ਸੀ। ਫੇਰ ਪਏ ਲੋਕ ਤਮਾਸ਼ਾ ਦੇਖਦੇ ਤੇ ਸਾਡੀ ਸਾਰਿਆਂ ਦੀ ਸਿਆਣਫ ਪਰੋਲ਼ੇ ਵਾਂਗੂ ਰੁਲ਼ਦੀ ਫਿਰਦੀ । ਉਹ ਕਾਹਦੀ ਰਾਜਨੀਤੀ ਸੀ ? ਬੰਦੇ ਨੂੰ ਹਮੇਸ਼ਾਂ ਬਖਤ ਵਚਾਰਨਾ ਚਾਹੀਏ-ਇਹੀ ਸਿਆਣਫ ਹੈ।'

ਰਾਗੀ ਦੀ ਗੱਲ ਪਰਸਾ ਵੀ ਸੁਣ ਰਿਹਾ ਸੀ। ਪਰ ਉਹਦੇ ਚਿਹਰੇ ਉੱਤੇ ਪਲਾਤੀ ਜਿਹੀ ਮੁਸਕਰਾਹਟ ਆਈ ਤੇ ਦੂਜੇ ਪਲ ਈ ਅਲੋਪ ਹੋ ਗਈ । ਹੋਰ ਬੰਦੇ ਵੀ ਜਿਹੜੇ ਉਦੋਂ ਬੈਠੇ ਸਨ, ਰਤਾ ਕੁ ਹੱਸ ਕੇ ਚੁੱਪ ਹੋ ਗਏ। ਕਈਆਂ ਨੂੰ ਸੱਥਰ ਉੱਤੇ ਹੱਸਣਾ ਚੰਗਾ ਨਹੀਂ ਲੱਗਿਆ। ਕਈ ਪਰਸੇ ਦੇ ਭਰਵੇਂ ਮੱਥੇ ਦੀਆਂ ਤਿਊੜੀਆਂ ਤੋਂ ਸਹਿਮੇ ਚੁੱਪ ਕਰੇ ਰਹੇ। 'ਕੱਲਾ ਪਾਲਾ ਰਾਗੀ ਗੱਲ ਸੁਣਾ ਕੇ ਪਲਾਤਾ-ਜਿਹਾ ਹੱਸ ਸਕਿਆ।

ਤੀਜੇ ਦਿਨ ਸੀਤੋ ਨੇ ਕੁਝ ਝਿਜਕਦਿਆਂ, ਮਲ੍ਹਵੀਂ ਜੀਭ ਨਾਲ਼ ਆਖਿਆ, 'ਜੇ ਤੂੰ ਕਹੇਂ ਤਾਂ ਅਸੀਂ ਭੋਗ ਤਾਈਂ ਰਹਿ ਪੈਨੇ ਐਂ ਜੇ ਸਰ-ਜੂ ਤਾਂ ਫੇਰ ਅੱਜ ਜਾਂਦੇ ਰਹਿਨੇ ਐਂ।'

'ਜ਼ਰੂਰ ਜਾਓ ਭਾਈ। ਏਥੇ ਕਿਹੜਾ ਮੇਰੇ ਦਾਣੇ ਕਢਣ ਵਾਲ਼ੇ ਪਏ ਐ ਬਈ ਮੀਂਹ-ਕਣੀਂ ਦਾ ਡਰ ਹੋਊ। ਜੋ ਹੋਣਾ ਸੀ ਹੋ ਗਿਆ। ਉਹਨੂੰ ਤਾਂ ਹੁਣ ਤੁਸੀਂ ਮੋੜ ਕੇ ਲਿਔਣੋ ਰਹੇ। ਜੇ ਮੇਰੇ ਆਖੇ ਰਹਿ ਪਏ ਤਾਂ ਮਗਰੋਂ ਸਾਰੀ ਉਮਰ ਸਿਰ 'ਤੇ ਲੱਤ ਰਖੋਂਗੇ ਬਈ ਅਸੀਂ ਤੇਰਾ ਬਖਤ ਕਟਾਇਆ। ਐਹੋ-ਜਿਆ ਅਸਾਨ ਮੈਥੋਂ ਝੱਲਿਆ ਨ੍ਹੀਂ ਜਾਣਾ। ਤੁਸੀਂ ਆਵਦਾ ਕੰਮ-ਧੰਦਾ ਸਾਂਭੋ ਜਾ ਕੇ। ਜੇ ਤੁਸੀਂ ਕਰਾ 'ਤਾ ਥੋਡੀ ਸ਼ਾਬਾਸ਼ੇ! ਮਿਹਰਬਾਨੀ !'

ਸੀਤੋ ਤੇ ਤੀਰਥ ਰਾਮ ਦੋਹਾਂ ਨੇ ਈ ਉਹਦੀ ਗੱਲ ਦਾ ਬੁਰਾ ਮਨਾਇਆ। ਪਰ ਕੋਈ ਮੋੜ ਨਹੀਂ ਕੀਤਾ। ਚਿੱਤੋਂ ਇਹ ਸੋਚਦੇ ਰਹੇ ਕਿ ਜਿੱਥੇ ਕਿਸੇ ਦੇ ਕੀਤੇ ਦੀ ਕੋਈ ਕਦਰ ਈ ਨਹੀਂ ਉਥੇ ਕਰਨ ਦਾ ਵੀ ਕੀ ਫ਼ਾਇਦਾ। ਏਸੇ ਕਰਕੇ ਮੂੰਹ ਮੋਟੇ ਕਰੀਂ, ਅਗਲੇ ਦਿਨ ਈ ਦੋਵੇਂ ਪਿੰਡ ਨੂੰ ਮੁੜ ਗਏ।

ਉਸ ਦਿਨ ਆਥਣੇ ਪਰਸੇ ਦਾ ਮਸੇਰ ਕਰਮਾ ਆ ਗਿਆ। ਗਰਾਂ ਗਿਆ ਹੋਣ ਕਰਕੇ ਉਹਨੂੰ ਕੱਲ੍ਹ ਈ ਪਤਾ ਲੱਗਿਆ ਸੀ ਕਿ ਬੀਰੋ ਗੁਜ਼ਰ ਗਈ । ਆਉਂਦਿਆਂ ਈ ਉਹ ਮਾੜੀਆਂ



ਮੰਗਣ ਲੱਗ ਪਿਆ। ਪਰਸੇ ਨੇ ਉਹਨੂੰ ਘੂਰ ਕੇ ਕਿਹਾ, 'ਤੂੰ ਐਵੇਂ ਮਿਣ-ਮਿੰਣ ਕਰੀ ਜਾਨੈਂ, ਤੇਰੇ ਬਿਨਾਂ ਉਹਦਾ ਕਿਰਿਆ-ਕਰਮ ਨ੍ਹੀਂ ਸੀ ਹੋਣਾ ਕਿ ਹੁਣ ਤੇਰੇ ਆਏ ਬਿਨਾਂ ਉਹਦੀ ਗਤੀ ਨ੍ਹੀ ਹੋਊ ? ਰਾਮ ਨਾਲ਼ ਬੈਠ। ਕੋਈ ਫੇਦਾ ਨ੍ਹੀਂ ਬਾਹਲਾ ਕਹਿਣ ਸੁਣਨ ਦਾ।'

ਕਰਮੇ ਨੇ ਹੈਰਾਨੀ ਨਾਲ਼ ਉਸ ਵੱਲ ਦੇਖਿਆ ਤੇ ਫੇਰ ਬਿੰਦ ਕੁ ਜਿਵੇਂ ਗੁੰਮ-ਸੁੰਮ ਈ ਹੋ ਗਿਆ। ਪਰ ਏਨੀਂ ਕਰਾ-ਕੇ ਬੋਲੇ ਬਿਨਾਂ ਰਹਿ ਵੀ ਕਿਵੇਂ ਸਕਦਾ ਸੀ। ਕਹਿ ਬੈਠਾ, 'ਜੇ ਐਂ ਗੱਲ ਐ ਤਾਂ ਮੈਂ ਫੇਰ ਕਾਹਨੂੰ ਆਉਣਾ ਸੀ।'

'ਤੈਨੂੰ ਕਿਸੇ ਨੇ ਗੰਢ ਦੇ ਕੇ ਸੱਦਿਆ ਸੀ ?' ਪਰਸਾ ਭੜਕ ਪਿਆ। 'ਜਦੋਂ ਚਿੱਤੋਂ ਈ ਇਹ ਧਾਰ ਕੇ ਆਉਨੇ ਓਂ ਬਈ ਪਰਸੇ ਦਾ 'ਦਸੌਂਟਾ ਕਟੌਣ' ਚੱਲੇ ਐਂ, ਤਾਂ ਜੇਹੇ ਆਏ ਜੇਹੇ ਨਾ ਆਏ।'

'ਐਵੇਂ ਬੋਲ-ਕਬੋਲ ਦੀ ਕੀ ਲੋੜ ਐ ਬਾਈ ਇਹ ਤਾਂ ਸਕੀਰੀ ਈ ਐਸੀ ਐ ਬਈ ਸਰਦਾ ਨ੍ਹੀਂ। ਪਰ ਹੁਣ ਆਹ ਲੈ-ਇਕ, ਦੋ, ਤਿੰਨ ! ਐਤਕੀ ਭੁੱਲੇ-ਚੁੱਕੇ ਆ-ਗੇ ਸੋ ਆ-ਗੇ, 'ਗਾਹਾਂ ਨੂੰ ਤੇਰੀ ਦਿਹਲ਼ੀਓਂ ਅੰਦਰ ਪੈਰ ਕਿਹੜਾ ਪੌਨੇ ਐਂ ਆ ਕੇ!' ਮੁਕਾ ਝਾੜ ਕੇ ਮੋਢੇ 'ਤੇ ਧਰਦਿਆਂ ਕਰਮਾ ਉੱਠ ਕੇ ਖੜ੍ਹਾ ਹੋ ਗਿਆ।

ਪਾਲੇ ਨੇ ਉਹਨੂੰ ਬਾਹੋਂ ਫੜ ਕੇ ਕਿਹਾ, 'ਕਰਮ ਚੰਦਾ ਕਮਲ਼ਾ ਹੋ ਗਿਆ। ਇਹਦਾ ਤਾਂ ਭਲਾਂ ਮਨ ਨ੍ਹੀਂ ਰਾਜੀ। ਐਹੋ-ਜੇ ਮੌਕੇ ਹਰਖਦਾ ਬੰਦਾ ਚੰਗਾ ਲਗਦੈ ?

'ਫੇਰ ਹੁਣ ਏਥੇ ਮੈਂ ਏਇਜਤੀ ਕਰੌਣ ਤਾਂ ਨ੍ਹੀਂ ਆਇਆ ਰਾਗੀਆ! ਨਾਲ਼ੇ ਤਾਂ ਬੰਦਾ ਹਮਦਰਦੀ ਕਰੇ ਆ ਕੇ, ਨਾਲ਼ੇ ਐਹੋ-ਜੀਆਂ ਬੋਲ-ਬਾਣੀਆਂ ਸੁਣੇਂ-ਇਹ ਭਲਾਂ ਕੀ ਗੱਲ ਬਣੀ। ਇਹ ਕਿਸ ਗ੍ਰੰਥ 'ਚ ਲਿਖਿਐ!'

ਪਾਲੇ ਨੇ ਪਰਸੇ ਵੱਲ ਵੇਖਿਆ, ਉਹ ਚੁੱਪ ਕਰਕੇ, ਪਸੂਆਂ ਨੂੰ ਪੱਠੇ ਪਾਉਣ ਜਾ ਲੱਗਿਆ ਸੀ। ਕਰਮਾ ਕਦੇ ਪਾਲੇ ਰਾਗੀ ਤੋਂ ਬਾਂਹ ਛੁਡਾ ਕੇ ਤੁਰਨ ਵਾਸਤੇ ਜੁੱਤੀ ਪਾਉਣ ਲੱਗ ਪੈਂਦਾ ਕਦੇ ਪਰਸੇ ਵੱਲ ਇਉਂ ਝਾਕਦਾ ਜਿਵੇਂ ਮੁੜਨ ਦਾ ਬਹਾਨਾ ਭਾਲ਼ਦਾ ਹੋਵੇ। ਪਰ ਪਰਸਾ ਮੁੜ ਉਸ ਵੱਲ ਨਹੀਂ ਝਾਕਿਆ (ਸ਼ੁਕਰ ਸੀ ਕਿ ਉਹ ਬੋਲਿਆ ਨਹੀਂ)।

ਕਰਮ ਚੰਦ ਨਾਲ਼ ਪਰਸੇ ਦੇ ਗੁੱਸੇ ਦਾ ਮੁੱਢ ਅਸਲ 'ਚ ਉਦੋਂ ਬੱਝਿਆ ਸੀ ਜਦੋਂ ਚਾਰ-ਪੰਜ ਸਾਲ ਪਹਿਲਾਂ ਉਹ ਠੱਗੀ ਨਾਲ਼ ਉਸ ਕੋਲ਼ੋਂ ਸਵਾ ਤਿੰਨ ਸੌ ਰੁਪਈਆ ਹੱਥ-ਉਧਾਰ ਫੜ ਕੇ ਲੈ ਗਿਆ ਸੀ ਪਰ ਅੱਜ ਤਾਈਂ ਵੀ ਮੋੜਣ ਦਾ ਨਾਂ ਨਹੀਂ ਸੀ ਲਿਆ। ਆ ਕੇ ਘਿਣਾਂ-ਜਿਹੀਆਂ ਪਾਉਣ ਲੱਗ ਪਿਆ ਸੀ, ਝੂਠ-ਤੁਫਾਨ ਬੋਲਦਾ ਰਿਹਾ ਸੀ ਕਿ; 'ਸਾਡੀ ਹਾੜ੍ਹੀ ਬੀਜਣ ਆਲ਼ੀ ਐ ਤੇ ਵੱਡਾ ਬਲ੍ਹਦ ਚਾਣਚਕ ਮਰ ਗਿਆ। ਕੁਸ਼ ਪੈਸੇ ਤਾਂ ਹੈ-ਗੇ, ਜੇ ਦੋ ਸੌ ਤੂੰ ਦੇ-ਦੇਂ ਤਾਂ ਬਲ੍ਹਦ ਲੈ ਕੇ ਚਾਰ ਕਨਾਲ਼ਾਂ ਪੈਲ਼ੀ ਬੀਜ-ਲੀਏ, ਨਹੀਂ ਤਾਂ ਸਾਰਾ ਸਾਲ ਪਸੇਰੀ-ਪਸੇਰੀ ਦਾਣੇ ਮੰਗਦੇ ਫਿਰਾਂਗੇ। ਸਾਡੇ ਅਰਗਿਆਂ ਨੂੰ ਤਾਂ ਹੱਥ-ਅਧਾਰ ਵੀ ਕੋਈ ਨ੍ਹੀਂ ਦਿੰਦਾ। ਬਸ ਕਿਵੇਂ ਨਾਂ ਕਿਵੇਂ ਸਾਡਾ ਕੰਮ ਜਰੂਰ ਸਾਰ।'

ਜਿੰਨੇਂ ਕੁ ਕੋਲ਼ ਸਨ ਪਰਸੇ ਨੇ ਦੇ ਦਿੱਤੇ। ਪਰ ਅਗਲੇ ਮਹੀਨੇ ਈ ਉਹਨੂੰ ਪਤਾ ਲੱਗ ਗਿਆ ਕਿ ਅਸਲ ਵਿਚ ਕਰਮੇ ਕਾ ਹਾਲ਼ੀ ਬਲ੍ਹਦ ਨਹੀ ਸੀ ਮਰਿਆ ਇੱਕ ਮੋਲਾ ਮਰਿਆ ਸੀ ਜਿਹੜਾ ਉਹਨਾਂ ਨੇ ਲੋਕਾਂ ਦੀਆਂ ਫਸਲਾਂ ਉਜਾੜਨ ਨੂੰ ਛੱਡ ਛਡਿਆ ਸੀ। ਜਦੋਂ ਉਹ ਉੱਠਣੋਂ ਬੈਠਣੋਂ ਵੀ ਰਹਿ ਗਿਆ ਤਾਂ ਕਰਮੇ ਕੇ ਵਾੜੇ ਮੂਹਰੇ ਆ ਬੈਠਾ ਤੇ ਉਥੇ ਬੈਠਾ ਭੁੱਖਣ-

ਭਾਣਾ ਈ ਮਰ ਗਿਆ। ਇਸੇ ਗੱਲ ਨੂੰ ਕਰਮੇ ਨੇ ਵਧਾ ਲਿਆ ਸੀ।

ਇਹ ਗੱਲ ਪਤਾ ਲੱਗਣ ਮਗਰੋਂ ਪਰਮੇ ਨੂੰ ਕਰਮੇ ਦੇ ਝੂਠ ਤੇ ਉਸ ਮੌਲੇ ਨੂੰ ਕਮੌਤ ਮਾਰਨ ਕਰਕੇ ਏਨਾਂ ਗੁੱਸਾ ਆਇਆ ਸੀ ਕਿ ਉਹਨੇ ਫੇਰ ਕਦੇ ਉਹਨਾਂ ਨਾਲ ਕਲਾਮ ਨਹੀਂ ਸੀ ਕੀਤੀ। ਉਹ ਅਜਿਹੇ ਬੰਦਿਆਂ ਨੂੰ ਚੰਡਾਲ ਸਮਝਦਾ ਸੀ ਜਿਹੜੇ ਉਸ ਗਊ ਦੇ ਜਾਏ ਨੂੰ ਤੂੜੀ ਦੇ ਰੁੱਗ ਪਿੱਛੇ ਭੁੱਖਾ ਮਾਰ ਦੇਣ ਜੀਹਨੇ ਸਾਰੀ ਉਮਰ ਉਹਨਾਂ ਨੂੰ ਕਮਾ ਕੇ ਖੁਆਇਆ ਹੋਵੇ। 'ਅਜਿਹੇ ਪਾਪੀ ਬੰਦੇ ਤਾਂ ਧਰਤੀ 'ਤੇ ਭਾਰ ਹੁੰਦੇ ਐ।' ਇਹੋ ਕਾਰਨ ਸੀ ਕਿ ਮੌਕਾ ਨਾ ਹੁੰਦਿਆਂ ਵੀ ਉਹਤੋਂ ਗੁੱਸਾ ਕਾਬੂ ਨਹੀਂ ਹੋਇਆ।

ਰਾਗੀ ਦੇ ਕਹੇ-ਕਹਾਏ ਕਰਮਾ ਕੁਝ ਚਿਰ ਹੋਰ ਅਟਕ ਗਿਆ ਪਰ ਦੁਪਹਿਰ ਤੋਂ ਮਗਰੋਂ ਬਿਨਾਂ ਰਾਮ-ਰਮੱਈਆ ਕੀਤੇ ਈ ਉੱਠ ਕੇ ਤੁਰ ਗਿਆ। ਪਰਮੇ ਨੇ ਵੀ ਫੇਰ ਉਹਨੂੰ ਨਹੀਂ ਬੁਲਾਇਆ।

❑

ਕੁਝ ਦਿਨ ਤਾਂ ਘਰ ਸੁੰਨਾ ਲਗਦਾ ਰਿਹਾ। ਕਦੇ ਕਦਾਈਂ ਚਿੱਤ ਵੀ ਉਦਾਸ ਹੋ ਜਾਂਦਾ। ਪਰ ਅਜਿਹੀ ਸੁੰਨ ਤੇ ਉਦਾਸੀ ਦੀ ਪਰਮੇ ਨੂੰ ਆਦਤ ਨਹੀਂ ਸੀ। ਹੋਰ ਕੁਝ ਨਾ ਸੁੱਝਿਆ ਤਾਂ ਪੱਖੋ ਪਿੰਡ ਤੋਂ ਦੋ ਸੱਜਰ ਗਊਆਂ ਖਰੀਦ ਲਿਆਂਦੀਆਂ। ਇੱਕ ਤੋਕੜ ਪਹਿਲਾਂ ਈ ਕੋਲ਼ ਸੀ। ਪਸ਼ੂਆਂ ਦੇ ਆਹਰ ਕਰਕੇ ਰੌਣਕ ਹੋ ਗਈ।

'ਕੀ ਗੱਲ, ਹੁਣ ਵੱਗ ਚਾਰਿਆ ਕਰੇਂਗਾ-ਗੁਪਾਲ ਵਾਂਗੂੰ?' ਆਥਣੇ ਆ ਕੇ ਪਾਲੇ ਨੇ ਵਿਹੜਾ ਭਰਿਆ ਦੇਖ ਕੇ ਕਿਹਾ।

'ਆਹੋ।' ਪਰਮੇ ਨੇ ਗੜ੍ਹਕੇ ਨਾਲ਼ ਜੁਆਬ ਦਿੱਤਾ, 'ਉਹਨਾਂ ਦੇ ਤਾਂ ਆਪਾਂ ਕੀ ਪਾਣੀਹਾਰ ਐਂ, ਪਰ ਮੈਂ ਕਿਹਾ ਹੁਣ ਇਹ ਕੰਮ ਵੀ ਕਰਕੇ ਦੇਖ ਲੀਏ। ਵੇਲ਼ੇ-ਕੁਵੇਲ਼ੇ ਆਹਰ ਨਾਲ਼ ਰੋਟੀ ਕਦੇ ਨਹੀਂ ਵੀ ਪਕਾਈ ਜਾਂਦੀ ਤਾਂ ਮੁੰਡੇ ਦੁੱਧ ਪੀ ਕੇ ਈ ਸੌਂ-ਜਿਆ ਕਰਨਗੇ।'

ਫੇਰ ਕੁਝ ਰੁਕ ਕੇ ਉਹਨੇ ਕਿਹਾ, 'ਅਸਲ 'ਚ ਹੁਣ ਤਾਈਂ ਤਾਂ ਬਮਾਰੀ ਨੇ ਈ ਖਹਿੜਾ ਨ੍ਹੀਂ ਛੱਡਿਆ, ਹੁਣ ਮੁੰਡਿਆਂ ਵਾਸਤੇ ਦੁੱਧ-ਬਾਧ ਦਾ ਪ੍ਰਬੰਧ ਕਰਨ ਦੀ ਸੁਰਤ ਆਈ ਐ। ਉਹਨਾਂ ਦੀ ਖਾਤਰ ਈ ਲਿਆਂਦੀਐਂ, ਹੋਰ ਆਪਾਂ ਤਾਂ ਕੀ ਹੁਣ ਘੋਲ਼ ਬੰਨ੍ਹਣੈਂ।'

ਪਾਲਾ ਵੀ ਆਪਣੇ ਸੁਭਾ ਕਰਕੇ ਇਹੋ ਜਿਹੇ ਮਾਮੂਲੀ ਹਾਸੇ-ਠੱਠੇ ਤੋਂ ਅਗਾਂਹ ਕਦੇ ਨਹੀਂ ਸੀ ਗਿਆ। ਗੰਭੀਰ ਹੋ ਕੇ ਬੋਲਿਆ, 'ਗੋਕੇ ਦੁੱਧ ਦੀ ਤਾਂ ਫੇਰ ਰੀਸ ਨ੍ਹੀਂ। ਆਯੁਰਵੇਦ 'ਚ ਤਾਂ ਇਹਨੂੰ ਰਸੈਣ ਲਿਖਿਐ। ਅੰਮ੍ਰਿਤਸਾਗਰ ਇਕ ਗ੍ਰੰਥ ਐ-ਵੈਦਕ ਦਾ। ਓਸ 'ਚ ਵੀ ਏਸ ਦੁੱਧ ਦੇ ਬੜੇ ਗੁਣ ਲਿਖੇ ਐ। ਗਊ ਦੇ ਧਾਰਓਸ਼ਣ ਦੁੱਧ ਦੀ ਮਹਿਮਾ ਦਾ ਤਾਂ ਅੰਤ ਈ ਨ੍ਹੀਂ ਕੋਈ।'

'ਉਹਤੋਂ ਆਪਾ ਕੀ ਲੈਣੈਂ, ਆਪਾਂ ਤਾਂ ਬੀਰੋ ਦੇ ਬਚਨਾਂ ਦੀ ਪਾਲਣਾਂ ਕਰਨੀ ਐਂ ਮੁੜ-ਮੁੜ ਆਖਦੀ ਰਹਿੰਦੀ ਸੀ, 'ਦੇਖੀਂ ਮੇਰੇ ਪੁੱਤਾਂ ਨੂੰ ਮਗਰੋਂ ਰੋਲ਼ ਦਿੰਦਾ ਕਿਤੇ'।

ਪਾਲੇ ਦਾ ਮਨ ਸਥਿਰ ਨਹੀਂ ਰਿਹਾ। (ਬੀਰੋ ਦਾ ਨਾਂ ਸੁਣਦਿਆਂ ਈ ਮਨ ਭਰ ਆਉਂਦਾ ਸੀ।) ਕਦੇ ਏਸ ਘਰ ਨੂੰ ਉਹਨੇ ਬੀਰੋ ਤੋਂ ਬਿਨਾਂ ਚਿਤਵਿਆ ਵੀ ਨਹੀਂ ਸੀ। ਨਾਲ਼ੇ ਬੀਰੋ ਵਰਗੀ



ਤੀਵੀਂ ਨਾਲ ਪੰਦਰਾਂ ਵਰ੍ਹੇ ਪਰਿਵਾਰਕ ਸੁਖ ਭੋਗ ਕੇ ਕੋਈ ਬੰਦਾ ਇਕੱਲਾ ਰਹਿ ਕਿਵੇਂ ਸਕਦਾ ਸੀ। ਏਸੇ ਕਰਕੇ ਹੁਣ ਜਦੋਂ ਪਰਸਾ ਆਨੀਂ-ਬਹਾਨੀਂ ਬੀਰੋ ਦਾ ਨਾਂ ਲੈਂਦਾ ਤਾਂ ਪਾਲੇ ਨੂੰ ਉਹ ਚਿੱਤੋਂ ਡੋਲਦਾ ਲਗਦਾ। ਪਰਮੇ ਨਾਲ਼ ਉਹਦਾ ਮੋਹ-ਪਿਆਰ, ਉਹਦੇ ਸਵੱਛ ਮਨ 'ਤੇ ਜੋਧਿਆਂ ਵਰਗੀ' ਦਲੇਰੀ ਤੇ ਹੌਂਸਲੇ ਕਰਕੇ ਈ ਪਿਆ ਸੀ। ਪਰਮੇ ਦੀ ਕਿਸੇ ਕਮਜ਼ੋਰੀ ਨੂੰ ਉਹ ਸਹਿ ਈ ਨਹੀਂ ਸੀ ਸਕਦਾ। ਇਸ ਕਰਕੇ ਗੱਲ ਈ ਹੋਰ ਪਾਸੇ ਪਾਉਂਦਿਆਂ ਬੋਲਿਆ, 'ਐਤਕੀ ਮਾਰੂ ਪੈਲ਼ੀ ਆਪ ਵਾਹੁਣ ਦੀ ਸਲਾਹ ਐ ਕਿ ਕਿਸੇ ਨੂੰ ਹਿੱਸੇ 'ਤੇ ਦੇਣੀ ਐਂ? ਕਈ ਬੰਦੇ ਪੁੱਛਣ ਆਏ ਐ। ਮੈਂ ਕਹਿ-ਤਾ ਬਈ ਪੁੱਛ ਕੇ ਦੱਸੂੰ।'

'ਉਹ ਤਾਂ ਰਾਗੀਆ ਆਪਾਂ ਊਂ-ਈਂ ਫਰੋਖਤ ਕਰ ਦੇਣੀ ਐਂ।'

'ਕਿਉਂ ਇਹ ਕੀ ਗੱਲ ਬਣੀਂ ਬਈ?'

'ਤੂੰ ਸਿਆਣੈਂ, ਖਰਚ ਕਿੰਨਾਂ ਹੋਇਐ। ਨਾਲ਼ੇ ਫੇਰ ਆਹ ਗਊਆਂ ਲਿਆਂਦੀਐਂ। ਅਜੇ ਇੱਕ ਬਲ੍ਹਦ ਲੈਣੈਂ। ਇਹ ਖਰਚੇ ਹੋਰ ਕਿੱਥੋਂ ਪੂਰੇ ਹੋਣਗੇ? ਠੀਕਰੀਆਂ ਦੇ ਤਾਂ ਪੈਸੇ ਬਣਦੇ ਨ੍ਹੀਂ।'

ਪਾਲੇ ਨੂੰ ਕੋਈ ਗੱਲ ਨਹੀਂ ਸੁੱਝੀ। ਉਹਨੂੰ ਜਾਪਿਆ ਅਜਿਹੀ ਸਮੱਸਿਆ ਦਾ ਕੋਈ ਹੱਲ ਉਹ ਵੀ ਨਹੀਂ ਸੀ ਦੱਸ ਸਕਦਾ। ਪਰ ਗੱਲ ਹੋਰ ਪਾਸਿਓਂ ਵਲ਼ਾਅ ਕੇ ਉਸ ਢਿੱਲੀ ਜਿਹੀ 'ਵਾਜ਼ 'ਚ ਕਿਹਾ, 'ਤੂੰ ਪਹਿਲਾਂ ਦਸਦਾ, ਆਪਾਂ ਕੋਈ ਹੋਰ ਬੰਦੋਬਸਤ ਕਰ-ਕਰਾ ਲੈਂਦੇ,- ਕੁਸ਼ ਨਾ ਕੁਸ਼ ਪਰਬੰਧ ਤਾਂ ਹੋ-ਈ ਜਾਂਦਾ।'

'ਕੀ ਪਰਬੰਧ ਹੋ ਜਾਂਦਾ? ਤੇਰਾ ਬੈਂਕ ਖੋਹਲਿਐ? ਨਾਲ਼ੇ ਆਪਾਂ ਤਾਂ ਹੁਣ ਅਰਾਦਾ ਈ ਹੋਰ ਕਰ ਲਿਆ।' ਉਹ ਕੁਝ ਸੋਚ ਕੇ ਬੋਲਿਆ, 'ਮੁੰਡਿਆਂ ਨੂੰ ਹੁਣ ਬਿੱਦਿਆ ਪੜ੍ਹੌਣੀ ਐਂ- ਜਿੰਨੋਂ ਜੋਗੇ ਉਹ ਹੈ। ਨਾ ਖੁਐਣ-ਪਿਐਣ ਦੀ ਕਸਰ ਰਹਿਣ ਦੇਣੀ ਐਂ, ਨਾ ਬਿੱਦਿਆ ਦੀ। ਬੀਰੋ ਦੀ ਵੀ ਏਹੋ ਇੱਛਿਆ ਸੀ। ਆਪਣੀ ਛੱਪਰੀ ਤਾਂ ਮਹਿਲ ਬਣਨੋ ਰਹੀ, ਫੇਰ ਸਰਕੜ੍ਹਾ ਨਾ ਪਾਇਆ ਫੂਸ-ਪਲਾਹ ਪਾ ਲਿਆ-ਇਹਦੇ ਨਾਲ਼ ਕੀ ਫਰਕ ਪੈਂਦੈ।'

ਪਾਲੇ ਨੂੰ ਉਹਦੀ ਅਜਿਹੀ ਕੋਈ ਵੀ ਗੱਲ ਹੈਰਾਨ ਨਹੀਂ ਸੀ ਕਰਦੀ। ਇਸ ਲਈ ਅਗਾਂਹ ਗੱਲ ਨਹੀਂ ਛੇੜੀ।

ਆਉਂਦੀ ਨਮਾਣੀ ਨੂੰ ਪਰਮੇ ਨੇ ਆਪਣੀ, ਧੂਰਕੋਟ ਦੀ ਜੂਹ ਨਾਲ਼ ਲਗਦੀ ਸਾਢੇ ਤਿੰਨ ਘੁਮਾਂ ਮਾਰੂ ਜ਼ਮੀਨ ਧੂਰਕੋਟ ਦੇ ਖੀਵੇ ਪੰਡਤ ਨੂੰ ਈ ਬੈ ਕਰ ਦਿੱਤੀ। ਉਹਨਾਂ ਪੈਸਿਆਂ ਨਾਲ਼ ਉਹਨੇ ਪਹਿਲਾਂ, ਪਿਛਲਾ ਲੈਣਾ-ਦੇਣਾ ਨਬੇੜਿਆ ਤੇ ਫੇਰ ਗਲ਼ੀ ਵਾਲ਼ੇ ਪਾਸੇ, ਬਾਰ ਦੇ ਨਾਲ਼ ਲੱਗਵੀ ਇੱਕ ਬੈਠਕ ਛੱਤ ਲਈ। ਇੱਕ ਨਿੱਕਾ ਮੇਜ਼ ਤੇ ਚਾਰ ਕੁਰਸੀਆਂ ਵੀ ਲਿਆਂਦੀਆਂ। ਦੋ ਪਿੱਤਲ ਦੇ ਥੱਲਿਆਂ ਤੇ ਵੱਡੀਆਂ ਚਿਮਨੀਆਂ ਵਾਲ਼ੇ ਲੈਂਪ ਲਿਆਂਦੇ। ਰੋਟੀ ਟੁੱਕ ਪਕਾਉਣ ਅੱਕੋ ਨੈਣ ਆ ਜਾਂਦੀ। ਕੱਲੀ ਕਾਹਰੀ ਹੋਣ ਕਰਕੇ ਉਹ ਅਜਿਹੇ ਘਰਾਂ ਵਿਚ ਕੰਮ ਕਰਕੇ ਗੁਜ਼ਾਰਾ ਕਰਦੀ ਸੀ। (ਜਦੋਂ ਕਦੇ ਵਿਆਹ-ਸਾਹੇ ਦਾ ਜ਼ੋਰ ਹੁੰਦਾ ਤੇ ਅੱਕੋ ਉਧਰ ਰੁਝ ਜਾਂਦੀ ਤਾਂ ਚਾਰੇ ਪਿਉ-ਪੁੱਤ ਰਲ਼ ਕੇ ਕਮਲ਼ੀਆਂ-ਰਮਲ਼ੀਆਂ ਆਪ ਥੱਪ ਲੈਂਦੇ।)

ਅਜਿਹੀਆਂ ਗੱਲਾਂ ਕਰਕੇ ਈ ਪਿੰਡ ਵਿੱਚ ਫੇਰ ਚਰਚਾ ਛਿੜੀ ਹੋਈ ਸੀ। ਤੇ ਬਹੁਤੀ ਚਰਚਾ ਇਸੇ ਗੱਲ ਦੀ ਸੀ ਕਿ ਉਹ ਤੜਕੇ ਮੂੰਹ ਹਨੇਰੇ ਮੁੰਡਿਆਂ ਨੂੰ ਉਠਾ ਕੇ ਕੱਸੀ ਤਾਈਂ,

ਆਪ ਭਾਜ ਲੁਆਉਂਦਾ ਸੀ। ਕੱਸੀ ਪਿੰਡੋਂ ਦੋ ਕੋਹ ਵਾਟ ਸੀ। ਪਰ ਸਾਰਿਆਂ ਤੋਂ ਛੋਟੇ ਬਸੰਤੇ ਨੂੰ ਸੂਏ ਨੂੰ ਹੱਥ ਲਾ ਕੇ ਮੁੜਨ ਦੀ ਛੋਟ ਦਿੱਤੀ ਹੋਈ ਸੀ। ਮੁੜਣ ਸਾਰ ਉਹਨਾਂ ਨੂੰ ਤੱਤਾ ਦੁੱਧ ਛੰਨੇ ਭਰ ਭਰ ਮੱਲੋਮੱਲੀ ਪਿਆਉਂਦਾ। ਤਿੰਨਾਂ ਗਊਆਂ ਦੇ ਪੰਦਰਾਂ-ਸੋਲਾਂ ਸੇਰ ਦੁੱਧ ਵਿੱਚੋਂ ਰਾਤ ਤਾਈਂ ਅੱਧਾ ਤਾਂ ਪਿਆ ਦਿੰਦਾ। ਬਾਕੀ ਜਮਾ ਕੇ ਰਿੜਕ ਲੈਂਦਾ। ਥੇਈ ਵਾਲ਼ੇ ਦਿਨ ਦੋਏ ਡੰਗ ਰੋਟੀ ਨਹੀਂ ਸੀ ਪਕਾਉਂਦਾ। ਸਾਰਾ ਦਿਨ ਉਹ ਚਾਰੇ ਪਿਓ-ਪੁੱਤ ਦੁੱਧ ਤੇ ਈ ਰਹਿੰਦੇ। ਸੱਥ ਵਿਚ ਲੋਕ ਸੁਆਦ ਲੈ-ਲੈ ਗੱਲਾਂ ਕਰਦੇ; ਗੱਲਾਂ ਬਣਾਉਂਦੇ।

‘ਇਕ ਦਿਨ ਉਹ ਸਾਰਿਆਂ ਤੋਂ ਛੋਟਾ, ਬਸੰਤਾ ਕਿਧਰੇ ਛੰਨੇ ਵਿੱਚ ਦੁੱਧ ਜੂਠਾ ਛੱਡ ਕੇ, ਢਿੱਡ ’ਤੇ ਹੱਥ ਫੇਰਦਾ, ‘ਬਸ ਭਰ ਗਿਆ’ ਕਹਿ ਕੇ ਉੱਠ ਖੜੋਤਾ। ਪਰਸੇ ਨੇ ਖੂੰਡਾ ਚੱਕ ਲਿਆ। ਪਹਿਲਾਂ ਸਾਰਾ ਦੁੱਧ ਪਿਆਇਆ ਫੇਰ ਡੇਰੇ ਤਾਈਂ ਪੰਜ ਵਾਰੀ ਭਾਜ ਲੁਆਈ। ਪੋਹ ਦੇ ਮਹੀਨੇ ਵੀ ਛੋਹਰ ਮੁੜ੍ਹਕੋ-ਮੁੜ੍ਹਕੀ ਹੋ ਗਿਆ। ਅਖੇ ‘ਤੁਬਕਾ ਤੁਬਕਾ ਹੱਡਾਂ ‘ਚ ਰਚਾ ਕੇ ਛਡੂੰ’।’

‘ਤਾਂਹੀ ਬਾਹਮਣ ਚਾਪੜਾਂ ਅਰਗੇ ਹੁੰਦੇ ਜਾਂਦੇ ਐ ਕਿ ! ਉਹ ਵੱਡੇ ਦੋਏ ਸਕੂਲ ’ਚ ਕਿਸੇ ਨੂੰ ਖੰਘਣ ਨ੍ਹੀਂ ਦਿੰਦੇ। ਇੱਕ ਦਿਨ ਅੱਧੀ ਛੁੱਟੀ ਵੇਲ਼ੇ ਦੋਏ ਇੱਕ ਡਾਹਣੀ ਉੱਤੇ ਪੱਗ ਪਾ ਕੇ ਝੰਡੀ ਬਣਾਈ ਫਿਰਨ ਅਖੇ, ‘ਆਓ, ਕੋਈ ਝੰਡੀ ਨੂੰ ਪਾਓ ਹੱਥ।’ ਚਾਮ੍ਹ ਚਾਮ੍ਹ ’ਚ ਰੋੜੂ ਦਾ ਵੱਡਾ ਛੋਹਰ ਝੰਡੀ ਫੜ ਬੈਠਾ। ਫੇਰ ਤੂੰ ਦੇਖ ਲੈ, ਉਹਨਾਂ ਦੇ ਵਚਾਲੜੇ ਨੇ-ਉਹ ਜਿਹੜਾ ‘ਪੋਹਲਾ ਪੋਹਲਾ’ ਵਜਦੈ-ਉਸ ਛੋਹਰ ਦੀਆਂ ਬਹੁੜੀਆਂ ਘਤਾ ’ਤੀਆਂ। ਮਾਸ਼ਟਰਾਂ ਨੇ ਮਸਾਂ ਛਡਾਇਆ। ਉਹ ਹੇਠਾਂ ਪਿਆ ਆਖੇ, ‘ਬਾਪੂ ! ਮੈਨੂੰ ਪਿੱਠ ਲਾ ਲੈਣ ਦੇ’।

‘ਪਰ ਉੱਤੋਂ ਉਹ ਕਹੀ ਜਾਏ, ‘ਨਹੀਂ ਤੂੰ ਝੰਡੀ ਇੱਕ ਆਰੀਂ ਹੋਰ ਫੜ ! ਕਿਉਂ ਫੜਨੀ ਐਂ ਝੰਡੀ !’...ਲੈ ਦੱਸ ! ਐਸੇ ਕਥਖਤ ਜਹਿਰੀ ਬਾਹਮਣ ਐਂ-ਪਰਸ ਰਾਮ ਦੀ ਉਲ਼ਾਦ !’

‘ਇਹਨਾਂ ਦਾ ਵੱਡਾ-ਵਡੇਰਾ ਪਰਸ ਰਾਮ ਤਾਂ ਕਹਿੰਦੇ ਕੁਹਾੜਾ ਲੈ ਕੇ ਮਗਰ ਪੈ ਗਿਆ ਸੀ, ਅਖੇ ‘ਮੈਂ ਸਾਰੇ ਖੱਤਰੀ ਰਾਜਿਆਂ ਦਾ ਮਲ਼ੀਆਮੇਟ ਕਰਕੇ ਛਡੂੰ !’ ...ਇਹ ਜਾਤ ਤਾਂ ਜੁੱਗਾਂ-ਜੁਗਾਂਤਰਾਂ ਦੀ ਈ ਜਹਿਰੀ ਐ।’

‘ਮੈਂ ਤਾਂ ਜਾਰ ਇਹ ਵੀ ਸੁਣਿਐਂ ਬਈ ਗਿਆਨ ਦਾਸ ਆਲ਼ੀ ਟਿੱਬੀ ’ਤੇ ਜਾ ਕੇ ਇਹ ਚਾਰੇ ਪਿਓ-ਪੁੱਤ ਕੱਠੇ ਕੌਡੀਬਾਡੀ ਵੀ ਖੇਡਦੇ ਐ ?

‘ਲੈ, ਹੋਰ ਸੁਣ ਲੈ !’

‘ਉਇ ਨਹੀਂ, ਸਹੁੰ ਢਾਂਡੀ ਦੀ, ਸੱਚੀਂ ਖੇਡਦੇ ਐ।’

ਲੋਕਾਂ ਦੀ ਚਰਚਾ ਚਲਦੀ ਰਹੀ, ਪਰ ਪਰਸੇ ਨੇ ਜਿਵੇਂ ਸੋਚਿਆਂ ਸੀ, ਜਿਵੇਂ ਮਨ ਵਿਚ ਧਾਰੀ ਸੀ, ਉਹਦੇ ਅਨੁਸਾਰ ਸਭ ਕਰੀ ਗਿਆ। ਜੇ ਕੋਈ ਗੱਲ ਉਹਨੂੰ ‘ਦੱਸਣ ਵਾਲ਼ੀ’ ਲਗਦੀ ਤਾਂ ਰਾਗੀ ਨੂੰ ਦੱਸ ਦਿੰਦਾ। ਹੋਰ ਕੋਈ ਕੁਝ ਪੁਛਦਾ ਵੀ ਨਹੀਂ ਸੀ। ਆਮ ਲੋਕ ਉਹਨੂੰ ਪਹਿਲਾਂ ਵੀ ਬਹੁਤਾ ‘ਸਾਊ’ ਨਹੀਂ ਸਨ ਸਮਝਦੇ। ਭਾਵੇਂ ਉਹ ਪਿਛਲੇ ਛੇ -ਸੱਤਾਂ ਵਰ੍ਹਿਆਂ ਤੋਂ ਕਦੇ ਕਿਸੇ ਨਾਲ਼ ਨਹੀਂ ਸੀ ਖਹਿਬੜਿਆ ਪਰ ਅਜੇ ਵੀ ਲੋਕਾਂ ਨੂੰ ਡਰ ਰਹਿੰਦਾ ਕਿ ਜੇ ਕਿਸੇ ਨਾਲ਼ ਵੀ ਸਿੰਗ ਫਸ ਗਏ ਉਹ ਜੜੋਂ ਪੁੱਟੇ ਬਿਨਾਂ ਨਹੀਂ ਛੱਡੇਗਾ। ਪਰਸੇ ਨੂੰ ਆਪ ਵੀ ਕਦੇ ਕਦੇ ਇਉਂ ਲਗਦਾ ਜਿਵੇਂ ਉਹ ਸਾਰੇ ਪਿੰਡ ਤੋਂ ਨਿਖੜਿਆ ਹੋਇਆ ਸੀ। ਉਹ ਗੱਲ ਉਹਨੂੰ ਵੀ ਚੰਗੀ ਨਹੀਂ ਸੀ ਲਗਦੀ। ਪਰ ਕਰੇ ਕੀ ?

ਇੱਕ ਦਿਨ ਪਾਲੇ ਨੇ ਉਹਨੂੰ ਗੰਭੀਰਤਾ ਨਾਲ਼ ਸਮਝਾਇਆ, ‘ਪੰਡਤਾ, ਜੱਗ ਤਾਂ ਕਿਸੇ



ਨਾ ਕਿਸੇ ਤਰ੍ਹਾਂ ਰੱਖਣਾ ਈ ਪੈਂਦੈ। ਬੰਦਾ ਹੋਰ ਜਾਵੇ ਵੀ ਕਿਹੜੇ ਪਾਸੇ ? ਸਿਆਣੇ ਕਹਿੰਦੇ ਹੁੰਦੇ ਐ, ਖਾਈਏ ਮਨ ਭਾਉਂਦਾ, ਪਹਿਨੀਏ ਜੱਗ ਭਾਉਂਦਾ। ਏਸੇ ਤਰ੍ਹਾਂ ਰਹਿਣਾ ਵੀ ਜੱਗ ਭਾਉਂਦੇ ਮੁਜਬ ਈ ਪੈਂਦੈ। ਜੇ ਏਸ ਜੱਗ ਦਾ ਖਿਆਲ ਨਾ ਕਰੀਏ ਤਾਂ ਲੋਕ ਐਵੇਂ ਈ ਵੈਰ ਵਿੱਢੀ ਰਖਦੇ ਐ। ਉਹਨਾਂ ਨੂੰ ਤਾਂ ਕੋਈ ਗੱਲ ਚਾਹੀਦੀ ਐ।’

‘ਜੇ ਜੱਗ ਰੱਖਣਾ ਈ ਨਾ ਔਂਦਾ ਹੋਵੇ ਫੇਰ ਬੰਦਾ ਕੀ ਕਰੇ ਰਾਗੀਆ ?’

‘ਫੇਰ ਸੰਸਾਰ ਦੀ ਕਰੋਪੀ ਭੁਗਤੇ।’

‘ਉਹ ਤਾਂ ਸਾਰੀ ਉਮਰ ਦੇ ਈ ਭੁਗਤੀ ਜਾਨੇਂ ਐਂ, ਕੋਈ ਨਵੀਂ ਗੱਲ ਐ।’

ਪਾਲੇ ਨੂੰ ਅਜਿਹੇ ਵੇਲ਼ੇ ਆਪਣਾ ਸਾਰਾ ਗਿਆਨ ਤੇ ਸਿਆਣਪ ਨਿਰਰਥਕ ਲੱਗਣ ਲੱਗ ਪੈਂਦੇ ਤੇ ਪਰਸਾ ‘ਬੇਵਾਹਰਾ’ ਹੋਇਆ ਲਗਦਾ। ਉਹ ਉਸਨੂੰ ਅਜਿਹਾ ਸੂਰਮਾ ਲਗਦਾ ਜੋ ‘ਦੀਨ ਕੇ ਹੇਤ’ ਲੜ-ਮਰ ਸਕਦਾ ਸੀ।

‘ਦੀਨ ਨਾਂ ਹੈ ਰਾਗੀਆ, ਧਰਮ ਦਾ। ਧਰਮ ਨਾਂ ਹੈ ਕਰਮ ਦਾ । ਕਰਮ ਤੋਂ ਬਿਨਾਂ ਬੰਦਾ ਕਾਹਦਾ ? ...ਤੂੰ ਤਾਂ ਗੁਣੀਂ-ਗਿਆਨੀਂ ਐਂ, ਅਖੰਡਪਾਠੀ ਰਹਿਐਂ, ਮਹਾਂਭਾਰਤ ਤੇ ਗੀਤਾ ਪੜ੍ਹੀ ਐ, ਮੈਂ ਤਾਂ ਭਲਾ ਅਨਪੜ੍ਹ ਐਂ। ਮੇਰੀ ਇਹ ਗੱਲ ਠੀਕ ਨ੍ਹੀਂ, ਤੇਰੇ ਖਿਆਲ ’ਚ ?’

‘ਬਿਲਕੁਲ ਠੀਕ ਐ। ਜਮਾ ਸੋਲ਼ਾਂ ਆਨੇ ਖਰੀ ਐ। ਸੱਚੇ ਪਾਤਸ਼ਾਹ, ਗੁਰੂ ਨਾਨਕ ਦੇਵ ਜੀ ਨੇ ਤਾਂ ਆਪ ਫਰਮਾਇਐ-‘ਧਰਮ ਸਰਮ ਦੋਏ ਛੱਪ ਖਲੋਤੇ ਕੂੜ ਫਿਰੇ ਪਰਧਾਨ ਵੇ ਲਾਲੋ।’ ‘ਧਰਮ ਨੂੰ ਕੂੜ ਦੇ ਟਾਕਰੇ ਤੇ ਰੱਖਿਐ। ਕੂੜ ਦੀ ਥਾਂ ਹੈ ਸੱਚ। ਏਸ ਕਰਕੇ ਧਰਮ ਨਾਮ ਕਹੀਏ ਸੱਚ ਦਾ। ਤੇ ਕਰਮ ਬਿਨਾਂ ਧਰਮ ਨ੍ਹੀਂ। ਕਰਮ ਹੀ ਸਰਬ-ਉਤਮ ਧਰਮ ਹੈ। ਇਹ ਗ੍ਰੰਥਕਾਰਾਂ ਨੇ ਵੀ ਲਿਖਿਐ।’

‘ਇਹ ਤੇਰੇ ਗੂੜ੍ਹ-ਗਿਆਨ ਦੀ ਤਾਂ ਸਮਝ ਨ੍ਹੀਂ । ਪਰ ਧਰਮ ਦੇ ਸਿੱਧੇ ਅਰਥ ਇਹੋ ਲਗਦੇ ਐ ਬਈ ਜਿਵੇਂ ਮੇਰਾ ਧਰਮ ਐਂ ਬੀਰੋ ਦੇ ਬਚਨ ਪਾਲਣਾ। ਉਹਦੇ ਬੱਚਿਆਂ ਦੀ ਪਾਲਣਾ ਕਰਨਾ। ਇਹਦੇ ਪਿੱਛੇ ਜੇ ਸਰੀਰ ਵੀ ਲਾਉਣਾ ਪਏ ਤਾਂ ਉਹ ਧਰਮ-ਲੇਖੇ ਲੱਗਿਆ ਸਮਝੀਏ। ਹੋਰ ਏਦੂੰ ਵੱਧ ਮੇਰੀ ਸਮਝ ’ਚ ਤਾਂ ਧਰਮ ਦੇ ਅਰਥ ਕੋਈ ਆਉਂਦੇ ਨ੍ਹੀਂ। ਜੇ ਗਲਤ ਐ ਤਾਂ ਗਲਤ ਈ ਸਈ।’

‘ਠੀਕ ਐ, ਠੀਕ ਐ। ਧਰਮ ਦੇ ਅਰਥ ਵੀ ਕਾਲ਼ ਤੇ ਸਮੇਂ ਮੁਜਬ ਈ ਹੁੰਦੇ ਐ। ਇੱਕ ਸਮੇਂ ਜੀਵ-ਹੱਤਿਆ ਮਹਾਂ-ਪਾਪ ਐ। ਇਕ ਵੇਲ਼ੇ ਧਰਮ ਐਂ-ਜਿਵੇਂ ਅਸ਼ਵਮੇਧ ਜੱਗ ’ਚ।’

‘ਇਹਦਾ ਫੈਸਲਾ ਵੀ ਬੰਦੇ ਦਾ ਅੰਤਰ-ਆਤਮਾ ਈ ਕਰ ਸਕਦੈ। ਮੇਰੇ ਖਿਆਲ ’ਚ ਕੋਈ ਗ੍ਰੰਥ ਜਾਂ ਗਿਆਨੀ ਇਹਦਾ ਫੈਸਲਾ ਨ੍ਹੀਂ ਕਰ ਸਕਦਾ, ਕਿ ਕਰ ਸਕਦੈ ?’

ਰਾਗੀ ਨੂੰ ਜਾਪਿਆ ਇਹ ਗੱਲ ਉਹਨੂੰ ਜ਼ਿੰਦਗੀ ਵਿੱਚ ਪਹਿਲੀ ਵਾਰ ਸਮਝ ਪਈ ਸੀ ਕਿ ਧਰਮ-ਕਰਮ ਦਾ ਨਿਰਨਾ ਬੰਦੇ ਦਾ ਅੰਤਰ-ਆਤਮਾ ਈ ਕਰ ਸਕਦੈ। ਉਹਦਾ ਪਰਸੇ ਅੱਗੇ ਸਿਰ ਝੁਕਾਉਣ ਨੂੰ ਜੀ ਕੀਤਾ। ਪਰ ਫੇਰ ਮਨ ਦੇ ਵਹਿਣਾਂ ਵਿੱਚ ਵਹਿੰਦਿਆਂ ਕਿਹਾ, ‘ਤੇਰੀ ਬਾਤ ਸੱਤ ਹੈ। ਸੱਤ ਐ। ਧਰਮ, ਕਰਮ, ਸੱਚ, ਕੂੜ ਸਾਰਿਆਂ ਵਾਸਤੇ ਸਮਾਨ ਅਰਥਾਂ ਵਾਲ਼ੇ ਸ਼ਬਦ ਨਹੀਂ ਹੋ ਸਕਦੇ। ਹਰ ਬੰਦਾ ਆਪਣੀ ਬੁੱਧੀ ਤੇ ਮੱਤ ਮੁਜਬ ਅਰਥ ਕਢਦੈ। ਇਉਂ ਫੇਰ ਅੰਤਰ-ਆਤਮਾ ਈ ਨਿਰਨਾ ਕਰਦਾ ਹੋਇਆ। ਮੇਰੀ ਤਾਂ ਏਹੋ ਸਮਝ ਐ।’

‘ਹਾਂ, ਹਾਂ। ਜਿਵੇਂ ਕਿਸੇ ਨੂੰ ਮਾਂਹ ਮਾਫਕ ਕਿਸੇ ਨੂੰ ਬਾਦੀ’। ਤੇ ਪਰਸਾ ਠਹਾਕਾ ਮਾਰ ਕੇ ਹੱਸ ਪਿਆ।

❑

ਜੇਠਾ ਤੇ ਪੋਹਲਾ ਜਦੋਂ ਪਿੰਡ ਦੇ ਪ੍ਰਾਇਮਰੀ ਸਕੂਲ ਵਿੱਚ ਦਾਖ਼ਲ ਕਰਵਾਏ ਸੀ ਤਾਂ ਜੇਠੇ ਦੀ ਉਮਰ ਅੱਠਾਂ ਸਾਲਾਂ ਦੀ ਤੇ ਪੋਹਲਾ ਸਾਢੇ ਛੇਆਂ ਦਾ ਸੀ। ਪਰ ਬਸੰਤਾ ਚਹੁੰ ਦਾ ਵੀ ਅਜੇ ਪੂਰਾ ਨਾ ਹੋਣ ਕਰਕੇ ਮਾਸਟਰ ਨੇ ਦਾਖ਼ਲ ਨਹੀਂ ਸੀ ਕੀਤਾ। ਕਹਿੰਦਾ ਸੀ ਛੀਆਂ ਸਾਲਾਂ ਤੋਂ ਘੱਟ ਦਾਖ਼ਲ ਕਰਨ ਦਾ ਹੁਕਮ ਨਹੀਂ। ਮਾਸਟਰ ਨਾਲ ਝਗੜਾ ਵੀ ਠੀਕ ਨਹੀਂ ਸੀ। (ਪਿੰਡ ਵਾਲੇ ਜਦੋਂ ਤਾਜੋ ਵਾਲੇ 'ਕਮਲ਼ੇ-ਜਿਹੇ' ਮਾਸਟਰ ਨਾਲ ਝਗੜਾ ਕਰ ਬੈਠੇ ਸਨ ਤਾਂ ਉਹ ਬਦਲੀ ਕਰਵਾ ਕੇ ਕਿਸੇ ਹੋਰ ਪਿੰਡ ਜਾ ਲੱਗਿਆ ਸੀ। ਫੇਰ ਪਿੰਡ ਵਾਲ਼ੇ ਗੇੜੇ ਮਾਰ-ਮਾਰ ਥੱਕ ਗਏ, ਸਾਲ ਭਰ ਕੋਈ ਮਾਸਟਰ ਈ ਨਹੀਂ ਸੀ ਆਇਆ।) ਏਸ ਕਰਕੇ ਬਸੰਤੇ ਨੂੰ ਛੇਆਂ ਦਾ ਪੂਰਾ ਹੋਣ ਮਗਰੋਂ ਈ ਦਾਖ਼ਲ ਕਰਵਾਇਆ ਪਰ ਉਹਦਾ ਧਿਆਨ ਪੜ੍ਹਾਈ ਨਾਲ਼ੋਂ ਬਹੁਤਾ ਪਸ਼ੂਆਂ 'ਚ ਰਹਿੰਦਾ ਸੀ। ਪਰਸਾ ਵੀ ਬਹੁਤੀ ਝਿੜਕ-ਝੰਬ ਨਹੀਂ ਸੀ ਕਰਦਾ। ਮਾਸਟਰ ਸਮੇਤ ਹੋਰ ਕਿਸੇ ਦੀ ਉਹ ਗੱਲ ਨਹੀਂ ਸੀ ਗੋਲ਼ਦਾ। ਪਾਸ ਹੋਣ ਜੋਗਾ-ਰਾੜ੍ਹਾ-ਬੀੜ੍ਹਾ ਕਰ ਲੈਂਦਾ ਸੀ।

ਜਦੋਂ ਤੀਜੀ ਜਮਾਤ ਚੜ੍ਹਿਆ ਤਾਂ ਮਾਸਟਰ ਨੇ ਪਰਸੇ ਨੂੰ ਕਿਹਾ, 'ਥੋਡੇ ਵੱਡੇ ਲਟਕੇ ਤਾਂ ਪੰਡਤ ਜੀ ਹੁਸ਼ਿਆਰ ਐ। ਪਰ ਇਹ ਛੋਟੂ ਬਹੁਤਾ ਧਿਆਨ ਨ੍ਹੀਂ ਕਰਦਾ। ਡਮਾਕ ਤਾਂ ਇਹਦਾ ਤੇਜ ਐ ਪਰ ਪੜ੍ਹਾਈ 'ਚ ਮਨ ਨ੍ਹੀਂ ਲੈਂਦਾ, ਕੁਟ-ਕੁਟਾਈ ਵੰਨੀਂ ਬਾਹਲ਼ਾ ਧਿਆਨ ਕਰਦੈ।'

'ਚਲੋ ਜੀ ਇੱਕ ਵਾਹੀ-ਖੇਤੀ ਜੋਗਾ ਵੀ ਤਾਂ ਚਾਹੀਦੈ। ਤੇ ਥੋਨੂੰ ਪਤੈ ਵਾਹੀ ਦਾ ਕੰਮ ਤਾਂ ਛਿੱਤਰ-ਪੋਲੇ ਆਲ਼ਾ ਈ ਹੁੰਦੈ, ਕਾਗਜ ਫਰੋਲਣ ਆਲ਼ੀ ਗੱਲ ਤਾਂ ਹੁੰਦੀ ਨ੍ਹੀਂ। ਬਾਕੀ ਤੁਸੀਂ ਆਪ ਸਿਆਣੇ ਓਂ, ਬਿੱਦਿਆ ਵੀ ਭਾਗਾਂ ਤੋਂ ਬਿਨਾਂ ਕਿੱਥੇ ਧਰੀ ਪਈ ਐ।'

ਪਰਸੇ ਦੀਆਂ ਗੱਲਾਂ 'ਤੇ ਮਾਸਟਰ ਹੈਰਾਨ ਨਹੀਂ ਹੋਇਆ। ਨੇੜਲੇ ਪਿੰਡ ਪੱਖੋ ਦਾ ਹੋਣ ਕਰਕੇ ਪਿੰਡ ਦੇ ਬਹੁਤੇ ਬੰਦਿਆਂ ਦਾ ਜਾਣੂੰ ਸੀ। ਪਰ ਫੇਰ ਵੀ ਬੋਲਿਆ, 'ਦੇਵਤਾ ਜੀ ਥੋਡੇ ਵਡੇ-ਵਡੇਰੇ ਤਾਂ ਲੋਕਾਂ ਨੂੰ ਬਿੱਦਿਆ ਦਾ ਚਾਨਣ ਦਿੰਦੇ ਆਏ, ਆਵਦੀ ਉਲ਼ਾਦ ਬਾਰੇ ਐਸੇ ਬਚਨ ਮੂੰਹੋਂ ਕਿਉਂ ਕਢਦੇ ਓਂ? ਕਿੱਥੇ ਬਿੱਦਿਆ, ਕਿੱਥੇ ਖੇਤੀ-ਬਾੜੀ; ਖੇਤੀ ਤਾਂ ਜੜ੍ਹ ਬੰਦਿਆਂ ਦਾ ਕੰਮ ਐਂ। ਏਸ ਕੰਮ 'ਚ ਤਾਂ ਉਹੋ ਪੈਣ ਜਿਨ੍ਹਾਂ ਨੂੰ ਸਰਦਾ ਨ੍ਹੀਂ, ਜਾਂ ਫੇਰ ਮੱਤ ਨ੍ਹੀਂ।'

ਪਰਸਾ ਹੱਸ ਪਿਆ।

'ਮਾਸ਼ਟਰ ਜੀ ਸਾਡੇ ਵੱਡੇ-ਵਡੇਰੇ ਵੀ ਸਾਡੇ ਅਰਗੇ ਈ ਸੀ। ਐਵੇਂ ਭਰਮ ਐਂ। ਉਹ ਜਿਹੜੇ ਪੜ੍ਹਨ ਪੜ੍ਹਾਉਣ ਆਲ਼ੇ, ਬੇਦਾਂ ਦੇ ਗਿਆਤਾ ਸੀ, ਉਹ ਬਨਾਰਸ ਵੰਨੀ ਦੇ ਪੰਡਤ ਹੁੰਦੇ ਸੀ। ਸਾਡੇ ਬਜੁਰਗ ਤਾਂ ਐਵੇਂ ਜਬਾਨੀ ਚਾਰ ਮੰਤਰ ਯਾਦ ਕਰਕੇ ਲੋਕਾਂ ਦੇ ਫੇਰਿਆਂ-ਫੂਰਿਆਂ ਦਾ ਡੰਗ ਸਾਰਨ ਜੋਗੇ ਹੁੰਦੇ ਸੀ ਹੋਰ ਔਂਦਾ ਜਾਂਦਾ ਉਹਨਾਂ ਨੂੰ ਕੁਸ਼ ਨ੍ਹੀਂ ਸੀ। ਜੱਟ -ਬੂਟਾਂ ਦੇ ਕੰਮਾਂ 'ਚ ਬਹੁਤੀ ਬਿੱਦਿਆ ਦੀ ਲੋੜ ਵੀ ਕੋਈ ਨ੍ਹੀਂ ਹੁੰਦੀ। ਜਿਹੋ-ਜੇ ਆਲ਼ੇ ਉਹੋ-ਜੇ ਕੁੱਜੇ। ਜਜਮਾਨਾਂ ਨਾਲੋਂ ਪਰੋਹਤ ਕਿੰਨੇ-ਕ ਸਿਆਣੇ ਤੇ ਬਿਦਮਾਨ ਹੋਣਗੇ ਭਲਾਂ? ਤੁਸੀਂ ਮੈਨੂੰ ਬੇਦ-ਗਿਆਤਾ ਆਖੋਗੇ ਕਿ ਜੱਟ ਕਹੋਂਗੇ? -ਨਾਲ਼ੇ ਵਾਹੀ ਕਿਹੜਾ ਕੋਈ ਮਾੜਾ ਕੰਮ ਐਂ। ਭੂਮੀ ਤਾਂ ਬ੍ਰਹਮੰਡ 'ਚ ਸਭ ਤੋਂ ਉਤਮ ਬਸਤੂ ਐ ਮਾਸ਼ਟਰ ਜੀ। ਏਸ ਕਰਕੇ ਵਾਹੀ-ਖੇਤੀ ਨੂੰ ਐਨਾਂ ਮਾੜਾ ਕੰਮ ਨਾ ਸਮਝੋ। ਜੱਟ ਕਰਸਾਣ ਵੀ ਆਖਰ ਬੰਦੇ ਐ—ਬਾਕੀ ਲੋਕਾਂ ਅਰਗੇ ਓਹੋ ਹੱਥ-ਪੈਰ, ਨੱਕ ਕੰਨ ਐਂ। ਡਮਾਕ ਵੀ ਰੱਬ ਨੇ ਦਿੱਤੈ। ਜੇ ਅੱਜ ਨਹੀਂ ਵਰਤਣਾ ਔਂਦਾ ਤਾਂ ਕਦੇ ਨਾ



ਕਦੇ ਤਾਂ ਸਿੱਖਣਗੇ ਈ। ਓਦੋਂ ਖਬਰੈ ਬੇਦਾਂ ਦੇ ਗਿਆਤਾ ਪੰਡਤਾਂ ਨਾਲ਼ੋਂ ਵੀ ਸਿਆਣੇ ਹੋ ਜਾਣ। ਸਮਾਂ ਤਾਂ ਚੱਲਣਹਾਰ ਹੈ। ਥਿਰ ਤਾਂ ਕੁਸ਼ ਵੀ ਨ੍ਹੀਂ।'

ਮਾਸਟਰ ਬੋਲਿਆ ਤਾਂ ਨਹੀਂ ਪਰ ਉਹਨੂੰ ਪਰਸੇ ਦੀ ਗੱਲ ਜਚੀ ਨਹੀਂ ਸੀ।

ਚੜ੍ਹਦੇ ਵਸਾਖ ਪਰਸੇ ਨੇ ਇੱਕ ਗਊ ਅਧਿਆਰੇ 'ਤੇ ਦੇ ਦਿੱਤੀ। ਦੂਜੀ ਦੇ ਸੂਣ 'ਚ ਭਾਵੇਂ ਪੰਜ-ਛੇ ਮਹੀਨੇ ਰਹਿੰਦੇ ਸਨ ਪਰ ਉਹ ਦੁੱਧੋਂ ਛੇਤੀ ਭੱਜ ਗਈ। ਅਸੀਲ ਤੇ ਖਿੱਲ ਹੋਣ ਕਰਕੇ ਉਹ ਵੀ ਨਾ ਵੇਚੀ। ਤੀਜੀ ਪਹਿਲਾਂ ਈ ਤੋਕੜ ਸੀ, ਮਸਾਂ ਤਿੰਨ ਸਾਢੇ ਤਿੰਨ ਸੇਰ ਦੁੱਧ ਦਿੰਦੀ ਸੀ। ਏਨੀਂ ਤੰਗੀ ਉਹਨੇ ਕਦੇ ਕੱਟੀ ਨਹੀਂ ਸੀ। ਹਾੜ੍ਹੀ ਦੀ ਰੁੱਤ ਹੋਣ ਕਰਕੇ ਲਵੇਰਾ ਲਭਦਾ ਨਹੀਂ ਸੀ। ਕਈ ਥਾਈਂ ਫਿਰ-ਫਿਰਾ ਕੇ ਕਾਲ਼ੇਕਿਆਂ ਤੋਂ ਇੱਕ ਮਧਰੇ ਕੱਦ ਦੀ ਗੋਰੀ ਗਊ ਥਿਆ ਗਈ। ਬੰਦੇ ਵੀ ਜਾਣ-ਪਛਾਣ ਵਾਲ਼ੇ ਸਨ। ਤਸੱਲੀ ਕਰਕੇ ਦੇਖਣ ਮਗਰੋਂ ਲੈ ਆਂਦੀ। ਅੱਜ-ਭਲ਼ਕ ਸੂਣ ਵਾਲ਼ੀ ਸੀ। ਨਵਾਂ ਹਾਣ ਸੀ। ਦੁੱਧ ਮਾਲਕਾਂ ਨੇ ਮੱਝ ਜਿੰਨਾਂ ਦੱਸਿਆ ਸੀ-ਦਸ ਸੇਰ ਪੱਕਾ। ਪਰ ਜੇ ਸੇਰ ਦੋ ਸੇਰ ਦਾ ਝੂਠ ਵੀ ਹੋਇਆ ਤਾਂਹ ਵੀ ਅੱਠ-ਸੱਤ ਸੇਰ ਨਾਲ਼ ਡੰਗ ਸਰ ਜਾਣਾ ਸੀ।

ਜਦੋਂ ਘਰ ਲਿਆਂਦੀ ਉਸ ਮਗਰੋਂ ਪੰਜਵੇਂ ਛੀਵੇਂ ਦਿਨ ਉਹ ਸੂ ਵੀ ਪਈ। ਵੱਛਾ ਦਿੱਤਾ। ਜਦੋਂ ਪਰਸੇ ਨੇ ਵੱਛੇ ਦਾ ਕੂਲ਼ਾ ਮਲੂਕ ਪਿੰਡਾ ਪੂੰਝ ਕੇ, ਚੱਟਣ ਲਈ ਗਊ ਦੇ ਨੇੜੇ ਕੀਤਾ ਤਾਂ ਵੱਛਾ ਕਾਲ਼ੀਆਂ ਸ਼ਾਹ ਅੱਖਾਂ ਨਾਲ਼ ਉਹਦੇ ਵੱਲ ਕੁਣੱਖਾ ਝਾਕਿਆ। ਉਹਨੇ ਪੋਲੀ-ਜਿਹੀ ਉਂਗਲ਼ ਉਹਦੀਆਂ ਨਾਸਾਂ ਉੱਤੇ ਮਾਰਦਿਆਂ ਕਿਹਾ, 'ਜਿਹੜਾ ਹੁਣੇ ਐਂ ਝਾਕਦੈਂ ਤੂੰ ਖੈਰ-ਹੱਥਾ ਨ੍ਹੀਂ ਬੇਲੀਆ।'

ਵੱਛਾ ਧੁਰਲੀ ਮਾਰ ਕੇ ਪਹਿਲਾਂ ਗੋਡਿਆਂ-ਭਾਰ ਡਿੱਗ ਪਿਆ, ਫੇਰ ਆਪੇ ਈ ਉੱਠ ਕੇ ਖੜਾ ਹੋ ਗਿਆ। ਬਸੰਤਾ ਖਿੜਖਿੜਾ ਕੇ ਹੱਸ ਪਿਆ ਤੇ ਭੱਜ ਕੇ ਵੱਛੇ ਦੀ ਧੌਣ ਨੂੰ ਜੱਫੀ ਪਾ ਲਈ। ਗਊ ਨੇ ਛੁਕਾਰਾ ਜਿਹਾ ਮਾਰਦਿਆਂ ਸਿਰ ਹਲਾਇਆ।

'ਨਾ ਨਾ ਕਰਮਾਂ ਵਾਲ਼ੀਏ, ਇਹ ਤਾਂ ਨਿਆਣੈਂ।' ਪਰਸੇ ਨੇ ਗਊ ਨੂੰ ਹੱਥ ਦੇ ਇਸ਼ਾਰੇ ਨਾਲ਼ ਵਰਜਦਿਆਂ ਕਿਹਾ। ਫੇਰ ਹੱਸ ਕੇ ਬਸੰਤੇ ਦੀ ਬਾਂਹ ਖਿਚਦਿਆਂ ਬੋਲਿਆ, 'ਨਾ ਉਇ, ਇਹਦਾ ਗਲ਼ ਘੁਟਿਆ ਜਾਊ, ਇਹ ਵੀ ਤੇਰੇ ਅਰਗਾ ਸੋਹਲ ਐ, ਜੁਆਕ-ਜਿਆ।'

ਪਰ ਬਸੰਤਾ ਪਿਛਾਂਹ ਹੁੰਦਾ ਹੁੰਦਾ ਵੀ ਵੱਛੇ ਦਾ ਮੂੰਹ ਚੁੰਮ ਗਿਆ। ਫੇਰ ਤਾੜੀ ਵਜਾ ਕੇ ਬੋਲਿਆ, 'ਉਇ ਬਾਪੂ ਇਹਦੀਆਂ ਅੱਖਾਂ ਦੇਖੀਂ ਕਿੰਨੀਆਂ ਮੋਟੀਆਂ ਤੇ ਸੋਹਣੀਐਂ।'

'ਥੁੱਕ ਪਰ੍ਹੇ ਮੁੰਨਿਆਂ-ਜਿਆ, ਹੋਰ ਨਜਰ ਲਾਏਂਗਾ।'

ਬਸੰਤਾ ਦੋ ਕੁਦਾੜੇ ਮਾਰ ਕੇ ਕੰਧ ਕੋਲ਼ ਗਿਆ ਤੇ ਥੁੱਕੀ 'ਥੂਹ-ਥਾਹ' ਕਰਕੇ ਮੁੜ ਆਇਆ। ਪਰ ਪਰਸਾ ਮੁਸਕਰਾ ਕੇ ਸੋਚਣ ਲੱਗ ਪਿਆ ਕਿ ਇਹ ਨਜ਼ਰ ਵਾਲ਼ੇ ਵਹਿਮ ਦਾ ਖਿਆਲ ਉਹਨੂੰ ਆਇਆ ਕਿਵੇਂ? ਕੁਝ ਸਮਝ ਨਹੀਂ ਸਕਿਆ।

ਬਸੰਤੇ ਨੂੰ ਜਿਵੇਂ ਕੋਈ ਖੇਡ ਈ ਲੱਭ ਪਈ ਸੀ। ਸਾਰਾ ਦਿਨ ਵੱਛੇ ਦੁਆਲ਼ੇ ਹੋਇਆ ਰਹਿੰਦਾ। ਦੂਜੀਆਂ ਦੋ ਗਊਆਂ ਦੇ ਵੱਛਰੂਆਂ ਦਾ ਉਹਨੇ ਕਦੇ ਏਨਾਂ ਮੋਹ ਨਹੀਂ ਸੀ ਕੀਤਾ ਉਹਦਾ ਮੋਹ ਵੇਖ ਕੇ ਈ ਪਰਸੇ ਨੇ ਇੱਕ ਦਿਨ ਕਿਹਾ, 'ਬਸੰਤਿਆਂ, ਇਹ ਗਊ ਵੀ ਤੇਰੀ ਤੇ

ਇਹ ਵੱਛਾ ਵੀ ਤੇਰਾ। ਤੂੰ ਹੁਣ ਆਪੇ ਕੱਖ-ਪੱਠੇ ਪਾਇਆ ਕਰ ਤੇ ਆਪੇ ਬੰਨ੍ਹਿਆ-ਖੋਹਲਿਆ ਕਰ।'

ਉਹ ਸਿਆਣਿਆਂ ਵਾਂਗ ਸਿਰ ਹਿਲਾਉਂਦਾ ਬੋਲਿਆ, 'ਚੰਗਾ! ਮੈਂ ਸਾਂਭੂ ਇਹਨਾਂ ਦੋਹਾਂ ਨੂੰ। ਇਹ ਗਊ ਕਪਲੋਂ ਬਾਪੂ?'

'ਆਹੋ!' ਪਰਸੇ ਨੇ ਐਵੇਂ ਈ ਕਹਿਕੇ ਉਹਦੇ ਮਨ ਦੀ ਇੱਛਾ ਪੂਰੀ ਕਰ ਦਿੱਤੀ।

ਉਹਦਾ ਧਿਆਨ ਏਧਰ ਨਾ ਹੁੰਦਾ ਜਾਂ ਉਹ ਕਿਸੇ ਕੰਮ-ਧੰਦੇ ਬਾਹਰ ਗਿਆ ਹੁੰਦਾ ਤਾਂ ਬਸੰਤਾ ਵੱਛੇ ਨਾਲ ਅਵੱਲੀਆਂ ਘਤਿੱਤਾਂ ਕਰਨ ਲਗ ਪੈਂਦਾ। ਪਿਛਲੇ ਕੁਝ ਦਿਨਾਂ ਤੋਂ ਉਹਨੂੰ ਇੱਕ ਨਵੀਂ ਸ਼ਰਾਰਤ ਸੁੱਝ ਪਈ ਸੀ। ਵੱਛੇ ਨੂੰ ਸਾਹਮਣੇ ਖੜ੍ਹਾ ਕੇ ਤੇ ਜੀਭ ਬਾਹਰ ਕੱਢ ਕੇ ਅੱਖਾਂ ਅੜਦਿਆਂ ਉਹਨੂੰ ਡਰਾਉਣ ਲੱਗ ਪੈਂਦਾ। ਵੱਛਾ ਦੁੜੰਗਾ ਮਾਰ ਕੇ ਪਹਿਲਾਂ ਢੁੱਡ ਮਾਰਨ ਆਉਂਦਾ ਫੇਰ ਭੂਤਰੇ ਸਾਨ੍ਹ ਵਾਂਗ ਪਿਛਾਂਹ ਹੋ ਕੇ, ਕੌੜ-ਅੱਖ ਝਾਕਣ ਲੱਗ ਪੈਂਦਾ। ਬਸੰਤਾ ਜੀਭ ਤੇ ਅੱਖਾਂ ਕਢਦਿਆਂ ਪਿਛਾਂਹ ਹਟ ਕੇ ਪੈਂਤਰਾ ਲੈਂਦਿਆਂ ਆਪਣਾ ਮੱਥਾ ਫੜਾਕ ਦੇਣੇ ਉਹਦੇ ਸਿਰ ਨਾਲ ਜਾ ਮਾਰਦਾ। ਵੱਛੇ ਨੂੰ ਖਾਸੀ ਪੀੜ ਹੁੰਦੀ ਤੇ ਸਿਰ ਛੰਡ ਕੇ ਪਿਛਾਂ ਹਟ ਜਾਂਦਾ। ਦੋ ਟਪੂਸੀਆਂ ਮਾਰ ਕੇ ਪਹਿਲਾਂ ਖੁਰਲੀ ਵੱਲ ਜਾਂਦਾ ਤੇ ਓਧਰੋਂ ਮੁੜਦਾ ਝਈ ਲੈ ਕੇ ਫੇਰ ਬਸੰਤੇ ਵੱਲ ਭਜਦਾ। ਅੱਗੋ ਉਹ ਪਹਿਲਾਂ ਵਾਂਗ ਈ ਢੁੱਡ ਮਾਰਨ ਨੂੰ ਤਿਆਰ ਹੋ ਜਾਂਦਾ।

ਇੱਕ ਦਿਨ ਵੱਛੇ ਨੇ ਵੀ ਓਵੇਂ ਜ਼ੋਰ ਨਾਲ ਢੁੱਡ ਮਾਰੀ ਪਰ ਪੀੜ ਨਹੀਂ ਹੋਈ। ਉਹਨੂੰ ਜਾਪਿਆ ਉਹਨੇ ਜਾਣ ਕੇ ਪੋਲੀ ਢੁੱਡ ਮਾਰੀ ਸੀ। ਇਹੋ ਸੋਚ ਕੇ ਉਹ ਖਿੜਖਿੜਾ ਕੇ ਹੱਸ ਪਿਆ। ਵੱਛੇ ਦਾ ਏਨਾ ਮੋਹ ਆਇਆ ਕਿ ਉਹਦੇ ਗਲ ਨੂੰ ਜੱਫੀ ਪਾਉਂਦਿਆਂ ਮੁੜ-ਮੁੜ ਮੂੰਹ ਚੁੰਮਣ ਲੱਗ ਪਿਆ।

ਪਰਸਾ ਹੱਟੀਓਂ ਗੁੜ ਲੈ ਕੇ ਮੁੜਿਆ ਤਾਂ ਮੁਸਕਰਾ ਕੇ ਬੋਲਿਆ, 'ਬਸੰਤਿਆ ਇਹਨੂੰ ਆਵਦੇ ਆਲ਼ੀਆ ਕਾਰਸਤਾਨੀਆਂ ਨਾ ਸਿਖਾ, ਮਗਰੋਂ ਮੈਨੂੰ ਔਖਾ ਕਰਿਆ ਕਰੂ...'

'ਮਗਰੋਂ ਕਦੋਂ ਬਾਪੂ?' ਬਸੰਤੇ ਨੇ ਜਿਵੇਂ ਸੁਤੇ-ਸੁਭਾ ਈ ਪੁੱਛਿਆ।

ਪਰਸੇ ਨੂੰ ਜੁਆਬ ਨਹੀਂ ਸੁੱਝਿਆ। ਉਹ ਕੁਝ ਕਹਿਣਾ ਚਾਹੁੰਦਾ ਵੀ ਨਹੀਂ ਸੀ ਕਹਿ ਸਕਿਆ। ਸੋਚ ਕੇ ਕੁਝ ਹੈਰਾਨੀ ਵੀ ਹੋਈ ਕਿ ਉਹਨੂੰ ਇਹ 'ਮਗਰੋਂ' ਸ਼ਬਦ ਕਿਵੇਂ ਸੁੱਝਿਆ। (ਫੇਰ ਵੀ ਇੰਜ ਲਗਦਾ ਸੀ ਕਿ ਮਨ ਵਿਚ ਕੋਈ ਗੁੱਝੀ ਗੱਲ ਜ਼ਰੂਰ ਸੀ ਜਿਸ ਕਰਕੇ ਆਪੇ ਈ ਇਹ ਸ਼ਬਦ ਮੂੰਹੋਂ ਨਿਕਲ਼ ਗਿਆ।) ਕੁਝ ਰੁਕ ਕੇ ਕਿਹਾ, 'ਛੁੱਟੀਆਂ ਤੋਂ ਮਗਰੋਂ ਤੂੰ ਤਾਂ ਸਕੂਲ ਉਠ-ਜਿਆ ਕਰੇਂਗਾ ਫੇਰ ਇਹ ਮੈਨੂੰ ਈ ਔਖਾ ਕਰਿਆ ਕਰੂ ਕਿ ਨਹੀਂ—ਤੇਰੇ ਮਗਰੋਂ।'

ਬਸੰਤਾ ਵੱਛੇ ਨੂੰ ਬੰਨ੍ਹ ਕੇ ਜਦੋਂ ਚੌਂਕੇ ਵੱਲ ਆਇਆ ਤਾਂ ਪਰਸਾ ਰੋਟੀ ਪਕਾਉਣ ਲਗ ਪਿਆ ਸੀ (ਦੋ ਕੁ ਦਿਨਾਂ ਤੋਂ ਅੱਕੀ ਨਹੀਂ ਸੀ ਆਈ)। ਜਿਹੜਾ ਗੁੜ ਉਹ ਹੱਟੀਓਂ ਲਿਆਇਆ ਸੀ ਉਹ ਅਜੇ ਤੌੜੇ ਦੇ ਚੱਪਣ ਉੱਤੇ ਈ ਕਾਗਜ਼ ਵਿੱਚ ਵਲ੍ਹੇਟਿਆ ਪਿਆ ਸੀ। ਮਗਰਲੇ ਪਾਸਿਓਂ ਦੀ ਬੋਚ ਕੇ ਉਸ ਵਿੱਚੋਂ ਇੱਕ ਡਲ਼ੀ ਚੁਕਦਿਆਂ ਬਸੰਤੇ ਨੇ ਮੂੰਹ ਵਿੱਚ ਪਾ ਲਈ ਤੇ ਕੋਠੜੀ ਅੰਦਰ ਚਲਾ ਗਿਆ। ਗੁੜ ਖਾ ਕੇ ਝੱਗੇ ਦੀ ਬਾਂਹ ਨਾਲ਼ ਮੂੰਹ ਪੂੰਝਦਿਆਂ ਮੁੜ ਬਾਹਰ ਆ ਗਿਆ। ਚੁੱਲ੍ਹੇ ਮੂਹਰੇ ਬੈਠ ਕੇ, ਹੱਥ ਅਗਾਂਹ ਕਰਦਿਆਂ, ਸਾਊ-ਜਿਹਾ ਬਣ ਕੇ ਬੋਲਿਆ, 'ਓ ਬਾਪੂ! ਮੈਂ ਤੇਰੇ ਕੋਲ਼ੇ ਬਹਿ-ਜਾਂ?'

ਪਰਸੇ ਨੇ ਉਹਦੀਆਂ ਕਾਲ਼ੀਆਂ ਸ਼ਾਹ ਚਮਕੀਲੀਆਂ ਅੱਖਾਂ ਵੱਲ ਦੇਖਿਆ ਤੇ ਮੁਸਕਰਾ



ਪਿਆ। ਉਹਨੂੰ ਆਪਣਾ ਬਚਪਨ ਯਾਦ ਆ ਗਿਆ ਸੀ। ਉਹ ਵੀ ਏਡਾ ਕੁ ਹੁੰਦਾ ਇੰਜ ਈ ਚਲਾਕੀਆਂ ਕਰਦਾ ਹੁੰਦਾ ਸੀ।

ਬਸੰਤਾ ਮੁਸਕਰਾਇਆ ਤਾਂ ਚੌਲ਼ਾਂ ਵਰਗੇ ਚਿੱਟੇ ਦੰਦ ਹਸੂੰ-ਹਸੂੰ ਕਰਨ ਲੱਗ ਪਏ। ਅੱਖਾਂ ਦੀ ਚਮਕ ਹੋਰ ਵਧ ਗਈ। ਗੱਲ੍ਹਾਂ (ਸ਼ਾਇਦ ਕੁਝ ਸੇਕ ਨਾਲ਼ ਵੀ) ਸੂਹੀਆਂ ਹੋ ਗਈਆਂ। ਉਹਦਾ ਕੱਦ-ਕਾਠ, ਹਿੱਕ-ਮੋਢੇ, ਪਿੰਜਣੀਆਂ ਹੱਥ-ਪੈਰ ਸਭ ਕੁਝ ਪਰਸੇ ਵਰਗਾ ਸੀ। ਹੱਥਾਂ ਦੀਆਂ ਉਂਗਲ਼ਾਂ ਤੇ ਬਾਹਾਂ ਵੀ ਸਾਧਾਰਨ ਨਾਲ਼ੋਂ ਲੰਮੀਆਂ ਸਨ। 'ਅਜਿਹਾ ਬੰਦਾ ਚਕਰਵਰਤੀ ਰਾਜਾ ਜਾਂ ਜੋਧਾ ਹੁੰਦੈ।' ਪਤਾ ਨਹੀਂ ਪਰਸੇ ਨੂੰ ਕਿਵੇਂ ਇਹ ਫੁਰਨਾ ਫੁਰਿਆ।

'ਬਾਪੂ ਉਇ!' ਬਸੰਤਾ ਉਭੜਵਾਹਾ ਬੋਲਿਆ ਤੇ ਚੁੱਲ੍ਹੇ ਦੀ ਇੱਕ ਲੱਕੜ ਨੂੰ ਹੁੱਜ ਮਾਰ ਕੇ ਅਗਾਂਹ ਕਰ ਦਿੱਤਾ।

ਪਰਸੇ ਨੇ ਪਤਾ ਨਹੀਂ ਕਿਹੜੇ ਖ਼ਿਆਲਾਂ ਵਿਚ ਗੁੰਮਿਆਂ 'ਹੂੰ' ਕਹਿਕੇ ਰੋਟੀ ਥੱਪਣੀ ਸ਼ੁਰੂ ਕਰ ਦਿੱਤੀ। ਪਿੱਛੋਂ ਬਸੰਤੇ ਨੇ ਕੀ ਕਿਹਾ, ਉਹਨੂੰ ਨਹੀਂ ਸੁਣਿਆਂ। (ਉਹ ਆਪਣੇ ਖ਼ਿਆਲਾਂ ਦੇ ਵਹਿਣਾਂ ਵਿੱਚ ਈ ਗੁਆਚ ਗਿਆ ਸੀ।)

ਅਗਲੇ ਦਿਨ ਤੜਕੇ ਈ ਬਸੰਤਾ, ਦੁੱਧ ਦਾ ਛੰਨਾ ਪੀ ਕੇ ਲੋਟੂ ਬੱਕਰੀਆਂ ਵਾਲ਼ੇ ਨਾਲ਼ ਦੋਏ ਵਹਿੜਾਂ ਤੇ ਵੱਛਾ ਛੱਡ ਕੇ ਲੈ ਗਿਆ। ਲੋਟੂ ਸਿਆਣਾ-ਬਿਆਣਾ ਬੰਦਾ ਸੀ ਪਰ ਬਸੰਤੇ ਨੇ ਉਹਦੀ 'ਸਿਆਣਪ' ਨਹੀਂ ਚੱਲਣ ਦਿੱਤੀ। ਜਿਸ ਖੇਤ ਦੇ ਨੇੜੇ ਜਾਂਦੇ ਲੋਟੂ ਤੋਂ ਅੱਖ ਬਚਾ ਕੇ ਉਹ ਵੱਛੇ ਤੇ ਵਹਿੜਾਂ ਨੂੰ ਕਿਸੇ ਖੇਤ ਵਿੱਚ ਚਾਰ ਬੁਰਕ ਹਰੇ ਦੇ ਮਰਵਾ ਦਿੰਦਾ। ਜਦੋਂ ਲੋਟੂ ਓਧਰ ਝਾਕਦਾ ਤਾਂ ਓਸੇ ਵੇਲ਼ੇ ਪਸੂਆਂ ਨੂੰ ਇੰਜ ਮੋੜਨ ਭੱਜ ਤੁਰਦਾ ਜਿਵੇਂ ਉਹ ਉਸ ਤੋਂ ਵੇਹਰ ਕੇ ਖੇਤ ਵਿੱਚ ਜਾ ਪਏ ਹੋਣ। ਲੋਟੂ ਨੂੰ ਉਹਦੀ ਏਸ ਚਲਾਕੀ ਦਾ ਥੋੜ੍ਹੇ ਚਿਰ ਵਿੱਚ ਈ ਪਤਾ ਲੱਗ ਗਿਆ। ਉਹਨੇ ਅੱਖਾਂ ਕਢਦਿਆਂ ਕਿਹਾ, 'ਗੱਲ ਸੁਣ ਉਇ ਬਾਹਮਣਾਂ! ਜੇ ਹੁਣ ਤੂੰ ਐਹੋ-ਜੀ ਚਲਾਕੀ ਕੀਤੀ ਤਾਂ ਮੈਂ ਕਾਂਡੋਡ ਬਣਾ ਕੇ ਧੁੱਪੇ ਸਿਟੂੰ,—ਕੀੜਿਆਂ ਆਲ਼ੇ ਭੋਣ 'ਤੇ, ਕਿਤੇ ਬਣਿਆਂ ਫਿਰਦਾ ਹੋਮੇਂਗਾ ਵੱਡਾ ਨਾਰਦ ਮੁਨੀ! ਆਈ ਮੇਰੀ ਗੱਲ ਸਮਝ 'ਚ!'

ਬਸੰਤਾ ਉਸ ਵੱਲ ਕੁਣੱਖਾ ਝਾਕ ਕੇ ਪਹਿਲਾਂ ਮੁਸਕਰਾ ਪਿਆ, ਪਰ ਪਿੱਛੋਂ ਘੂਰੀ ਵੱਟ ਕੇ ਦੂਜੇ ਪਾਸੇ ਝਾਕਣ ਲੱਗ ਪਿਆ। (ਇੱਕ ਦਿਨ ਉਹਨੇ ਲੋਟੂ ਦੇ ਭਤੀਜੇ ਭਾਕੇ ਨੂੰ 'ਕਾਂਡੋਡ' ਬਣਿਆਂ ਦੇਖਿਆ ਸੀ, ਪਰ ਉਹ ਲੋਟੂ ਨੇ ਨਹੀਂ ਸੀ ਬਣਾਇਆ। ਜਦੋਂ ਉਹ ਤਿੱਖੜ ਦੁਪਹਿਰੇ ਖੇਤੋਂ ਮੁੜੇ ਆਉਂਦੇ ਸਨ ਤਾਂ ਭਾਕਾ, ਬੋੜੀ ਖੂਹੀ ਕੋਲ਼ ਡਿੱਗਿਆ ਪਿਆ ਸੀ। ਉਹ ਨੇੜੇ ਗਏ ਤਾਂ ਬਸੰਤਾ ਪਹਿਲਾਂ ਦੇਖ ਕੇ ਹੈਰਾਨ ਹੋਇਆ, ਫੇਰ ਹੱਸ ਪਿਆ। ਭਾਕੇ ਦੇ ਹੱਥ ਮੂਕੇ ਨਾਲ਼ ਨੂੜ ਕੇ ਉਹਦੇ ਦੋਏ ਗੋਡੇ ਬਾਹਾਂ ਵਿਚਾਲ਼ਿਓਂ ਕੱਢੇ ਹੋਏ ਸਨ। ਕੂਹਣੀਆਂ ਦੇ ਉੱਤੋਂ ਦੀ ਤੇ ਦੋਹਾਂ ਖੁੱਚਾਂ ਦੇ ਹੇਠੋਂ ਦੀ ਡੇਢ-ਦੋ ਹੱਥ ਲੰਮਾ ਡੰਡਾ ਪਾਰ-ਸਾਰ ਕਢਿਆ ਹੋਇਆ ਸੀ। ਨਾ ਉਹ ਬਾਹਾਂ ਹਿਲਾ ਸਕਦਾ ਸੀ ਨਾਂ ਲੱਤਾਂ। ਗੋਡੇ ਜੁੜ ਕੇ ਠੋਡੀ ਨਾਲ਼ ਲੱਗੇ ਹੋਏ ਸਨ ਤੇ ਉਹ ਖੱਬੇ ਪਾਸੇ ਉਲਰ ਕੇ ਡੰਡੇ ਦੇ ਇੱਕ ਸਿਰੇ ਦੇ ਸਹਾਰੇ ਟੇਡਾ ਹੋਇਆ ਡਾਡਾਂ ਮਾਰੀ ਜਾਂਦਾ ਸੀ। ਹੇਠੋਂ ਭੋਣ ਵਿੱਚੋਂ ਨਿਕਲ਼ੇ ਵੱਡੇ ਵੱਡੇ ਧੱਕ-ਮਕੌੜੇ ਉਹਦੇ ਨੰਗੇ ਪਿੰਡੇ ਉੱਤੇ ਤੁਰੇ ਫਿਰਦੇ ਸਨ। ਜਦੋਂ ਕੋਈ ਕੀੜਾ ਲੜ ਜਾਂਦਾ ਤਾਂ ਭਾਕਾ, 'ਹਾਏ ਨੀ ਬੇਬੇ ਖਾ ਲਿਆ', ਕਹਿਕੇ ਕੂਕ ਮਾਰਦਾ ਤਾਂ ਉਹਦੀ ਅਵਾਜ਼ ਬੜੀ ਡਰਾਉਣੀ ਲਗਦੀ।

'ਉਇ, ਮੋੜ ਉਇ ਮੋੜ ਬਾਹਮਣਾ, ਫੇਰ ਜਾ ਪਈ ਤੇਰੀ ਕੁਸ਼ ਲਗਦੀ!' ਵੱਡੀ ਵਹਿੜ ਚੜ੍ਹੀ ਦੇ ਇੱਕ ਕਿਆਰੇ ਵਿੱਚ ਰੁੜੀ ਕਰਕੇ ਵੜਦਿਆਂ ਦੇਖੀ ਤਾਂ ਲੋਟੂ ਨੇ ਬਸੰਤੇ ਨੂੰ ਹੋਕਰੇ ਮਾਰਨੇ ਸ਼ੁਰੂ ਕਰ ਦਿੱਤੇ। 'ਉਹਨਾਂ ਨੇ ਤਾਂ ਸਾਡੇ ਛੋਹਰ ਦਾ ਬੁਰਾ ਹਾਲ ਕਰ 'ਤਾ ਸੀ ; ਮਾੜੀ-ਜੀ ਗੱਲ ਪਿੱਛੇ। ਭੱਜ ਭੱਜ। ਹੋਰ ਕੋਈ ਸਿਆਪਾ ਖੜ੍ਹਾ ਹੋਊ ਐਵੇਂ ; ਮਗਰੋਂ ਬਾਬਾ ਪਰਸਾ ਮੇਰੀ ਦਾੜ੍ਹੀ ਪਰਖਦਾ ਫਿਰੂ ਆਖੂ ਸਿਆਣੇ-ਬਿਆਣੇ ਨੇ ਲੜਾ 'ਤੇ।'

ਪਰ ਬਸੰਤਾ ਭੱਜਣ ਦੀ ਥਾਂ ਮੌਜ ਨਾਲ ਹੌਲੀ-ਹੌਲੀ ਇਉਂ ਤੁਰਿਆ ਜਾਂਦਾ ਸੀ ਜਿਵੇਂ ਗਿਆਨੇ ਕੇ ਨਹੀਂ, ਵਹਿੜ ਉਹਨਾਂ ਦੇ ਆਪਣੇ ਖੇਤ ਵਿੱਚ ਫਿਰਦੀ ਹੋਵੇ। ਉਹਨੂੰ ਨਾ ਗਿਆਨੇ ਕੋਲੋਂ ਡਰ ਲਗਦਾ ਸੀ ਨਾ ਉਹਦੇ ਮੁੰਡੇ ਰੋਡੂ ਤੋਂ। ਲੋਟੂ ਦੇ ਕਹਿਣ ਕਰਕੇ ਈ ਤੁਰ ਪਿਆ ਸੀ (ਤੇ ਵਹਿੜ ਵੀ ਉਹਨੂੰ ਆਉਂਦਾ ਦੇਖ ਕੇ ਵੱਡੇ ਵੱਡੇ ਦੋ-ਚਾਰ ਬੁਰਕ ਮਾਰ ਕੇ ਆਪੇ ਈ ਦੂਜੇ ਪਸੂਆਂ ਵੱਲ ਭੱਜ ਤੁਰੀ ਸੀ)।

'ਉਇ ਤਾਇਆ!' ਕੋਲ਼ ਆ ਕੇ ਉਹਨੇ ਕਿਹਾ।

'ਹਾਂ ਭਤੀਜਿਆ!' ਲੋਟੂ ਨੇ ਵੀ ਚੋਂੜ ਨਾਲ਼ ਜੁਆਬ ਦਿੱਤਾ।

'ਤੇਰੇ ਕੋਲ਼ੇ ਗਲੇਲ ਹੈਗੀ?'

'ਆਹੋ, ਹੈਗੀ।'

'ਕਿੱਥੇ ਐ?'

'ਔਸ ਕਿੱਕਰ 'ਤੇ ਟੰਗੀ ਵੀ ਐ।'

ਪਰ ਜਿਹੜੀ ਕਿੱਕਰ ਵੱਲ ਲੋਟੂ ਨੇ ਉਂਗਲ਼ ਕੀਤੀ ਸੀ ਉਹ ਬੜੀ ਸੰਘਣੀ ਸੀ। ਮੁੱਢ ਵੀ ਉਹਦਾ ਭਾਰਾ ਤੇ ਲੰਮਾਂ ਸੀ ਤੇ ਸੀ ਵੀ ਸੂਲ਼ਾਂ ਵਾਲ਼ੀ।

'ਕਿੱਥੇ ਜੇ ਪਈ ਐ?'

'ਸਿਖਰ ਟੰਗੀ ਵੀ ਐ।'

ਬਸੰਤਾ ਸੋਚੀਂ ਪੈ ਗਿਆ। ਪਰ ਫੇਰ ਕਿੱਕਰ ਵੱਲ ਜਾਂਦਿਆਂ ਬੋਲਿਆ, 'ਮੈਨੂੰ ਫੇਰ ਇਹਦੇ ਉੱਤੇ ਚੜ੍ਹਾ-ਦੇਂਗਾ?'

'ਬਾਹਮਣਾ ਮਰਨੈ!' ਲੋਟੂ ਨੇ ਉਹਨੂੰ ਘੂਰਿਆ। 'ਮੈਂ ਤਾਂ ਤੈਨੂੰ ਐਵੇਂ ਝਠੋਂਦਾ ਸੀ। ਗਲੇਲ ਭਲਾ ਏਥੇ ਤੇਰੀ ਮਾਸੀ ਰਖ ਕੇ ਗਈ ਐ!'

ਪਰ ਬਸੰਤੇ ਨੂੰ ਜਚ ਗਈ ਸੀ ਕਿ ਕਿੱਕਰ ਉੱਤੇ ਗੁਲੇਲ ਜ਼ਰੂਰ ਹੋਏਗੀ। ਉਹਨੇ ਮੁੱਢ ਵੱਲ ਨਿਗ੍ਹਾ ਮਾਰੀ ਤਾਂ ਕਈ ਥਾਈਂ ਖੋਢਾਂ ਦਿੱਸੀਆਂ। ਉਹ ਚੁੱਪ ਕੀਤਾ, ਹੱਥਾਂ ਤੇ ਪੈਰਾਂ ਦੀਆਂ ਉਂਗਲਾਂ ਅੜਾਉਂਦਾ, ਪਿੰਡਾ ਛਿਲਾਉਂਦਾ ਉਤਾਂਹ ਜਾ ਚੜ੍ਹਿਆ। ਓਧਰ ਲੋਟੂ ਨੇ ਬੱਕਰੀਆਂ ਮੋੜ ਕੇ ਨਾਲ਼ ਦੀ ਬੇਰੀ ਹੇਠਾਂ, ਕੱਠੀਆਂ ਕਰ ਲਿਆਂਦੀਆਂ। ਉਹ ਬਸੰਤੇ ਵੱਲ ਦੇਖ ਕੇ ਹੈਰਾਨੀ ਨਾਲ ਬੋਲਿਆ, 'ਕਿਧਰ ਦੀ ਜਾ ਚੜ੍ਹਿਆ ਉਇ ਤੂੰ?'

ਬਸੰਤਾ ਟਾਹਣੀਓਂ-ਟਾਹਣੀ ਹੁੰਦਾ ਸਿਖਰ ਜਾ ਪਹੁੰਚਿਆ ਸੀ। ਫੇਰ ਥਿੰਦ ਕੁ ਮਗਰੋਂ ਜਦੋਂ ਹੇਠ ਉੱਤਰਿਆ ਤਾਂ ਉਸ ਕੋਲ਼ ਗੁਲੇਲ ਵੀ ਸੀ ਤੇ ਕਿਸੇ ਬੱਕਰੀਆਂ ਵਾਲ਼ੇ ਦੀ ਟੁੱਟੀ ਹੋਈ ਢਾਂਗੀ ਦਾ ਦਾਤ ਵੀ।

ਲੋਟੂ ਨੇ ਦਾਤ ਦਾ ਟੁੰਡ ਉਸ ਤੋਂ ਖੋਂਹਦਿਆਂ ਕਿਹਾ, 'ਦੇਖਾਂ ਉਇ, ਇਹ ਤਾਂ ਸਾਡੇ ਛੋਹਰ ਦੀ ਕਰਤੂਤ ਲਗਦੀ ਐ। ਪਿਛਲੇ ਮਹੀਨੇ ਓਸੇ ਨੇ ਚੋਰੀਓਂ ਪੁਰਾਣਾ ਦਾਤ ਜੜ੍ਹਾਇਆ ਸੀ।'



ਫੇਰ ਉਹ ਆਪਣੀ ਚੰਗੀ ਭਲੀ ਢਾਂਗੀ ਇਉਂ ਦੇਖਣ ਲੱਗ ਪਿਆ ਜਿਵੇਂ ਉਸਦਾ ਦਾਤ ਵੀ ਲਹਿ ਕੇ ਡਿੱਗ ਪਿਆ ਹੋਵੇ।

ਬਸੰਤਾ ਉਸ ਵੱਲ ਧਿਆਨ ਕੀਤੇ ਬਿਨਾਂ, ਨੰਗੀਆਂ ਪਿੰਜਣੀਆਂ 'ਚ ਖੁੱਭੀਆਂ ਸੂਲ੍ਹਾਂ ਕਢਦਾ, ਤੇ ਮੂੰਹ ਉੱਤੋਂ ਜਾਲ਼ੇ ਤੇ ਲੂੰਗ ਝਾੜਦਾ ਪਰਲੇ ਥਿਹ ਉੱਤੋਂ ਠੀਕਰੀਆਂ ਚੁਗਣ ਜਾ ਲੱਗਿਆ। ਠੀਕਰੀਆਂ ਦੀ ਜੇਬ ਭਰ ਕੇ, ਮੁੜ ਝਿੜੀ ਕੋਲ਼ ਆ ਕੇ ਨਿਸ਼ਾਨੇ ਲਾਉਣ ਲੱਗ ਪਿਆ।

ਲੋਟੂ ਵੱਟ ਉਤੇ ਜਾ ਕੇ ਬਸੰਤੇ ਦੇ ਲੱਭੇ ਢਾਂਗੀ ਦੇ ਟੁੰਡ ਘੰਘਰ ਨਾਲ਼ ਘਸਾਉਣ ਲੱਗ ਪਿਆ। ਉਧਰ ਬਸੰਤੇ ਨੇ ਇੱਕ ਠੀਕਰੀ ਗੁਲੇਲ ਵਿੱਚ ਪਾ ਕੇ ਵੱਛੇ ਦੇ ਮੱਥੇ 'ਚ ਮਾਰੀ। ਉਹ ਪੀੜ ਨਾਲ਼ ਸਿਰ ਛੰਡਦਾ ਪਿਛਾਂਹ ਨੱਸ ਕੇ ਕਿੱਕਰ ਹੇਠ ਜਾ ਖੜੋਤਾ ਤਾਂ ਬਸੰਤਾ ਠਹਾਕਾ ਮਾਰ ਕੇ ਹੱਸ ਪਿਆ। ਫੇਰ ਗੁਲੇਲ ਦੇ ਨਿਸ਼ਾਨੇ ਲਾਉਂਦਿਆਂ ਉਹਨੇ ਵੱਡੇ ਵਣ ਉੱਤੇ ਬੈਠੇ ਇਕ ਕਾਂ ਵੱਲ ਸੇਧ ਕੇ ਠੀਕਰੀ ਚਲਾਈ ਤਾਂ ਉਹ ਕਾਂ ਦੇ ਪੂੰਝੇ ਉੱਤੇ ਜਾ ਵੱਜੀ ਤੇ ਕਾਂ ਕੁਰਲਾਟ ਪਾਉਂਦਾ ਉਡ ਗਿਆ। ਬਸੰਤੇ ਨੂੰ ਇਂਜ ਭੁਲੇਖਾ ਪਿਆ ਜਿਵੇਂ ਉਹਦਾ ਇੱਕ ਖੰਭ ਵੀ ਝੜ ਕੇ ਹੇਠ ਡਿਗ ਪਿਆ ਹੋਵੇ। ਜਦੋਂ ਖੰਭ ਲਭਣ ਦਾ ਯਤਨ ਕਰ ਰਿਹਾ ਸੀ ਤਾਂ ਕਾਂ ਦੀ ਕੁਰਲਾਹਟ ਸੁਣ ਕੇ ਲੋਟੂ ਨੇ ਕਿਹਾ, 'ਦੇਖੀਂ ਉਇ ਬਾਹਮਣਾ ਕਿਤੇ ਸੱਚੀਂ ਸ਼ਕਾਰੀ ਬਣ ਜਾਂਦਾ। ਥੋਡੀ ਜਾਤ ਤਾਂ ਸ਼ਕਾਰੀ ਬਣੀਂ ਵੀ ਬਾਹਲ਼ੀ ਮਾੜੀ ਹੁੰਦੀ ਐ।'

ਪਰ ਉਸਦੀ ਗੱਲ ਵੱਲ ਕੰਨ ਕੀਤੇ ਬਿਨਾਂ ਬਸੰਤਾ ਆਪਣੀ ਖੇਡ 'ਚ ਰੁੱਝਿਆ ਰਿਹਾ।

ਫੇਰ ਕਈ ਦਿਨ ਗੁਲੇਲ ਨਾਲ਼ ਬਸੰਤੇ ਨੇ ਬਨੇਰਿਆਂ ਉੱਤੇ ਬੈਠੇ ਕਈ ਚਿੜੀਆਂ-ਕਾਂ ਤੇ ਕਬੂਤਰ ਵੀ ਨਿਸ਼ਾਨਾ ਬਣਾਏ, ਪਰ ਮਰਿਆ ਅਜੇ ਤੱਕ ਕੋਈ ਨਹੀਂ ਸੀ। ਇੱਕ ਦਿਨ ਥਿਹ ਕੋਲ਼ ਈ ਗੁਟਾਰਾਂ ਦੇ ਦੋ ਬੱਚੇ ਫਿਰਦੇ ਦੇਖੇ। ਉਹਨਾਂ ਦੋਹਾਂ ਦੀਆਂ ਚੁੰਝਾਂ ਤੇ ਅੱਖਾਂ ਦੁਆਲੇ ਸਰ੍ਹੋਂ-ਫੁੱਲੀਆਂ ਧਾਰੀਆਂ ਸਨ। ਇੱਕ ਕਰੀਰ ਦੀ ਓਟ ਲੈਂਦਿਆਂ, ਸੱਜੇ ਪਾਸੇ ਵਾਲ਼ੇ ਦਾ ਨਿਸ਼ਾਨਾ ਸੇਧ ਕੇ ਠੀਕਰੀ ਚਲਾਈ ਤਾਂ ਉਹ 'ਚਿਰ ਚਿਰ' ਕਰਦਾ ਉਥੇ ਦੀ ਫੁੜਕ ਗਿਆ। ਦੂਜਾ ਭਾਂਤ-ਸੁਭਾਂਤੀਆਂ ਅਵਾਜ਼ਾਂ ਕਢਦਾ ਬੇਰੀ ਵੱਲ ਉਡ ਗਿਆ। ਬਸੰਤਾਂ ਨੱਸ ਕੇ ਫੁੜਕੇ ਹੋਏ ਬੱਚੇ ਦੇ ਕੋਲ਼ ਗਿਆ ਤਾਂ ਉਹ ਟੇਢਾ ਹੋਇਆ, ਖੱਟੀਆਂ ਧਾਰੀਆਂ ਵਾਲ਼ੀ ਚੁੰਝ ਖੋਹਲ ਖੋਹਲ ਮੀਚ ਰਿਹਾ ਸੀ। ਉਹਦੀਆਂ ਕਾਲ਼ੀਆਂ ਸ਼ਾਹ ਅੱਖਾਂ ਅੱਧ-ਖੁੱਲ੍ਹੀਆਂ ਸਨ ਤੇ ਪੰਜੇ ਦੂਹਰੇ ਹੋ ਕੇ ਅੰਦਰ ਨੂੰ ਮੁੜ ਗਏ ਸਨ। ਬਸੰਤੇ ਨੂੰ ਇੱਕ ਵਾਰ ਤਾਂ ਉਹਦੇ 'ਤੇ ਤਰਸ ਆਇਆ ਪਰ ਫੇਰ ਹੱਥ ਵਿਚ ਚੁੱਕ ਲਿਆ। ਜਦੋਂ ਮੁੱਠੀ ਘੁੱਟੀ ਤਾਂ ਨਾਲ਼ ਦੀ ਨਾਲ਼ ਉਹਦੀ ਧੌਣ ਇੱਕ ਪਾਸੇ ਲੁਟਕ ਗਈ।

'ਮਰ ਗਿਆ'। ਸੁਤੇ ਸੁਭਾ ਈ ਉਹਦੇ ਮੂੰਹੋਂ ਨਿਕਲ਼ਿਆ।

ਪਰ ਉਸੇ ਵੇਲ਼ੇ ਉਹਨੇ ਅੱਠ-ਦਸ ਗੁਟਾਰਾਂ ਕੁਰਲਾਟ ਪਾਉਂਦੀਆਂ ਆਪਣੇ ਵੱਲ ਉਡੀਆਂ ਆਉਂਦੀਆਂ ਦੇਖੀਆਂ। ਉਹ ਝੱਈਆਂ ਲੈ ਲੈ ਕੇ ਕਦੇ ਉਹਦੇ ਹੱਥ ਵਿੱਚ ਫੜੇ ਬੱਚੇ ਵੱਲ ਆਉਂਦੀਆਂ ਕਦੇ ਉਹਦੇ ਸਿਰ ਨੂੰ ਠੂੰਗਾਂ ਮਾਰਨ ਪੈਂਦੀਆਂ। ਬਸੰਤਾਂ ਉਂਜ ਈ ਹੱਥ ਵਿੱਚ ਬੱਚੇ ਨੂੰ ਫੜੀਂ ਬੇਰੀ ਵੱਲ ਨੱਸਿਆ ਤਾਂ ਪਿਛੋਂ ਇੱਕ ਉਡਦੀ ਗੁਟਾਰ ਨੇ ਉਹਦੀ ਧੌਣ ਵਿੱਚ ਠੂੰਗ ਮਾਰੀ। ਉਹਦੀ ਏਨੀਂ ਪੀੜ ਹੋਈ ਕਿ ਹੱਥੋਂ ਬੱਚਾ ਡਿੱਗ ਪਿਆ। ਹੱਥ ਨਾਲ਼ ਧੌਣ ਟੋਹਣ

ਲੱਗਿਆ ਤਾਂ ਪੰਜ-ਚਾਰ ਗੁਟਾਰਾਂ ਹੋਰ ਆ ਪਈਆਂ।

'ਭੌਂਜਿਆ, ਭੌਂਜਿਆ ਬਾਹਮਣਾਂ ਨਹੀਂ ਤਾਂ ਸਿਰ 'ਚ ਮੋਰੀਆਂ ਕਰ ਦੇਣ-ਗੀਆਂ।' ਲੋਟੂ ਨੇ ਉਹਨੂੰ ਗੁਟਾਰਾਂ 'ਚ ਘਿਰਿਆਂ ਦੇਖ ਕੇ ਹੋਕਰਾ ਮਾਰਿਆ।

ਪਰ ਬਸੰਤਾ ਗੁਟਾਰਾਂ ਨੂੰ ਗੁਲੇਲ ਦੀ ਰਬੜ ਨਾਲ ਮਾਰਨ ਲੱਗ ਪਿਆ। ਇੱਕ ਦੋ ਰਬੜ ਵੱਜੀ ਵੀ ਤੇ ਉਹਦੇ ਕਈ ਖੰਭ ਝੜ ਕੇ ਭੁੰਜੇ ਡਿੱਗ ਪਏ। 'ਚਿਰਚੂੰ-ਚਿੰਰਚੂ' ਕਰਦੀ ਉਹ ਬੇਰੀ ਵੱਲ ਉਡ ਗਈ। ਉਹਦੇ ਪਿੱਛੇ ਈ ਫੇਰ ਸਾਰੀਆਂ ਵਣ ਉੱਤੇ ਜਾ ਬੈਠੀਆਂ। ਬਸੰਤਾ ਉਥੇ ਖੜੋਤਾ ਖਿਦ ਦਾ ਖਿਦ ਡਿੱਗੇ ਪਏ ਬੱਚੇ ਵੱਲ ਵਿੰਹਦਾ ਰਿਹਾ; ਤੇ ਫੇਰ ਹੌਲ਼ੀ ਹੌਲ਼ੀ ਤੁਰਦਾ ਬੇਰੀ ਹੇਠ ਆ ਖੜੋਤਾ। ਉਹਦੇ ਪਰ੍ਹਾਂ ਹੁੰਦਿਆਂ ਈ ਕੁਝ ਗੁਟਾਰਾਂ ਬੇਰੀ ਤੋਂ ਉਡ ਕੇ ਮੁੜ ਬੱਚੇ ਦੇ ਦੁਆਲ਼ੇ ਕੱਠੀਆਂ ਜਾ ਹੋਈਆਂ ਸਨ। ਉਹ ਥਿਹ ਦੀਆਂ ਠੀਕਰੀਆਂ ਤੇ ਰੋੜਾਂ ਉੱਤੇ ਟਪੂਸੀਆਂ-ਜਿਹੀਆਂ ਮਾਰਦੀਆਂ ਏਨਾਂ ਕੁਰਲਾਟ ਪਾ ਰਹੀਆਂ ਸਨ ਕਿ ਲੋਟੂ ਦੇ ਨਿੱਕੇ ਨਿੱਕੇ ਪਠੋਰੇ ਤੇ ਪੱਠਾਂ ਵੀ ਗਹੁ ਨਾਲ਼ ਉਹਨਾਂ ਵੱਲ ਝਾਕਣ ਲੱਗ ਪਏ। ਬਸੰਤਾ ਗੰਭੀਰ ਜਿਹਾ ਮੂੰਹ ਬਣਾ ਕੇ ਕਿੰਨਾ ਚਿਰ ਬੱਚੇ ਦੇ ਆਲ਼ੇ-ਦੁਆਲ਼ੇ ਬੇਚੈਨੀ ਨਾਲ਼ ਟਪੂਸੀਆਂ ਮਾਰਦੀਆਂ ਇਹਨਾਂ ਗੁਟਾਰਾਂ ਨੂੰ ਵਿੰਹਦਾ ਰਿਹਾ। ਫੇਰ ਅਚਾਨਕ ਮੁਸਕਰਾ ਪਿਆ।

ਵੱਛਾ ਤਕੜਾ ਹੋ ਚੱਲਿਆ ਸੀ। ਬਸੰਤੇ ਨੇ ਉਹਨੂੰ ਕਈ ਘਤਿੱਤਾਂ ਸਿਖਾ ਦਿੱਤੀਆਂ ਸਨ। ਉਹ ਲੱਸੀ ਵੀ ਛੰਨੇ ਵਿੱਚ ਪੀਣ ਗਿੱਝ ਗਿਆ ਸੀ। ਜਿੰਨਾਂ ਚਿਰ ਬਸੰਤਾ ਲੱਸੀ ਜੂਠੀ ਕਰਕੇ ਛੰਨਾ ਉਹਦੇ ਸਾਹਮਣੇ ਨਾ ਧਰਦਾ ਓਨਾ ਚਿਰ ਮੂੰਹ ਨਹੀਂ ਸੀ ਲਾਉਂਦਾ। ਜਦੋਂ ਧਾਰ ਚੋਣ ਮਗਰੋਂ ਉਹ 'ਆਪਣਾ' ਇਕ ਥਣ ਚੁੰਘ ਰਿਹਾ ਹੁੰਦਾ ਤਾਂ ਜੇ ਬਸੰਤਾ 'ਹਲਾਅ ਮੀਣਿਆਂ' ਕਹਿ ਦਿੰਦਾ, ਉਹ ਉਸੇ ਵੇਲ਼ੇ ਅਜਿਹੀ ਢੁੱਡ ਮਾਰਦਾ ਕਿ ਗਊ ਦੀਆਂ ਮਗਰਲੀਆਂ ਲੱਤਾਂ ਚੁੱਕੀਆਂ ਜਾਂਦੀਆਂ। ਚੌਂਕੇ ਵਿੱਚੋਂ ਮੂੰਹ ਨਾਲ਼ ਕੋਈ ਕੌਲੀ ਗਿਲਾਸ ਚੁੱਕ ਕੇ ਵਿਹੜੇ ਵਿਚ ਲਿਜਾ ਸੁਟਦਾ ਤੇ ਉਹਦੇ ਨਾਲ਼ ਖੇਡਣ ਲੱਗ ਪੈਂਦਾ ।

ਪਰਸੇ ਨੇ ਇੱਕ ਦਿਨ ਬਸੰਤੇ ਨੂੰ ਕਿਹਾ, 'ਤੂੰ ਇਹਨੂੰ ਕੀ ਨਵੀਆਂ ਇੱਲਤਾਂ ਸਖਾਈ ਜਾਂਦਾ ਰਹਿਨੈਂ ਉਇ-ਕੋਈ ਚੱਜ ਦੀ ਗੱਲ ਵੀ ਸਿਖਾਇਆ ਕਰ ਕਦੇ।'

'ਸਾਡਾ ਨਿੱਕਾ ਬਾਈ ਆ, ਇਹ!' ਵੱਛੇ ਦਾ ਮੂੰਹ ਥਾਪੜਦਿਆਂ ਬਸੰਤੇ ਨੇ ਠਰ੍ਹੰਮੇ ਨਾਲ਼ ਜੁਆਬ ਦਿੱਤਾ। ਫੇਰ ਗੰਭੀਰ ਜਿਹਾ ਮੂੰਹ ਬਣਾਉਂਦਿਆਂ ਬੋਲਿਆ, 'ਬਾਪੂ ਮੈਂ ਇਹਨੂੰ ਕੱਲਾ ਜੋੜ ਕੇ ਹਲ਼ ਵਾਹਿਆ ਕਰੂੰ।'

ਪਰਸਾ ਹੱਸ ਪਿਆ। 'ਕਦੇ ਕੱਲੇ ਬਲ੍ਹਦ ਨਾਲ਼ ਵੀ ਹਲ਼ ਵਾਹਿਆ ਗਿਐ, ਕਮਲ਼ਿਆ। ਇਹ ਕੋਈ ਉੱਠ ਐ ਬਈ ਕੱਲਾ ਜੋੜ ਲੇਂਗਾ।'

'ਨਹੀਂ ਮੈਂ ਵਾਹ ਲਿਆ ਕਰੂੰ।'

'ਚੰਗਾ ਭਾਈ ਵਾਹ ਲਿਆ ਕਰੀਂ। ਅਜੇ ਖਬਰੈ ਤੂੰ ਕੀ ਕੀ ਖੇਡਾਂ ਖੇਡਣੀਐਂ। ਮੈਨੂੰ ਕਿਹੜਾ ਪੁੱਛ ਕੇ ਕਰੇਂਗਾ ਸਾਰਾ ਕੁਸ਼।'

'ਨਹੀਂ, ਕਰੂੰ ਤਾਂ ਪੁੱਛ ਕੇ ਈ।'

ਬਸੰਤੇ ਨੇ ਸਿਰ ਹਿਲਾਉਂਦਿਆਂ ਘੋਨੇ ਸਿਰ 'ਤੇ ਹੱਥ ਫੇਰਿਆ ਤੇ ਬੋਦੀ ਦੇ ਵਾਲ਼ ਫਰੋਲਣ



ਲਗ ਪਿਆ। ਪਰਸਾ ਉਹਦੀਆਂ ਸ਼ਾਹ ਅੱਖਾਂ ਵਿੱਚ ਸਿੱਧਾ ਝਾਕਿਆ ਤਾਂ ਬਸੰਤੇ ਨੇ ਅੱਖ ਨਹੀਂ ਝਮਕੀ, ਸੱਪ ਵਾਂਗ ਅੱਖਾਂ ਝਮਕੇ ਬਿਨਾਂ ਝਾਕੀ ਗਿਆ। ਪਰਸਾ ਦੇਖ ਕੇ ਮੁਸਕਰਾ ਪਿਆ। ਬਸੰਤਾ ਵੀ ਮੁਸਕਰਾਇਆ।

ਜੇਠਾ ਤੇ ਪੇਹਲਾ ਜਦੋਂ ਪਿੰਡ ਦੇ ਪ੍ਰਾਇਮਰੀ ਸਕੂਲ ਦੀ ਪੜ੍ਹਾਈ ਮੁਕਾ ਕੇ ਪੱਖੋ ਦੇ ਹਾਈ ਸਕੂਲ ਵਿੱਚ ਦਾਖ਼ਲ ਹੋਏ ਤਾਂ ਦੋਏ ਪੂਰੇ ਜੁਆਨ ਹੋਏ ਲਗਦੇ ਸਨ। ਉਹਨਾਂ ਨੂੰ ਸਕੂਲ ਚੰਗਾ ਲੱਗਿਆ। ਮੁਖ-ਅਧਿਆਪਕ ਨੇ ਪਹਿਲੇ ਦਿਨ ਈ ਸੱਦ ਕੇ ਉਹਨਾਂ ਨੂੰ ਹੱਲਾਸ਼ੇਰੀ ਵੀ ਦਿੱਤੀ। ਪੜ੍ਹਾਈ ਬਾਰੇ ਕੁਝ ਹਦਾਇਤਾਂ ਦਿੱਤੀਆਂ ਤੇ ਬਜ਼ੁਰਗਾਂ ਵਾਂਗ ਸਮਝਾਉਂਦਿਆਂ ਕਿਹਾ, 'ਕਾਕਾ, ਤੁਸੀਂ ਖੇਡਾਂ ਦੇ ਨਾਲ਼ ਪੜ੍ਹਾਈ ਦਾ ਵੀ ਧਿਆਨ ਰੱਖਿਓ। ਪੜ੍ਹਾਈ ਬਿਨਾਂ ਨਿਰੀਆਂ ਖੇਡਾਂ ਨੂੰ ਕਿਸੇ ਨੇ ਨਹੀਂ ਪੁੱਛਣਾ। ਆਈ ਸਮਝ। ਇਹ ਗੱਲ ਪੱਲੇ ਬੰਨ੍ਹ ਲਿਓ, ਬਸ।'

ਸਮਝ ਤਾਂ ਉਦੋਂ ਈ ਆ ਗਈ ਸੀ ਪਰ ਫੇਰ ਵੀ ਪਤਾ ਨਹੀਂ ਕਿਉਂ ਹਫਤੇ ਵਿੱਚ ਦੋ ਤਿੰਨ ਵਾਰ ਮੁਖ-ਅਧਿਆਪਕ ਇਹੋ ਵਾਕ ਦੁਹਰਾ ਦਿੰਦਾ ਰਿਹਾ।

ਜਿੱਦੇਂ ਦੇ ਉਹ ਦੋਏ ਹਾਈ ਸਕੂਲ ਦਾਖ਼ਲ ਹੋਏ ਸਨ, ਘਰ ਵਿੱਚ ਜਿਵੇਂ ਕੋਈ ਆਹਰ ਈ ਨਹੀਂ ਸੀ ਰਿਹਾ। ਉਡਾਰ ਹੋਣ ਕਰਕੇ ਉਹ ਲੋੜ ਪੈਣ 'ਤੇ ਆਪੇ ਰੋਟੀ ਪਕਾ ਲੈਂਦੇ। ਸਵੇਰ ਦੇ ਗਏ ਆਥਣੇ ਘਰ ਮੁੜਦੇ। ਪਰਸੇ ਨੂੰ ਇੱਕੋ ਫਿਕਰ ਰਹਿੰਦਾ ਕਿ ਉਹਨਾਂ ਦੇ ਖਾਣ ਪੀਣ ਦਾ ਕੋਈ ਵੇਲ਼ਾ ਨਹੀਂ ਸੀ ਰਿਹਾ। ਏਸੇ ਕਰਕੇ ਹੁਣ ਉਹ ਉਹਨਾਂ ਨੂੰ ਪਹਿਰ ਦੇ ਤੜਕੇ ਜਗਾ ਲੈਂਦਾ। ਨਹਾ-ਧੁਆ ਕੇ ਤਿਆਰ ਕਰਕੇ, ਸਕੂਲ ਤੋਰਨ ਤੋਂ ਪਹਿਲਾ ਰੱਜਵਾਂ ਦੁੱਧ ਪਿਆ ਦਿੰਦਾ। ਉਹਨਾਂ ਦੀਆਂ ਜਾਂ ਅੱਕੋ ਨੈਣ ਦੀਆਂ ਪਕਾਈਆਂ ਮੰਨਾਂ ਵਰਗੀਆਂ ਰੋਟੀਆਂ ਦੀ, ਤਰੋ-ਤਰੀ ਘਿਓ ਪਾ ਕੇ ਚੂਰੀ ਕੁੱਟ ਦਿੰਦਾ। ਫੇਰ ਤੁਰਦਿਆਂ ਨੂੰ ਰੋਜ਼ ਯਾਦ ਕਰਾਉਂਦਾ, 'ਲੈ ਭੱਜੇ ਜਾਣੈ, ਹੌਲ਼ੀ ਨ੍ਹੀਂ ਤੁਰਨਾ। ਸਮਝੇ।'

ਇੱਕ ਦਿਨ ਕਿਤੇ ਪੇਹਲਾ ਕਹਿ ਬੈਠਾ, 'ਬਾਪੂ ਸਾਨੂੰ ਸੈਕਲ ਈ ਲਿਆ ਦੇ, ਇੱਕ।'

'ਸੈਕਲ ? ਕਮਲ਼ਿਓ ਤੁਸੀਂ ਕੇਹੜੀ ਬਣਨੈਂ। ਇਹ ਵਾਟ ਐ ਕੋਈ। ਅਸੀਂ ਵੀਹ ਵੀਹ ਕੋਹ ਮੌਜ ਨਾਲ਼ ਤੁਰੇ ਜਾਂਦੇ ਤੇ ਆਥਣੇ ਘਰ ਮੁੜਿ ਆਉਂਦੇ ਹੁੰਦੇ। ਗਾਹਾਂ ਨੂੰ ਕੀ ਪੂਰੀਆਂ ਪਾਓਂਗੇ ਜਿਹੜੇ ਹੁਣੇ ਤਿੰਨ ਕੋਹ ਵਾਟ ਖਾਤਰ ਸੈਕਲ ਭਾਲਦੇ ਓਂ। ...ਨਾਲ਼ੇ ਉਹ ਕੋਈ ਰਾਹ ਐ ਸੈਕਲ ਆਲ਼ਾ।'

ਉਹਨਾਂ ਨੇ ਫੇਰ ਕਦੇ ਸਾਈਕਲ ਦੀ ਗੱਲ ਨਹੀਂ ਛੇੜੀ। ਪਤਾ ਸੀ ਕਿ ਕਿਸੇ ਤਰ੍ਹਾਂ ਵੀ ਉਹਨੇ ਇਹ ਮੰਗ ਨਹੀਂ ਮੰਨਣੀ। ਇੱਕ ਵਾਰੀ ਨਾਂਹ ਨਿਕਲ਼ ਗਈ ਸੋ ਨਿਕਲ ਗਈ। ਇਹੋ ਉਹਦਾ ਸੁਭਾ ਸੀ।

❑

ਬਸੰਤੇ ਦਾ ਮੀਣਾ ਪੂਰਾ ਬਲ੍ਹਦ ਬਣ ਚੱਲਿਆ ਸੀ। ਪਰ ਨੱਥ ਨਹੀਂ ਸੀ ਮਾਰਨ ਦਿੰਦਾ। ਅਜੇ ਤਾਈਂ ਧਲਿਆਰਾ ਈ ਪੁਆਉਂਦਾ ਸੀ। ਜਿਵੇਂ ਮੀਣੇ ਦੀ ਬੰਨ ਨਿਕਲਦੀ ਆਉਂਦੀ ਸੀ

ਓਵੇਂ ਬਸੰਤੇ ਨੂੰ ਵੀ ਆਪਣੇ ਵੱਡੇ ਹੋਣ ਦਾ ਅਹਿਸਾਸ ਵਧਦਾ ਜਾਂਦਾ ਸੀ। ਉਹਦਾ ਕੱਦ ਮੀਣੇ ਦੀ ਬੰਨ ਤੋਂ ਵੀ ਰਤਾ ਉੱਚਾ ਲਗਦਾ ਸੀ ਤੇ ਹੁਣ ਉਹ ਆਪਣੇ ਆਪ ਨੂੰ 'ਜੁਆਨ' ਸਮਝਦਾ ਸੀ। ਇਕੱਲਾ ਪਸ਼ੂ ਚਾਰਨ ਵੀ ਜਾਣ ਲਗ ਪਿਆ ਸੀ। ਪਰਸੇ ਨੂੰ ਉਲਾਂਭੇ ਵੀ ਆਉਣ ਲਗ ਪਏ ਸਨ। ਪਿਛਲੇ ਸੱਤਾਂ ਵਰ੍ਹਿਆਂ ਤੋਂ ਉਹਨੇ ਜ਼ਮੀਨ ਆਪਣੇ ਪੁਰਾਣੇ ਬੇਲੀ ਮੋਹਲੋ ਦੇ ਕਾਲੂ ਨੂੰ ਹਿੱਸੇ ਉੱਤੇ ਦਿੱਤੀ ਹੋਈ ਸੀ। ਉਹਨਾਂ ਦਾ ਕਦੇ ਰੇੜਾ ਨਹੀਂ ਸੀ ਪਿਆ। ਗਊਆਂ ਵਾਸਤੇ ਪੱਠਿਆਂ ਤੋਂ ਲੈ ਕੇ, ਦਾਣੇ-ਫੱਕੇ ਤਾਈਂ, ਬਣਦਾ ਹਿੱਸਾ ਉਹ ਆਪੇ ਦੇ ਜਾਂਦਾ ਸੀ। ਪਰ ਜਿੱਦੇਂ ਦਾ ਬਸੰਤਾ ਇਕੱਲਾ ਪਸ਼ੂ ਲਿਜਾਣ ਲੱਗਿਆ ਸੀ ਕਾਲੂ ਪਰਸੇ ਕੋਲ ਉਹਦੀ ਕੋਈ ਨਾ ਕੋਈ ਸ਼ਕਾਇਤ ਲੈ ਕੇ ਆ ਜਾਂਦਾ।

ਇੱਕ ਦਿਨ ਪਰਸੇ ਨੇ ਕਿਹਾ, 'ਤੂੰ ਉਹਦੇ ਦੋ ਮਾਰ ਘੰਸਲੇ, ਆਪੇ ਹਟ-ਜੂ। ਮੈਨੂੰ ਕੀ ਦਸਦੈਂ ਰੋਜ।'

ਕਾਲੂ ਆਪਣੀ ਕਰੜ-ਬਰੜੀ ਦਾੜ੍ਹੀ ਉੱਤੇ ਹੱਥ ਫੇਰਦਾ ਬੋਲਿਆ, 'ਨਿਆਣੇ ਦੇ ਐਂ ਮਾਰਿਆ ਜਾਂਦੇ। ਨਾਲ਼ੇ ਆਵਦੇ 'ਚ ਈ ਹੁਣ ਸਾਹ-ਸਤ ਨ੍ਹੀਂ ਰਿਹਾ ਤਾਂ ਕਾਹਦੇ ਜੋਗੇ ਐਂ।'

ਪਰਸੇ ਨੇ ਹੱਸ ਕੇ ਕਿਹਾ, 'ਜਦੋਂ ਗੰਡਾਸੀਆਂ ਨਾਲ ਜੰਡ ਵੀ ਵੱਢਣ ਪੈ ਜਾਂਦੇ ਸੀ, ਉਦੋਂ ਸਾਹ-ਸਤ ਕਿਨਾਂ-ਕ ਹੁੰਦਾ ਸੀ ਆਪਣੇ 'ਚ!'

'ਓਦੋਂ ਤਾਂ ਬਥੇਰਾ ਸੀ। ਹੁਣ ਕੋਈ ਆਪਾਂ ਓਹੀ ਐਂ!' ਕਾਲੂ, ਹੱਸ ਪਿਆ।

'ਕਿਉ ਹੁਣ ਕੀ ਹੋ ਗਿਆ? ਇਹ ਤਾਂ ਮਨ ਦੀਆਂ ਗੱਲੈਂ। ਸਰੀਰ ਤਾਂ ਓਹੀ ਐ।'

ਕਾਲੂ ਨੇ ਹੈਰਾਨੀ ਜਿਹੀ ਨਾਲ਼ ਪਰਸੇ ਦੇ ਦਗ ਦਗ ਕਰਦੇ ਚਿਹਰੇ ਵੱਲ ਦੇਖਿਆ ਤਾਂ ਉਹਨੂੰ ਜਾਪਿਆ, ਉਹ ਅੱਜ ਵੀ 'ਓਹੋ ਪਰਸਾ' ਸੀ। ਪਰ ਉਹ ਆਪ 'ਉਹ ਕਾਲੂ' ਨਹੀਂ ਸੀ ਰਿਹਾ। ਝਿਜਕਦਿਆਂ ਬੋਲਿਆ, 'ਤੇਰੀ ਰੀਸ ਕੌਣ ਕਰ ਸਕਦੈ ਭਲਾਂ।'

ਕਿਉਂ ? ਮੈਂ ਕੋਈ ਉਤਾਰ ਉੱਤਰਿਐਂ ?'

'ਕਿਮੇਂ ਸਮਝ ਲੈ। ਸਾਨੂੰ ਤਾਂ ਸਾਲ਼ੀ ਕਬੀਲਦਾਰੀ ਈ ਦੱਬੀ ਫਿਰਦੀ ਐ। ਇਹੋ ਸੂਤ ਨ੍ਹੀਂ ਆਈ ਸਾਰੀ ਉਮਰ। ਬਾਕੀ ਦੀ ਖਬਰ-ਨ੍ਹੀਂ ਕਿਵੇਂ ਕੱਟੀ ਜਾਊ।'

ਪਰਸੇ ਨੇ ਗਹੁ ਨਾਲ਼ ਦੇਖਿਆ ਤਾਂ ਕਾਲੂ ਦਾ ਚਿਹਰਾ ਬੁੱਢਾ ਹੋਇਆ ਲੱਗਿਆ। ਦਾੜ੍ਹੀ ਔਧਿਓਂ ਵਧ ਚਿੱਟੀ ਹੋ ਗਈ ਸੀ। ਚਿਹਰੇ ਉੱਤੇ ਆਬੀ ਨਹੀਂ ਸੀ ਰਹੀ। ਅੱਖਾਂ ਦੇ ਕੋਇਆਂ ਵਿਚ ਪਿਲੱਤਣ ਸੀ। ਸੱਚੀਂ ਈ ਉਹ ਤਾਂ ਕਬੀਲਦਾਰੀ ਨੇ ਦੱਬ ਲਿਆ ਸੀ। ਉਹਨੂੰ ਦੁੱਖ-ਜਿਹਾ ਹੋਇਆ ਪਰ ਬੋਲਿਆ ਕੁਝ ਨਹੀਂ।

ਕਾਲੂ ਚਲਿਆ ਗਿਆ। ਪਰਸੇ ਨੂੰ ਅਚਾਨਕ ਉਹ ਦਿਨ ਯਾਦ ਆ ਗਏ ਜਿਹੜੇ 'ਚੜ੍ਹਦੀ ਅਵਸਥਾ' ਸਨ। ਜਦੋਂ ਉਹਨਾਂ ਲਈ ਧਰਤੀ, ਚੰਦ, ਸੂਰਜ, ਤਾਰੇ ਜਿਵੇਂ 'ਖਿਡਾਉਣੇ' ਹੁੰਦੇ ਸਨ ਤੇ ਬੰਦੇ 'ਲਾਲੜੀਆਂ 'ਤੇ ਬੀਰ-ਬਹੁਟੀਆਂ!'

'ਤੇ ਹੁਣ ਕੀ ਹੋ ਗਿਆ'!

ਕਾਲੂ ਦੀਆਂ ਢਿੱਲੀਆਂ ਗੱਲਾਂ ਨਾਲ ਮਨ ਰਤਾ ਹੋਰ ਤਰ੍ਹਾਂ ਸੋਚਣ ਲੱਗ ਪਿਆ ਸੀ। ਇਸੇ ਕਰਕੇ ਉੱਚੀ ਬੋਲ ਕੇ ਜਿਵੇਂ ਝਿੜਕ ਦਿੱਤਾ। ਗਊਆਂ ਦੀਆਂ ਖੁਰਲੀਆਂ ਵਿੱਚ ਹੱਥ ਮਾਰਦਿਆਂ ਆਪਣੀ ਜੋੜੀ ਇੱਕ ਕਵਿਤਾ ਗਾਉਣ ਲੱਗ ਪਿਆ।

ਕਿਸ ਪਰਬਤ ਤੋਂ ਤੁਰੇ ਕਾਫਲੇ
ਕਿਹੜੇ ਦੇਸ ਸਿਧਾਏ
ਥਲੀਂ-ਡੂਗਰੀਂ ਤੁਰਦੇ-ਭੌਂਦੇ
ਏਹਨੀਂ ਜੰਗਲ-ਬੇਲੀਂ ਆਏ
ਥੱਕੇ ਹਾਰੇ ਪਹਿਰੂ ਸੌਂ ਗਏ
ਰਹਿਬਰ ਕਿੰਜ ਅੱਖ ਲਾਏ
ਅਜੇ ਤਾਂ ਮੰਜ਼ਲ ਦੂਰ-ਦਰਾਡੇ
ਕਿਉਂ ਸੁੱਤਿਆਂ ਸਮਾਂ ਵਿਹਾਏ।
ਰਹਿਓ ਸਚੇਤ ਰਹਿਬਰ, ਰਾਹਗੀਰੋ।
ਅੱਲਾ ਥੋੜੀ ਆਸ ਪੁਗਾਏ
ਭਗਵਨ ਥੋੜੀ ਇੱਛ ਪੁਜਾਏ।...

ਆਥਣੇ ਝਿੜਕ ਕੇ ਬਸੰਤੇ ਨੂੰ ਕਾਲੂ ਦਾ ਉਲਾਂਭਾ ਦਿੱਤਾ ਤਾਂ ਉਹ ਅੱਗੋਂ ਅੱਖਾਂ ਕਢਦਾ ਬੋਲਿਆ, 'ਮੈਂ ਭਲਾ ਕੀ ਚਾਚੇ ਦੇ ਅੰਗੂਰ ਚਾਰ-ਲੇ। ਉਹ ਕਹਿੰਦਾ ਮੀਣੇ ਨੂੰ ਚਰ੍ਹੀ 'ਚੋਂ ਕਢ-ਲੈ। ਮੈਂ ਕਿਹਾ, 'ਸਾਡੇ ਹਿੱਸੇ ਦੇ ਕਿਆਰੇ 'ਚ ਭਾਵੇਂ ਅਸੀਂ ਗਾਹ ਪਾਈਏ, ਤੈਨੂੰ ਕੀ'? ਇਹ ਵੀ ਕੋਈ ਗੱਲ ਐ ਬਾਪੂ ਜੀਹਦੇ ਉਹ ਅਲਾਂਭੇ ਦਿੰਦਾ ਫਿਰਦੈ।'

ਪਰਸਾ ਖਿਣ ਕੁ ਉਹਦੇ ਮੂੰਹ ਵੱਲ ਝਾਕਦਾ ਰਿਹਾ ਤੇ ਉਹਨੂੰ ਜਾਪਿਆ ਉਹ ਕਿਸੇ 'ਹੋਰ'ਬਸੰਤੇ ਨੂੰ ਦੇਖ ਰਿਹਾ ਸੀ। ਏਸ ਅਲੜ੍ਹ ਉਮਰ ਵਿੱਚ ਈ ਉਹਦੀਆਂ ਬਦਾਮੀ ਅੱਖਾਂ, ਨਾਗ ਵਾਂਗ ਜ਼ਹਿਰੀ ਦਿਸਦੀਆਂ ਸਨ। ਮੱਥੇ ਦੇ ਐਨ ਵਿਚਾਲ਼ੇ, ਖੱਬੀ ਸਿਹਲੀ ਵੱਲ ਇੱਕ ਵਾਲ਼ ਵਰਗੀ ਬਰੀਕ ਲਕੀਰ ਡੂੰਘੀ ਹੋ ਰਹੀ ਸੀ। ਗੋਰੇ ਚਿਹਰੇ ਉੱਤੇ ਏਨਾਂ ਰੁਖੇਵਾਂ ਸੀ ਕਿ ਪਰਸੇ ਨੂੰ ਵੀ ਇਹਦੀ ਹੈਰਾਨੀ ਹੋਈ।

ਠਰ੍ਹੰਮੇ ਨਾਲ਼ ਕਿਹਾ, 'ਪਰ ਪੁੱਤ, ਤੇਰਾ ਚਾਚੈ। ਮੇਰਾ ਪਰਾਣਾ ਬੇਲੀ ਐ। ਜੇ ਕੁਸ਼ ਕਹਿ ਵੀ ਦਿੱਤਾ ਤਾਂ ਉਹਦੀ ਗੱਲ ਮੰਨਣ ਦਾ ਤੇਰਾ ਫਰਜ ਬਣਦੈ।'

'ਮੇਰਾ ਕੋਈ ਫਰਜ-ਫੁਰਜ ਨ੍ਹੀਂ-ਮੈਂ ਤਾਂ ਜਿਵੇਂ ਮੇਰਾ ਚਿੱਤ ਮੰਨੂੰ ਓਵੇਂ ਕਰੂੰ'। ਤੇ ਉਹ ਮੂੰਹ ਪਰ੍ਹੇ ਕਰਕੇ ਮੀਣੇ ਦੀ ਖੁਰਲੀ ਵਿੱਚ ਪਏ ਪੱਠਿਆਂ 'ਚ ਹੱਥ ਮਾਰਨ ਲੱਗ ਪਿਆ।

ਇੱਕ ਵਾਰੀ ਤਾਂ ਜਿਵੇਂ ਪਰਸੇ ਦੀ ਜੀਭ ਠਾਕੀ ਗਈ। ਪਰ ਕੁਝ ਸੋਚ ਕੇ ਬੋਲਿਆ, 'ਅਜੇ ਤੂੰ ਨਿਆਣੈਂ; ਸਿਆਣਾ ਹੋ ਕੇ ਆਪੇ ਸਾਰੀ ਸਮਝ ਆ-ਜੂ ਬਈ ਫਰਜ ਕੀ ਹੁੰਦੈ'।

'ਮੈਂ ਕੋਈ ਨਿਆਣਾ-ਨੂਣਾ ਨ੍ਹੀਂ। ਮੈਂ ਤਾਂ ਕਾਲੂ ਚਾਚੇ ਨੂੰ ਵੀ ਕਹਿ 'ਤਾ ਸੀ ਬਈ ਜੇ ਬਾਹਲ਼ਾ ਔਖੈਂ ਤਾਂ ਦੇਖ ਲੈ ਹੱਥ, ਜੇ ਘੀਸੀਆਂ ਨਾ ਕਰਾ-ਦਿਆਂ ਤਾਂ!'

ਸੁਣਦਿਆਂ ਈ ਪਰਸੇ ਨੂੰ ਪਤਾ ਨਹੀਂ ਕੀ ਖ਼ਿਆਲ ਆਇਆ ਕਿ ਉਹ ਉੱਚੀ ਹੱਸ ਪਿਆ। ਫੇਰ ਦਾੜ੍ਹੀ ਉੱਤੇ ਹੱਥ ਫੇਰਦਿਆਂ ਬੋਲਿਆ, 'ਅਣਸ-ਬਣਸ ਕੀਹਦੀ ਐਂ! ਠੀਕ ਐ ਭਾਈ, ਤੇਰੀ ਗੱਲ ਈ ਠੀਕ ਐ।'

ਬਸੰਤਾ ਮੀਣੇ ਨੂੰ ਚਰ੍ਹੀ ਵਿੱਚ ਈ ਖੁੱਲ੍ਹਾ ਨਹੀਂ ਸੀ ਛਡਦਾ ਖਾਲ਼ਾਂ ਦੀਆਂ ਵੱਟਾਂ ਉੱਤੇ ਵੀ ਆਪਣੇ ਮਗਰ ਲਾਈ ਫਿਰਦਾ। ਉਹਦੇ ਆਖੇ ਬਿਨਾਂ ਮੀਣਾ ਅਗਾਂਹ ਪੈਰ ਨਹੀਂ ਸੀ ਪੁਟਦਾ। ਉਹਦੀ ਬੋਲੀ ਵੀ ਸਮਝਣ ਲੱਗ ਪਿਆ ਸੀ। 'ਚਲ ਮੀਣਿਆਂ ਜਲਪਾਨ ਕਰੀਏ', ਕਹਿੰਦਿਆਂ

ਈ ਨਲਕੇ ਵੱਲ ਤੁਰ ਪੈਂਦਾ । ਜਦੋਂ ਉਹ ਕਹਿੰਦਾ 'ਚਲ ਟਕਾਣੇ' ਤਾਂ ਹੌਲ਼ੀ-ਹੌਲ਼ੀ ਖੁਰਲੀ ਵੱਲ ਤੁਰ ਪੈਂਦਾ। ਬਸੰਤੇ ਨੇ ਤਿੰਨ ਭਾਂਤ ਦੀਆਂ ਤਾਂ ਘੁੰਗਰਾਲ਼ਾਂ ਤੇ ਗਾਨੀਆਂ ਈ ਉਹਦੇ ਪਾਈਆਂ ਹੋਈਆਂ ਸਨ। ਇੱਕ ਪਿੱਤਲ ਦੇ ਕੋਕਿਆਂ ਤੇ ਮੇਖਾਂ ਵਾਲ਼ੀ ਗਾਨੀ, ਤੇ ਤੀਜੀ ਨਿੱਕੇ ਨਿੱਕੇ ਘੁੰਗਰੂਆਂ ਵਾਲ਼ੀ ਚੰਮ ਦੀ ਵੱਧਰੀ। ਮੂਹਰਲੇ ਪੈਰਾਂ ਵਿੱਚ ਝਾਂਜਰਾਂ ਵੀ ਪਾ ਛੱਡੀਆਂ ਸਨ। ਪਿੰਡ 'ਚ ਕਦੇ ਕਿਸੇ ਸ਼ੁਕੀਨ ਨੇ ਆਪਣਾ ਬੋਤਾ ਵੀ ਏਨਾਂ ਨਹੀਂ ਸੀ ਸ਼ਿੰਗਾਰਿਆ ਜਿੰਨਾਂ ਉਹ ਮੀਟੇ ਨੂੰ ਸ਼ਿੰਗਾਰਦਾ ਸੀ। ਲੋਕ ਵੀ ਥਾਂ ਥਾਂ ਚਰਚਾ ਕਰਨ ਲਗ ਪਏ ਸਨ।

ਬਸੰਤੇ ਬਾਰੇ ਸ਼ਕਾਇਤਾਂ ਵਧਦੀਆਂ ਗਈਆਂ। ਇੱਕ ਦਿਨ ਨੰਬਰਦਾਰ ਨੇ ਆ ਕੇ ਕਿਹਾ, 'ਬਈ ਪੰਡਤਾ ਤੇਰਾ ਛੋਟਾ ਛੋਹਰ ਤਾਂ ਬਾਹਲ਼ਾ ਸਿਰ ਚੜ੍ਹਦਾ ਜਾਂਦੈ, ਉਹਨੂੰ ਸਮਝਾ ਕੁਝ, ਐਂ ਤਾਂ ਨ੍ਹੀਂ ਸਰਨਾ।'

'ਕਿਉਂ, ਤੇਰਾ ਕੀ ਉਹਨੇ ਵਾੜ੍ਹਾ ਅਜਾੜ 'ਤਾ ਬਈ ?'

ਨੰਬਰਦਾਰ ਨਾਲ਼ ਪਰਸਾ ਪਹਿਲੇ ਦਿਨੋਂ ਲਗਦਾ ਸੀ। ਉਹਦਾ ਅਜਿਹਾ ਰੁੱਖਾ ਜੁਆਬ ਸੁਣ ਕੇ ਨੰਬਰਦਾਰ ਦੇ ਮੱਥੇ ਸੱਤ ਤਿਊੜੀਆਂ ਪੈ ਗਈਆਂ। ਪਰ ਉੱਚੀ ਬੋਲਣ ਦੀ ਥਾਂ ਧੀਮੀ 'ਵਾਜ ਵਿੱਚ ਕਿਹਾ, 'ਤੂੰ ਪੰਡਤਾ ਗਲ਼ ਕਾਹਨੂੰ ਪੈਨੈਂ ਪਹਿਲਾਂ ਗੱਲ ਤਾਂ ਪੂਰੀ ਸੁਣ ਲੈ।'

'ਚੱਲ, ਗੱਲ ਵੀ ਸੁਣਾ ਦੇ।'

'ਕਲ੍ਹ, ਆਥਣੇ ਕਾਕੀ ਨਿਆਂਈਆਂ 'ਚ ਗੋਹਾ ਪਥਦੀ ਸੀ। ਥੋਡੇ ਆਲ਼ਾ ਇਹ ਛੋਹਰ ਜਾਂਦਾ ਜਾਂਦਾ ਗਿੱਲੀਆਂ ਪਾਥੀਆਂ ਮਿੱਧ ਕੇ ਤੁਰ ਗਿਆ। ਉਹ ਵਚਾਰੀ ਰੋਂਦੀ-ਰੋਂਦੀ ਘਰੇ ਆਈ...'

ਪਰਸਾ ਚੁੱਪ ਕਰ ਗਿਆ। ਉਹਨੂੰ ਜਾਪਿਆ, ਨੰਬਰਦਾਰ ਪੂਰੀ ਚਲਾਕੀ ਖੇਡ ਗਿਆ ਸੀ। ਉਹ ਸ਼ਕਾਇਤ ਕੋਈ ਹੋਰ ਕਰਨ ਆਇਆ ਸੀ, ਪਰ ਉਹਨੂੰ ਤੱਤਾ ਦੇਖ ਕੇ ਈ ਉਹਨੇ ਇਹ ਘਾੜਤ ਘੜ ਲਈ ਸੀ। ਬਿੰਦ ਕੁ ਪਰਸੇ ਨੇ ਨੀਵੀਂ ਪਾਈ ਰੱਖੀ। ਪਰ ਫੇਰ ਅਚਾਨਕ ਅੱਖਾਂ ਲਾਲ ਹੋ ਗਈਆਂ। ਘੂਰ ਕੇ ਉਸ ਵੱਲ ਝਾਕਦਿਆਂ ਬੋਲਿਆਂ, 'ਤੂੰ ਹੁਣ ਜਾਹ ਨੰਬਰਦਾਰਾ! ਜੇ ਤੇਰੀ ਗੱਲ ਸੱਚੀ ਹੋਈ ਤਾਂ ਮੈਂ ਮੁੰਡੇ ਨੂੰ ਧਰਤੀ 'ਚ ਕਿਹੜਾ ਨਾ ਗੱਡ-ਦੂੰ। ਪਰ ਮੇਰੀ ਉਲ਼ਾਦ ਐਸੀ ਮੰਦੀ ਹਰਕਤ ਨ੍ਹੀਂ ਕਰ ਸਕਦੀ। ਏਨਾ ਮੈਨੂੰ ਪਤੈ'।

'ਫੇਰ ਮੈਂ ਈ ਝੂਠ ਬੋਲਦੈਂ ?'

'ਤੂੰ ਹੁਣ ਜਾਹ। ਗੱਲ ਵਧਾ ਨਾ। ਸਿਆਣਾ ਬੰਦੈਂ, ਏਹੋ-ਜੀਆਂ ਗੱਲਾਂ ਦਾ ਕੋਈ ਫੈਦਾ ਨ੍ਹੀਂ ਹੁੰਦਾ ।'

ਨੰਬਰਦਾਰ ਵੀ ਵਕਤ ਵਿਚਾਰ ਕੇ ਮੁੜ ਗਿਆ। ਪਰ ਬਾਹਰ ਨਿਕਲ਼ਦਾ ਫੇਰ ਬੁੜਬੁੜ ਕਰਨ ਲਗ ਪਿਆ।

ਆਥਣੇ ਜਦੋਂ ਉਹ ਚਾਰੇ ਪਿਓ-ਪੁੱਤ ਕੱਠੇ ਰੋਟੀ ਖਾਣ ਬੈਠੇ ਤਾਂ ਪਰਸੇ ਨੇ ਹੱਸ ਕੇ ਜੇਠੇ ਤੇ ਪੰਹਲੇ ਨੂੰ ਕਿਹਾ, 'ਮੁੰਡਿਓ, ਆਪਾਂ ਬਸੰਤੇ ਦਾ ਵਿਆਹ ਨਾ ਕਰ-ਲੀਏ। ਪੰਜਵੀਂ ਦਾ 'ਥੀਆ' ਪਾਸ ਕਰਨ ਮਗਰੋਂ ਹੁਣ ਇਹ ਪੜ੍ਹਨੋਂ ਤਾਂ ਹਟ ਈ ਗਿਆ, ਫੇਰ ਰੋਟੀ-ਟੁੱਕ ਵੰਨੀਓਂ ਕਾਹਨੂੰ ਔਖੇ ਹੁੰਦੇ ਫਿਰੀਏ।'



(ਨੰਬਰਦਾਰ ਵਾਲ਼ੀ ਗੱਲ ਉਹਨੇ ਜਾਣ-ਬੁੱਝ ਕੇ ਨਹੀਂ ਸੀ ਛੇੜੀ ਕਿਉਂਕਿ ਉਹ ਜਾਣਦਾ ਸੀ ਕਿ ਉਹ ਝੂਠ ਬੋਲ ਕੇ ਗਿਆ ਸੀ।)

ਜੇਠਾ ਤੇ ਪੰਹਲਾ ਬਸੰਤੇ ਵੱਲ ਕੁਣੱਖੇ ਝਾਕ ਕੇ ਮੁਸਕੜੀਏਂ ਹੱਸ ਪਏ। ਜੇਠਾ ਬੋਲਿਆ, 'ਭਾਈ ਬਸੰਤਾ ਤਾਂ ਤਿਆਰ ਈ ਲਗਦੈ, ਬਾਕੀ ਆਵਦਾ ਪੜ੍ਹਿਆ ਬਚਾਰੇ। ਸਾਨੂੰ ਤਾਂ ਰੋਟੀ-ਪਾਣੀ ਦਾ ਫੈਦਾ ਈ ਐ।'

'ਤੁਸੀਂ ਨ੍ਹੀਂ ਤਿਆਰ ਲਗਦੇ ?' ਬਸੰਤੇ ਨੇ ਉਹਨਾਂ ਦੋਹਾਂ ਵੱਲ ਘੂਰ ਕੇ ਕਿਹਾ।

ਉਹ ਤਿੰਨੇ ਹੱਸ ਪਏ। ਪਰਸੇ ਨੇ ਮੌਕਾ ਤਾੜ ਕੇ ਕਿਹਾ, 'ਤੇਰਾ ਤਾਂ ਬੱਚੂ ਮੰਗਣਾ ਹੋਇਆ ਵਿਐ।'

ਮੁੰਡੇ ਹੈਰਾਨ ਹੋ ਕੇ ਪਰਸੇ ਵੱਲ ਝਾਕੇ। ਉਹਨੇ ਛੰਨੇ 'ਚੋਂ ਲੱਸੀ ਦਾ ਘੁੱਟ ਭਰਦਿਆਂ ਕਿਹਾ, 'ਜਦੋਂ ਥੋਡੀ ਬੇਬੇ ਮਰੀ ਸੀ ਓਦੋਂ ਮਾਣੂੰਕਿਆਂ ਆਲ਼ਾ ਪੰਡਤ ਜੈ ਰਾਮ ਕਹਿ ਗਿਆ ਸੀ। ਹੁਣ ਉਹ ਪਰਸੋਂ ਫੇਰ ਆਇਆ ਸੀ। ਤੁਸੀਂ ਤਾਂ ਦੋਵੇਂ ਸਕੂਲ ਗਏ ਵੇ ਸੀ, ਤੇ ਇਹ ਮੀਟੇ ਨਾਲ਼ ਖੇਡਾਂ ਕਰਦਾ, ਰੋਹੀਏਂ ਚੜ੍ਹਿਆ ਫਿਰਦਾ ਸੀ। ਥੋਨੂੰ ਕਿਸੇ ਨੂੰ ਵੀ ਪਤਾ ਨ੍ਹੀਂ। ਤਾਹੀਂ ਦੱਸਣ ਲੱਗਿਐਂ।'

ਉਹ ਸੰਗਦੇ ਚੁੱਪ ਹੋ ਗਏ। ਪਰਸੇ ਨੇ ਠਰ੍ਹਮੇਂ ਨਾਲ਼ ਫੇਰ ਕਿਹਾ, 'ਦੇਖੋ ਬਈ ਤੁਸੀਂ ਤਾਂ ਦੋਏ ਪੜ੍ਹਦੇ ਓਂ। ਜਿੱਥੋਂ ਤਾਈਂ ਪੜ੍ਹ ਸਕਦੇ ਓਂ ਪੜ੍ਹੋ। ਹੁਣ ਮੈਂ ਤੇ ਬਸੰਤੇ ਨੇ ਤਾਂ ਘਰ ਦਾ ਕੰਮ ਈ ਸਾਂਭਣੈਂ। ਜੇ ਅਸੀਂ ਵਾਹੀ ਆਪ ਕਰਨ ਲਗ-ਪੇ ਤਾਂ ਰੋਟੀ-ਟੁੱਕ ਕੌਣ ਲਜਾਇਆ ਕਰੂ ਖੇਤ ? ਏਸ ਕਰਕੇ, ਘਰ ਸਾਂਭਣ ਨੂੰ ਇੱਕ ਬਹੂ ਤਾਂ ਚਾਹੀਦੀ ਐ ਨਾ।'

ਬਸੰਤਾ ਮੋਟਾ ਜਿਹਾ ਮੂੰਹ ਕਰਕੇ ਬੋਲਿਆ, 'ਮੈਂ ਨ੍ਹੀਂ-ਗਾ ਬਿਆਹ-ਬੂਹ ਕਰੌਂਦਾ। ਇਹਨਾਂ ਦਾ ਈ ਕਰ-ਲੈ, ਬੱਡੇ ਪਾੜ੍ਹਿਆਂ-ਸਰਦਾਰਾਂ ਦਾ !'

ਇਹ ਕਹਿਕੇ ਉਹਨੇ ਦਾਲ਼ ਵਾਲ਼ਾ ਕੌਲਾ ਚੁੱਕ ਕੇ ਇੱਕੋ ਸਾਹ 'ਚ ਸੜ੍ਹਾਕ ਲਿਆ ਤੇ ਮੰਜਿਓਂ ਹੇਠ ਸੁਟ ਕੇ ਬਾਹਰ ਨੂੰ ਤੁਰ ਗਿਆ। ਉਹ ਤਿੰਨੇ ਚੁੱਪ ਕੀਤੇ ਗਲ਼ੀ ਵੱਲ ਝਾਕਦੇ ਰਹੇ।

ਓਸੇ ਵਰ੍ਹੇ ਪਰਸੇ ਨੇ ਕਾਲੂ ਨੂੰ ਕਹਿ ਦਿੱਤਾ ਕਿ ਆਉਂਦੀ ਨਮਾਣੀ ਤਾਈਂ ਉਹ ਆਪਣਾ ਕੋਈ ਹੋਰ ਪ੍ਰਬੰਧ ਕਰਕੇ ਉਹਨਾਂ ਦੀ ਜ਼ਮੀਨ ਵਿਹਲੀ ਕਰ ਦੇਵੇ। ਕਾਲੂ ਔਖਾ ਜਿਹਾ ਹੋ ਕੇ ਬੋਲਿਆ, 'ਬਾਈ ਪਰਸਿਆ, ਇਹ ਤਾਂ ਧੱਕੇ ਆਲ਼ੀ ਗੱਲ ਐ। ਮੈਂ ਮਸਾਂ ਜਮੀਨ ਸੁਆਰੀ ਐ। ਲੋਕਾਂ ਦਾ ਗੰਦ ਸਿਰਾਂ ਤੇ ਢੋ-ਢੋ, ਗੋਡੇ-ਗੋਡੇ ਰਿਹ ਪਾਈ ਐ, ਤੂੰ ਹੁਣ ਐਂ ਨਾ ਕਰ ਮੇਰੇ ਨਾਲ਼। ਇਹ ਤਾਂ ਮੇਰੀ ਗਰੀਬ-ਮਾਰ ਐਂ।'

'ਪਰ ਭਰਾਵਾ, ਸਾਡਾ ਛੋਟਾ ਛੋਹਰ ਨ੍ਹੀਂ ਮੰਨਦਾ। ਜੇ ਉਹ ਥੋਡੇ ਮੁੰਡਿਆਂ ਨਾਲ਼ ਕਿਤੇ ਖਹਿਬੜ ਪਿਆ ਤਾਂ ਹੋਰ ਪੰਗਾ ਖੜ੍ਹਾ ਹੋਊ। ਏਸ ਕਰਕੇ ਵਾਹੀ ਹੁਣ ਆਪ ਈ ਕਰਾਂਗੇ।'

'ਜਿਹੜਾ ਛੋਹਰ ਹੁਣੇਂ ਐਨਾਂ ਬੇਵਾਹਰਾ ਹੋਇਆ ਫਿਰਦੈ, ਉਹ ਕੱਲ੍ਹ ਨੂੰ ਤੇਰੇ ਨਾਲ਼ ਕੀ ਖੈਰ ਗੁਜ਼ਾਰੂ ?'

'ਜੇ ਜਮਾਨੇ ਦੀ ਏਹੋ ਹਵੈ ਤਾਂ ਮੈਂ ਕਿਹੜਾ ਵੱਡੀ ਮਾਂ ਦਾ ਪੁੱਤ ਐਂ। ਜਮਾਨੇ ਦੇ ਨਾਲ਼ ਈ ਐਂ। ਜੇ ਨੰਬਰਦਾਰਾਂ ਦਾ ਵਚਾਲਿੜਾ, ਉਹਦੀ ਦਾੜ੍ਹੀ ਪੱਟ ਕੇ ਮਾਵਾਂ-ਭੈਣਾਂ ਦੀਆਂ ਗਾਲ੍ਹਾਂ ਦੇ

ਸਕਦੇ ਤਾਂ ਅਸੀਂ ਕਿਹੜੇ ਬਾਗ ਦੀ ਮੂਲੀ ਐਂ। ਜਿਵੇਂ ਹਊ ਦੇਖੀ ਜਾਊ। ਸਭ ਦੇ ਨਾਲ ਈ ਐਂ।'

'ਤਾਂ ਫੇਰ ਏਹੋ ਵੱਡੇ ਹੋ-ਗੇ, ਕੱਲ੍ਹ ਦੇ ਜੰਮੇ! ਅਸੀਂ ਤਾਂ ਐਵੇਂ ਈ ਹੋਏ-ਢੋਰ, ਗਮਾਰ।'

'ਐਵੇਂ ਕਾਹਨੂੰ ਹੋਏ। ਆਪਾਂ ਵੀ ਕਿਹੜਾ ਕਿਸੇ ਤੋਂ ਘੱਟ ਰਹੇ ਐਂ। ਬਥੇਰੇ ਨਾਢੂ ਖਾਂ ਹੁੰਦੇ ਸੀ। ਹੁੰਦੇ ਸੀ ਕਿ ਨਹੀਂ ?-ਬਸ ਓਦੋਂ ਆਪਣਾ ਸੀ ਹੁਣ ਇਹਨਾਂ ਦਾ ਵੇਲ਼ੈ। ਇਹ ਤਾਂ ਵੇਲ਼ੇ ਵੇਲ਼ੇ ਦਾ ਮੰਗਲ਼ ਐ।'

ਕਾਲੂ ਨੂੰ ਪਰਸੇ ਉੱਤੇ ਗੁੱਸਾ ਤਾਂ ਆਇਆ ਪਰ ਕਰਦਾ ਕੀ ? ਉਹਨੇ ਹੋਰ ਬੰਦੋਬਸਤ ਕਰਨਾ ਸ਼ੁਰੂ ਕਰ ਦਿੱਤਾ। ਝਗੜਾ ਉਹ ਨਹੀਂ ਸੀ ਕਰਨਾ ਚਾਹੁੰਦਾ, ਆਖਰ ਕਦੇ 'ਕੱਠਿਆਂ ਨੇ ਖਾਧਾ-ਪੀਤਾ ਸੀ। ਏਸੇ ਹੰਮੇਂ ਨਾਲ਼ ਬਚਨੇ ਦੇ ਪਰਧਾਨੇ ਕੋਲ਼ ਰੋਸ ਵੀ ਕਰ ਆਇਆ। 'ਦੇਖ, ਇਹ ਕੋਈ ਅਨਸਾਫ ਤਾਂ ਨ੍ਹੀਂ। ਬੰਦਾ ਕੁਸ਼ ਤਾਂ ਸੋਚੇ। ਆਖਰ ਸਾਡੇ ਵੀ ਢਿੱਡ ਲੱਗਿਐ।'

ਪਰਧਾਨੇ ਨੇ ਕਿਹਾ,'ਉਹ ਬੇਗਰਜ ਆਦਮੀ ਐਂ। ਕਿਸੇ ਦੀ ਮੰਨਣੀ ਤਾਂ ਉਹਨੇ ਹੈ ਨ੍ਹੀਂ ਐਵੇਂ ਮੂੰਹ ਦਾ ਸੁਆਦ ਕਾਹਨੂੰ ਗੁਆਈਏ। ਤੂੰ ਜਮੀਨ ਮੇਰੀ ਲੈ-ਲੀਂ, ਪੰਜ-ਸੱਤ ਘੁਮਾ। ਬਾਹਮਣਾਂ ਨਾਲ਼ ਝਗੜਾ ਵਧਾ ਕੇ ਤੂੰ ਬਾਹਲ਼ਾ ਔਖਾ ਹੋਏਂਗਾ। ਛਡ ਖਹਿੜਾ। ਉਹਨਾਂ ਦੀ ਜਮੀਨ ਐਂ, ਜਿਮੇਂ ਮਰਜੀ ਕਰਨ।'

ਕਾਲੂ ਬੁੜ੍ਹਿਆ ਹੋਇਆ ਬੰਦਾ ਸੀ। ਪੰਜ ਭਰਾ ਸਨ। ਸਾਰੀ ਚਾਲ਼ੀ ਘੁਮਾ ਜੱਦੀ ਜ਼ਮੀਨ ਸੀ ਤੇ ਉਸਦੇ ਵਿੱਚੋਂ ਵੀ ਅੱਧੀ ਮਾਰੂ। ਅੱਗੋਂ ਕਾਲੂ ਦੇ ਤਿੰਨ ਮੁੰਡੇ ਹੋ ਗਏ। ਅੱਠ ਘੁਮਾ ਨਾਲ਼ ਤਾਂ ਟੱਬਰ ਦਾ ਢਿੱਡ ਈ ਨਹੀਂ ਸੀ ਤੁਰਦਾ। ਹੋਰ ਜ਼ਮੀਨ ਬੈ-ਗਹਿਣੇ ਲੈਣ ਦੀ ਪਰੋਖੋਂ ਨਹੀਂ ਸੀ। ਅਸਲ 'ਚ ਉਹਨੇ ਪਹਿਲੀ ਉਮਰ ਤਾਂ ਵੈਲਾਂ 'ਚ ਗੁਆ ਲਈ ਸੀ। ਏਸ ਕਰਕੇ ਵਿਆਹ ਵੀ ਮਗਰਲੀ ਉਮਰ 'ਚ ਹੋਇਆ-ਤੀਹ ਸਾਲ ਦੇ ਨੇੜੇ। ਮੁੰਡੇ ਨਿਆਣੇ ਹੋਣ ਕਰਕੇ ਬਹੁਤੀ ਕਮਾਈ ਨਹੀਂ ਸੀ ਹੁੰਦੀ। ਪਰਧਾਨੇ ਦੇ ਏਸ ਦਿਲਾਸੇ ਨਾਲ਼ ਉਹਦਾ ਮਨ ਕੁਝ ਟਿਕ ਗਿਆ।

'ਸ਼ਾਬਾਸ਼ੇ ਭਰਾਵਾ! ਤੇਰੇ ਕਰਕੇ ਅਸੀਂ ਟੁਕੜਾ ਖਾਂਦੇ ਰਹਿ-ਜਾਂਗੇ, ਨਹੀਂ ਪਰਸੇ ਨੇ ਤਾਂ ਓਹੀ ਕਰ 'ਤੀ ਸੀ ਜਿਹੜੀ ਨਾ ਕਰਨੀ ਹੋਵੇ।'

'ਪਰਸੇ ਨੂੰ ਤੂੰ ਕਿਹੜਾ ਜਾਣਦਾ ਨ੍ਹੀਂ। ਆਪਾਂ ਜਦੋਂ ਤਿੰਨੇਂ ਗੰਡਾਸੀਆਂ ਚੱਕੀ ਮੇਲਿਆਂ 'ਤੇ ਫਿਰਦੇ ਹੁੰਦੇ ਸੀ, ਓਦੋਂ ਕਿਹੜਾ ਪਰਸਾ ਕੁਸ਼ ਹੋਰ ਸੀ ? ਓਹੀ ਪਰਸਾ ਹੁਣ ਐਂ। ਬੰਦੇ ਦਾ ਵੱਸਬ ਸਮਝ ਕੇ ਵਰਤੀਏ।'

'ਏਸੇ ਕਰਕੇ ਤਾਂ ਮੈਂ ਕਹਿਨੈਂ ਬਈ ਹੁਣ ਉਹ, ਉਹ ਵੇਲ਼ੇ ਈ ਭੁੱਲਿਆ ਫਿਰਦੈ।'

'ਵੇਲ਼ੇ ਵੂਲ਼ੇ ਭੁੱਲਣ ਆਲ਼ੀ ਤਾਂ ਕੋਈ ਗੱਲ ਨ੍ਹੀਂ। ਫਰਕ ਐਨੈਂ ਬਈ ਆਪਾਂ ਕਬੀਲਦਾਰੀਆਂ ਨੇ ਕੁੱਬੇ ਕਰ 'ਤੇ, ਉਹ ਸਭ ਕਾਸੇ ਨੂੰ ਈ ਖੇਡ ਸਮਝਦੈ। ਉਹ ਬੰਦਾ ਈ ਹੋਰ ਬਜਾ-ਦੈ। ਆਪੋ ਆਪਣੇ ਵੱਸਬ ਹੁੰਦੇ ਐ, ਬਸ। ਬੰਦੇ ਬੰਦੇ 'ਚ ਏਹੋ ਤਾਂ ਫਰਕ ਹੁੰਦੈ, ਹੋਰ ਕਿਹੜਾ ਕਿਸੇ ਦੇ ਸਿੰਗ ਲੱਗੇ ਹੁੰਦੇ ਐ।'

ਕਾਲੂ ਨੂੰ ਪਰਧਾਨੇ ਦੀ ਗੱਲ ਸਮਝ ਤਾਂ ਆ ਗਈ ਪਰ ਮੰਨਣ ਨੂੰ ਚਿੱਤ ਨਹੀਂ ਕੀਤਾ। ਉਹਨੂੰ ਉਹ ਵੀ ਪਰਸੇ ਦਾ ਪੱਖ ਕਰਾਉਂਦਾ ਜਾਪਿਆ-ਜ਼ਮੀਨ ਜੈਦਾਤ ਵਾਲ਼ੇ ਨੇ ਆਪਣੇ ਵਰਗੇ ਦੀ ਈ ਕਰਾਉਣੀ ਸੀ ਨਾ। ਪਰਧਾਨੇ ਹੋਰੀਂ ਤਾਂ ਦੋ ਭਰਾ ਸਨ। ਜ਼ਮੀਨ ਪੰਜਾਹ ਘੁਮਾ ਸੀ। ਛੋਟੀ ਉਮਰ ਵਿੱਚ ਵਿਆਹ ਹੋਇਆ ਹੋਣ ਕਰਕੇ ਮੁੰਡੇ ਬਰਾਬਰ ਦੇ ਹੋ ਗਏ ਸੀ। ਹੁਣ



ਉਹ ਮੁੰਡਿਆਂ ਦੇ ਸਿਰ 'ਤੇ ਕੰਮ ਛੱਡ ਕੇ, ਚਿੱਟੇ ਲੀੜੇ ਪਾ ਕੇ ਰਾਜਸਥਾਨ ਤੇ 'ਯੂਪੀ' 'ਚ ਹੋਰ ਜ਼ਮੀਨ ਖਰੀਦਣ ਤੁਰਿਆ ਰਹਿੰਦਾ। ਪਰਸਾ ਭਾਵੇਂ ਬੇਪਰਵਾਹ ਸੀ, ਪਰ ਜਦੋਂ ਕੱਲ੍ਹ ਨੂੰ ਮੁੰਡੇ ਉੱਠ ਖੜ੍ਹੇ ਤਾਂ ਉਹ ਆਪੇ ਸਾਰਾ ਕੰਮ ਸਾਂਭ ਲੈਣਗੇ। ਏਸ ਕਰਕੇ ਉਹਨੂੰ ਪਰਧਾਨਾ ਤੇ ਪਰਸਾ ਇੱਕੋ ਜਿਹੇ ਈ ਲਗਦੇ ਸੀ। ਫੇਰ ਵੀ ਉਹ ਪਰਧਾਨੇ ਦਾ ਸ਼ੁਕਰਗੁਜ਼ਾਰ ਸੀ ਕਿ ਉਹਨੇ ਜ਼ਮੀਨ ਹਿੱਸੇ-ਠੇਕੇ 'ਤੇ ਦੇਣ ਦਾ ਇਕਰਾਰ ਕਰ ਲਿਆ ਸੀ।

ਪਰਸੇ ਨੇ ਚੜ੍ਹਦੇ ਵਸਾਖ ਸੰਦ ਬਣਾਉਣੇ ਸ਼ੁਰੂ ਕਰ ਦਿੱਤੇ। ਪੁਰਾਣੀਆਂ ਸਲੰਘਾਂ, ਤੰਗਲ਼ੀਆਂ, ਕਹੀਆਂ, ਦਾਤਰੀਆਂ, ਕਸੌਲੀਆਂ —ਸਭ ਤੂੜੀ ਵਾਲ਼ੇ ਅੰਦਰੋਂ ਕੱਢ ਕੇ ਕਾਰੀਗਰ ਤੋਂ ਮੁਰੰਮਤ ਕਰਵਾ ਲਈਆਂ। ਗੱਡਾ ਬੀਰੋ ਦੀ ਬਿਮਾਰੀ ਵੇਲ਼ੇ ਵੇਚ ਦਿੱਤਾ ਸੀ। ਹੁਣ ਲੋਕ ਟੈਰਾਂ ਵਾਲ਼ੇ ਬਣਾਉਣ ਲੱਗ ਗਏ ਸਨ। ਏਸ ਕਰਕੇ ਕਈਆਂ ਦੇ ਘਰੀਂ ਚੰਗੇ ਗੱਡੇ ਬੇਕਾਰ ਖੜ੍ਹੇ ਸਨ। ਕਾਲ਼ੇਕੀਂ ਇੱਕ ਗੱਡੇ ਦੀ ਦੱਸ ਪਈ। ਅੱਠ ਸੌ 'ਚ ਸੌਦਾ ਹੋਇਆ। ਉਥੇ ਪਰਧਾਨੇ ਦੀ ਕੋਈ ਰਿਸ਼ਤੇਦਾਰੀ ਸੀ। ਉਹਨਾਂ ਰਿਸ਼ਤੇਦਾਰਾਂ ਦੀ ਜ਼ਾਮਨੀ ਦੇ ਕੇ, ਗੱਡਾ ਲੈ ਆਂਦਾ। ਚਾਰ ਸੌ ਅਗਲੀ ਹਾੜ੍ਹੀ ਵੇਲ਼ੇ ਦੇਣੇ ਕਰ ਲਏ। ਚਾਰ ਸੌ ਨਕਦ ਦੇ ਦਿੱਤੇ। ਪਰ ਕੱਲੇ ਗੱਡੇ ਨਾਲ਼ ਤਾਂ ਵਾਹੀ ਨਹੀਂ ਸੀ ਹੁੰਦੀ। ਬਲ੍ਹਦ ਵੀ ਚਾਹੀਦੇ ਸੀ। ਮੀਣਾ ਵੀ ਜੁਆਨ ਹੋ ਗਿਆ ਸੀ, ਪਰ ਉਹਨੂੰ ਹਾਲ਼ੀ ਕੌਣ ਕੱਢੇ ? ਏਸ ਕਰਕੇ ਅਜੇ ਤਾਂ ਦੋਏ ਹਾਲ਼ੀ ਬਲ੍ਹਦ ਲੈਣੇਂ ਪੈਣੇਂ ਸਨ। ਏਸੇ ਤਰ੍ਹਾਂ ਆੜ੍ਹਤੀਆਂ ਤੋਂ ਹੱਥ ਉਧਾਰ ਫੜ ਕੇ ਤੇ ਕੁਝ ਕੋਲ਼ੋਂ ਪਾ ਕੇ ਬਲ੍ਹਦ ਵੀ ਲੈ ਆਂਦੇ।

ਤੇ ਹਾੜ੍ਹ ਦੇ ਪਹਿਲੇ ਮੀਂਹ ਤਾਈਂ ਮੁੜ ਪੂਰਾ 'ਵਾਹੀਵਾਨਾ' ਦਾ ਘਰ ਬਣਾ ਲਿਆ।

ਬਸੰਤਾ ਇਹ ਦੋ ਮਹੀਨੇ ਊਰੀ ਵਾਂਗ ਘੁੰਮਦਾ ਫਿਰਿਆ ਸੀ। ਕੱਲਾ-ਕੱਲਾ ਸੰਦ ਉਹਨੇ ਚਾਅ ਨਾਲ਼ ਕੋਲ਼ੇ ਬਹਿ ਕੇ ਬਣਵਾਇਆ ਸੀ। ਫੇਰ ਘਰੇ ਸਾਂਭ-ਸਾਂਭ ਰੱਖਿਆ। ਤੂੜੀ ਵਾਲ਼ੇ ਕੋਠੇ ਦੇ ਮਗਰਲੇ ਪਾਸੇ ਬਣੀਆਂ ਪੜਛੱਤੀਆਂ ਉੱਤੇ ਕੱਠਾ ਹੋਇਆ ਰੇਤਾ-ਮਿੱਟੀ ਹੂੰਝ ਕੇ ਸਲੰਘਾਂ, ਤੰਗਲ਼ੀਆਂ ਚਿਣ ਦਿੱਤੀਆਂ। ਪਰਸਾ ਉਹਦੇ ਵੱਲ ਦੇਖ ਦੇਖ ਹੈਰਾਨ ਵੀ ਹੁੰਦਾ ਕਿ ਉਹਨੂੰ ਵਾਹੀ ਦਾ ਕਿੰਨਾਂ ਚਾਅ ਚੜ੍ਹਿਆ ਹੋਇਆ ਸੀ। ਹੋਰ ਕਿਸੇ ਪਾਸੇ ਉਹਦੀ ਰੁਚੀ ਈ ਨਹੀਂ ਸੀ।

ਫੇਰ ਉਹਨੇ ਇੱਕ ਦਿਨ ਤੁੱਲ੍ਹੀ ਕਾਰੀਗਰ ਨੂੰ ਕਿਹਾ, 'ਉਇ ਤਾਇਆ, ਮੈਨੂੰ ਇਕ ਗੰਡਾਸੀ ਬਣਾ ਦੇ।'

ਤੁੱਲ੍ਹੀ ਨੇ ਨਿਗ੍ਹਾ ਟਿਕਾ ਕੇ ਬਸੰਤੇ ਦੇ ਚਿਹਰੇ ਵੱਲ ਦੇਖਿਆ ਤੇ ਉਹਦੀਆਂ ਤੇਜ਼, ਤਿੱਖੀਆਂ ਅੱਖਾਂ ਦੇਖ ਕੇ ਖੋਦੀਆਂ ਮੁੱਛਾਂ ਵਿੱਚ ਮੁਸਕਰਾਉਂਦਾ ਬੋਲਿਆ, 'ਕਿਉਂ ਪਿਉ ਵਾਲ਼ੇ ਲੀਹੇ ਪੈਣੈਂ ? ਬਾਹਮਣੋਂ, ਹੁਣ ਤਾਂ ਹਟ-ਜੋ... ਕਿ 'ਖਾਨਦਾਨੀ' ਛੱਡਣੀ ਈ ਨ੍ਹੀਂ!'

ਬਸੰਤੇ ਨੂੰ ਉਹਦੀ ਗੱਲ ਚੰਗੀ ਤਰ੍ਹਾਂ ਸਮਝ ਨਹੀਂ ਸੀ ਪਈ। ਉਹਨੇ ਫੇਰ ਕਿਹਾ, 'ਹਾੜ੍ਹੇ-ਹਾੜ੍ਹੇ ਤਾਇਆ, ਨਿੱਕੀ-ਜੀ ਬਣਾ ਦੇ।'

'ਨਿੱਕੀ-ਜੀ ਕਿਉਂ ਪੂਰੀ ਬਣਾ ਕੇ ਦੇਊਂ, ਪਰ ਪਹਿਲਾਂ ਗੰਡਾਸੀ ਫੜਨ ਜੋਗਾ ਤਾਂ ਹੋ-ਜਾ।'

'ਤੇਰੇ ਚਿੱਤ 'ਚ ਐ ਮੈਥੋਂ ਗੰਡਾਸੀ ਫੜੀ ਨ੍ਹੀਂ ਜਾਂਦੀ ?'

'ਫੜਨ ਨੂੰ ਤਾਂ ਤੂੰ ਬਰਛਾ ਵੀ ਚੱਕ ਕੇ ਮੋਢੇ 'ਤੇ ਧਰ ਲੈਂਗਾ, ਪਰ ਵਾਹੁਣ ਜੋਗਾ ਵੀ ਹੋ ਜੱਚੂ।' ਤੁੱਲ੍ਹੀ ਸੁਤੇ ਈ ਗੱਲ ਕਹਿਕੇ ਆਰੀ ਦੇ ਦੰਦਿਆਂ ਉੱਤੇ ਟਕੋਰਾ ਘਸਾਉਣ ਲੱਗ ਪਿਆ।

ਤੇ ਓਸੇ ਦਿਨ ਆਥਣੇ ਜਦੋਂ ਬਸੰਤਾ ਤੇ ਪਰਸਾ ਖੇਤੋਂ ਮੁੜੇ ਤਾਂ ਪਰਸੇ ਨੇ ਤੁੱਲ੍ਹੀ ਮੂਹਰੇ, ਪੁਰਾਣੀ ਕਹੀ ਸੁਟਦਿਆਂ ਕਿਹਾ, 'ਬਾਈ ਤੁੱਲ੍ਹੀ ਸਿਆਂ ਪਹਿਲਾਂ ਇਹਦਾ ਕੋਈ ਇੰਤਜਾਮ ਕਰ, ਇਹਦੀ ਤਾਂ ਮੁੰਡੇ ਨੇ ਪੀਨ ਈ ਭੰਨ 'ਤੀ।'

ਤੁੱਲ੍ਹੀ ਨੇ ਗਹੁ ਨਾਲ ਕਹੀ ਵੱਲ ਦੇਖਿਆ। ਕਹੀ ਦੀ ਪੁਰਾਣੀ, ਚੰਗੀ-ਭਲੀ ਪੀਨ ਮਗਰਲੇ ਪਾਸਿਓਂ ਧੁਰੇ-ਧੁਰ ਇਉਂ ਪਾਟੀ ਪਈ ਸੀ ਜਿਵੇਂ ਛੈਣੀ ਨਾਲ਼ ਵੱਢੀ ਹੋਵੇ। ਮਗਰਲੇ ਪਾਸੇ ਕਿਧਰੇ ਕੋਈ ਜੋੜ ਵੀ ਨਹੀਂ ਸੀ ਦਿੱਸਿਆ।

'ਪਰ ਇਹ ਇਉਂ ਪਾਟ ਕਿਵੇਂ ਗਈ?' ਤੁੱਲ੍ਹੀ ਨੇ ਹੈਰਾਨ ਹੋ ਕੇ ਕਿਹਾ।

'ਪਤਾ ਨ੍ਹੀਂ ਕੀ ਕੀਤੈ। ਇੱਕ ਕਰੀਰ ਪੱਟਣ ਲੱਗਿਆ ਸੀ; ਖਬਰਨੀ ਤਾਂ ਮੁੱਢ ਮੋਟਾ ਸੀ। ਜਾਂ ਹੇਠਾਂ ਕੋਈ ਮੁੱਢੀ ਹਊ। ਚਾਰ ਪੰਜ ਟੱਕ ਈ ਮਾਰੇ ਐ, ਕਹਿੰਦਾ, 'ਬਾਪੂ ਇਹ ਤਾਂ ਟੁੱਟ-ਗੀ'।'

ਤੁੱਲ੍ਹੀ ਨੇ ਪਰਸੇ ਨੂੰ ਸਿਰ ਤੋਂ ਪੈਰਾਂ ਤਾਈਂ ਦੇਖਿਆ ਤਾਂ ਲੱਗਿਆ ਜਿਵੇਂ ਉਹਦੇ ਮੂਹਰੇ ਕੋਈ ਦਿਓ ਖੜੋਤਾ ਹੋਵੇ। ਤੇੜ ਬੰਨ੍ਹੀ ਤਹਿਮਤ ਹੇਠਾਂ ਉਹਦੇ ਸੰਘਣੇ ਵਾਲ਼ਾਂ ਵਾਲ਼ੇ 'ਪਿੰਜਣ' ਅਜੇ ਵੀ ਹਲ਼ ਦੇ ਮੁੰਨਿਆਂ ਵਰਗੇ ਸਨ। ਹੱਥ ਹੱਥ ਲੰਮੇ ਪੈਰਾਂ ਵਿੱਚ ਖੱਲ-ਧੌੜੀ ਦੇ ਨਵੇਂ ਜੋੜਿਆਂ ਦੇ ਮੋਟੇ ਤਲ਼ੇ ਵੀ ਜਿਵੇਂ ਫਿੱਸੇ ਪਏ ਸਨ।

ਤੁੱਲ੍ਹੀ ਨੂੰ ਬਸੰਤੇ ਦਾ ਖ਼ਿਆਲ ਈ ਭੁੱਲ ਗਿਆ ਤੇ ਕਹੀ ਪਾਸੇ ਰਖਦਿਆਂ ਬੋਲਿਆ, 'ਇਹਨੂੰ ਤਾਂ ਨਵੀਂ ਪੀਨ ਲੋਣੀ ਪਊ, ਪੰਡਤਾ।'

'ਕਦੋਂ ਤਾਈਂ ਲਾ-ਦੇਂਗਾ? ਸਾਡੀਆਂ ਤਾਂ ਦੂਜੀਆਂ ਦੋ ਕਹੀਆਂ ਵੀ ਪਰਾਣੀਐਂ।'

'ਦੋ ਤਿੰਨ ਦਿਨ ਤਾਂ ਲੱਗ ਈ ਜਾਣਗੇ।'

ਫੇਰ ਤੀਜੇ ਦਿਨ ਤੁੱਲ੍ਹੀ ਨਵੀਂ ਪੀਨ ਲਾਉਣ ਲੱਗਿਆ ਵੀ ਪੁਰਾਣੀ ਟੁੱਟੀ ਹੋਈ ਨੂੰ ਦੇਖ ਦੇਖ ਹੈਰਾਨ ਹੋਈ ਗਿਆ। ਭਾਵੇਂ ਮਗਰਲੇ ਪਾਸਿਓਂ ਇਹ ਜਰ ਦੀ ਖਾਧੀ ਹੋਈ ਸੀ, ਪਰ ਇਉਂ ਕਿਵੇਂ ਪਾਟ ਸਕਦੀ ਸੀ? ਜਾਚਣ ਲਈ ਅਹਿਰਨ ਉੱਤੇ ਧਰ ਕੇ ਸਾਰੇ ਜ਼ੋਰ ਦੀ ਹਥੌੜਾ ਮਾਰਿਆ ਤਾਂ ਪੀਨ ਫਿੱਸਣ ਦੀ ਥਾਂ ਬੁੜ੍ਹਕ ਕੇ ਖੱਬੇ ਪਾਸੇ ਜਾ ਡਿੱਗੀ। ਖਾਸਾ ਚਿਰ ਉਹ ਹੈਰਾਨ ਹੋ ਕੇ ਇਹਨੂੰ ਉਲ਼ਟਾ-ਪੁਲ਼ਟਾ ਕੇ ਦੇਖਦਾ ਰਿਹਾ।

ਆਥਣੇ ਉਹਨੇ ਪਰਸੇ ਨੂੰ ਕਿਹਾ, 'ਤੜਕੇ ਬਸੰਤੇ ਨੂੰ ਘੱਲੀਂ ਪੰਡਤਾ, ਪੀਨ ਬਣਾਉਣ ਵੇਲ਼ੇ ਚਾਰ ਸੱਟਾਂ ਲੁਆ-ਜੂ।'

(ਕਲਾਪਾ ਬੰਦਾ ਹੋਣ ਕਰਕੇ ਉਹ ਜੀਹਦਾ ਕੋਈ ਆਹਰਨ (ਭੱਠੀ) ਦਾ ਕੰਮ ਕਰਦਾ, ਸੱਟਾਂ ਲਾਉਣ ਲਈ ਉਸੇ ਨੂੰ ਬੰਦਾ ਭੇਜਣ ਲਈ ਕਹਿਣਾ ਪੈਂਦਾ।)

ਅਗਲੇ ਦਿਨ ਤੜਕੇ ਜਦੋਂ ਬਸੰਤਾ ਆਇਆ ਤਾਂ ਤੁੱਲ੍ਹੀ ਨੇ ਉਹਦੇ ਮੋਕਲ਼ੇ ਹੱਡਾਂ-ਪੈਰਾਂ ਤੇ ਚੌੜੇ-ਚਕਲ਼ੇ ਮੂੰਹ ਵੱਲ ਹੋਰ ਵੀ ਗਹੁ ਨਾਲ਼ ਦੇਖਿਆ। ਕੱਦ ਉਹ ਹੁਣੇ ਸਾਧਾਰਨ ਬੰਦੇ ਜਿੰਨਾਂ ਕਰੀ ਫਿਰਦਾ ਸੀ। (ਬਹੁਤਾ ਨੰਗੇ ਪੈਰੀਂ ਫਿਰਨ ਕਰਕੇ ਪੈਰ ਮੂਹਰਿਓਂ ਪਰਸੇ ਜਿੰਨੇ ਈ ਚੌੜੇ-ਲੰਮੇਂ ਹੋਏ ਲਗਦੇ ਸਨ।) ਉਮਰ ਅਜੇ ਸ਼ਾਇਦ ਪੰਦਰਾਂ-ਸੋਲ੍ਹਾਂ ਦੀ ਹੋਵੇ।



'ਭਤੀਜ, ਅੱਜ ਫੇਰ ਤੇਰੀ ਗੰਡਾਸੀ ਆਲ਼ਾ ਵੀ ਕੰਡਾ ਕੱਢੀਏ?' ਤੁੱਲ੍ਹੀ ਨੇ ਮੁਸਕਰਾ ਕੇ ਕਿਹਾ।

'ਆਵਦੀ ਮਰਜੀ ਦੇਖ'!

ਬਸੰਤੇ ਨੇ ਇਹ ਤਿੰਨ ਸ਼ਬਦ ਇਉਂ ਬੋਲੇ ਕਿ ਤੁੱਲ੍ਹੀ ਭਉਂ ਕੇ ਫੇਰ ਉਹਦੇ ਵੱਲ ਝਾਕਿਆ। ਉਹਦੀਆਂ ਅੱਖਾਂ ਵਿੱਚੋਂ ਸ਼ਾਇਦ ਓਦੋਂ ਵਾਲ਼ੀ ਕੌੜ ਗਈ ਨਹੀਂ ਸੀ।

'ਤੂੰ ਤਾਂ ਬਲਾ ਜਹਿਰੀ ਐਂ ਉਇ ਬਾਹਮਣਾ!'

'ਪਿਓ ਕਿਹੜੇ ਦਾ ਪੁੱਤ ਐਂ!'

ਤੁੱਲ੍ਹੀ ਉਹਦਾ ਜਵਾਬ ਸੁਣ ਕੇ ਜਿਵੇਂ ਤ੍ਰਹਿ ਗਿਆ। ਗੱਲ ਨਹੀਂ ਅਹੁੜੀ। ਝੁਕ ਕੇ ਭੱਠੀ ਵਿੱਚ ਲਾਈਆਂ ਲੱਕੜਾਂ ਦੇ ਲਾਲ ਸੂਹੇ ਕੋਲਿਆਂ ਵਿੱਚ ਪਈ ਪੁਰਾਣੀ ਰੇਤੀ ਵੱਲ ਦੇਖਣ ਲੱਗ ਪਿਆ (ਜਿਸ ਦੀ ਉਹਨੇ ਗੰਡਾਸੀ ਬਣਾਉਣ ਦੀ ਸਲਾਹ ਬਣਾਈ ਸੀ)। ਰੇਤੀ ਏਨੀ ਲਾਲ ਹੋ ਗਈ ਸੀ ਕਿ ਓਹਦਾ ਰੰਗ ਅੰਗਿਆਰਾਂ ਨਾਲ਼ ਈ ਰਲ਼ ਗਿਆ ਲਗਦਾ ਸੀ। ਉਧਰੋਂ ਨਜ਼ਰ ਹਟਾ ਕੇ ਉਹਨੇ ਇੱਕ ਵਾਰ ਫੇਰ, ਧੁੱਪ ਨਾਲ਼ ਤਾਂਬੇ ਵਾਂਗ ਤਪੇ ਬਸੰਤੇ ਦੇ ਚਿਹਰੇ 'ਤੇ ਨਿਗ੍ਹਾ ਟਿਕਾ ਕੇ ਦੇਖਿਆ ਤੇ ਸੰਨ੍ਹੀ ਨਾਲ਼ ਰੇਤੀ ਬਾਹਰ ਕਢਦਿਆਂ ਬੋਲਿਆ, 'ਚੰਗਾ, ਐਧਰ ਆ ਕੇ ਪਹਿਲਾਂ ਚਾਰ ਸੱਟਾਂ ਲਾ।'

ਪਰਸਾ ਤੇ ਬਸੰਤਾ ਜਿਉਂ ਵਾਹੀ 'ਚ ਰੁੱਝੇ ਕਿ ਉਹਨਾਂ ਨੂੰ ਜੇਠੇ ਤੇ ਪੋਹਲੇ ਦਾ ਖ਼ਿਆਲ ਈ ਭੁੱਲ ਗਿਆ। ਉਹਨਾਂ ਦੇ ਸਕੂਲ ਜਾਣ ਮਗਰੋਂ ਬਸੰਤਾ ਆਪਣੀਆਂ ਤੇ ਪਰਸੇ ਦੀਆਂ, ਮੰਨਾਂ ਵਰਗੀਆਂ ਪੰਜ-ਸੱਤ ਰੋਟੀਆਂ ਆਪ ਲਾਹ ਲੈਂਦਾ। ਹੁਣ ਅੱਕੀ ਨੂੰ ਸੱਦਣ ਦੀ ਵੀ ਲੋੜ ਨਹੀਂ ਸੀ ਪੈਂਦੀ। ਗਊਆਂ ਚੋਣ, ਦੁੱਧ ਰਿੜਕਣ ਤੇ ਸੰਭਰਨ-ਸੂਹਰਨ ਦੀ ਜ਼ਿੰਮੇਵਾਰੀ ਵੀ ਬਸੰਤੇ ਦੀ ਸੀ। ਖੇਤ ਦਾ ਵੀ ਕੋਈ ਕੰਮ ਅਜਿਹਾ ਨਹੀਂ ਸੀ ਜਿਹੜਾ ਬਸੰਤਾ ਉਸ ਨਾਲ਼ ਨਾ ਕਰਾਉਂਦਾ ਹੋਵੇ। ਦੋਏ ਪਿਉ-ਪੁੱਤ ਰੋਟੀ ਖਾ ਕੇ, ਬਚਦੀਆਂ ਮੂਕੇ ਦੇ ਲੜ ਬੰਨ੍ਹ ਕੇ, ਖੇਤ ਨੂੰ ਤੁਰ ਜਾਂਦੇ ਤੇ ਆਥਣ ਤਾਈਂ ਕਿਸੇ ਨਾ ਕਿਸੇ ਆਹਰ ਲੱਗੇ ਰਹਿੰਦੇ। ਕੰਮ ਕੋਈ ਜੇ ਨਾ ਵੀ ਹੁੰਦਾ ਤਾਂਹ ਵੀ ਸੋਤੇ ਹੋਏ ਮੁੜਦੇ। ਦੁਪਹਿਰੇ ਜਦੋਂ ਵਿਹਲੇ ਹੁੰਦੇ ਤਾਂ ਪਰਸਾ, ਬਸੰਤੇ ਨੂੰ ਆਪਣੀ ਜੋੜੀ ਕਵੀਸ਼ਰੀ ਸੁਣਾਉਣ ਲੱਗ ਪੈਂਦਾ। ਸੁਣਦਿਆਂ-ਸੁਣਦਿਆਂ ਕੁਝ ਚਿਰ ਪਿੱਛੋਂ ਬਸੰਤੇ ਨੂੰ ਵੀ ਤੁਕਾਂ ਸੁੱਝਣ ਲੱਗ ਪਈਆਂ। ਇੱਕ ਦਿਨ ਅਚਾਨਕ ਉਹਨੇ ਦੋ ਤੁਕਾਂ ਸੁਣਾ ਕੇ ਪਰਸੇ ਨੂੰ ਹੈਰਾਨ ਕਰ ਦਿੱਤਾ।

'ਰੋਹੀਆਂ ਦੇ ਵਿਚ ਗਿੱਦੜ ਹੁਆਂਕਣ, ਬੇਲੀਂ ਬੁੱਕਣ ਸ਼ੇਰ
ਇੱਕੋ ਵਾਰੀ ਜੰਮਣਾ ਮਰਨਾ, ਬਹੁੜ ਨਾ ਆਉਣਾ ਫੇਰ!'

'ਵਾਹ ਉਇ ਕਵੀਸ਼ਰਾ! ਤੂੰ ਤਾਂ ਮੈਥੋਂ ਵੀ ਵਧੀਆਂ ਬੰਦ ਜੋੜ ਲੈਨੈਂ।' ਪਰਸੇ ਨੇ ਹਲਾਸ਼ੇਰੀ ਦਿੰਦਿਆਂ ਕਿਹਾ।

ਪਰ ਉਹਦੀ ਗੱਲ ਅਣਗੌਲ਼ੀ ਕਰਕੇ ਬਸੰਤਾ ਬੋਲਿਆ, 'ਬਾਪੂ, ਆਪਾਂ ਜੇ ਖੇਤ ਈ ਕੋਠਾ ਪਾ-ਲੀਏ'?

ਉਹਦੇ ਮੂੰਹ ਵੱਲ ਝਾਕਦਿਆਂ ਪਰਸੇ ਨੇ ਜਾਚਿਆਂ ਕਿ ਉਹ ਕਹਿਣਾ ਕੀ ਚਾਹੁੰਦਾ ਸੀ। ਕੁਝ ਸਮਝ ਕੇ ਕਿਹਾ, 'ਕੱਲਾ ਰਹਿ ਪੌਂ-ਗਾ ?'

'ਕਿਉਂ, ਮੇਰੀਆਂ ਕੱਲੇ ਦੀਆਂ ਕਿਹੜਾ ਕੋਈ ਪਿੱਪਲ-ਪੱਤੀਆਂ ਲਾਹ-ਲੂ।'

'ਫੇਰ, ਮੈਨੂੰ ਕੀ ਪੁਛਦੈਂ, ਮੇਰੇ ਵੱਲੀਓਂ ਤਾਂ ਭਾਵੇਂ ਅੱਜ ਛੱਤ-ਲੈ।'

'ਲੈ, ਕਰ ਫੇਰ ਜਗਾੜ। ਮੈਂ ਤਾਂ ਜਮਾਂ ਤਿਆਰ ਐਂ।'

ਉਸੇ ਸਾਲ ਉਹਨਾਂ ਨੇ, ਦੁਸਾਂਗੀ ਟਾਹਲੀ ਦੇ ਸਾਹਮਣੇ ਪੰਜ-ਖਣਾਂ ਵਾਲ਼ਾ ਇੱਕ ਕੋਠਾ ਛੱਤ ਲਿਆ (ਪਰ ਪੱਕੀ ਰਹਾਇਸ਼ ਅਜੇ ਪਿੰਡ ਈ ਰੱਖੀ)।

ਏਨੇਂ ਵਰ੍ਹਿਆਂ ਦੀ ਛੱਡੀ ਵਾਹੀ ਮੁੱਢੋਂ ਸ਼ੁਰੂ ਕੀਤੀ ਤਾਂ ਕਈ ਭੁੱਲੀਆਂ ਯਾਦਾਂ ਚੇਤੇ ਹੋ ਆਈਆਂ। ਉਹਨੂੰ ਕਈ ਵਾਰ ਰੋਟੀ ਲੈ ਕੇ ਆਉਂਦੀ ਬੀਰੋ ਦੇ ਭੁਲੇਖੇ ਵੀ ਪੈਂਦੇ। ਅਜਿਹੇ ਵੇਲ਼ੇ ਕੋਠੇ ਮੂਹਰੇ ਡਹੇ ਮੰਜੇ 'ਤੇ ਆ ਪੈਂਦਾ। ਕੋਠੇ ਕੋਲ਼ ਖੁੱਲ੍ਹਾ ਫਿਰਦਾ ਮੀਣਾ ਉਦੋਂ ਮੰਜੇ ਦੇ ਪਾਵੇ, ਦੌਣ ਸੁੰਘਦਾ ਉਹਦੀਆਂ ਪਿੰਜਣੀਆਂ ਚੱਟਣ ਆ ਲਗਦਾ। ਬਸੰਤਾ ਵੀ ਅਜਿਹੇ ਵੇਲ਼ੇ ਤੁਰੰਤ ਈ ਬਹੁੜ ਪੈਂਦਾ।

'ਮੀਣਿਆਂ। ਬੜ੍ਹਕ ਮਾਰ ਉਇ।'

ਮੀਣਾ ਧੌਣ ਨੀਵੀਂ ਕਰਕੇ ਢੱਠੇ ਵਾਂਗ ਬੜ੍ਹਕ ਮਾਰਦਾ ਤੇ ਨਾਲ਼ ਦੀ ਨਾਲ਼ ਖੱਬੇ ਪੈਰ ਨਾਲ਼ ਮਿੱਟੀ ਪਿਛਾਂਹ ਵਗਾਹ ਮਾਰਦਾ। ਧੂੜ ਦਾ ਬੱਦਲ਼ ਉਡਦਾ ਦੇਖ ਕੇ ਬਸੰਤਾ ਖਿੜ ਜਾਂਦਾ। ਪਰਸੇ ਦੇ ਚਿਹਰੇ ਉੱਤੇ ਆਪਣੇ ਆਪ ਮੁਸਕਰਾਹਟ ਫੈਲ ਜਾਂਦੀ। ਉਹ ਸੱਜਾ ਹੱਥ ਉਤਾਂਹ ਚੁਕਦਾ ਤੇ ਮੀਣਾ ਫੁਕਾਰੇ ਜਿਹੇ ਮਾਰਦਾ ਉਹਦੇ ਸਰਾਹਣੇ ਕੋਲ਼ ਆ ਜਾਂਦਾ। ਉਹਦੀ ਬੰਨ ਉੱਤੇ ਥਾਪੀ ਦਿੰਦਿਆਂ ਪਰਸਾ ਧੌਣ ਪਲ਼ੋਸਦਾ ਤਾਂ ਮੀਣਾ ਉਹਦਾ ਖੱਬਾ ਹੱਥ ਚੱਟਣ ਲੱਗ ਪੈਂਦਾ।

(ਬਸੰਤਾ ਜਿਵੇਂ 'ਜਾਣੀ-ਜਾਣ' ਸੀ। ਪਰ ਪਰਸੇ ਨੂੰ ਜਾਪਦਾ, ਉਹਦੀ ਅਜਿਹੀ ਛਿਣ-ਭੰਗਰ ਉਦਾਸੀ ਵੀ ਉਹਦੇ ਲਈ ਲਾਹਨਤ ਸੀ।)

ਫੇਰ ਪੋਹ ਸੁਦੀ ਸਤਮੀ ਨੂੰ ਜਦੋਂ ਰਾਗੀ ਨੇ, ਗੁਰਦੁਆਰੇ 'ਦਸਮ ਪਾਤਸ਼ਾਹ ਦੀਆਂ ਸਾਖੀਆਂ' ਸੁਣਾਈਆਂ ਤਾਂ ਪਰਸੇ ਨੇ ਅਰਦਾਸ ਵੇਲ਼ੇ ਪ੍ਰਣ ਕੀਤਾ ਕਿ ਹੁਣ ਕਦੇ ਮਨ ਨੂੰ ਡੋਲਣ ਨਹੀਂ ਦੇਵੇਗਾ। (ਪਰ ਮਗਰੋਂ ਉਹ ਹੈਰਾਨ ਹੁੰਦਾ ਰਿਹਾ ਕਿ ਹੁਣ ਤਾਈਂ ਉਹਨੂੰ ਕਦੇ 'ਪਰਨ' ਕਰਨ ਦੀ ਜੇ ਲੋੜ ਨਹੀਂ ਸੀ ਪਈ ਤਾਂ ਅੱਜ ਕਿਉਂ ਪੈ ਗਈ ? ਕੀ ਸਰੀਰ ਤੇ ਮਨ ਕੁਝ ਥਿਉ ਗਏ ਸਨ ? ਨਹੀਂ, ਅਜਿਹੀ ਕੋਈ ਗੱਲ ਨਹੀਂ ਸੀ ਲਗਦੀ।)

ਜੇਠਾ ਤੇ ਪੋਹਲਾ ਹਰ ਸਾਲ ਸਕੂਲ ਵਿਚ ਕੋਈ ਨਾ ਕੋਈ 'ਚਮਤਕਾਰ' ਕਰ ਦਿਖਾਉਂਦੇ। ਕਦੇ ਕਿਸੇ ਸਕੂਲ ਦਾ ਮੈਚ ਜਿੱਤ ਆਉਂਦੇ, ਕਦੇ ਜ਼ਿਲ੍ਹੇ ਦਾ ਟੂਰਨਾਮੈਂਟ ਤੇ ਕਦੇ ਜ਼ਿਲ੍ਹੇ ਤੋਂ ਅਗਾਂਹ ਦੇ ਮੁਕਾਬਲਿਆਂ ਵਿੱਚੋਂ ਪਹਿਲੇ ਨੰਬਰ 'ਤੇ ਆ ਜਾਂਦੇ। ਦੋ-ਤਿੰਨ ਸਾਲਾਂ ਵਿੱਚ ਈ ਉਹ ਪੰਜਾਬ ਦੇ ਸਕੂਲਾਂ ਦੀ ਟੀਮ ਵਿੱਚ ਬਾਹਰਲੇ ਸ਼ਹਿਰਾਂ ਤੇ ਸੂਬਿਆਂ ਵਿੱਚ ਵੀ ਜਾ ਆਏ। ਉੱਥੋਂ ਮੁੜ ਕੇ ਉਹ ਅਜੀਬ-ਅਜੀਬ ਗੱਲਾਂ ਸੁਣਾਉਂਦੇ। ਉਹ ਲੋਕ ਕਿਹੋ ਜਿਹੀ ਬੋਲੀ ਬੋਲਦੇ



ਸਨ। ਕੀ ਖਾਂਦੇ ਸਨ। ਕਿਹੜੀਆਂ ਫਸਲਾਂ ਉਗਾਉਂਦੇ ਸਨ। ਕਿਵੇਂ ਪਾਣੀ ਲਾਉਂਦੇ ਜਾਂ ਵਾਹੁੰਦੇ-ਬੀਜਦੇ ਸਨ। ਕਿਹੋ ਜਿਹੇ ਕਪੜੇ-ਲੀੜੇ ਪਹਿਨਦੇ ਤੇ ਕੀ-ਕੀ ਸਵਾਰੀ ਵਰਤਦੇ ਸਨ; ਤੇ ਕਿਹੜੀਆਂ ਖੇਡਾਂ ਖੇਡਦੇ ਸਨ। ਜੇਠਾ ਹਾਕੀ ਦੀ ਟੀਮ ਨਾਲ਼ ਜਾਂਦਾ ਸੀ ਤੇ ਪੋਹਲਾ ਕੌਡੀ ਤੇ ਵਾਲੀਬਾਲ ਵਾਲ਼ਿਆਂ ਨਾਲ਼। ਉਹ ਦੋਏ ਸਕੂਲ ਦੀਆਂ ਟੀਮਾਂ ਦੇ ਕੈਪਟਨ ਬਣ ਕੇ ਜਾਂਦੇ। ਏਸੇ ਲਈ ਖਾਸਾ ਘੁੰਮ-ਫਿਰ ਆਉਂਦੇ। ਪਰ ਜਿੰਨੇਂ ਵਾਰੀ ਉਹ ਬਾਹਰੋਂ ਆ ਕੇ ਗੱਲਾਂ ਸੁਣਾਉਂਦੇ, ਪਰਸਾ ਮੁਸਕਰਾ ਕੇ ਕਹਿੰਦਾ,'ਅਜੇ ਬਥੇਰਾ ਕੁਸ਼ ਪਿਐ ਕਰਨ ਆਲ਼ਾ, ਐਵੇਂ ਨਾ ਫੁੱਲਿਆ ਕਰੋ—ਅਜੇ ਕਿਹੜਾ ਧਰਤੀ ਮੁੱਕ-ਗੀ। ਨੌਂ ਖੰਡ ਪ੍ਰਿਥਮੀ ਦਸਦੇ ਐ, ਤੁਸੀਂ ਤਾਂ ਅਜੇ ਇੱਕ ਦਾ ਵੀ ਗੇੜਾ ਪੂਰਾ ਨ੍ਹੀਂ ਕੀਤਾ ਹੋਣਾ।'

ਇਕ ਦਿਨ ਪੋਹਲਾ ਆਖਣ ਲੱਗਿਆ, 'ਬਾਪੂ, ਜੇ ਭਲਾ ਸਾਰੀ ਧਰਤੀ ਉਦਾਲ਼ੇ ਗੇੜਾ ਲਾ-ਲੀਏ ਫੇਰ ?'

'ਫੇਰ ਕੀ ਹੋ-ਜੂ ? ਅਗਾਸ ਤੇ ਬ੍ਰਹਿਮੰਡ ਤਾਂ ਨ੍ਹੀਂ ਮੁਕਾ-ਲੌਂ-ਗੇ।'

ਮੁੰਡੇ ਹੱਸ ਪਏ। ਪਰ ਪਰਸਾ ਗੰਭੀਰ ਹੋ ਕੇ ਅਸਮਾਨ ਵੱਲ ਝਾਕਣ ਲੱਗ ਪਿਆ।

'ਪਰ ਬਾਪੂ, ਇਹ ਤਾਂ ਦੱਸ ਦੇ ਤੇਰਾ 'ਅਗਾਸ' ਕਿੰਨਾਂ ਕੁ ਉੱਚੈ।'

'ਅਗਾਸ।' ਸਾਹਮਣੇ ਬੈਠੇ ਤਿੰਨਾਂ ਪੁੱਤਰਾਂ ਵੱਲ ਝਾਕ ਕੇ ਉਹਨੇ ਓਵੇਂ ਗੰਭੀਰਤਾ ਨਾਲ਼ ਕਿਹਾ, 'ਕਹਿੰਦੇ ਐ, ਪਹਿਲਾਂ ਇਹ ਬਹੁਤ ਨੀਵਾਂ ਹੁੰਦਾ ਸੀ। ਲੋਕ ਤਾਰੇ ਤੋੜ ਕੇ ਚੁੱਲ੍ਹਿਆਂ 'ਚ ਵੀ ਲਾ ਲੈਂਦੇ ਸੀ। ਇੱਕ ਵਾਰੀ ਕਿਸੇ ਕੁੱਢਰ ਤੀਵੀਂ ਨੂੰ ਲੀਰ ਨਾ ਥਿਆਈ, ਉਹਨੇ ਨਿਆਣੇ ਦੀ ਪਿੱਠ ਪੂੰਝਣ ਆਸਤੇ ਵੀ ਤਾਰਾ ਈ ਤੋੜ ਲਿਆ। ਓਦੋਂ ਦਾ ਜਿਉਂ ਉੱਚਾ ਹੋਣ ਲੱਗਿਐ, ਉੱਚਾ ਈ ਹੁੰਦਾ ਜਾਂਦੈ। ਅਜੇ ਵੀ ਕਹਿੰਦੇ ਖੜ੍ਹਤਾ ਨ੍ਹੀਂ। ਹੁਣ ਤੁਸੀਂ ਆਵਦੀ ਪਹੁੰਚ ਦੇਖੋ।'

'ਪਰ ਸਾਡੇ ਮਾਸਟਰ ਤਾਂ ਕਹਿੰਦੇ ਐ ਬਈ ਅਸਮਾਨ ਕੋਈ ਚੀਜ ਈ ਨ੍ਹੀਂ। ਇਹ ਤਾਂ ਬਸ ਖਾਲੀ ਥਾਂ ਐਂ। ਏਸੇ ਖਾਲੀ ਥਾਂ ਵਿੱਚ ਇਹ ਚੰਦ ਤਾਰੇ ਖਿਲਰੇ-ਵੇ ਐ।'

'ਤੇ ਚੰਦ ਤਾਰੇ ਕਿੰਨੇਂ ਦਸਦੇ ਐ ਥੋਡੇ ਮਾਸ਼ਟਰ ?'

'ਕਹਿੰਦੇ ਇਹਨਾਂ ਦੀ ਤਾਂ ਕੋਈ ਗਿਣਤੀ ਈ ਨ੍ਹੀਂ। ਲੱਖਾਂ ਕਰੋੜਾਂ ਹੋਣਗੇ।'

'ਇਹ ਫੇਰ ਚੀਜ ਕੀ ਐ ?'

'ਇਹ ?' ਜੇਠਾ ਰਤਾ ਠੀਕ ਹੋ ਕੇ ਬੈਠਦਿਆਂ ਬੋਲਿਆ, 'ਇਹ ਕੁਸ਼ ਤਾਂ ਆਪਣੇ ਸੂਰਜ ਵਰਗੇ ਐ-ਅੱਗ ਦੇ ਗੋਲ਼ੇ। ਕੁਸ਼ ਆਪਣੀ ਧਰਤੀ ਵਰਗੇ ਐ-ਜਿਥੇ ਕਹਿੰਦੇ ਸ਼ੈਦ ਕੁਸ਼ ਭਾਂਤ ਦੇ ਜੀਵ-ਜੰਤੂ ਵੀ ਹੋਣਗੇ। ਬਨਸਪਤੀ ਵੀ ਹੋਊਗੀ। ਸਮੁੰਦਰ, ਦਰਿਆ, ਪਹਾੜ ਵੀ ਹੋਣਗੇ।'

'ਤੇ ਉਹ ਕੀ ਥੋਡੇ ਮਾਸ਼ਟਰ ਦੀ ਮਾਂ ਦਾ ਸਿਰ ਹੋ ਗਿਆ।' ਪਰਸਾ ਹਿਰਖ ਕੇ ਉੱਠ ਖੜ੍ਹੋਤਾ, 'ਮੈਂ ਵੀ ਤਾਂ ਉਹਨਾਂ ਚੰਦਾਂ-ਸੂਰਜਾਂ ਤੇ ਧਰਤੀਆਂ ਦੀ ਈ ਗੱਲ ਕਰਦੈ, ਥੇਹਾਂ ਦੀ ਤਾਂ ਨ੍ਹੀਂ ਕਰਦਾ।'

ਮੁੰਡੇ ਸਹਿਆਂ ਵਾਂਗ ਛਹਿ ਗਏ।

❑

ਦਸਵੀਂ ਪਾਸ ਕਰਨ ਪਿੱਛੋਂ ਜੇਠੇ ਤੇ ਪੋਹਲੇ ਨੂੰ, ਸਕੂਲ ਦੇ ਮੁੱਖ-ਅਧਿਆਪਕ ਨੇ ਜਲੰਧਰ ਦੇ ਖੇਡਾਂ ਵਾਲ਼ੇ ਕਾਲਜ ਵਿੱਚ ਦਾਖਲਾ ਦੁਆ ਦਿੱਤਾ। ਪਰਸੇ ਨਾਲ਼ ਉਹਨੇ ਪਹਿਲਾਂ ਗੱਲ ਤਾਂ ਕਰ ਲਈ ਸੀ ਪਰ ਉਹਦੇ ਵਤੀਰੇ ਤੋਂ ਨਿਰਾਸ਼ ਸੀ। ਜਦੋਂ ਉਹਨੇ ਦੱਸਿਆ ਕਿ ਉਥੇ ਉਹਨਾਂ

ਦੀਆਂ ਕਿਤਾਬਾਂ, ਰੋਟੀ-ਟੁੱਕ ਤੇ ਫੀਸਾਂ ਆਦਿ ਦਾ ਸਾਰਾ ਖਰਚ ਸਰਕਾਰ ਨੇ ਦੇਣੈਂ ਹੈ ਤਾਂ' ਪਰਸਾ ਹਿਰਖ ਕੇ ਬੋਲਿਆ, 'ਕਿਉਂ ਅਸੀਂ ਕੋਈ ਮੰਗਤੇ ਐਂ ਬਈ ਸਾਨੂੰ ਉਹ ਖਰਾਤ ਦੇਣਗੇ ?'

ਮੁੱਖ-ਅਧਿਆਪਕ ਨੇ ਆਪਣੀ ਪੁਰਾਣੀ ਟਾਈ ਠੀਕ ਕਰਦਿਆਂ ਨਰ੍ਹਮੇਂ ਨਾਲ਼ ਸਮਝਾਇਆ, 'ਓਥੇ ਇਹਨਾਂ ਇਕੱਲਿਆਂ ਦੀ ਖਾਤਰ ਤਾਂ ਕੋਈ ਖਾਸ ਰਿਆਇਤ ਨਹੀਂ ਪੰਡਤ ਜੀ। ਹਰੇਕ ਤਾਲਿਬਇਲਮ ਦਾ ਖਰਚ ਈ ਸਰਕਾਰ ਦਿੰਦੀ ਐ। ਇਹ ਕਾਨੂੰਨ ਐਂ।'

'ਏਡੀ ਦਿਆਲੂ ਤੇ ਸੱਤਜੁਗੀ ਸਰਕਾਰ ਕਿੱਥੋਂ ਆ-ਗੀ ! ਇੱਕ ਪਾਸੇ ਤਾਂ ਸਰਕਾਰੀ ਬੰਦੇ ਲੋਕਾਂ ਦੇ ਤੇੜੋਂ-ਸਿਰੋਂ ਲੀੜੇ ਲਾਹੁੰਦੇ ਫਿਰਦੇ ਐ, ਦੂਜੇ ਪਾਸੇ ਇਹੋ ਸਰਕਾਰ ਦਾਨੀ ਬਣਦੀ ਫਿਰਦੀ ਐ।'

'ਉਹ ਗੱਲ ਹੋਰ ਐ ਪੰਡਤ ਜੀ। ਪਰ ਇਹ ਮੁੰਡੇ ਤਾਂ ਦੇਸ਼ ਦਾ ਨਾਂ ਰੋਸ਼ਨ ਕਰਦੇ ਐ। ਏਸ ਕਰਕੇ ਸਰਕਾਰ ਜੇ ਇਹਨਾਂ ਉੱਤੇ ਥੋੜ੍ਹਾ-ਬਹੁਤਾ ਖਰਚ ਕਰ ਦਿੰਦੀ ਐ, ਇਹ ਕੋਈ ਅਹਿਸਾਨ ਨਹੀਂ—ਸਰਕਾਰ ਤਾਂ ਆਪਣਾ ਫਰਜ਼ ਪੂਰਾ ਕਰਦੀ ਐ।' ਤੇ ਮੁਸਕਰਾ ਕੇ ਪੱਗ ਤੇ ਹੱਥ ਫੇਰਦਿਆਂ ਬੋਲਿਆ, 'ਨਾਲ਼ੇ ਥੋਡੀ ਨਾਮਾਜਾਦੀ ਹੁੰਦੀ ਐ, ਬਈ ਪੰਡਤ ਜੀ ਦੇ ਸਲੱਗ ਬੇਟੇ ਕਿੱਥੋਂ ਤੋਂ ਕਿੱਥੇ ਪਹੁੰਚੇ ਐ।'

'ਮੈਨੂੰ ਇਹਨਾਂ ਦੀ ਖੱਟੀ ਨਾਮਾਜਾਦੀ ਦੀ ਕੋਈ ਲੋੜ ਨ੍ਹੀਂ ਮਾਸ਼ਟਰ ਜੀ। ਜਿਹੜੇ ਦੂਜਿਆਂ ਦੀਆਂ ਮਾਰਾਂ ਦੀ ਝਾਕ 'ਤੇ ਰਹਿਣ ਉਹ ਆਵਦੀ ਵੀ ਖੱਨੀਂ ਗੁਆ ਬਹਿੰਦੇ ਐ। ਹਰੇਕ ਨੇ ਆਪਦੇ ਕਰਮ ਖਾਣੇ ਹੁੰਦੇ ਐ, ਕੋਈ ਕਿਸੇ ਦੇ ਆਸਰੇ ਨ੍ਹੀਂ ਜਿਉਂਦਾ।'

ਮੁੱਖ-ਅਧਿਆਪਕ ਉਹਦੇ ਸੁਭਾ ਨੂੰ ਜਾਣਦਾ ਸੀ। ਉਹਦਾ ਵੀ ਜੇਠੇ ਤੇ ਪੋਹਲੇ ਨਾਲ਼ ਗਰਜ ਦਾ ਮੋਹ ਸੀ; ਏਸੇ ਕਰਕੇ ਉਹ ਪਰਸੇ ਦੀਆਂ ਸਭ ਸੁਣ ਲੈਂਦਾ। ਉਹਦੇ ਘਰ ਆਪ ਚੱਲ ਕੇ ਜਾਂਦਾ। (ਇਕ-ਦੋ ਵਾਰੀ ਜਦੋਂ ਉਹਨੇ ਸਕੂਲ ਦੇ ਖੇਡ-ਸਮਾਗਮਾਂ ਉੱਤੇ ਉਹਨੂੰ ਸੱਦਾ ਵੀ ਭੇਜਿਆ ਤਾਂ ਪਰਸਾ ਨਹੀਂ ਸੀ ਆਇਆ। ਏਸ ਕਰਕੇ ਉਹ ਹਮੇਸ਼ਾ ਆਪ ਈ ਉਹਨੂੰ ਮਿਲਣ ਜਾਂਦਾ ਸੀ। ਉਂਜ ਵੀ ਸਾਊ ਸੁਭਾ ਦਾ ਬੰਦਾ ਸੀ।)

ਅਖੀਰ ਫੈਸਲਾ ਹੋਇਆ ਕਿ ਜੇਠਾ ਤੇ ਪੋਹਲਾ ਇੱਕ ਤਾਂ ਦੋ ਮਹੀਨੇ ਦੀਆਂ ਛੁੱਟੀਆਂ ਵਿੱਚ ਆ ਕੇ ਪਿੰਡ ਈ ਰਿਹਾ ਕਰਨਗੇ। ਦੂਸਰੇ ਜਦੋਂ ਕਿਧਰੇ ਬਾਹਰ ਜਾਣਗੇ ਤਾਂ ਉਹਨੂੰ ਪੁੱਛ ਕੇ ਜਾਣਗੇ। (ਪੋਹਲੇ ਤੇ ਜੇਠੇ ਦੋਹਾਂ ਨੇ ਉਹਦੀ ਸ਼ਰਤ ਹੈਡਮਾਸਟਰ ਦੇ ਆਖਿਆਂ ਮੰਨ ਲਈ ਸੀ।)

ਫੇਰ ਉਹ ਕਈ ਮਹੀਨੇ ਨਾ ਮੁੜੇ। ਕਦੇ ਕਦੇ ਸੰਖੇਪ ਜਿਹੀ ਚਿੱਠੀ ਆ ਜਾਂਦੀ ਕਿ ਉਹ ਰਾਜ਼ੀ-ਬਾਜ਼ੀ ਸਨ। (ਪਰਸੇ ਤੇ ਬਸੰਤੇ ਨੂੰ ਉਹਨਾਂ ਬਾਰੇ ਸੋਚਣ ਦੀ ਵਿਹਲ ਵੀ ਨਹੀਂ ਸੀ, ਉਹ ਆਪਣੇ ਖੇਤੀ ਦੇ ਕੰਮਾਂ-ਕਾਰਾਂ ਵਿੱਚ ਈ ਰੁੱਝੇ ਰਹਿੰਦੇ ਸਨ।)

ਚੜ੍ਹਦੇ ਸਿਆਲ਼ ਉਹ ਦੋਵੇਂ ਜਦੋਂ ਪਿੰਡ ਆਏ ਤਾਂ ਵਿਹੜੇ ਵਿੱਚ ਪਏ ਮੰਜੇ ਉੱਤੇ ਆਪਣੇ ਬੈਗ ਰੱਖਣ-ਸਾਰ 'ਸਾਸਰੀ ਕਾਲ' ਬੁਲਾ ਕੇ ਜੇਠੇ ਨੇ ਨਰ੍ਹਮੇ ਨਾਲ਼ ਕਿਹਾ, 'ਬਾਪੂ ਜੀ ! ਅਸੀਂ ਤਾਂ ਵੈਹਦੇ ਮੁਜਬ, ਬਾਹਰਲੇ ਮੁਲਕ 'ਚ ਖੇਡਣ ਜਾਣ ਦੀ ਅਜਾਜਤ ਲੈਣ ਆਏ ਐਂ।'

'ਕਿਹੜੇ ਮੁਲਖ 'ਚ ਜਾਣੈਂ ?'

'ਸਮੁੰਦਰੋਂ ਪਾਰ ਐ, ਹਵਾਈ ਜਹਾਜ ਤੇ ਜਾਵਾਂਗੇ।'

'ਮੁਲਖ ਹਿਦੂ ਮੁਸਲਮਾਨਾਂ ਦੈ ਕਿ ਅਸਾਈ-ਪਾਰਸੀਆਂ ਦਾ ?'



'ਐਂ ਹੁਣ ਸਾਨੂੰ ਕੀ ਪਤੈ, ਪਹਿਲੀ ਵਾਰੀ ਜਾਣੈਂ।'

'ਮੈਂ ਤਾਂ ਏਸ ਕਰਕੇ ਪੁੱਛਿਐ ਬਈ ਰੋਟੀ-ਪਾਣੀ ਦਾ ਫੇਰ ਕੀ ਇੰਤਜਾਮ ਹੋਊ ਓਥੇ।'

'ਰੋਟੀ-ਟੁੱਕ ਆਪ ਪਕਾ ਲਿਆ ਕਰਾਂਗੇ ! ...ਆਟੇ ਦੀ ਬੋਰੀ ਘਰੋਂ ਲੈ-ਜਾਂਗੇ !' ਐਤਕੀ ਪੋਹਲਾ, ਕੁਝ ਵਿਅੰਗ ਨਾਲ਼ ਹੱਸ ਕੇ ਬੋਲਿਆ।

ਪਰਸੇ ਨੇ ਗਹੁ ਨਾਲ਼ ਪੋਹਲੇ ਦੇ ਚਿਹਰੇ ਵੱਲ ਦੇਖਿਆ। ਉਹਦੇ ਲੂਈਂ ਫੁੱਟ ਆਈ ਸੀ। ਮਿਰਚ-ਰੰਗੀ ਪੱਗ ਵਿੱਚੋਂ ਉਹਦੇ ਕੱਟੇ ਹੋਏ ਵਾਲ਼ਾਂ ਦੀ ਇੱਕ ਲਿਟ ਗਿੱਚੀ ਕੋਲੋਂ ਬਾਹਰ ਨਿਕਲ਼ੀ ਹੋਈ ਸੀ। ਕੱਦ ਵਿੱਚ ਵੀ ਉਹਦੇ ਬਰਾਬਰ ਦਾ ਲਗਦਾ ਸੀ। ਉਹਦੀ ਝਾਕਣੀ ਵਿੱਚੋਂ ਕਿਸੇ ਗੁੱਝੀ ਕੋੜ ਦਾ ਅਹਿਸਾਸ ਹੋਇਆ। (ਪੋਹਲਾ ਘੱਟ ਬੋਲਦਾ ਸੀ, ਪਰ ਜਿਵੇਂ ਉਹ ਅੱਜ ਬੋਲਿਆ ਸੀ, ਉਹਦੇ ਕੋਈ 'ਅਰਥ' ਜ਼ਰੂਰ ਸਨ।) ਜੇਠਾ ਕੂਨਾਂ ਸੀ। ਪਰ ਉਸਦੀ ਵੀ ਮਿਰਚ-ਰੰਗੀ ਪੱਗ ਵਿੱਚੋਂ ਕੱਟੇ ਹੋਏ ਕੁਝ ਵਾਲ਼ ਖੱਬੇ ਪਾਸੇ ਦੇ ਕੰਨ ਉੱਤੋਂ ਦੀ ਨਿਕਲ਼ੇ ਦਿੱਸ ਰਹੇ ਸਨ। ਕੱਦ-ਕਾਠ ਭਾਵੇਂ, ਉਹਦਾ ਪੋਹਲੇ ਨਾਲ਼ੋਂ ਉੱਨੀ-ਇੱਕੀ ਦੇ ਫਰਕ ਨਾਲ਼ ਘੱਟ ਸੀ, ਪਰ ਉਹ ਵੀ ਪਰਸੇ ਨੂੰ 'ਬਰਾਬਰ ਦਾ' ਹੋਇਆ ਲੱਗਿਆ। ਉਹਨੂੰ ਸਦੀਆਂ ਪੁਰਾਣੀ 'ਸਿਆਣਪ' ਯਾਦ ਆਈ ਕਿ 'ਜਦੋਂ ਪਿਉ ਦੀ ਜੁੱਤੀ ਪੁੱਤ ਦੇ ਮੇਚ ਆਉਣ ਲੱਗ ਪਏ ਤਾਂ ਉਹਨੂੰ ਮੰਦਾ-ਚੰਗਾ ਨਹੀਂ ਬੋਲਣਾ ਚਾਹੀਦਾ'।

'ਪਰ ਗੀਦੀਪੁਣੇ 'ਚ ਵੀ ਕੋਈ ਸਿਆਣਪ ਹੁੰਦੀ ਐ !' ਇਹ ਖਿਆਲ ਉਹਦੇ ਮਨ ਵਿੱਚ ਬਿਜਲੀ ਵਾਂਗ ਕੜਕਿਆ। ਕਾਲ਼ੀਆਂ ਸ਼ਾਹ, ਤੇਜ਼ ਤੇ ਹਲਕੇ ਪਿਆਜ਼ੀ ਰੰਗ ਦੇ ਕੋਇਆਂ ਵਾਲ਼ੀਆਂ ਅੱਖਾਂ, ਦੋਏ ਮੁੰਡਿਆਂ ਦੇ ਚਿਹਰਿਆਂ ਉੱਤੇ ਜਿਵੇਂ ਖੁੱਭ ਗਈਆਂ। ਹੁਣ ਉਹਦਾ ਪਹਿਲਾ ਈ ਸੁਆਲ ਇਹ ਸੀ : 'ਤੁਸੀਂ ਪਹਿਲਾਂ ਇਹ ਦੱਸੋ ਬਈ ਕੇਸ ਕਿਉਂ ਮਨਾਏ ਐ ? ਕੀਹਨੂੰ ਪੁੱਛ ਕੇ ਇਹ ਕਰਤੂਤ ਕੀਤੀ ਐ ?'

ਪੋਹਲੇ ਦਾ ਉਹੋ-ਜਿਹਾ ਈ ਸਿੱਧਾ, ਰੁੱਖਾ ਜੁਆਬ ਸੀ, 'ਸਾਡੀ ਮਰਜੀ। ਨਹੀਂ ਚੰਗੇ ਲੱਗੇ, ਮਨਾ 'ਤੇ। ਜਦੋਂ ਜੀਅ ਕਰੂ ਰੱਖ ਲਾਂ-ਗੇ।'

ਸਿਰ ਤੋਂ ਪੈਰਾਂ ਤੱਕ ਪਰਸੇ ਨੂੰ ਸਰੀਰ ਵਿਚ ਝਰਨਾਹਟ ਛਿੜਦੀ ਮਹਿਸੂਸ ਹੋਈ। ਕੋਇਆਂ ਵਿਚੋਂ ਜਿਵੇਂ ਲਹੂ ਚਿਉਣ ਲੱਗ ਪਿਆ। ਪਹਿਲਾਂ ਨਾਲ਼ੋਂ ਵੀ ਰਤਾ ਉੱਚੀ ਅਵਾਜ਼ ਵਿੱਚ ਗੜ੍ਹਕਿਆ, 'ਤੇਰੇ ਅੰਦਰ ਕੌਣ ਬੋਲਦੈ-ਪਹਿਲਾਂ ਇਹ ਦੱਸ !'

'ਜਿਹੜਾ ਤੇਰੇ ਅੰਦਰ ਬੋਲਦੈ !'

'ਪਰ ਮੇਰੇ ਅੰਦਰਲਾ ਤਾਂ ਤੇਰੇ 'ਚ ਹੁਣ ਹੈ-ਨ੍ਹੀਂ। ਇਹ ਤਾਂ ਕੋਈ ਹੋਰ ਬੋਲਦੈ। ਇਹ ਹਰਾਮ ਦਾ ਖਾਧਾ ਗੰਦਾ ਅੰਨ ਬੋਲਦਾ ਲਗਦੈ, ਜਿਹੜਾ ਨਵੇਂ ਸਕੂਲ 'ਚੋਂ ਨਘਾਰ ਕੇ ਆਏ ਓਂ।'

ਜੇਠੇ ਦਾ ਮੂੰਹ ਝਉਂ ਗਿਆ। ਪਰ ਪੋਹਲਾ ਓਵੇਂ ਆਕੜਿਆ ਖੜੋਤਾ ਸੀ (ਉਂਜ ਕਿਸੇ ਗੁੱਝੀ ਝਿਜਕ ਕਰਕੇ ਉਹਨੇ ਕੋਈ ਹੋਰ ਮੋੜ ਅਜੇ ਨਹੀਂ ਸੀ ਕੀਤਾ)।

ਪਰਸੇ ਨੇ ਦੋਹਾਂ ਵੱਲ ਤਾੜਵੀਂ ਨਜ਼ਰ ਝਾਕਦਿਆਂ ਸਥਿਰ ਅਵਾਜ਼ ਵਿੱਚ ਕਿਹਾ, 'ਮੈਂ ਸਮਝ ਗਿਆ ਹੁਣ। ਚੰਗਾ ਫੇਰ ਮੇਰੀ ਵੀ ਸੁਣ-ਲੋ। ਮੈਨੂੰ ਤਾਂ ਥੋਡੇ ਤਾਈਂ ਕਦੇ ਵੀ ਕੋਈ ਗਰਜ ਨਾ ਸੀ, ਨਾ ਹੈ। ਹੁਣ ਥੋਨੂੰ ਵੀ ਸਾਡੀ ਲੋੜ ਨ੍ਹੀਂ ਰਹੀਂ। ਮੈਂ ਤਾਂ ਆਵਦਾ ਫਰਜ ਪੂਰਾ ਕਰਨਾ ਸੀ ਉਹ ਕਰ 'ਤਾ। ਹੁਣ ਤੁਸੀਂ ਹੋ-ਗੇ ਆਵਦੇ ਜਾਣੋਂ 'ਉਡਾਰ'। ਜਿੱਥੇ ਜੀ ਕਰੇ

ਉਡਾਰੀਆਂ ਮਾਰੋ। ਤੁਸੀਂ ਕੋਈ ਜਾਨਵਰ ਨ੍ਹੀਂ ਬਈ ਮੈਂ ਪਿੰਜਰੇ 'ਚ ਪਾ ਕੇ ਰੱਖ-ਲੂੰ। ...ਪਰ ਇਹ ਖ਼ਿਆਲ ਰੱਖਿਓ ਫਾਹੀਆਂ ਸ਼ਕਾਰੀਆਂ ਨੇ ਥਾਂ-ਥਾਂ ਲਾਈਆਂ ਵੀ-ਐਂ। ਇਹ ਸੰਸਾਰ ਐ, ਕੋਈ ਪੁਰੀਆਂ ਨ੍ਹੀਂ ਜਿਥੇ ਦੇਵਤੇ ਵਸਦੇ ਐ! ਬਸ ਏਹੋ ਮੱਤ ਪੱਲੇ ਬੰਨ੍ਹ-ਲੋ ਬਈ ਹਰ ਥਾਂ ਬੰਦੇ ਬਣ ਕੇ ਈ ਚੱਲਣਾ ਪਊ। ਚਾਹੇ ਵਲੈਤ ਜਾਂਦੇ ਰਹਿਓ ਤੇ ਚਾਹੇ ਚੀਨ-ਮਚੀਨੇ।'

ਦੂਜੇ ਦਿਨ ਸੋਤੇ ਹੋਏ ਬਸੰਤਾ ਖੇਤੋਂ ਮੁੜਿਆ ਤਾਂ ਜੇਠੇ ਤੇ ਪੋਹਲੇ ਨੂੰ ਬੈਠਕ ਦੀ ਥਾਂ ਮਗਰਲੇ ਕੋਠੇ ਵਿੱਚ ਪਏ ਦੇਖ ਕੇ ਹੈਰਾਨ ਹੋਇਆ। ਪਰਸਾ ਘਰ ਨਹੀਂ ਸੀ। ਸੰਦ, ਤੂੜੀ ਵਾਲੇ ਅੰਦਰ ਰੱਖ ਕੇ ਉਹਨਾਂ ਦੇ ਕੋਲ ਜਾਂਦਿਆਂ ਈ ਬੋਲਿਆ, 'ਅਜ ਤਾਂ ਸਾਡੇ ਵੱਡੇ ਬਾਈ ਕੁਸ਼ ਰੰਜੀ 'ਚ ਲਗਦੇ ਐ। ਪਰ ਐਂ ਕੀੜਿਆਂ ਆਲੇ ਕੁੱਤੇ ਆਂਗੂੰ, ਅਗਲੇ ਅੰਦਰ ਕਿਉਂ ਪਏ ਓਂ, ਬੈਠਕ 'ਚ ਨਾ ਪਏ ?'

ਪੋਹਲਾ ਵਿਅੰਗ ਨਾਲ ਬੋਲਿਆ, 'ਬੈਠਕਾਂ ਤਾਂ ਬਾਈ ਸਿਆਂ ਤੇਰੀ ਪੰਡਤਾਣੀ, ਸਾਡੀ ਛੋਟੀ ਭਰਜਾਈ ਆਸਤੇ ਐ-ਅਸੀਂ ਓਥੇ ਕਿਵੇਂ ਪੈ-ਜੀਏ!'

ਬਸੰਤਾ ਘੂਰ ਕੇ ਉਸ ਵੱਲ ਝਾਕਿਆ। ਫੇਰ ਰਤਾ ਹਿਰਖ ਕੇ ਬੋਲਿਆ, 'ਕਿਉਂ ਬਾਈ, ਐਵੇਂ ਪੁੱਠੀਆਂ ਮਾਰੀ ਜਾਂਨੇ ਓਂ, ਤੁਸੀਂ ਵਿਚਲੀ ਗੱਲ ਦੱਸੋ ਬਈ ਰੰਜੀ ਕਾਹਦੀ ਐ।'

'ਬਾਪੂ ਸਾਨੂੰ ਘਰੋਂ ਕਢਦੈ, ਹੋਰ ਰੰਜੀ ਕੀ ਹੋਣੀ ਐਂ', ਐਤਕੀ ਫੇਰ ਪੋਹਲਾ ਜਿਵੇਂ ਭਰਿਆ-ਪੀਤਾ ਬੋਲਿਆ।

'ਇਹ ਵੀ ਬਾਈ ਤੁਸੀਂ ਵਾਧਾ ਕਰਦੇ ਓਂ।' ਬਸੰਤੇ ਨੇ ਸਿਆਣਿਆਂ ਵਾਂਗ ਠਰ੍ਹਮੇ ਨਾਲ ਕਿਹਾ, 'ਜੇ ਉਹਨੇ ਕੱਢਣਾ ਹੁੰਦਾ, ਸਰਦਾਰ ਜੀ, ਥੋਨੂੰ ਓਦੋਂ ਕਢਦਾ ਜਿੱਦੋਂ ਪਿਉ-ਦਾਦੇ ਦੀ ਖ਼ਾਨਦਾਨੀ ਜੈਦਾਤ ਵੀ ਦੁੱਧ-ਘਿਓ ਮੂੰਹੋਂ ਪਰਨਾਲ਼ਿਆਂ 'ਚ ਰੋੜ੍ਹਦਾ ਫਿਰਦਾ ਸੀ। ਹੁਣ ਬਰਾਬਰ ਦੇ ਕਰਕੇ, ਆਪ ਹੱਥ ਫੂਕ ਕੇ ਥੋਨੂੰ ਘਰੋਂ ਕੱਢੂ? ਉਹਦਾ ਡਮਾਕ ਹੱਲਿਐ? ਹੁਣ ਉਹਨੂੰ ਐਸੀ ਬਦਨਾਮੀ ਖੱਟਣ ਦੀ ਕੀ ਲੋੜ ਐ ਭਲਾਂ ?'

ਉਹ ਚੁੱਪ ਕਰ ਗਏ। ਉਹਨਾਂ ਨੂੰ ਛਿੰਦ ਦਾ ਛਿੰਦ ਬਸੰਤਾ ਆਪਣਾ ਵੱਡਾ ਭਰਾ ਤੇ 'ਦਾਨਾ-ਪੁਰਸ਼' ਲੱਗਿਆ। ਉਹ ਵੀ ਏਸ ਅਹਿਸਾਸ ਨਾਲ ਫੇਰ ਬੋਲਿਆ, 'ਗੱਲ ਅਸਲ 'ਚ ਇਹ ਐ ਬਈ ਹੁਣ ਥੋਨੂੰ ਸਾਡੀ ਕੋਈ ਲੋੜ ਨ੍ਹੀਂ ਰਹੀ। ਅਸੀਂ ਹੋਏ ਜੱਟ-ਬੂਟ ਤੇ ਤੁਸੀਂ ਹੁਣ ਬਣਗੇ 'ਕੋਲਜੇਟ' —ਜਲੰਧਰੀਏ! ਥੋਡਾ ਸਾਡਾ ਹੁਣ ਕਰੂਰਾ ਕਿਵੇਂ ਰਲ਼ੇ! ਹੰਸਾਂ ਨਾਲ਼ ਜਾ ਰਲ਼ੀ ਟਟੀਹਰੀ ਕਦੇ ਆਵਦਿਆਂ ਨੂੰ ਸਿਆਣਦੀ ਐ? ਉਹਨੂੰ ਤਾਂ ਕਾਲ਼ੇ ਲੋਕਾਂ 'ਚੋਂ ਮੁਸ਼ਕ ਔਣ ਲੱਗ ਜਾਂਦੈ! ...ਪਰ ਜਦੋਂ ਹੰਸ ਆਵਦੇ ਨਾਲ਼ ਨ੍ਹੀਂ ਰਲ਼ੌਂਦੇ ਫੇਰ ਨਾਨੀ ਜਾਦ ਆਉਂਦੀ ਐ। ਓਦੋਂ ਨੂੰ ਵੇਲ਼ਾ ਵਿਹਾ ਜਾਂਦੈ। ਫੇਰ ਵਖਤੋਂ ਖੁੰਝੀ ਡੂਮਣੀ ਗਾਵੇ ਆਲ਼-ਪਤਾਲ਼! ਸਮਝੇ ਬਾਈ ਸਿਆਂ!'

ਪਰ ਉਹ ਸਮਝਣ ਦੀ ਥਾਂ ਅਗਲੇ ਦਿਨ ਓਵੇਂ ਰੁੱਸੇ ਰੁਸਾਏ ਜਲੰਧਰ ਵਾਪਸ ਪਰਤ ਗਏ।

ਪਾਲੇ ਰਾਗੀ ਨੂੰ ਪਤਾ ਲੱਗਿਆ ਤਾਂ ਉਹ ਘਾਬਰਿਆ-ਜਿਹਾ ਆ ਕੇ ਬੋਲਿਆ, 'ਬਾਈ ਪਰਸਿਆ, ਤੈਂ ਝਿੜਕਣਾ ਨ੍ਹੀਂ ਸੀ ਮੁੰਡਿਆਂ ਨੂੰ। ਬਰਾਬਰ ਦੇ ਹੋਏ ਵੇ ਐ, ਹੁਣ ਉਹ ਨਿਆਣੇ ਐਂ ਬਈ ਕੰਨੋਂ ਫੜ ਲੇਂਗਾ?'

'ਹੋਰ ਤੇਰੇ ਚਿੱਤ 'ਚ ਇਉਂ ਐਂ ਰਾਗੀਆਂ ਬਈ ਮੈਂ ਉਹਨਾਂ ਮੂਹਰੇ ਜੂੰਡੇ ਖੋਹਲ ਕੇ ਬਹਿ ਜਾਂਦਾ ਤੇ ਕਹਿੰਦਾ, 'ਲੌ ਕਰੋ ਮੇਰਾ ਸਿਰ ਗੰਜਾ-ਛਿੱਤਰਾਂ ਨਾਲ਼'।'

'ਮੈਂ ਤੈਨੂੰ ਐਸੀ ਗੱਲ ਕਹਿ ਸਕਦੈਂ? ਉਹਨਾਂ ਦੀ ਸੱਤਿਆ ਕੀ ਐ ਬਈ ਤੈਨੂੰ ਮੰਦਾ ਲਫ਼ਜ਼ ਬੋਲ ਜਾਣ!' ਰਾਗੀ ਕੁਝ ਤੱਤਾ ਹੋ ਕੇ ਬੋਲਿਆ, 'ਭਲਿਆ ਲੋਕਾ ਮੂੰਹ ਦੀ ਉਗਾਲ਼ੀ ਦੇ ਦੇ ਪਾਲ਼ੇ ਐ। ਹੁਣ ਉਹ ਨਾਮਾਜਾਦੀ ਖੱਟਣ ਜੋਗੇ ਹੋਏ ਐ ਤਾਂ ਤੂੰ ਉਹਨਾਂ ਨੂੰ ਟੋਹਨੈਂ। ਇਹ ਕੋਈ ਅਕਲਮੰਦੀ ਦੀ ਗੱਲ ਐ?'

'ਸਿਆਣਫ ਤਾਂ ਰਾਗੀਆਂ ਤੈਨੂੰ ਪਤੈ ਬਈ ਆਪਾਂ ਸਾਰੀ ਉਮਰ ਨੇੜੇ ਨ੍ਹੀਂ ਆਉਣ ਦਿੱਤੀ!' ... ਪਰਸਾ ਮੁਸਕਰਾ ਕੇ ਬੋਲਿਆ, 'ਬਾਕੀ ਰਹੀ ਨਾਮਾਜਾਦੀ ਦੀ ਗੱਲ, ਮੈਂ ਉਹਨਾਂ ਦੀ ਨਾਮਾਜਾਦੀ ਦੇ ਸਿਰ 'ਤੇ ਉਮਰ ਨ੍ਹੀਂ ਕੱਟਣੀ। ਨਾ ਮੈਨੂੰ ਐਹੋ-ਜੀ ਨਾਮਾਜਾਦੀ ਦੀ ਲੋੜ ਐਂ। ਆਪੇ ਤਾਂ ਤੂੰ ਕਹਿਨਾ ਹੁੰਨੈ ਬਈ ਐਸੀਆਂ ਸਭ ਸੰਸਾਰਕ ਗੱਲਾਂ 'ਕੂੜੇ ਭਰਵਾਸੇ' ਹੁੰਦੀਐਂ!... ਆਪੇ ਹੁਣ...'

'ਪਰ ਐਸੀ ਗੱਲ ਕੀ ਸੀ ਜਿਸ ਪਿੱਛੇ ਤੂੰ ਖਹਿਬੜ ਪਿਆ? ਦਾੜ੍ਹੀਆਂ ਤੇ ਸਿਰ ਤਾਂ ਅੱਧੇ ਪਿੰਡ ਦੇ ਮੁੰਡੇ ਮਨਾਈ ਫਿਰਦੇ ਐ, ਖਬਰੇ ਜਮਾਨੇ ਨੂੰ ਕੀ ਫਿਟਕ ਵੱਜ-ਗੀ। ਫੇਰ ਹੁਣ ਸਾਰਿਆਂ ਨਾਲ਼ ਚਾਚੇ-ਤਾਏ ਡਾਂਗੋ-ਸੋਟੀ ਹੁੰਦੇ ਫਿਰਨ? ਸ਼ਹਿਰਾਂ 'ਚ ਤਾਂ ਕੁੜੀਆਂ ਵੀ ਝਾਟੇ ਮਨਾਈ ਫਿਰਦੀਐਂ। ਦੱਸ ਫੇਰ। ਕੀ ਅਲਾਜ ਬਣੇ?'

ਪਰਸਾ ਰਾਗੀ ਵੱਲ ਇਉਂ ਘੂਰ ਕੇ ਝਾਕਿਆ ਜਿਵੇਂ ਉਹਨੇ ਗਾਲ੍ਹ ਕੱਢੀ ਹੋਵੇ। ਮੰਜੇ 'ਤੇ ਪਿਆ ਪਿਆ ਉਠ ਕੇ ਬੈਠਾ ਹੋ ਗਿਆ।

'ਰਾਗੀਆ, ਤੇਰੇ ਮੂੰਹੋਂ ਇਹ ਗੱਲ ਸੋਂਜਦੀ ਨ੍ਹੀਂ। ਤੂੰ ਗੁਣੀ-ਗਿਆਨੀ ਆਦਮੀ ਐਂ। ਪਹਿਲਾਂ ਇਹ ਦੱਸ ਬਈ ਜੇ ਏਹੋ ਗੱਲ ਐ ਤਾਂ ਜਿਹੜੀਆਂ ਤੂੰ ਸਾਖੀਆਂ ਸੁਣੌਂਦਾ ਹੁੰਨੈ, ਉਹਨਾਂ ਦਾ ਕੀ ਮਤਲਬ ਰਹਿ ਗਿਆ? ਭਾਈ ਤਾਰੂ ਨੂੰ ਖੋਪੜੀ ਲਹੌਣ ਦੀ ਕੀ ਲੋੜ ਪੇਗੀ ਸੀ, ਉਹ ਨ੍ਹੀਂ ਸੀ ਹਾਕਮਾਂ ਦੀ ਗੱਲ ਮੰਨ ਸਕਦਾ?'

'ਉਇ ਭਲਿਆ ਬੰਦਿਆ, ਜਮਾਨੇ-ਜਮਾਨੇ ਦੀ ਗੱਲ ਐ। ਨਾਲ਼ੇ ਇਹ ਗੱਲਾਂ ਤਾ ਗੁਰੂ ਕੇ ਸਿੱਖਾਂ ਦੀਐਂ। ਤੁਸੀਂ ਹੋਏ ਬ੍ਰਾਹਮਣ। ਥੋਨੂੰ ਕੇਸਾਂ ਦੀ ਕਾਹਦੀ ਆਣ ਐਂ?

'ਸ਼ਾਬਾਸ਼ੇ! ਸ਼ਾਬਾਸ਼ੇ ਰਾਗੀਆਂ! ਧੰਨ ਐ ਤੂੰ ਤੇ ਧੰਨ ਤੇਰਾ ਗਿਆਨ!'

ਪਰਸੇ ਨੇ ਅਜਿਹੇ ਢੰਗ ਨਾਲ਼ ਇਹ ਸ਼ਬਦ ਬੋਲੇ ਕਿ ਰਾਗੀ ਨੂੰ ਜਾਪਿਆ ਜਿਵੇਂ ਉਹਨੂੰ 'ਫਿਟੇ-ਮੂੰਹ' ਸੁਣਿਆਂ ਹੋਵੇ। ਉਹਨੂੰ ਤ੍ਰੇਲ਼ੀ ਆ ਗਈ।

'ਬਾਈ ਜੀ ਗੱਲ ਹਿੰਦੂ, ਸਿੱਖ, ਮੁਸਲਮਾਨ ਜਾਂ ਕਿਸੇ ਹੋਰ ਧਰਮ ਦੀ ਨ੍ਹੀਂ, ਗੱਲ ਅੰਦਰਲੇ ਦੀ ਕਮਜੋਰੀ ਦੀ ਐ। ਜਿਨ੍ਹਾਂ ਦਾ ਮਨ ਐਸਾ ਛੰਨੇ ਦਾ ਪਾਣੀ ਐਂ ਬਈ ਮੇਰੇ ਲੱਸੀ ਤੇ ਮਖਣੀ ਨਾਲ਼ ਪਾਲ਼ੇ ਕੇਸ ਨ੍ਹੀਂ ਸੰਭਾਲ ਸਕਦੇ, ਉਹ ਨਾਮਾਜਾਦੀਆਂ ਖੱਟ ਕੇ ਦੇਣਗੇ? -ਐਹੋ ਜੇ ਕਮਦਿਲ ਕਪੁੱਤਾਂ ਦੀ ਖੱਟੀ ਨਾਮਾਜਾਦੀ ਮੇਰੇ ਮੱਥੇ 'ਤੇ ਕਲੰਕ ਬਰਾਬਰ ਹੋਊ ਰਾਗੀਆਂ! ...ਨਾਲ਼ੇ ਮੈਂ ਉਹਨਾਂ ਦੀ ਨਾਮਾਜਾਦੀ ਦਾ ਮੁਥਾਜ ਕਿਉਂ ਬਣਾਂ? ਚੰਗਾ ਤੂੰ ਗਿਆਨ ਦੇਣ ਲੱਗਿਐਂ ਮੈਨੂੰ!'

ਰਾਗੀ ਨੂੰ ਇੱਕ ਵਾਰ ਫੇਰ ਮਹਿਸੂਸ ਹੋਇਆ ਕਿ ਉਹ ਸਚਮੁੱਚ ਅਗਿਆਨੀ ਸੀ। ਉਹਨੂੰ ਨਾ ਗੁਰਬਾਣੀ ਦੀ ਸਮਝ ਸੀ ਨਾ ਜ਼ਿੰਦਗੀ ਦੀ। ਪਰ ਆਪਣੀ ਅੰਦਰਲੀ ਕਿਸੇ ਕਮਜ਼ੋਰੀ ਕਾਰਨ ਈ ਉਹਦਾ ਅਜਿਹੀ ਗੱਲ ਮੰਨਣ ਨੂੰ ਦਿਲ ਨਹੀਂ ਸੀ ਕਰਦਾ। ਖਸਿਆਨਾ ਜਿਹਾ ਹੋਇਆ ਬੋਲਿਆ, 'ਪਰ ਮੈਂ ਤਾਂ ਐਂ ਕਹਿਨੈ ਬਈ ਏਨੀ ਗੱਲ ਪਿੱਛੇ ਤੈਨੂੰ ਮੰਦਾ-ਚੰਗਾ ਕਹਿਣ ਦੀ ਲੋੜ ਕੀ ਸੀ?'

ਪਰਸੇ ਨੇ ਦੁਖੀ ਜਿਹਾ ਹੋ ਕੇ ਮੁੜ ਮੰਜੇ 'ਤੇ ਲੇਟਦਿਆਂ ਕਿਹਾ, 'ਤੈਨੂੰ ਇਹ ਗੱਲ ਸਮਝ ਨ੍ਹੀਂ ਆ ਸਕਦੀ ਪਾਲਿਆ। ਹੁਣ ਤੂੰ ਜਾਹ। ਐਵੇਂ ਹੋਰ ਕੋਈ ਮਾੜਾ ਲਫਜ ਬੋਲਿਆ ਗਿਆ ਤਾਂ ਮਗਰੋਂ ਆਤਮਾ ਨੂੰ ਪਸ਼ਚਾਤਾਪ ਕਰਨਾ ਪਊ ਬਈ ਕਿੱਥੇ ਘੋਰ ਪਾਪ ਹੋ ਗਿਆ, ਐਡੇ ਧਰਮਾਤਮਾ ਪੁਰਸ਼ ਨੂੰ ਫਿੱਕਾ ਬੋਲਿਆ ਗਿਆ।'

ਪਾਲਾ ਆਪਣੇ ਸੁਭਾ ਅਨੁਸਾਰ, ਫੇਰ ਵੀ ਉਹਨੂੰ 'ਸਮਝੌਤਾਂ' ਦੇਣੋਂ ਨਹੀਂ ਹਟਿਆ। ਪਰ ਪਰਸੇ ਨੇ ਮੁੜ ਇੱਕ ਸ਼ਬਦ ਵੀ ਨਹੀਂ ਬੋਲਿਆ। ਰਾਗੀ ਮੂੰਹ ਵਿੱਚ ਈ 'ਮੁਣ-ਮੁਣ' ਕਰਦਾ ਚਲਾ ਗਿਆ। (ਉਹ ਹਮੇਸ਼ਾ ਵਾਂਗ ਪਰਸੇ ਅੱਗੇ ਇੱਕ ਵਾਰ ਫੇਰ 'ਹਾਰ' ਮੰਨ ਗਿਆ ਲਗਦਾ ਸੀ।)

ਪੂਰੇ ਛੇ ਮਹੀਨੇ ਜੇਠੇ ਤੇ ਪੋਹਲੇ ਦੀ ਕੋਈ ਚਿੱਠੀ ਨਹੀਂ ਆਈ। ਨਾ ਈ ਪਰਸੇ ਤੇ ਬਸੰਤੇ ਨੇ ਉਡੀਕੀ। ਦੋਏ ਪਿਉ-ਪੁੱਤ ਖੇਤੀ ਦੇ ਕੰਮ ਵਿੱਚ ਜਿਵੇਂ ਗੋਡੇ-ਗੋਡੇ ਖੁੱਭ ਗਏ ਕਿ ਅਜਿਹੀਆਂ 'ਫਜ਼ੂਲ ਗੱਲਾਂ' ਸੋਚਣ ਦੀ ਵਿਹਲ ਈ ਉਹਨਾਂ ਕੋਲ਼ ਨਹੀਂ ਸੀ ਰਹੀ।

ਪਰ ਚੜ੍ਹਦੇ ਹਾੜ੍ਹ ਜੇਠੇ ਦੀ ਇੱਕ ਚਿੱਠੀ ਆ ਗਈ ਲਿਖਿਆ ਸੀ :-

ਮਾਨਯੋਗ ਬਾਪੂ ਜੀ ਸਾਹਿਬ

ਪੋਹਲਾ ਤਾਂ ਪੁਲ਼ਸ 'ਚ ਭਰਤੀ ਹੋ ਕੇ ਟਰੇਨਿੰਗ ਵਾਸਤੇ ਚਲਿਆ ਗਿਆ ਹੈ। ਉਹ ਟਰੇਨਿੰਗ ਤੋਂ ਮਗਰੋਂ ਛੋਟਾ ਠਾਣੇਦਾਰ ਲਗ ਸਕੂਗਾ। ਜੇ ਠਾਣੇ ਆਲੇ ਉਹਦੇ ਚਾਲ-ਚਲਣ ਦੀ ਪੜਤਾਲ ਕਰਨ ਏਥੇ ਆਉਣ ਤਾਂ ਦੋ ਮੋਹਤਬਰ ਬੰਦਿਆਂ ਦੇ ਗੂਠੇ ਲੁਆ ਦੇਣੇ ਜੀ। ਮੈਂ ਇਸ ਸਾਲ ਛੁੱਟੀਆਂ ਵਿਚ ਘਰੇ ਨਹੀਂ ਆ ਸਕਦਾ ਜੀ। ਦਿੱਲੀ ਸਾਡਾ ਕੈਂਪ ਲਗਣਾ ਹੈ। ਟੀਮ ਦੇ ਨਾਲ਼, ਜਾਣਾ ਪਊਗਾ ਜੀ ਕਿਉਂਕਿ ਮੈਂ ਏਥੇ ਵੀ ਟੀਮ ਦਾ ਕਪਤਾਨ ਬਣ ਗਿਆ ਹਾਂ ਜੀ। ਹੋਰ ਸਭ ਸੁੱਖ-ਸਾਂਦ ਹੈ ਜੀ। ਬਸੰਤੇ ਨੂੰ ਮੇਰੀ 'ਸਾਸਰੀ ਕਾਲ' ਆਖਣੀ ਜੀ। ਨਾਲ਼ੇ ਕਹਿਣਾ ਹੁਣ ਵਿਆਹ ਕਰਵਾ ਲਵੇ ਜੀ। ਥੋਨੂੰ ਰੋਟੀ-ਟੁੱਕ ਦਾ ਸੁਖ ਹੋ ਜਾਊਗਾ। ਹੋਰ ਹੁਣ ਕੀ ਲਿਖਾਂ ਜੀ। ਰਾਜੀ ਖੁਸ਼ੀ ਦਾ ਪਤਾ ਦੇਣਾ ਜੀ। ਮੇਰੀ ਰਾਮ-ਸਤ ਤੇ ਫਤੇਹ ਪਰਵਾਨ ਕਰਨੀ ਜੀ।

ਥੋਡਾ ਪੁੱਤਰ
ਜੇਠ ਚੰਦ

ਚਿੱਠੀ ਪੜ੍ਹ ਕੇ ਪਰਸਾ ਵਿਅੰਗ ਨਾਲ਼ ਮੁਸਕਰਾਇਆ। ਬਸੰਤੇ ਨੇ ਪੁੱਛਿਆ, 'ਕੀ ਲਿਖਿਐ ਬਾਈ ਨੇ। ਕਦੋਂ ਤਾਈਂ ਗੇੜਾ ਮਾਰਨਗੇ?'

'ਲਿਖਿਐ, ਹੁਣ ਅਸੀਂ ਦੋਏ ਸਤਮੇ ਅਗਾਸ 'ਤੇ ਪਹੁੰਚਗੇ! ਏਥੋਂ ਬੰਦੇ 'ਕੀਟ-ਪਤੰਗੇ'



ਦਿਸਦੇ ਐ ਤੇ ਗਾਈਆਂ-ਮਹੀਆਂ ਡੂੰਡ-ਟਿੱਡੀਆਂ ਨਜ਼ਰ ਆਉਂਦੀਐਂ। ਸਭ ਘਰ ਤੇ ਅਟਾਰੀਆਂ ਘੁਰਨਿਆਂ ਜੈਸੇ ਲਗਦੇ ਹੈ।'

ਤੇ ਚਿੱਠੀ ਦੇ ਅੱਠ ਟੁਕੜੇ ਕਰਦਿਆਂ ਪਰਸੇ ਨੇ ਚੁੱਲ੍ਹੇ 'ਚ ਵਗਾਹ ਮਾਰੀ।

ਬਸੰਤਾ ਓਦੋਂ ਰੋਟੀ ਪਕਾਉਣ ਲੱਗਿਆ ਸੀ। ਉਹ ਚਿੱਠੀ ਦੇ ਟੁਕੜੇ ਸੜਦੇ ਦੇਖ ਕੇ, ਆਪ ਮੁਹਾਰਾ ਈ ਹੱਸ ਪਿਆ। ਫੇਰ ਗਿੱਲੀ ਲੱਕੜ ਨੂੰ ਫੂਕਣੀ ਨਾਲ ਮਚਾਉਂਦਾ ਉੱਚੀ ਸਾਰੀ ਬੋਲਿਆ, 'ਫੜ ਲੈ ਬਾਪੂ ਦਾ ਦੁੱਖ! ਵੱਡੇ ਸੈਹਬਜਾਦੇ! ਐਂ ਸਮਝਦੇ ਐ ਬਈ ਅਸੀਂ ਪਤਾ ਨ੍ਹੀਂ ਹੁਣ ਕੀ ਅਕਬਰ ਬਾਛਾ ਬਣਗੇ ਬਈ ਬਾਪੂ ਸਾਡੀ ਛਾਨੀ ਭਰਨ ਆਊਗਾ! ...ਛੀਆਂ ਮਹੀਨਿਆਂ ਪਿੱਛੋਂ ਇੱਕ ਕਾਟ ਲਿਖ ਕੇ ਆਵਦੀ ਨਾਮਾਜਾਦੀ ਦੱਸੇ!'

ਓਸ ਦਿਨ ਪਰਸੇ ਨੇ ਬਸੰਤੇ ਨੂੰ ਦਾਲ 'ਚ ਤਰੇ-ਤਰੀ ਘਿਓ ਪਾਉਣ ਨੂੰ ਕਿਹਾ। ਫੇਰ ਰਾਤ ਨੂੰ ਪੈਣ ਲੱਗਿਆ ਹੋਕਰਾ ਮਾਰ ਕੇ ਮੀਣੇ ਨੂੰ ਕਿਹਾ, 'ਮੀਣਿਆਂ ਇੱਕ ਬੜ੍ਹਕ ਤਾਂ ਮਾਰ ਉਇ!'

ਮੀਣੇ ਨੇ ਖੁਰਲੀ ਤੋਂ ਪਿਛਾਂਹ ਹਟ ਕੇ, ਧਰਤੀ ਦੇ ਐਨ ਨਾਲ਼ ਮੂੰਹ ਲਾਉਂਦਿਆਂ ਇੱਕ ਦੀ ਥਾਂ ਤਿੰਨ ਬੜ੍ਹਕਾਂ ਮਾਰੀਆਂ। ਤੀਜੇ ਕੋਠੇ 'ਤੇ ਪਏ ਪਰਧਾਨੇ ਦੇ ਵਿਚਕਾਰਲੇ ਮੁੰਡੇ ਨੰਦ ਨੇ ਹਿਰਖ ਨੇ ਕਿਹਾ, 'ਸਾਲ਼ੇ ਬਾਹਮਣ, ਅੱਧੀ ਰਾਤ ਦੇਖ ਕਿਵੇਂ ਆਵਦੇ ਪਿਓ ਤੋਂ ਬੜ੍ਹਕਾਂ ਮੁਰਿਆਈ ਜਾਂਦੇ ਐ ਜਿਵੇਂ ਔਸਰਾਂ ਨਵੀਆਂ ਕਰਾਉਣੀਆਂ ਹੁੰਦੀਐ। ਹਾਲ ਦੇਖ ਤੂੰ ਇਹਨਾਂ ਦਾ। ਕੌਣ ਮੱਛਰੇ ਐ ਪਿਉ-ਪੁੱਤ!'

ਪਰ ਪਰਸੇ ਤੇ ਬਸੰਤੇ ਦੋਹਾਂ ਨੂੰ ਕੋਈ ਗੁੱਝਾ ਚਾਅ ਜਿਹਾ ਚੜ੍ਹਿਆ ਹੋਇਆ ਸੀ। ਸ਼ਾਇਦ ਇਸੇ ਚਾਅ ਕਰਕੇ ਕਿੰਨੇ ਵਰ੍ਹਿਆਂ ਮਗਰੋਂ ਉਹਨੇ ਬਸੰਤੇ ਨੂੰ 'ਨਿੱਕਾ ਨਿਆਣਾ' ਸਮਝ ਕੇ ਇੱਕ ਬਾਤ ਸੁਣਾਈ ਜਿਹੜੀ ਅਕਸਰ ਉਹ ਕਦੇ ਨਿੱਕੇ ਹੁੰਦੇ ਨੂੰ ਸੁਣਾਉਂਦਾ ਹੁੰਦਾ ਸੀ— ਅਰਜਨ ਦੇ ਪੁੱਤਰ ਅਭੀਮੰਨਿਊਂ ਵਾਲੀ।

'ਜਦੋਂ ਉਹਨੂੰ ਦੁਰਜੋਧਨ ਨੇ ਧੋਖੇ ਨਾਲ਼ ਘੇਰ ਕੇ ਮਾਰਿਆ ਤਾਂ ਉਹਨੇ ਅੰਤ ਵੇਲੇ ਕਿਹਾ 'ਜੇ ਕਿਤੇ ਮੇਰੀ ਮਾਂ ਓਦੋਂ ਸੁੱਤੀ ਨਾ ਹੁੰਦੀ ਜਦੋਂ ਮੇਰਾ ਪਿਉ ਅਰਜਨ ਚਕਰਵਿਊ ਦੀ ਕਹਾਣੀ ਸੁਣਾਉਂਦਾ ਸੀ, ਤੇ ਮੈਨੂੰ ਚਕਰਵਿਊ ਤੋੜਣ ਦਾ ਗਿਆਨ ਹੋ ਜਾਂਦਾ ਤਾਂ ਅੱਜ ਥੋਡੀਆਂ ਸੱਤੇ ਪੀੜ੍ਹੀਆਂ ਨੂੰ ਕਿਹੜਾ ਨਾਸ ਨਾ ਕਰ ਦਿੰਦਾ। ਮੇਰੇ ਖੋਟੇ ਕਰਮ...'

'ਪਰ ਬਾਪੂ, ਉਹਦੀ ਮਾਂ ਐਸੀ ਬਾਤ ਸੁਣਦੀ ਸੁਣਦੀ ਸੌਂ ਕਾਹਤੋਂ ਗਈ, ਭੋਲੀ?'

ਵਿੱਚੋਂ ਟੋਕ ਕੇ ਬਸੰਤੇ ਨੇ ਇਹ ਗੱਲ ਭਾਵੇਂ ਸ਼ਰਾਰਤ ਨਾਲ ਪੁੱਛੀ ਸੀ, ਪਰ ਪਰਸਾ ਗੰਭੀਰ ਹੋ ਕੇ ਬੋਲਿਆ, 'ਉਹਦੀ ਸੁਰਤੀ 'ਤੇ ਬਿਧਮਾਤਾ ਆ ਬੈਠੀ ਸੀ।'

'ਕਿਉਂ ਬਿਧਮਾਤਾ ਨੂੰ ਐਹੋ-ਜੇ ਮੌਕੇ ਸਰਦਾ ਨ੍ਹੀਂ ਸੀ ਆਏ ਬਿਨਾਂ।'

'ਜਿਹੜਾ ਭਾਣਾ ਮਗਰੋਂ ਬਰਤਣਾ ਸੀ, ਉਹ ਫੇਰ ਕਿਵੇਂ ਬਰਤਦਾ ਭਾਈ?'

'ਐਹੋ ਜਿਆ ਭਾਣਾ ਬਰਤਣਾ ਕੋਈ ਜ਼ਰੂਰੀ ਹੁੰਦੈ?'

'ਕੁਦਰਤ ਦੇ ਰੰਗ ਐ। ਕਈ ਥਾਈਂ ਜਿੱਥੇ ਬੰਦਾ ਆਵਦੀ ਆਈ ਤੇ ਆ ਜਾਂਦੈ ਓਥੇ ਬਿਧਮਾਤਾ ਵੀ ਹਾਰ ਮੰਨ ਜਾਂਦੀ ਐ। ਗ੍ਰੰਥਾਂ 'ਚ ਲਿਖਿਐ ਬਈ ਬੰਦਾ ਵੀ ਭਗਵਾਨ ਦਾ ਰੂਪ ਐ। ਜੇ ਉਹ ਚਾਹੇ ਤੇ ਸਮਰੱਥ ਹੋਵੇ ਤਾਂ ਸੂਰਜ ਚੜ੍ਹਣੋਂ ਵੀ ਰੋਕ ਸਕਦੈ।'

'ਬਾਪੂ ਤੇਰਾ ਇਹ ਘੋਲ਼-ਮਸੋਲ਼ਾ ਆਪਣੀ ਤਾਂ ਸਮਝ 'ਚ ਨ੍ਹੀਂ ਆਉਂਦਾ। ਵਿੱਚੋਂ ਤੇਰਾ

ਝਾਣਾ ਤੁਰਿਆ ਫਿਰਦੈ, ਵਿੱਚੇ ਬੰਦੇ ਤੁਰੇ ਫਿਰਦੇ ਐ। ਅਕੇ ਵਿੱਚੇ ਚੱਪੂ ਵਿੱਚੇ ਬੇੜੀ ਵਿਚੇ ਮੰਝ ਮੁਹਾਣੇ।'

ਪਰਸਾ ਮੁਸਕਰਾਉਂਦਿਆਂ ਬੋਲਿਆ, 'ਮੈਨੂੰ ਕਿਹੜਾ ਇਹ ਗੋਰਖਧੰਦਾ ਸਮਝ ਆਇਐ ਕਦੇ। ਮੈਂ ਵੀ ਐਵੇਂ ਅਟੇ-ਸਟੇ ਈ ਦੱਸੀ ਜਾਨੈਂ-ਜੋ ਸੁਣ ਲਿਆ ਉਹ 'ਗਾਹਾਂ ਸੁਣਾ 'ਤਾ, ਹੋਰ ਮੈਂ ਕਈ ਬੇਦਾਂ ਦਾ ਗਿਆਤੈਂ। ਆਪਾਂ ਤਾਂ ਧੂਤੂ ਐਂ, ਐਧਰੋਂ ਸੁਣੀ ਓਧਰ ਬੋਲ 'ਤੀ। ਗਿਆਤਾ-ਜਗਿਆਸੂ ਤਾਂ ਤੇਰਾ ਤਾਇਆ ਪਾਲਾ ਸਿਓਂ ਐਂ। ਉਹਨੂੰ ਕਦੇ ਪੁੱਛ-ਲੀਂ, ਭੇਦ ਦੱਸ ਦੇ।'

ਬੈਠਕ ਵਿੱਚ ਪਈਆਂ ਕੁਰਸੀਆਂ ਉੱਤੇ ਧੂੜ ਜੰਮ ਗਈ ਸੀ। ਅਲਮਾਰੀਆਂ ਵਿੱਚ ਪਈਆਂ ਜੇਠੇ ਤੇ ਪੋਹਲੇ ਦੀਆਂ ਪੁਰਾਣੀਆਂ ਕਿਤਾਬਾਂ ਤੇ ਕਾਪੀਆਂ ਚੂਹੇ ਕੁਤਰ ਗਏ ਸਨ। ਉਹਨਾਂ ਉੱਤੇ ਪਈ ਧੂੜ ਉੱਤੇ ਟਿੱਡੀਆਂ, ਕੀੜੀਆਂ, ਭੂੰਡੀਆਂ ਤੇ ਕਿਰਲੀਆਂ ਦੀਆਂ ਪੈੜਾਂ ਦੇ ਨਿਸ਼ਾਨਾਂ ਨਾਲ਼ ਥਾਂ-ਥਾਂ ਜੰਜੀਰੀਆਂ-ਜਿਹੀਆਂ ਟੁਕੀਆਂ ਲਗਦੀਆਂ ਸਨ। ਲੈਂਪ ਦੀ ਟੁੱਟੀ ਚਿਮਨੀ ਦੇ ਟੁਕੜੇ ਅਲਮਾਰੀ ਦੇ ਉਤਲੇ ਖਾਨੇ ਵਿੱਚ ਈ ਖਿਲਰੇ ਪਏ ਸਨ। ਲੈਂਪ ਦੀ ਉੱਤੇ ਸੜੀ ਬੱਤੀ ਦੀਵੇ ਦੇ ਚਿੱਬੇ ਹੋਏ ਮੂੰਹ ਵਿੱਚੋਂ ਕੁੱਤੇ ਦੀ ਜੀਭ ਵਾਂਗ ਬਾਹਰ ਨਿਕਲ਼ੀ ਹੋਈ ਸੀ। ਪਰਸੇ ਨੂੰ ਬੈਠਕ ਅੰਦਰ ਆਉਂਦਿਆਂ ਈ ਇਹ ਧੂੜ-ਧੱਪਾ ਦੇਖ ਕੇ ਹੈਰਾਨੀ ਹੋਈ ਕਿ ਉਹਨਾਂ ਨੇ ਕਦੇ ਅੰਦਰ ਬਹੁਕਰ ਈ ਨਹੀਂ ਸੀ ਮਾਰੀ। ਹੇਠ- ਉੱਤੇ ਝਾਕਦਿਆਂ ਕਿਹਾ, 'ਬਸੰਤਿਆਂ ਬਹੁਕਰ ਲਿਆ ਅੰਦਰੋਂ ਕੂੜਾ ਹੂੰਝੀਏ।'

ਫੇਰ ਜਿਵੇਂ ਕੁਝ ਗੁੱਸਾ ਖਾ ਕੇ ਅਲਮਾਰੀਆਂ ਵਿੱਚੋਂ ਪੁਰਾਣੀਆਂ ਕਿਤਾਬਾਂ ਤੇ ਕਾਪੀਆ ਕਢ-ਕਢ ਬਾਹਰ ਸੁੱਟਣ ਲੱਗ ਗਿਆ। ਬਸੰਤੇ ਨੇ ਪੁੱਛਿਆ, 'ਇਹ ਕੂੜੇ ਨੂੰ ਸਿਟਣਾ ਕਿੱਥੇ ਐ?'

'ਚੁੱਲ੍ਹੇ 'ਚ ਬਾਲ਼, ਹੋਰ ਇਹਨਾਂ ਨੂੰ ਹੁਣ ਰੁਮਾਲਿਆ 'ਚ ਵਲ੍ਹੇਟ ਕੇ ਪੂਜਣ ਵਾਸਤੇ ਰੱਖਾਂਗੇ!'

'ਜਿਹੜਾ ਮੁੰਡਾ ਟੁੱਟਿਆ-ਭੱਜਿਆ ਲੋਹਾ ਤੇ ਰੱਦੀ ਲੈਣ ਮੰਡੀਓਂ ਆਉਂਦਾ ਹੁੰਦੈ, ਉਹਨੂੰ ਨਾ ਚਕਾ-ਦੀਏ?'

'ਨਾ ਐਸੀ ਚੀਜ ਦਾ ਪੈਸਾ ਨ੍ਹੀਂ ਘਰੇ ਆਉਣ ਦੇਣਾ।'

'ਕਿਉਂ?'

'ਤੂੰ ਅੰਤਰੇ ਨਾ ਲਿਆ ਕਰ। ਬਸ ਤੈਨੂੰ ਜਦੋਂ ਕਹਿ 'ਤਾ ਬਈ ਚੁੱਲ੍ਹੇ 'ਚ ਬਾਲ ਦੇ।'

ਬਸੰਤਾਂ ਵਿਅੰਗ ਨਾਲ਼ ਮੁਸਕਰਾਇਆ। ਓਦੂੰ ਪਿੱਛੋਂ ਉਹਨੇ ਕੋਈ ਗੱਲ ਨਹੀਂ ਛੇੜੀ। ਜਿਵੇਂ ਪਰਸਾ ਆਖੀ ਗਿਆ ਓਵੇਂ ਕਰੀ ਗਿਆ। ਪਰਸੇ ਤੋਂ ਏਨਾ ਵੀ ਸਬਰ ਨਹੀਂ ਹੋਇਆ ਕਿ ਦੋ ਚਾਰ ਦਿਨ ਉਹ ਕਿਤਾਬਾਂ ਕਾਪੀਆਂ ਚੁੱਲ੍ਹੇ ਮੂਹਰੇ ਪਈਆਂ ਰਹਿਣ ਦੇਵੇ। ਵਿਹੜੇ ਦੇ ਵਿਚਕਾਰ ਢੇਰ ਲਾ ਕੇ ਸੀਖ ਲੁਆ ਦਿੱਤੀ। ਜਦੋਂ ਲੋਹੜੀ ਦੀ ਧੂਣੀ ਦੇ ਗੁਬਾਰ ਵਾਂਗ ਧੂੰਆਂ ਉਤਾਂਹ ਚੜ੍ਹਿਆ ਤਾਂ ਪਾਲਾ ਖੂੰਡੀ ਫੜ ਕੇ ਪਹੁੰਚ ਗਿਆ। ਅੰਦਰ ਆਇਆ ਤਾਂ ਦੇਖਿਆ ਪਰਸਾ ਇੱਕ ਬੇਰੀ ਦਾ ਟੰਬਾ ਫੜ ਕੇ, ਹੋਲ਼ਾਂ ਕਰਨ ਵਾਲ਼ਿਆਂ ਵਾਂਗੂੰ ਸੜਦੇ ਢੇਰ ਨੂੰ ਉਲਟਾਈ-ਪੁਲਟਾਈ ਜਾਂਦਾ ਸੀ।



'ਇਹ ਹੈ ਕੀ? ਤੂੰ ਕਰਨ ਕੀ ਲੱਗਿਐਂ?' ਉਹਨੇ ਘਬਰਾਈ ਅਵਾਜ਼ 'ਚ ਪੁੱਛਿਆ।

'ਕੂੜ-ਕੁਸੱਤ ਸਾੜਦੈਂ ਰਾਗੀਆਂ!'

'ਕੂੜਾ ਕੇਹਾ?'

'ਕੂੜਾ ਨ੍ਹੀਂ, ਕੂੜ-ਕੁਸੱਤ, ਝੂਠ, ਕੂੜ- ਜਿਸ ਬਾਰੇ ਤੂੰ ਆਸਾ ਦੀ ਵਾਰ 'ਚ ਕਹਿਨਾ ਹੁੰਨੈ-'ਕੂੜ ਡੋਬੇ ਕੂੜ!' ਪਰ ਪਾਲੇ ਨੂੰ ਘਾਬਰਿਆ ਜਿਹਾ ਦੇਖ ਕੇ ਮੁਸਕਰਾਉਂਦਿਆਂ ਫੇਰ ਕਿਹਾ, 'ਹੋਰ ਚੰਗੀ ਤਰ੍ਹਾਂ ਦੱਸਾਂ? ਬਾਬੇ ਫਰੀਦ ਦਾ ਸਲੋਕ ਐ ਨਾ:

'ਕੋਠੇ ਮੰਡਪ ਮਾੜੀਆ ਉਸਾਰਦੇ ਭੀ ਗਏ
ਕੂੜਾ ਸੌਦਾ ਕਰ ਗਏ ਗੋਰੀ ਜਾਏ ਪਏ!

'ਉਹੋ ਕੂੜ! ਕੂੜੇ ਸੌਦੇ! ਆ-ਗੀ ਸਮਝ ਕਿ ਕੁਝ ਹੋਰ ਦੱਸਾਂ?'

ਸੱਚੀਂ ਈ ਰਾਗੀ ਨੂੰ ਗੱਲ ਪੂਰੀ ਤਰ੍ਹਾਂ ਅਜੇ ਵੀ ਸਮਝ ਨਹੀਂ ਸੀ ਆਈ। ਉਹਨੇ ਅਧ-ਸੜੀਆਂ ਕਾਪੀਆਂ ਤੇ ਕਿਤਾਬਾਂ ਤੋਂ ਈ ਅੰਦਾਜ਼ਾ ਲਾਇਆ ਕਿ ਇਹ ਜੇਠੇ ਤੇ ਪੋਹਲੇ ਦੀਆਂ ਹੋਣਗੀਆਂ। ਇਹ ਖ਼ਿਆਲ ਆਉਂਦਿਆਂ ਈ ਚਿੱਤ ਉਦਾਸ ਹੋ ਗਿਆ। ਪਰਸੇ ਦੇ 'ਕਮਲ਼ਵਾਅ' ਦਾ ਉਹਨੂੰ ਪਤਾ ਸੀ। ਪਰ ਉਹ ਅਜਿਹਾ 'ਕਮਲ਼' ਵੀ ਮਾਰ ਸਕਦਾ ਹੈ—ਇਹ ਉਹਦੀ ਸਮਝ ਤੋਂ ਬਾਹਰ ਦੀ ਗੱਲ ਸੀ।

'ਪਰ ਭਾਈ ਏਸ ਬਿਦਿਆ ਦਾ ਕੀ ਦੋਸ਼ ਐ-ਇਹਦੇ 'ਤੇ ਕਾਹਦਾ ਕ੍ਰੋਧ?' ਰਾਗੀ ਕੁਝ ਵਿਅੰਗ, ਉਦਾਸੀ ਤੇ ਰੋਸ ਨਾਲ਼ ਬੋਲਿਆ।

'ਦੋਸ਼ ਹੈ ਈ ਏਸੇ ਪਾਤ੍ਰਤ ਦਾ ਜੀਹਨੇ 'ਮਾਣਸਾਂ ਤੋਂ ਦੇਵਤੇ' ਕਰਨ ਦੀ ਥਾਂ ਬੰਦੇ ਈ ਪਸ਼ੂ ਬਣਾ 'ਤੇ। ਕਿਉਂ, ਝੂਠ ਐ ਮੇਰੀ ਗੱਲ? ... ਜਾਂ ਤਾਂ ਕਹਿ ਬਈ ਝੂਠ ਐ -ਕੂੜ!'

ਰਾਗੀ ਦੇ ਗੋਰੇ ਮੱਥੇ ਉੱਤੇ ਤਿਉੜੀਆਂ ਸੰਘਣੀਆਂ ਹੋ ਗਈਆਂ। ਨਿੱਕੀਆਂ, ਚਮਕਦੀਆਂ ਅੱਖਾਂ ਵਿੱਚ ਗਹਿਰ ਆ ਗਈ। ਉਹਨੂੰ ਆਪਣੀ ਖੂੰਡੀ ਕੰਬਦੀ ਲੱਗੀ ਤੇ ਉਰਲੇ ਪਾਸੇ ਖੁਰਲੀ ਦੀ ਬੰਨੀ ਉੱਤੇ ਈ ਬਹਿ ਗਿਆ। ਉਸੇ ਵੇਲ਼ੇ ਬੈਠਕ ਵਿੱਚੋਂ ਕੂੜੇ ਦਾ ਬੱਠਲ਼ ਭਰੀਂ ਬਸੰਤਾ ਬਾਹਰ ਵਿਹੜੇ 'ਚ ਆ ਕੇ ਰਾਗੀ ਵੱਲ ਝਾਕਦਿਆਂ ਈ ਬੋਲਿਆ, 'ਤਾਇਆ ਜੀ, ਸਾ-ਸਰੀ ਕਾਲ! ... ਕਿਵੇਂ ਐਂ ਬੈਠੇ ਓਂ ਜਿਵੇਂ ਵਹਿੜ ਗੁਆਚੀ ਹੁੰਦੀ ਐ! ਖੈਰ ਸੁੱਖ ਤਾਂ ਹੈ?'

ਤੇ ਉਹ ਹੱਸ ਕੇ ਬਾਹਰ ਗਲ਼ੀ ਵਿੱਚ ਕੂੜਾ ਸੁੱਟਣ ਚਲਾ ਗਿਆ। ਕੂੜਾ ਸੁਟ ਕੇ ਮੁੜਿਆ ਤਾਂ ਪਰਸੇ ਨੇ ਰਾਗੀ ਨੂੰ ਸੁਣਾਉਣ ਲਈ ਕਿਹਾ, 'ਤੇਰੇ ਤਾਏ ਦੀ ਵਹਿੜ ਨ੍ਹੀਂ, ਗਿਆਨ ਗੁਆਚ ਗਿਆ-ਜੀਹਨੂੰ 'ਬਿਦਿਆ' ਕਹਿੰਦੇ ਐ-ਗ੍ਰੰਥ ਬਿਦਿਆ!'

'ਕਿਹੜੀ ਬਿਦਿਆ? ਹੰਸੋ ਡਕੈਂਤ ਦੀ ਮਾਸੀ?'

ਪਰਸਾ ਉੱਚੀ ਹੱਸ ਪਿਆ। ਸ਼ਾਇਦ ਉਹਦੇ ਹਾਸੇ ਨਾਲ਼ ਈ ਰਾਗੀ ਦਾ ਚਿੱਤ ਵੀ ਕੁਝ ਟਿਕਾਣੇ ਆ ਗਿਆ। ਦਾੜ੍ਹੀ 'ਤੇ ਹੱਥ ਫੇਰਦਿਆਂ ਬੋਲਿਆ, 'ਕਰ ਲੈ ਤਾਏ ਨੂੰ ਝਹੇਡਾਂ! ਤੇਰੇ 'ਤੇ ਨਵੀਂ ਜੁਆਨੀ ਆਈ ਐ ਬੱਚੂ, ਤੇਰੇ ਕੀ ਸਾਰੇ ਐ!'

'ਸਾਡੀ ਜੁਆਨੀ ਤਾਂ ਤਾਇਆ ਮਾਝੇ ਆਲ਼ੇ ਭਾਊਆਂ ਦੇ ਕੱਟੇ ਅਰਗੀ ਐ! ਦਸਦੇ ਐ ਬਈ ਪਹਿਲਾਂ ਤਾਂ ਉਹ ਸਾਲ-ਸਾਲ ਦਿਆਂ ਨੂੰ ਹਲ਼ਟਾਂ ਮੂਹਰੇ ਜੋੜ ਲੈਂਦੇ ਐ-ਕੱਠੇ ਦੋ ਦੋ। ਮਗਰੋਂ ਝੋਨੇ ਆਲ਼ੀ ਪੈਲ਼ੀ ਵੌਹਣ ਲਾ ਲੈਂਦੇ ਐ। ਤੇ ਜਦੋਂ ਬੇਕਾਰ ਜਿਆ ਹੋ-ਜੇ ਓਦੋਂ 'ਓ ਤੈਨੂੰ ਗੜੀ ਪਏ' ਕਹਿਕੇ ਤਰਨਤਾਰਨ ਜਾਂ ਅੰਬਰਸਰ ਵੇਚ ਆਉਂਦੇ ਐ। ਅੰਬ ਚੂਪ ਕੇ ਗੁਠਲੀਆਂ ਦੇ ਵੀ ਪੈਸੇ ਵੱਟ ਲੈਂਦੇ ਐ।'

'ਮੌਲੇ ਝੋਟਿਆਂ ਨੂੰ ? ਉਹ ਕਿਸੇ ਨੇ ਕੀ ਕਰਨੇ ਐ ਬਈ ?'

'ਭਲਾ ਭੋਲੇਂ ਤਾਇਆ ਜੀ ਤੂੰ ਵੀ। ਆਪੇ ਤਾਂ ਧਾਰਨਾ ਲਾਉਨਾ ਹੁੰਨੈ ਬਈ 'ਤੇਰਾ ਚੰਮ ਨਾ ਕਿਸੇ ਕੰਮ ਆਵੇ, ਪਸੂਆਂ ਦੇ ਹੱਡ ਵਿਕਦੇ।' ਉਹ ਗਾਹਾਂ ਬੁੱਚੜਾਂ ਦਾ ਕੰਮ ਸਾਰਦੇ ਐ-ਜਿਵੇਂ ਤੂੰ ਕਹਿਨਾਂ ਹੁੰਨੈਂ-'ਪਸੂ ਮਰੇ ਦਸ ਕਾਜ ਸਵਾਰੇ'।

ਰਾਗੀ ਦਾ ਚਿਹਰਾ ਫੇਰ ਉਦਾਸ ਹੋ ਗਿਆ। ਉਹਨਾਂ ਦੋਏ ਪਿਉ-ਪੁੱਤਾਂ ਦਾ ਹਾਸਾ ਵੀ ਸੂਲਾਂ ਵਾਂਗ ਚੁਭਦਾ ਲੱਗਿਆ। ਬਹੁਤਾ ਚਿਰ ਓਥੇ ਬੈਠ ਨਹੀਂ ਸਕਿਆ। ਉੱਠ ਕੇ ਤੁਰਨ ਲੱਗਿਆ ਤਾਂ ਪਰਸੇ ਨੇ ਬਸੰਤੇ ਨੂੰ ਹੋਕਰਾ ਮਾਰਿਆ, 'ਓਇ ਆਵਦੇ ਤਾਏ ਨੂੰ ਚਾਹ-ਪਾਣੀ ਤਾਂ ਪਿਆ ਬਸੰਤਿਆ-ਆਪਾਂ ਤਾਂ ਆਵਦੇ ਰੌਲੇ 'ਚ ਭੁੱਲ ਈ ਗਏ।'

ਬਸੰਤਾ ਬੈਠਕ ਦੀਆਂ ਅਲਮਾਰੀਆਂ ਝਾੜਦਾ ਬੋਲਿਆਂ ਵਾਂਗ ਬੋਲਿਆ, 'ਹੈਂ! ਕੀ ਆਖਿਆ? ਤਾਏ ਨੂੰ ਚਾਹ? ਚਾਹ ਜਿੰਨੀ ਤਾਇਆ ਆਖੇ। ਚਾਹ ਨਾਲ ਤਾਏ ਨੂੰ ਨ੍ਹਾ ਦਿਆਂਗੇ। ਬਸ ਆਹ ਕੂੜਾ ਹੂੰਝ ਕੇ ਹੁਣੇ ਆਇਆ।'

ਪਰ ਰਾਗੀ ਚੁੱਪ ਕਰਕੇ ਤੁਰ ਆਇਆ। ਉਹਨਾਂ ਦੀ ਕੋਈ ਗੱਲ ਉਹਨੇ ਨਹੀਂ ਸੁਣੀ ਤੇ ਨਾ ਈ ਪਰਸੇ ਦੇ ਕਈ ਵਾਰ ਜ਼ੋਰ ਦੇਣ 'ਤੇ ਰੁਕਿਆ।

'ਨਿਰੇ ਪੱਥਰ ਦੇ ਪੱਥਰ!' ਮੁੜਦਿਆਂ ਰਾਗੀ ਸੋਚੀਂ ਪੈ ਗਿਆ। 'ਐਂ ਕਿੰਨਾਂ-ਕੁ ਚਿਰ ਪਸ਼ੂਆਂ ਵਾਲੀ ਜੂਨ ਭੋਗਣਗੇ! ਇਹਨਾਂ ਨੂੰ ਕਦੋਂ ਅਕਲ ਆਊ, ਜੜ੍ਹ ਬੰਦਿਆਂ ਨੂੰ!'

ਪਰ ਬਸੰਤਾ ਤੇ ਪਰਸਾ ਓਵੇਂ ਮਸਤ ਹੋਏ ਕੰਮ 'ਚ ਰੁੱਝੇ ਰਹੇ। ਹੋਰ ਕਿਸੇ ਪਾਸੇ ਧਿਆਨ ਨਹੀਂ ਕੀਤਾ।

ਚੰਗੀ ਤਰ੍ਹਾਂ ਸਫਾਈ ਕਰਕੇ ਆਥਣੇ ਬਸੰਤੇ ਨੇ ਬੈਠਕ ਵਿੱਚ ਕੁਰਸੀਆਂ ਡਾਹ ਕੇ ਨਿੱਕਾ ਜਿਹਾ ਮੇਜ਼ ਵਿਚਕਾਰ ਰੱਖ ਲਿਆ। ਦਾਲ ਰੋਟੀ ਸੱਚੀਂ ਮੇਜ਼ ਉੱਤੇ ਲਿਆ ਧਰੀ। ਪਰਸੇ ਨੂੰ ਹਾਕ ਮਾਰ ਕੇ ਕਿਹਾ, 'ਆ ਜਾ ਬਾਪੂ, ਅੱਜ ਆਪਾਂ ਵੀ 'ਸਰਦਾਰ' ਬਣ ਕੇ 'ਖਾਣਾ' ਖਾਈਏ! ਟਿਫਨ ! ... ਕੀ ਕਹਿੰਦੇ ਐ ਉਹਨੂੰ ...'

ਪਰਸਾ ਬੈਠਕ ਵੱਲ ਆਉਂਦਾ ਮੀਣੇ ਨੂੰ ਥਾਪੀ ਦਿੰਦਾ ਬੋਲਿਆ, 'ਲੈ ਬਈ ਸ਼ੇਰਾ ਮਾਰ ਇੱਕ ਗੱਜਵੀਂ ਬੜ੍ਹਕ ਤੂੰ ਵੀ !'

ਉਹ ਅਜੇ ਬੈਠਕ ਦੇ ਅੰਦਰ ਨਹੀਂ ਸੀ ਆਇਆ ਕਿ ਮੀਣੇ ਨੇ ਦੋ ਬੜ੍ਹਕਾਂ ਮਾਰ ਦਿੱਤੀਆਂ। ਖੱਬੇ ਖੁਰ ਨਾਲ ਉਡਾਈ ਮਿੱਟੀ ਦਾ ਗੁਬਾਰ, ਓਵੇਂ ਅਸਮਾਨ ਵੱਲ ਚੜ੍ਹਿਆ ਜਿਵੇਂ ਕਿਤਾਬਾਂ ਕਾਪੀਆਂ ਦਾ ਧੂਆਂ ਚੜ੍ਹਿਆ ਸੀ। ਬੈਠਕ ਵਿੱਚ ਬੈਠੇ ਉਹ ਦੋਏ ਪਿਉ-ਪੁੱਤ ਮੀਣੇ ਵੱਲ ਦੇਖਦਿਆ ਮੁਸਕਰਾਉਂਦੇ ਰਹੇ। ਮੀਣਾ ਵੀ ਕੁਣੱਖਾ ਬੈਠਕ ਵੱਲ ਝਾਕਣ ਲੱਗ ਪਿਆ।

ਪਰਸੇ ਨੇ ਪੁੱਛਿਆ, 'ਆਹ ਮੇਜ਼ ਤੂੰ ਧੋਤਾ ਨ੍ਹੀਂ ?'

'ਧੋਤਾ ਸੀ।'

'ਫੇਰ ਆਹ ਸ਼ਾਹੀ ਕਿੱਥੋਂ ਲੱਗੀ ਰਹਿਗੀ ?'

'ਬਥੇਰਾ ਰਗੜੀ, ਲੱਥੀ ਨ੍ਹੀਂ। ਪੱਕੀ ਸ਼ਾਹੀ ਲਗਦੀ ਐ।'

'ਪੱਕਾ ਤਾਂ ਰੱਬ ਦਾ ਨਾਂ ਈ ਦਸਦੇ ਐ। ਉਹਨੂੰ ਵੀ ਹੁਣ ਆਹ ਕਾਮਰੇਟ ਆਖੀ ਜਾਂਦੇ ਐ ਬਈ 'ਐਵੇਂ ਭਰਮ ਐਂ-ਰੱਬ ਤਾ ਹੈ ਈ 'ਕੱਚਾ ਰੰਗ ਕਸੁੰਭ ਕਾ।' ਪਹਿਲੇ ਧੋਅ ਈ ਖੁਰ ਜਾਂਦੈ! ਫੇਰ ਇਹ ਸੰਸਾਰਕ ਸ਼ਾਹੀਆਂ ਕਿੱਥੋਂ ਐਡੀਆਂ ਪੱਕੀਆਂ ਆ-ਗੀਆਂ ਬਈ।'



ਇਹ ਕਹਿਕੇ ਉਹ ਮੁਸਕਰਾਇਆ ਤਾਂ ਬਸੰਤਾ ਠਹਾਕਾ ਮਾਰ ਕੇ ਹੱਸ ਪਿਆ।

'ਹੁਣ ਤਾਂ ਬਾਪੂ ਨੂੰ ਖਾਸਾ 'ਗਾਂਹਵਧੂ' ਬਚਾਰਾਂ ਦਾ ਹੁੰਦਾ ਜਾਨੈਂ-ਜਿਵੇਂ ਕਾਮਰੇਟ ਹਰਦੇਵ ਕਹਿੰਦਾ ਹੁੰਦੈ।'

ਪਰਸਾ ਕੁਝ ਨਹੀਂ ਬੋਲਿਆ ਜਿਵੇਂ ਬਸੰਤੇ ਦੀ ਗੱਲ ਉਹਨੇ ਸੁਣੀ ਈ ਨਹੀਂ ਸੀ। ਵਿਹੜੇ ਵਿੱਚ ਖੜੋਤੇ ਮੀਣੇ ਵੱਲ ਝਾਕਦਾ ਰਿਹਾ। ਕੁਝ ਚਿਰ ਪਿੱਛੋਂ ਗੰਭੀਰ ਅਵਾਜ਼ ਵਿੱਚ ਬੋਲਿਆ, 'ਹੁਣ ਫੇਰ ਵਿਆਹ-ਵੂਹ ਦੀ ਕੀ ਸਲਾਹ ਐ, ਬਾਈ ਬਸੰਤ ਸਿਆਂ!'

'ਦੇਖ ਲੈ, ਕਿਤੇ ਐਵੇਂ ਈ ਬੈਠੇ-ਬਠਾਏ, ਹੋਰ ਔਖ ਨਾ ਹੋ ਜੀਏ-ਹਾਲੋਂ ਬੇਹਾਲ!'

'ਹੁਣ ਤੇਰੇ ਖਿਆਲ 'ਚ ਕਿਹਾ-ਜਿਆ ਹਾਲ ਐ ਆਪਣਾ ?'

'ਹੁਣ ਤਾਂ ਐਸ਼ ਕਰਦੇ ਐਂ ! ਸੁਕ-ਪਕੇ ਨਾਲ ਦੀ ਭਲਾਂ ਕੋਈ ਰੀਸ ਐ ਬਾਪੂ ਸਿਆਂ!'

'ਸਿਆਣੇ ਕਹਿੰਦੇ ਹੁੰਦੇ ਐ ਬਈ ਭਾਵੇਂ ਸੁਕ-ਪਕੇ ਦੀ ਰੀਸ ਤਾਂ ਨ੍ਹੀਂ ਪਰ ਬੱਚੂ ਮੀਂਹ ਬਿਨਾ ਸਰਦਾ ਵੀ ਨ੍ਹੀਂ, ਕਿ ਸਰ ਜਾਂਦੈ ? ... ਤੇਰੀ ਮਰਜ਼ੀ ਐ, ਚੰਗੀ ਤਰ੍ਹਾਂ ਸੋਚ ਲੈ। ਮੈਂ ਪਰਸੋਂ ਜੈ ਰਾਮ ਨੂੰ ਸੁਨੇਹਾ ਤਾਂ ਭੇਜ ਬੈਠੋਂ। ਦੋ ਸਾਲ ਹੋਗੇ, ਭਲੇਮਾਣਸ ਨੇ ਆ ਕੇ ਗੱਲ ਈ ਨ੍ਹੀਂ ਕੀਤੀ ਮੁੜ ਕੇ। ਕਿਤੇ ਕੋਈ ਹੋਰ ਈ ਅਰਾਦਾ ਨਾ ਬਣਾਈ ਫਿਰਦਾ ਹੋਵੇ।'

'ਚਲੋ, ਤਾਂਹ ਵੀ ਠੀਕ ਐ, ਆਪਾਂ ਕਿਹੜਾ ਜੋੜੇ ਲਾਹੀ ਫਿਰਦੇ ਐਂ। ਹੋ-ਜੂ ਤਾਂਹ ਵੀ ਠੀਕ ਐ, ਨਹੀਂ ਤਾਂ...

ਪਰਸੇ ਨੇ ਬਸੰਤੇ ਵੱਲ ਇਉਂ ਦੇਖਿਆ ਜਿਵੇਂ ਉਹਦੀ ਪਛਾਣ ਕਢਦਾ ਹੋਵੇ। ਸੱਚੀਂ ਉਹ ਪਛਾਣ ਵਿੱਚ ਨਹੀਂ ਸੀ ਆ ਰਿਹਾ। ਉਹਦਾ ਗੋਰਾ ਚਿਹਰਾ ਚਹੁੰ ਵਰ੍ਹਿਆਂ ਵਿੱਚ ਕਰੜੀਆਂ ਧੁੱਪਾਂ ਤੇ ਪਾਲਿਆਂ ਨਾਲ ਰੜ੍ਹ ਗਿਆ ਸੀ-ਤੰਦੂਰ ਦੀ ਰੋਟੀ ਵਾਂਗ। ਅੱਖਾਂ ਦੇ ਬਾਹਰਲੇ ਕੋਇਆਂ ਦੁਆਲੇ ਬਹੁਤ ਬਰੀਕ ਲਕੀਰਾਂ-ਜਿਹੀਆਂ ਉਭਰ ਆਈਆਂ ਸਨ, ਪਰ ਕਾਲੀਆਂ-ਸਾਂਹ ਕਾਕੀਆਂ ਰੇਗਾਂ ਦੇ ਪਾਣੀ ਵਾਂਗ ਨਿੱਤਰੀਆਂ ਹੋਈਆਂ ਸਨ। ਗਲ੍ਹਾਂ ਦੇ ਚੌੜੇ ਤੇ ਉੱਚੇ ਹੱਡ ਹੋਰ ਨਿਖੜਵੇਂ ਦਿੱਸਣ ਲੱਗ ਪਏ ਸਨ ਤੇ ਠੋਡੀ ਵਧੇਰੇ ਤਿੱਖੀ ਹੋਈ ਲਗਦੀ ਸੀ। ਪਹਿਲਾਂ ਨਾਲੋਂ ਲੰਮਾ ਤੇ ਛਾਂਟਵਾਂ ਦਿਸਦਾ ਸਰੀਰ ਸਰੀ ਵਰਗਾ ਹੋ ਗਿਆ ਸੀ। ਚੌੜੇ ਮੋਢਿਆਂ 'ਤੇ ਨਜ਼ਰ ਜਾਂਦਿਆਂ ਈ ਮੋਟੇ ਮਲੋਸ਼ੀਏ ਦੇ ਕੁੜਤੇ ਤੇ ਗਲਮੇ ਵਿੱਚੋਂ ਈ ਧੌਣ ਤੋਂ ਹੇਠ ਤੀਰ ਦੀ ਮੁਖੀ ਵਰਗੀ ਦਾਖੀ ਰੰਗ ਦੀ ਨੋਕ, ਐਨ ਢਿੱਡ ਦੇ ਉਤਲੇ ਪਾਸੇ ਆ ਲੱਗੀ ਸੀ। (ਲਾਪ੍ਰਵਾਹੀ ਕਾਰਨ ਜਾਂ ਟੁੱਟੇ ਬਟਣ ਨਾ ਟਾਂਕਣ ਦੀ ਆਦਤ ਕਰਕੇ ਗਲ੍ਹਮਾਂ ਖੁੱਲ੍ਹਾ ਰਹਿਣ ਕਰਕੇ ਛਾਤੀ ਦਾ ਜਿੰਨਾਂ ਕੁ ਥਾਂ ਨੰਗਾ ਰਹਿੰਦਾ ਸੀ ਉਹ ਧੁੱਪਾਂ-ਲੂਆਂ ਨਾਲ ਲੂਹਿਆਂ ਗਿਆ ਸੀ।)

'ਤੈਨੂੰ ਪਤੈ ਬਸੰਤਿਆ ਜਦੋਂ ਲਛਮਣ ਦੇ ਬਰਛੀ ਵਜਦੀ ਐ ਓਦੋਂ ਹਨੂੰਮਾਨ ਸੰਜੀਵਨੀ ਬੂਟੀ ਲੈਣ ਜਾਂਦੈ ਤਾਂ ਬੈਦ ਕਹਿੰਦੈ ਬਈ ਜੇ ਸੂਰਜ ਚੜ੍ਹਦੇ ਤੋਂ ਪਹਿਲਾਂ ਬੂਟੀ ਨਾ ਆਈ ਤਾਂ ਲਛਮਣ ਨ੍ਹੀਂ ਬਚ ਸਕਦਾ...'

'ਤੇ ਹਨੂੰਮਾਨ ਨੂੰ ਬੂਟੀ ਥਿਔਂਦੀ ਨ੍ਹੀਂ, ਏਸ ਕਰਕੇ ਪਹਾੜ ਈ ਚੱਕ ਤੁਰਦੈ!' ਪਰਸੇ ਦੀ ਗੱਲ ਪੂਰੀ ਕਰਦਿਆਂ ਬਸੰਤਾ ਦੰਦ ਕੱਢ ਕੇ ਏਨਾਂ ਉੱਚੀ ਹੱਸਿਆ ਕਿ ਖਿੰਦ ਦਾ ਖਿੰਦ ਪਰਸਾ ਫੇਰ ਉਹਦੇ ਮੂੰਹ ਵੱਲ ਦੇਖਣ ਲੱਗ ਪਿਆ। ਉਹਨੂੰ ਇਉਂ ਹਸਦੇ ਦਾ ਉਹਦਾ ਚਿਹਰਾ-ਮੋਹਰਾ, ਸੱਚੀ 'ਬੱਜਰੰਗਬਲੀ' ਵਰਗਾ ਲੱਗਿਆ-ਕੁਝ ਭਿਆਨਕ ਜਿਹਾ। ... ਤੇ ਉਹ ਨਿਗ੍ਹਾ ਗੱਡ ਕੇ ਝਾਕਦਾ ਰਿਹਾ।

ਪਰਸੇ ਨੇ ਅਗਲੇ ਦਿਨ ਬੇਲੀ ਰਾਮ ਦੇ ਮੁੰਡੇ ਪੂਰਨ ਨੂੰ ਮਾਣੂੰਕੀਂ ਘੱਲ ਦਿੱਤਾ। ਪਰ ਦੂਜੇ ਦਿਨ ਆ ਕੇ ਪੂਰਨ ਨੇ ਜਿਹੜੀ ਗੱਲ ਦੱਸੀ, ਪਰਸੇ ਨੂੰ ਸੁਣ ਕੇ ਸੱਚ ਨਹੀਂ ਆਇਆ। ਜੈਰਾਮ ਨੇ ਕੁੜੀ ਦੀ ਗੱਲ ਕਿਧਰੇ ਹੋਰ ਪੱਕੀ ਕਰ ਲਈ ਸੀ ਤੇ ਏਸੇ ਸਾਲ ਕੱਤੇ ਦਾ ਵਿਆਹ ਵੀ ਧਰ ਦਿੱਤਾ ਸੀ।

ਪਰਸੇ ਨੂੰ ਉਸ ਰਾਤ ਨੀਂਦ ਨਹੀਂ ਆਈ। ਦੂਜੇ ਦਿਨ ਈ ਉਹ ਪਰਧਾਨੇ ਕੀ ਘੋੜੀ ਲੈ ਕੇ ਪਹਿਰ ਦੇ ਤੜਕੇ ਮਾਣੂੰਕਿਆਂ ਨੂੰ ਤੁਰ ਗਿਆ।

ਜੈਰਾਮ ਕਾ ਖੇਤ ਪਿੰਡੋਂ ਉਰਲੇ ਪਾਸੇ ਈ ਸੀ। ਉਹਨਾਂ ਨੇ ਸੀਰੀ ਵਾਸਤੇ ਏਥੇ ਕੋਠਾ ਵੀ ਛੱਤਿਆ ਹੋਇਆ ਸੀ। ਪਰਸਾ ਜਦੋਂ ਪਹੁੰਚਿਆਂ ਤਾਂ ਸੀਰੀ ਦੇ ਘਰ ਵਾਲ਼ੀ ਆਟਾ ਗੁੰਨ੍ਹਣ ਲੱਗੀ ਸੀ। ਸ਼ੀਖ-ਜਿਹੀ ਸੀ, ਜਿਵੇਂ ਦਸ-ਬਾਰਾਂ ਵਰ੍ਹਿਆਂ ਦੀ ਜੁਆਕੜੀ ਹੋਵੇ। ਪਰਸੇ ਦਾ ਉਹਨੂੰ ਬੁਲਾਉਣ ਲਈ ਉਂਜ ਈ ਮਨ ਨਹੀਂ ਕੀਤਾ। ਕੋਠੇ ਤੋਂ ਦਸ ਕਰਮਾਂ ਉਰ੍ਹੇ ਈ ਘੋੜੀ ਰੋਕ ਕੇ ਚਾਰ-ਚੁਫੇਰੇ ਨਿਗ੍ਹਾ ਮਾਰੀ, ਪਰ ਲੱਕੋਂ ਉੱਚੀ ਹੋਈ ਸੰਘਣੀ ਕਪਾਹ ਤੇ ਚਰ੍ਹੀਆਂ-ਗੁਆਰਿਆਂ ਵਿੱਚ ਕੋਈ ਹੋਰ ਬੰਦਾ ਨਹੀਂ ਦਿੱਸਿਆ।

ਪਰ ਉਦੋਂ ਈ ਕਾਣਾ-ਘੁੰਡ ਕੱਢੀਂ ਓਸੇ ਸੀਰਨ ਨੇ ਓਠ ਕੇ ਨਿੱਝਕ ਉੱਚੀ ਸਾਰੀ ਕਿਹਾ, 'ਪੈਰੀਂ ਪੈਨੀਂ ਐਂ ਬਾਬਾ ਜੀ! ਆ-ਜੋ ਪਾਣੀ-ਧਾਣੀ ਪੀ-ਲੋ।... ਪੰਡਤ ਜੀ ਤਾਂ ਅਜੇ ਆਏ ਨ੍ਹੀਂ, ਖੇਤ ਗੇੜਾ ਮਾਰਨ।'

ਪਰਸੇ ਨੂੰ ਉਹਦੀ ਟੱਲੀ ਵਰਗੀ ਟੁਣਕਵੀਂ ਅਵਾਜ਼ ਤੇ ਗੁੱਝੀ ਜਾਣਕਾਰੀ ਨਾਲ਼ ਬੋਲੇ ਸ਼ਬਦ ਸੁਣ ਕੇ ਕੁਝ ਹੈਰਾਨੀ ਹੋਈ। ਘੋੜੀ ਨੂੰ ਵੱਟ ਟਪਾ ਕੇ ਅਗਾਂਹ ਕਰਦਿਆਂ ਧੀਮੀ ਅਵਾਜ਼ ਨਾਲ਼ ਪੁੱਛਿਆ, 'ਤੂੰ ਭਾਈ ਬੀਬਿਆ ਮੈਨੂੰ ਕਿਵੇਂ ਜਾਣਦੀ ਐਂ?'

'ਲਓ। ਬਾਬਾ ਜੀ, ਆਵਦੇ ਘਰ-ਦਿਆਂ ਨੂੰ ਵੀ ਕੋਈ ਭੁੱਲਿਆ ਹੁੰਦੈ!' ਉਹਨੇ ਪਾਸਾ ਵੱਟ ਕੇ ਟਿੱਡੀ ਵਾਂਗ ਟਪੂਸੀ ਜਿਹੀ ਮਾਰਦਿਆਂ ਘੋੜੀ ਦੇ ਨੇੜੇ ਆ ਕੇ, ਧਰਤੀ ਨਮਸਕਾਰਦਿਆਂ ਉਸੇ ਤਰ੍ਹਾਂ ਨਿੱਝਕ ਹੋ ਕੇ ਕਿਹਾ, 'ਪਰਸੋਂ ਛਿਆਮੇ ਪੰਡਤ ਕਾ ਪਰਾਹੁਣਾ ਜਦੋਂ ਆਇਐ ਉਹਦੇ ਨਾਲ਼ ਸਾਰੀ ਗੱਲ-ਬਾਤ ਐਥੇ ਈ ਹੋਈ ਸੀ, ਸਾਡੇ ਪੰਡਤ ਜੀ ਦੀ। ਆਪਣੀ ਹਾਅ ਟਾਹਲੀ ਹੇਠ ਤਾਂ ਬੈਠੇ ਰਹੇ ਐ ਦੋਏ-ਜਣੇਂ।'

ਪਰਸਾ ਉਸ 'ਬੱਚਾ-ਜਿਹਾ' ਸੀਰਨ ਵੱਲ ਜਿਵੇਂ ਝਾਕਦਾ ਈ ਰਹਿ ਗਿਆ। ਫੇਰ ਘੋੜੀ ਤੋਂ ਉਤਰਨ ਦੀ ਤਿਆਰੀ ਕਰਨ ਲੱਗਿਆ ਤਾਂ ਉਸੇ ਵੇਲ਼ੇ ਖੰਭ ਵਾਂਗ ਉਡਦੀ ਉਹ ਅੰਦਰ ਗਈ ਤੇ ਵਾਣ ਦਾ ਮੰਜਾ ਲਿਆ ਕੇ ਬਾਹਰ ਟਾਹਲੀ ਹੇਠ ਡਾਹ ਦਿੱਤਾ। ਪਰ ਪਰਸਾ ਘੋੜੀ ਤੋਂ ਉੱਤਰ ਕੇ ਮੰਜੇ ਉੱਤੇ ਨਹੀਂ ਬੈਠਾ, ਖੜ੍ਹਾ ਰਿਹਾ।

'ਤੂੰ ਭਾਈ ਸਾਰੀ ਗੱਲ-ਬਾਤ ਸੁਣੀਂ ਸੀ, ਪਰਸੋਂ?'

'ਮੈਂ ਜੀ ਦੱਸੀ ਤਾਂ ਜਾਨੀਂ ਐਂ ਬਈ ਸਾਰੀ ਗੱਲ-ਬਾਤ ਮੇਰੇ ਸਾਹਮਣੇ ਹੋਈ ਐ।' ਉਹਨੇ ਪਰਸੇ ਵਾਲ਼ੇ ਪਾਸਿਓਂ ਘੁੰਡ ਲੰਮਾ ਕਰਦਿਆਂ ਤੇ ਹੋਰ ਨੇੜੇ ਆਉਂਦਿਆਂ ਗੁੱਝੀ ਸੁਰ 'ਚ ਕਿਹਾ, 'ਸਾਡੇ ਪੰਡਤ ਜੀ ਤਾਂ ਬਾਬਾ ਜੀ ਜਬਾਬ ਦਿੰਦੇ ਐ ਸਾਕ ਬੰਨੀਓਂ, ਪਰ ਜੀ..'

'ਪਰ ਜੀ' ਕਹਿਕੇ ਉਹ ਇਕਦਮ ਚੁੱਪ ਹੋ ਗਈ। ਫੇਰ ਉਹਨੇ ਕੋਠੇ ਦੇ ਮਗਰਲੇ ਪਾਸੇ ਵਾਲ਼ੇ ਖਾਲੀ ਵਾਹਣਾਂ ਉੱਤੋਂ ਦੀ ਦੂਰ ਤਾਈਂ ਨਿਗ੍ਹਾ ਮਾਰੀ ਤੇ ਦੁਚਿੱਤੀ ਵਿੱਚ ਪੈ ਕੇ ਸੱਜੇ ਪੈਰ ਦੇ ਨਿੱਕੇ ਜਿਹੇ ਗੂਠੇ ਨਾਲ਼ ਮਿੱਟੀ ਖੁਰਚਣ ਲੱਗ ਪਈ।



ਪਰਸੇ ਨੂੰ ਆਪਣੀ ਨਰੋਈ ਹਿੱਕ ਦੇ ਐਨ ਹੇਠ, ਦੋ-ਤਿੰਨ ਵਾਰ ਵਦਾਨ ਦੀ ਸੱਟ ਵਰਗਾ ਅਹਿਸਾਸ ਹੋਇਆ। ਪੈਰਾਂ ਦੀਆਂ ਤਲ਼ੀਆਂ ਵਿੱਚੋਂ ਸੇਕ ਨਿਕਲ਼ਦਾ ਲੱਗਿਆ ਤੇ ਮੱਥਾ ਬਲ਼ਣ ਲਗ ਗਿਆ।

'ਤੂੰ ਸਹਿਮ ਨਾ ਮੰਨ ਭਾਈ, ਖੁੱਲ ਕੇ ਦੱਸ ਸਾਰੀ ਗੱਲ। ਜਮਾ ਤਸੱਲੀ ਰੱਖ। ਤੂੰ ਮੇਰੀਆਂ ਧੀਆਂ ਵਰਗੀ ਐਂ, ਗੱਲ ਮੇਰੇ ਤੇਰੇ ਤਾਈਂ ਰਹੂ-ਬਚਨ ਰਿਹਾ। ਐਨ ਭੋਰਾ ਭੋਰਾ ਦੱਸ ਜੋ ਚਿੱਤ 'ਚ ਐਂ।'

'ਦੱਸਾਂ ਕੀ ਬਾਬਾ ਜੀ ਸਾਡੀ ਬੀਬੀ ਗੰਗੀ, ਬੋਡੀ ਬਣਨ ਆਲ਼ੀ ਨੂੰਹ ਤਾਂ ਮਰਨ ਮੰਡੀ ਬੈਠੀ ਐ। ਕਹਿੰਦੀ ਜਿਥੇ ਨਾਂ ਧਰਿਆ ਸੀ ਓਥੇ ਜਾਊਂ, ਨਹੀਂ ਤਾਂ ਖੂਹ-ਟੋਭੇ ਪੈ ਕੇ ਮਰਜੂੰ। ਪਰ ਪੰਡਤ ਜੀ ਜਹਿਰੀ ਬੰਦੇ ਐ। ਕਹਿੰਦੇ ਤੀਹੋ-ਕਾਲ੍ਹ...

ਰਤਾ ਤ੍ਰਹਿ ਕੇ ਉਹ ਮੁੜ ਕੋਠੇ ਦੇ ਮਗਰਲੇ ਪਾਸੇ ਵਾਹਣਾ ਵੱਲ ਝਾਕਣ ਲੱਗ ਪਈ।

ਪਰਸੇ ਨੇ ਏਦੂੰ ਵਧ ਉਸ ਨਾਲ਼ ਗੱਲ ਕਰਨੀ ਠੀਕ ਨਹੀਂ ਸਮਝੀ।

ਏਨਾਂ ਈ ਪੁੱਛਿਆ, 'ਹੁਣ ਮੈਨੂੰ ਜੈਰਾਮ ਘਰੇ ਮਿਲ-ਜੂ ਭਾਈ?'

'ਪੱਕਾ ਪਤਾ ਨ੍ਹੀਂ ਜੀ। ਮੰਡੀ ਗਏ ਦੱਸੀ-ਦੇ ਸੀ, ਸ਼ੈਂਤ ਮੁੜਿ-ਆਏ ਹੋਣ।'

'ਚੰਗਾ ਭਾਈ ਭਗਵਾਨ ਭਲਾ ਕਰੇ! ਮੈਂ ਪਤਾ ਕਰ-ਲਾਂ ਉਹਨਾਂ ਦਾ। ਅੱਜੇ ਈ ਗੱਲ ਮੁਕਦੀ ਕਰੀਏ ਫੇਰ। ਸ਼ਾਬਾਸ਼ੇ, ਤੂੰ ਸਾਰੀ ਗੱਲ ਦੱਸ 'ਤੀ। ਚੰਗਾ ਕੀਤਾ।'

ਜਦੋਂ ਪਰਸਾ ਘੋੜੀ ਨੂੰ ਅੱਡੀ ਲਾ ਕੇ ਵਾਪਸ ਮੁੜਿਆ ਤਾਂ ਸੀਰਨ ਓਥੇ ਈ ਖੜ੍ਹੀ ਸੀ-ਵਣ ਦੀ ਚੀੜ੍ਹੀ ਮੁੱਢੀ ਵਾਂਗ। ਘੋੜੀ ਨੂੰ ਵੱਟ ਟਪਾਉਂਦਿਆਂ ਇੱਕ ਵਾਰ ਫੇਰ ਉਸ ਵਲ ਤੱਕਿਆ ਤਾਂ ਉਹ ਰਾਮਾਇਣ ਦੀ 'ਮੰਥਰਾ' ਵਰਗੀ ਲੱਗੀ। ਪਰ ਉਸ ਪ੍ਰਤਿ ਕ੍ਰੋਧ ਨਹੀਂ ਜਾਗਿਆ, ਸਗੋਂ ਇਹਦੇ ਉਲਟ ਸਨੇਹ ਦਾ ਅਹਿਸਾਸ ਜਾਗ ਪਿਆ।

ਰਾਹ ਵਿੱਚ ਘੋੜੀ ਰੋਕ ਕੇ ਖਿੰਦ ਦਾ ਖਿੰਦ ਦੁਚਿੱਤੀ ਵਿੱਚ ਪਿਆ ਰਿਹਾ ਪਰ ਫੇਰ ਘੋੜੀ ਪਿਛਾਂਹ ਪਿੰਡ ਨੂੰ ਮੋੜ ਲਈ (ਜੈਰਾਮ ਵਰਗੇ ਬੰਦੇ ਦੇ ਮੱਥੇ ਲੱਗਣ ਨੂੰ ਮਨ ਨਹੀਂ ਮੰਨਿਆਂ।)

'ਫੇਰ ਬਾਪੂ ਮੈਂ ਦਖਾਵਾਂ ਪੰਜੀ ਦਾ ਭੌਣ!' ਬਸੰਤੇ ਨੇ ਹਸਦਿਆਂ ਕਿਹਾ।

'ਅਜੇ ਮੈਨੂੰ ਸੋਚਣ ਦੇ। ਕਾਹਲ਼ਾ ਨਾ ਪੈ। ਕਾਹਲ਼ ਮਾੜੀ ਹੁੰਦੀ ਐ।'

'ਸੋਚੀਂ ਪਿਆ ਤੇ ਬੰਦਾ ਗਿਆ! ... ਨਾਲ਼ੇ ਇਹਦੇ 'ਚ ਸੋਚਣ ਆਲ਼ੀ ਕਿਹੜੀ ਗੱਲ ਐ? ਇਹ ਆਪਣਾ ਹੱਕ ਨ੍ਹੀਂ ਬਣਦਾ?'

ਓਦੋਂ ਪਰਸੇ ਦੀਆਂ ਅੱਖਾਂ ਵਿੱਚ ਇਕ ਲਿਸ਼ਕ ਦਿੱਸੀ ਤੇ ਭਰਵਾਂ, ਨਿੱਗਰ ਤਾਂਬੇ- ਰੰਗਾ ਚਿਹਰਾ ਸੂਹੀ ਭਾਹ ਮਾਰਨ ਲੱਗ ਪਿਆ। ਅਗਾਂਹ ਹੋ ਕੇ ਬਸੰਤੇ ਦੇ ਖੱਬੇ ਮੋਢੇ ਉੱਤੇ ਆਪਣਾ ਨਰੋਆ ਹੱਥ ਧਰਦਿਆਂ ਬੋਲਿਆ, 'ਠੀਕ ਐ ਫੇਰ, ਮੇਰਾ ਅਸ਼ੀਰਵਾਦ ਐ!"

'ਇਹਦੀ ਵੀ ਕੀ ਲੋੜ ਐ, ਪੁੱਤ ਤਾਂ ਤੇਰਾ ਈ ਐਂ। ਓਵੇਂ ਹੋਊ ਜਿਵੇਂ ਆਪਣੇ ਖਾਨਦਾਨ 'ਚ ਹੁੰਦਾ ਆਇਐ।' ਉਹ ਮੁਸਕਰਾਇਆ।

ਫੇਰ ਆਥਣੇ ਜਦੋਂ ਬਸੰਤਾ ਪੂਰਨ ਕੋਲ ਗਿਆ ਤਾਂ ਉਹ ਵਾੜੇ ਵਿੱਚ ਕੱਲਾ ਫਿਰਦਾ ਸੀ। ਬਿਨਾਂ ਕਿਸੇ ਫਾਲਤੂ ਗੱਲ ਤੋਂ, ਸਿੱਧੀ ਗੱਲ ਦੱਸ ਕੇ ਉਹਨੂੰ ਪੁੱਛਿਆ, 'ਹੁਣ ਕਿਸੇ ਤਰ੍ਹਾਂ ਰੰਗੀ ਨੂੰ ਮਿਲਿਆ ਜਾ ਸਕਦੈ?'

ਪੂਰਨ ਉਹਦੇ ਮੂੰਹ ਵੱਲ ਝਾਕਦਾ ਬੋਲਿਆ, 'ਚਾਂਸ ਤਾਂ ਕੋਈ ਬਣ-ਜੂ ਪਰ ਤੇਰਾ 'ਸਹੁਰਾ ਸਾਹਬ' ਬੰਦਾ ਬਾਹਲਾ ਜਹਿਰੀ ਐ। ਜੇ ਕਿਤੇ ਵਾਅ ਵੀ ਨਿਕਲਗੀ ਤਾਂ ਮੈਂ ਤਾਂ ਸਾਰੀ ਉਮਰ ਓਥੇ ਪੈਰ ਪੌਣ ਜੋਗਾ ਨੀਂ ਰਹਿਣਾ।'

'ਜੇ ਕੋਈ ਐਸੀ ਗੱਲ ਲੱਗੂ ਤੂੰ ਦੱਸ-ਦੀਂ ਆਪਾਂ ਫੇਰ ਕੋਈ ਹੋਰ ਪਰਬੰਧ ਕਰ-ਲਾਂਗੇ ਤੇਰੇ ਸਿਰ ਥਰੋਂ ਨੀਂ ਆਉਣ ਦਿੰਦੇ।'

ਪੂਰਨ ਨੂੰ ਬਸੰਤਾ ਉਂਜ ਈ ਚੰਗਾ ਲਗਦਾ ਸੀ। ਦੂਜੇ ਉਹਦੇ ਚਿੱਤ ਵਿੱਚ ਇਹ ਵੀ ਰੋੜ ਸੀ ਕਿ ਪੰਡਤ ਜੈਰਾਮ ਨੇ ਉਹਨੂੰ ਬੇਜ਼ਬਾਨ ਕੀਤਾ ਸੀ। ਪਰ ਅਜੇ ਉਹਨੇ ਬਸੰਤੇ ਨੂੰ ਏਨੀ ਤਸੱਲੀ ਦੁਆ ਕੇ ਤੋਰ ਦਿਤਾ ਕਿ ਉਹ ਅੱਜ ਭਲਕ ਕੋਈ ਵਿਉਂਤ ਸੋਚ ਕੇ ਦੱਸੇਗਾ, ਪਰ ਵਿਉਂਤ ਉਹਨੇ ਸੋਚ ਲਈ ਸੀ। ਉਹਦੀ ਘਰ ਵਾਲੀ ਪੇਕੀਂ ਗਈ ਹੋਈ ਸੀ। ਕੰਮ ਦਾ ਬਹਾਨਾ ਬਣਾ ਕੇ ਉਹਨੂੰ ਛੇਤੀ ਲਿਆਉਣਾ ਸੀ। ਨਾਲੇ ਪੂਰਨ ਦੀ ਮਾਂ ਵੀ ਢਿੱਲੀ ਸੀ। ਇਹ ਦੂਹਰਾ ਬਹਾਨਾ ਸੀ। ਇਸੇ ਬਹਾਨੇ ਉਹ ਆਉਂਦੇ ਸੋਮਵਾਰ ਬਸੰਤੇ ਨੂੰ ਨਾਲ ਲੈ ਕੇ ਦਿਨ ਦੇ ਛਪਾਅ ਮਗਰੋਂ ਮਾਣੂੰਕੇ ਜਾ ਪਹੁੰਚਿਆ।

ਪੂਰਨ ਦੇ ਸਹੁਰਿਆਂ ਦਾ ਤੇ ਜੈਰਾਮ ਕਾ ਘਰ ਇੱਕੋ ਗਵਾੜ ਵਿਚ ਸੀ। ਉਹਨਾਂ ਦੇ ਭਾਗਾਂ ਨੂੰ ਪਿੰਡ ਵੜਦਿਆਂ ਦੀ ਝਖੇੜਾ ਆ ਗਿਆ। ਦੋਹਾਂ ਨੇ ਮੂੰਹਾਂ ਉੱਤੇ ਮੂਕੇ ਵਲ੍ਹੇਟ ਲਏ। ਫੇਰ ਬੱਦਲ ਗੱਜਿਆ ਤੇ ਬਿਜਲੀ ਵੀ ਲਿਸ਼ਕੀ। ਗਲ੍ਹੀ ਵੀ ਸੁੰਨੀਂ ਸੀ। ਉਹ ਧੁੱਪ ਕਰਕੇ ਘਰੇ ਜਾ ਵੜੇ। ਪੂਰਨ ਦੇ ਸਹੁਰਿਆਂ ਦਾ ਸਾਰਾ ਟੱਬਰ ਉਹਨਾਂ ਨੂੰ ਕੁਵੇਲੇ ਆਏ ਦੇਖ ਕੇ ਹੈਰਾਨ ਤਾਂ ਹੋਇਆ ਪਰ ਜੁਆਈ-ਭਾਈ ਨੂੰ ਟੋਕੇ ਕੌਣ! ਸਭ ਨੇ ਜੀ-ਆਇਆ ਕਿਹਾ। ਉਦੋਂ ਈ ਰੋਟੀ-ਟੁਕ ਵੀ ਬਣਾਇਆ। ਪੂਰੀ ਸੇਵਾ ਕੀਤੀ।

ਰਾਤ ਨੂੰ ਪੂਰਨ ਨੇ ਘਰ ਵਾਲੀ ਨੂੰ ਸਾਰੀ ਗੱਲ ਦੱਸੀ। ਉਹ ਵੀ 'ਸੋਲ੍ਹਾਂ ਪੱਤਣਾਂ' ਦੀ ਤਾਰੂ ਸੀ। ਉਹਦੇ ਲਈ ਇਹੋ ਜਿਹਾ ਕੰਮ ਚੁਟਕੀ ਦੀ ਖੇਡ ਸੀ। (ਉਂਜ ਵੀ ਉਹਨੂੰ ਇਹ ਸੁਣ ਕੇ ਸੁਆਦ-ਜਿਹਾ ਆਇਆ ਕਿ ਬਸੰਤੇ ਵਰਗਾ ਸਾਊ ਮੁੰਡਾ ਇਹੋ ਜਿਹੇ ਕੰਮ ਲਈ ਆਇਆ ਸੀ। ਉਹ ਖੁਸ਼ ਸੀ; ਤੇ ਸਗੋਂ ਉਹਨੂੰ ਇਹ 'ਪੁੰਨ ਦਾ ਕੰਮ' ਈ ਲਗਦਾ ਸੀ।)

ਬੱਦਲ ਟਲਣ ਕਰਕੇ ਉਹਨਾਂ ਦੋਹਾਂ ਦੇ ਮੰਜੇ ਕੋਠੇ ਉੱਤੇ ਡਾਹ ਦਿੱਤੇ। ਪਾਣੀ ਦਾ ਗੜਵਾ ਸਰ੍ਹਾਹਣੇ ਧਰਨ ਦੇ ਬਹਾਨੇ ਪੂਰਨ ਦੀ ਬਹੂ ਜਦੋਂ ਕੋਠੇ 'ਤੇ ਆਈ ਤਾਂ ਹੌਲੀ ਦੇਣੇ ਬਸੰਤੇ ਦੇ ਮੰਜੇ ਵੱਲ ਹੁੰਦੀ ਬੋਲੀ, 'ਵੇ ਦਿਉਰਾ! ਆਹ ਤਾਂ ਤੂੰ ਹੱਦ ਈ ਕਰ 'ਤੀ। ਹੁਣ ਤੂੰ ਪਹਿਰ ਦੇ ਤੜਕੇ ਤਿਆਰ ਰਹੀਂ, ਨਾਲੇ ਆਵਦੀ ਵੱਡੀ ਭਰਜਾਈ ਦੇ ਹੱਥ ਦੇਖੀਂ-ਮੇਰੀਆਂ 'ਚਲਿਤਰੀਆਂ'!'

ਬਸੰਤਾ ਕੁਝ ਨਹੀਂ ਬੋਲਿਆ। (ਬਾਲ-ਬੱਚੇਦਾਰ ਭਰਜਾਈ ਤੋਂ ਸੰਗ ਗਿਆ ਸੀ। ਨਿੱਕਾ ਹੁੰਦਾ ਉਹ ਜ਼ਰੂਰ ਉਸਨੂੰ 'ਚਿਤਰੀ' (ਚਲਿਤਰੀ) ਕਰਕੇ ਕਦੇ-ਕਦੇ ਛੇੜ ਲੈਂਦਾ ਹੁੰਦਾ ਸੀ।)

ਪੂਰਨ ਦੀ ਬਹੂ ਨੇ ਪਤਾ ਨਹੀਂ ਕੀ ਜਾਦੂ ਮਾਰਿਆਂ ਕਿ ਲੋਈ ਪਾਟਦੀ ਤੋਂ ਪਹਿਲਾ ਉਹਨਾਂ ਨੂੰ ਆ ਦੱਸਿਆ।

'ਤੂੰ ਦਿਉਰਾ ਆਪਣੇ ਪਿੰਡ ਆਲ੍ਹੇ ਰਾਹ 'ਚ ਆਉਂਦੀ ਕੱਸੀ ਦੇ ਪੁੱਲ੍ਹ ਦੇ ਪਰਾੜ ਵਾਲੇ



ਪਾਸੇ, ਕਿੱਕਰ ਹੇਠਾਂ ਬਹਿ-ਜੀ। ਉਹ ਰੋਟੀ ਲੈ ਕੇ ਓਥੋਂ ਦੀ ਲੰਘੂ। ਸਾਈਕਲ ਦੇ ਮਗਰ, ਮਾੜਾ-ਮੋਟਾ ਸੰਦ-ਸੰਦੇੜਾ ਰਖ ਕੇ, ਪੈਂਚਰ-ਪੂੰਚਰ ਦੇ ਬਹਾਨੇ ਉੱਤਰ ਕੇ ਤੁਰਨ ਲੱਗ-ਪੀਂ। ਓਥੋਂ ਉਹਦੇ ਨਾਲ਼ ਰਲ੍ਹ-ਜੀਂ। ਤੁਰੇ ਜਾਂਦੇ ਗੱਲਾਂ ਕਰ ਲਿਓ ਜਿਹੜੀਆਂ ਕਰਨੀਐਂ। ਉਂ ਉਹ ਪਿੰਡ ਦੀਆਂ ਬੁੜ੍ਹੀਆਂ ਦੇ ਨਾਲ਼ ਜਾਊਗੀ ਪਰ ਓਥੋਂ ਆਵਦੇ ਖੇਤ ਵੰਨੀ ਹੋ-ਜੂ। ਉਹਨਾਂ ਦਾ ਖੇਤ ਓਥੋਂ ਤਿੰਨ-ਚਾਰ ਵਾਹਣ ਈ 'ਗਾਹਾਂ ਰਹਿ ਜਾਂਦੈ। ਖੇਤ ਉਹਨਾਂ ਦੇ ਬੰਦੇ ਵੀ ਹੋਣਗੇ। ਆਵਦਾ ਬਚਾਅ ਰੱਖੀਂ। ਸਮਝਿਆ ਮੇਰੀ ਗੱਲ? ਹਾਂ! ਏਥੋਂ ਤਾਂ ਆਵਦੇ ਬਾਈ ਨੂੰ ਨਾਲ਼ ਲੈ-ਜੀਂ, 'ਗਾਹਾਂ ਜਾ ਕੇ ਨਿੱਖੜ ਜਿਓ; ਇਹਨੂੰ ਕੋਈ ਪਛਾਣ ਵੀ ਨਾ ਲਵੇ ਨਾ।'

ਬਸੰਤੇ ਦਾ ਦਿਲ ਅਜਾਈਂ ਈ ਧੜਕਣ ਲੱਗ ਪਿਆ। ਸਾਈਕਲ ਲੈ ਕੇ ਉਹ ਦੋਏ ਸਿਰ ਨੀਵੇਂ ਕਰਕੇ ਪੱਗਾਂ ਵਲ੍ਹੇਟਦੇ, ਪਿੰਡੋਂ ਬਾਹਰ ਨਿਕਲ਼ ਗਏ। ਕੰਮ ਆਲ਼ੇ ਬੰਦੇ ਖੇਤੀਂ ਸਨ ਤੇ ਵਿਹਲੜ ਘਰੀਂ। ਏਡੇ ਤੜਕੇ ਸਿਰਫ ਤੀਵੀਆਂ ਈ ਗੋਹਾ-ਕੂੜਾ ਕਰਦੀਆਂ, ਬਾਹਰ-ਅੰਦਰ ਤੁਰੀਆਂ ਫਿਰਦੀਆਂ ਸਨ। ਕਈਆਂ ਨੇ ਉਹਨਾਂ ਨੂੰ ਲੰਘਦਿਆਂ ਦੇਖਿਆ ਵੀ ਪਰ ਕੰਮਾਂ ਦੀ ਕਾਹਲ਼ ਵਿੱਚ ਕੋਈ ਰਾਹੀ-ਪਾਂਧੀ ਸਮਝ ਕੇ ਗੌਲ੍ਹਿਆਂ ਨਹੀਂ।

ਪਹਿਲਾਂ ਉਹ ਪੂਰਨ ਦੇ ਸਹੁਰਿਆਂ ਦੇ ਖੇਤ ਪਹੁੰਚ ਗਏ। ਉਥੇ ਹਲ਼ਟੀ ਗੇੜ ਕੇ ਨਾਹ-ਧੋ ਲਏ। ਪੂਰਨ ਦਾ ਕੋਈ ਸਾਲ਼ਾ-ਪੜ੍ਹਿਉਰਾ ਅੱਜ ਹਲ਼ ਜੋੜ ਕੇ ਨਹੀਂ ਸੀ ਆਇਆ। ਹਲ਼ਟੀ ਦੁਆਲ਼ੇ ਡੇਰੇ ਵਾਂਗ ਨਿੰਮ, ਤੂਤਾਂ ਦੇ ਟਾਹਲੀਆਂ ਦਾ ਜਖੀਰਾ ਹੋਣ ਕਰਕੇ ਨਾਲ਼ ਦੇ ਖੇਤਾਂ ਵਾਲ਼ਿਆਂ ਨੂੰ ਪਤਾ ਵੀ ਨਹੀਂ ਸੀ ਲਗਦਾ। ਇਸ ਕਰਕੇ ਓਥੋਂ ਉਹ ਵਾਹਵਾ ਦਿਨ ਚੜ੍ਹੇ, ਵਾਹੇ ਤੇ ਅਣਵਾਹੇ ਖੇਤਾਂ ਵਿੱਚੋਂ ਦੀ ਹੁੰਦੇ, ਆਪਣੇ ਪਿੰਡ ਦੇ ਰਾਹ ਵਿੱਚ ਆਉਂਦੀ ਕੱਸੀ ਆ ਚੜ੍ਹੇ। ਪੂਰਨ ਸਾਰੇ ਰਾਹਾਂ ਦਾ ਸੂੰਹਾਂ ਹੋਣ ਕਰਕੇ, ਸਭ ਦੀਆਂ ਨਜ਼ਰਾਂ ਤੋਂ ਬਸੰਤੇ ਨੂੰ ਬਚਾਅ ਕੇ ਟਿਕਾਣੇ ਤੇ ਲੈ ਆਇਆ।

ਕੱਸੀ ਉੱਤੇ, ਜਿਸ ਕਿੱਕਰ ਹੇਠਾਂ ਉਹਨਾਂ ਨੇ ਪਹੁੰਚਣਾ ਸੀ ਉਥੇ ਆ ਕੇ ਬਸੰਤੇ ਨੇ ਸਾਈਕਲ ਟੇਢਾ ਕਰ ਲਿਆ। ਘਰੋਂ ਲਿਆਂਦੇ ਸੰਦ: ਇੱਕ ਕਹੀ, ਇੱਕ ਕੰਧਾਲੀ ਤੇ ਦਾਤੀ ਲਾਹ ਕੇ ਪਰ੍ਹਾਂ ਰੱਖ ਲਏ। ਫੇਰ ਸਾਈਕਲ ਦੇ ਪਹੀਏ ਵਿਚ ਪੰਪ ਨਾਲ਼ ਇਉਂ ਫੂਕ ਭਰਨ ਲੱਗ ਪਏ ਜਿਵੇਂ ਪੈਂਚਰ ਲਾ ਕੇ ਹਟੇ ਹੋਣ। ਕੋਲ਼ੋਂ ਲੰਘਣ ਵਾਲ਼ਿਆਂ ਦੇ ਡਰੋਂ ਉਹ ਉੱਚੀ ਉੱਚੀ ਇਉਂ ਬੋਲਣ ਲੱਗ ਪਏ ਜਿਵੇਂ ਆਪੋ-ਵਿੱਚ ਖਹਿਬੜਦੇ ਹੋਣ ਕਿ ਦੂਜੇ ਨੇ ਮੂਰਖਤਾ ਨਾਲ਼ ਸਾਈਕਲ ਪੈਂਚਰ ਕਰਵਾ ਦਿੱਤਾ ਹੋਵੇ। ਪਰ ਉਹਨਾਂ ਦੇ ਭਾਗੀਂ ਉਧਰ ਆਇਆ ਈ ਕੋਈ ਨਾ। ਕਈ ਤੀਵੀਆਂ ਰੋਟੀ ਲੈ ਕੇ ਰਾਹੋਂ ਲੰਘੀਆਂ ਵੀ ਪਰ ਏਧਰ ਕੱਸੀ ਵੱਲ ਕੋਈ ਨਹੀਂ ਮੁੜੀ।

...ਤੇ ਫੇਰ ਰੰਗੀ ਆ ਗਈ। ਪੂਰਨ ਦੀਆਂ ਵਰਾਛਾਂ ਖਿਲਰ ਗਈਆਂ ਇੱਕ ਮੋਢੇ 'ਤੇ ਕਹੀ ਤੇ ਦੂਜੇ 'ਤੇ ਕੰਧਾਲੀ ਰਖਦਿਆਂ ਖੁਸ਼ ਹੋ ਕੇ ਬੋਲਿਆ, 'ਲੈ ਬੇਲੀਆ ਮੈਂ ਚਲਦੈਂ, ਕੱਸੀ ਕੱਸੀ ਹੋ ਕੇ ਅਗਲੇ ਪੁਲ਼ ਤੋਂ ਮੁੜੂੰ। ਫੇਰ ਤੈਨੂੰ ਮੁਹਰਿਓਂ ਟੱਕਰੂੰ। ਭਗਵਾਨ ਭਲੀ ਕਰੂ'।

ਬਸੰਤੇ ਦਾ ਮਨ ਕਾਹਲ਼ਾ ਪੈਣ ਲਗ ਪਿਆ। ਉਹਨੇ ਸਾਈਕਲ ਸਿੱਧਾ ਕਰਕੇ ਖੜ੍ਹਾਅ ਲਿਆ। ਫੇਰ ਐਵੇਂ ਈ ਕਦੇ ਪੈਡਲ ਨੂੰ ਹਿਲਾ ਕੇ ਦੇਖਣ ਲੱਗ ਪੈਂਦਾ ਤੇ ਕਦੇ ਬਰੇਕਾਂ ਨੂੰ। ਦੂਰੋਂ ਉਹਨੂੰ ਤੀਵੀਂਆਂ ਦੀਆਂ ਅਵਾਜ਼ਾਂ ਇੰਜ ਸੁਣ ਰਹੀਆਂ ਸਨ ਜਿਵੇਂ ਸੁਪਨਾ ਦੇਖ ਰਿਹਾ ਹੋਵੇ। ਆਖਰੀ ਵਾਕ ਜਿਹੜੇ ਉਹਦੇ ਕੰਨੀ ਪਏ, ਉਹ ਇਹ ਸਨ-'ਕੁੜੇ ਐਧਰੇ ਦੀ ਆ-ਜਾ, ਓਧਰ ਤਾਂ ਜਾਣੀ ਕੋਈ ਸੈਂਕਲ ਆਲ਼ਾ ਬੰਦਾ ਖੜ੍ਹਾ ਲਗਦੈ।'

'ਲੈ ਚਾਚੀ ਬੰਦਾ ਕੀ ਮੂੰਹ 'ਚ ਪਾਊ। ਓਹ ਆਵਦੇ ਰਾਹ ਤੁਰਿਆ ਜਾਊ ਮੈਂ ਆਵਦੇ। ਮੈਨੂੰ ਤਾਂ ਏਧਰੇ ਦੀ ਸੂਤ ਐ, ਓਧਰ ਉੱਤੋਂ-ਦੀ ਕੋਹ ਵਾਟ ਵਲ਼ ਕੇ ਆਉਣਾ ਪੈਂਦੈ। ਫੇਰ ਥੱਕੇ ਹਾਲ-ਹਾਲ ਕਰਦੇ ਐਂ।'

ਬਸੰਤੇ ਦਾ ਮਗਰਲੇ ਪਹੀਏ ਦੇ ਟਾਇਰ ਕੋਲ਼ ਨੀਵਾਂ ਕੀਤਾ ਮੂੰਹ ਲਾਲ ਬਿੰਬ ਹੋ ਗਿਆ। ਉਹਦੇ ਰੁੱਖੇ, ਪਰ ਸੂਹੇ ਬੁੱਲ੍ਹਾਂ ਉੱਤੇ ਮੁਸਕਰਾਹਟ ਖਿਲਰ ਗਈ ਜੀਹਦਾ ਸੱਜਰੀ ਮਖਣੀ ਵਰਗਾ ਸੁਆਦ ਉਹਨੇ ਧੁਰ ਹਿੱਕ ਤਾਈਂ ਮਹਿਸੂਸ ਕੀਤਾ। ਤੇ ਜਦੋਂ ਲੰਮੀ-ਲੰਝੀ, ਗੋਰੀ ਨਛੋਹ ਗੰਗੀ ਆਪਣੀ ਦੁਖੱਲੀ ਜੁੱਤੀ ਨਾਲ਼ ਕੱਸੀ ਦੀ ਪਟੜੀ ਨੂੰ ਧਮਕਾਉਂਦੀ ਉਹਦੇ ਕੋਲ਼ੋਂ ਦੀ ਲੰਘੀ ਤਾਂ ਉਹਨੇ ਸਿਰ ਉਤਾਂਹ ਕਰਕੇ ਉਹਦੇ ਵੱਲ ਦੇਖਿਆ। ਗੰਗੀ ਦਾ ਚਿਹਰਾ ਉਹਨੂੰ ਕਪਾਹ ਦੀ ਫੁੱਟੀ ਵਾਂਗੂੰ ਖਿੜਿਆ ਲੱਗਿਆ (ਮਗਰੋਂ ਕੋਲ-ਫੁੱਲ ਵੀ ਯਾਦ ਆ ਗਿਆ)। ਕਾਲ਼ੀਆਂ ਸ਼ਾਹ ਅੱਖਾਂ ਨਾਲ਼, ਸਪਣੀ ਵਾਂਗ ਨਿਗ੍ਹਾ ਟਿਕਾ ਕੇ ਸਿੱਧਾ ਬਸੰਤੇ ਦੀਆਂ ਅੱਖਾਂ ਵੱਲ ਦੇਖਿਆ ਤਾਂ ਉਹ ਜਿਵੇਂ ਕਾਠ ਵਿੱਚ ਜਕੜਿਆਂ ਗਿਆ। (ਹੈਰਾਨੀ ਇਹ ਸੀ ਕਿ ਧੋਣ ਭੂਆ ਕੇ ਇੱਕ ਵਾਰੀ ਵੀ ਓਧਰ ਉਸਨੇ ਨਹੀਂ ਸੀ ਦੇਖਿਆ ਜਿਸ ਪਾਸੇ ਗੰਗੀ ਦੇ ਨਾਲ਼ ਦੀਆਂ ਗਈਆਂ ਸਨ।)

'ਤੂੰਹੀਂ ਐਂ ਪੂਰਨ ਦੇ ਨਾਲ਼ ਦਾ ?' ਉਹ ਮੁਸਕਰਾਉਂਦੀ ਨਿਝੱਕ, ਦੱਬਵੀਂ ਅਵਾਜ਼ ਵਿੱਚ, ਕੋਲ਼ੋਂ ਲੰਘਦੀ ਬੋਲੀ ਪਰ ਰੁਕੀ ਨਹੀਂ।

ਬਸੰਤੇ ਨੂੰ ਆਪਣੀ ਜੀਭ ਤਾਲੂਏ ਨਾਲ਼ ਲੱਗ ਗਈ ਜਾਪੀ।

'ਐਵੇਂ ਗੇੜੇ ਮਾਰਨ ਨਾਲ਼ ਕੁਸ਼ ਨ੍ਹੀਂ ਬਣਨਾ, ਜੇ ਕੋਈ ਕਣੀਂ ਹੈ ਤਾਂ ਪੱਗੀ ਕੱਤੇ ਤੋਂ ਪਹਿਲਾਂ ਪਹਿਲਾਂ ਜਦੋਂ ਚਿੱਤ ਮੰਨੇ ਆ ਕੇ ਲੈ-ਜੀਂ! ਨਹੀਂ ਮੈਂ ਦੂਜੇ ਬਾਹਮਣ ਦੇ ਨ੍ਹੀਂ ਜਾਣਾ ਚਾਹੇ ਸਾਰੀ ਉਮਰ ਕਮਾਰੀ ਬੈਠੀ ਰਹਾਂ। ਸਮਝਿਆ ਮੇਰੀ ਗੱਲ! ... 'ਗਾਹਾਂ ਹੁਣ ਤੇਰੀ ਸੂਰਮਗਤੀ ਰਹਿਗੀ, ਦੇਖ ਲਾਂ-ਗੇ ਤੂੰ **ਬੀ** ਕਿਡਾ-ਕੁ ਮਿਰਜ਼ੈਂ!...'

ਉਹ ਜੁੱਤੀ ਨੂੰ ਦੂਹਰੇ ਮਰੋੜੇ ਦਿੰਦੀ, ਜਰਕ ਜਰਕ ਪੈਰ ਧਰਦੀ, ਅੱਖ ਪਲਕਾਰੇ ਵਿਚ ਈ ਦਸ ਕਰਮਾਂ ਲੰਘ ਗਈ। ਬਸੰਤੇ ਤੋਂ ਸਾਈਕਲ ਵੀ ਨਹੀਂ ਤੋਰਿਆ ਗਿਆ। ਓਥੇ ਈ ਖੜੋਤਾ ਰਿਹਾ, ਜਿਵੇਂ ਸੁਰਤ ਬੌਂਦਲ਼ ਗਈ ਹੋਵੇ। ਸਡੌਲ ਅੰਗਾਂ ਵਾਲ਼ੀ ਗੰਗੀ ਨੇ, ਓਥੋਂ ਪੰਦਰਾਂ ਕੁ ਕਰਮਾ ਦੀ ਵਿੱਥ 'ਤੇ ਕੱਸੀ ਉੱਤੇ ਰੱਖੇ ਖੁੰਢ ਉੱਤੋਂ ਦੀ ਟੱਪ ਕੇ, ਇਕ ਵਾਰ ਪਿਛਾਂਹ ਭਉਂ ਕੇ ਦੇਖਿਆ, ਤੇ ਅਡੋਲ ਆਪਣੇ ਖੇਤ ਵਾਲ਼ੀ ਡੰਡੀ ਪੈ ਗਈ।

ਜਦੋਂ ਤਕ ਬਸੰਤੇ ਨੂੰ 'ਸੁਰਤ' ਆਈ ਓਦੋਂ ਤਾਈਂ ਗੰਗੀ ਖੇਤ ਦੇ ਨੇੜੇ ਅੱਪੜ ਗਈ ਸੀ। ਬਸੰਤੇ ਨੂੰ ਏਸ 'ਚਮਤਕਾਰ' ਨਾਲ਼ ਆਪਣਾ ਅੰਗ ਅੰਗ ਪੀਲੂ ਵਾਂਗ ਟਸਿਆ ਲੱਗਣ ਲੱਗ ਪਿਆ, ਤੇ ਜਾਪਿਆ ਉਹ ਧਰਤੀ ਉੱਤੇ ਨਹੀਂ ਕਿਸੇ ਹੋਰ ਈ 'ਪੁਰੀ' ਵਿੱਚ ਸੀ।

ਪੂਰਨ ਤੀਜੇ ਦਿਨ, ਆਪਣੀ ਘਰ ਵਾਲ਼ੀ ਤੇ ਨਿਆਣਿਆਂ ਨੂੰ ਲੈ ਕੇ ਪਿੰਡ ਆ ਗਿਆ। ਫੇਰ ਪਰਸੇ ਕੇ ਘਰ ਆ ਕੇ ਵਿਚਲੀ ਗੱਲ ਦਸਦਿਆਂ ਕਹਿਣ ਲੱਗਿਆ, 'ਉਹ ਤਾਂ ਕਹਿੰਦੇ ਐ ਅਖੇ 'ਦੋਏ ਵੱਡੇ ਤਾਂ ਪਰਸੇ ਨੇ ਠਾਣੇਦਾਰੀਆਂ ਕਰਨ ਜੋਗੇ ਕਰਕੇ ਬਾਹਰ ਤੋਰ 'ਤੇ, ਛੋਟੇ ਨੂੰ ਹਲ਼ ਫੜਾ 'ਤਾ। ਅਸੀਂ ਕੁੜੀ ਅੱਠ ਜਮਾਤਾਂ ਏਸ ਖਾਤਰ ਤਾਂ ਨ੍ਹੀਂ ਸੀ ਪੜ੍ਹਾਈ ਬਈ



ਅਣਪੜ੍ਹ ਦੇ ਮਗਰ ਲਾ ਕੇ ਉਹਨੂੰ ਸਾਰੀ ਉਮਰ ਗੋਹਾ ਹੂੰਝਣ ਆਸਤੇ ਤੋਰ ਦੀਏ।' ਐਂ ਕਹਿੰਦੇ ਐ ਉਹ ਤਾਂ।'

ਪਰਸੇ ਦੇ ਮੂੰਹੋਂ ਜ਼ਿੰਦਗੀ 'ਚ ਪਹਿਲੀ ਵਾਰੀ ਕਿਸੇ ਭਲੇਮਾਣਸ ਨੂੰ ਮੰਦੀ ਗਾਲ੍ਹ ਨਿਕਲ਼ ਗਈ। ਮਗਰੋਂ ਕੰਧ ਵਾਲ਼ੇ ਪਾਸੇ ਮੂੰਹ ਕਰਕੇ ਥੁੱਕ ਦਿੱਤਾ, ਤੇ ਉਸੇ ਵੇਲ਼ੇ ਹੱਥਾਂ ਦੀਆਂ ਅਗਲੀਆਂ ਦੋ ਉਂਗਲ਼ਾਂ ਦੇ ਪੋਟੇ ਕੰਨਾਂ ਨੂੰ ਛੁਹਾ ਕੇ ਮੂੰਹ ਵਿੱਚ ਕੁਝ ਗੁਣ-ਗੁਣ ਕਰਦਿਆਂ ਖਿਣ ਦਾ ਖਿਣ ਅੱਖਾਂ ਮੀਚੀ ਰਖੀਆਂ। ਉਸ ਪਿੱਛੋਂ ਸਥਿਰ ਤੇ ਭਰਵੀਂ ਅਵਾਜ਼ ਵਿੱਚ ਪੁੱਛਿਆ, 'ਤੂੰ ਇਹ ਗੱਲ ਉਹਨਾਂ ਦੇ ਮੂੰਹੋਂ ਆਪ ਸੁਣੀ ਐਂ ?"

'ਚਾਚਾ, ਇਹ ਕੋਈ ਲੁਕੀ-ਛਿਪੀ ਗੱਲ ਐ ? ਤੈਨੂੰ ਪਤੈ, ਮੇਰੇ ਸਹੁਰਿਆਂ ਦੇ ਨਾਲ਼ ਤਾਂ ਘਰ ਐ। ਦਿਨ ਰਾਤ ਬੁੜ੍ਹੀਆਂ ਦਾ ਆਉਣ-ਜਾਣ ਐਂ ਓਧਰੋ-ਓਧਰੀ ਤੇ ਫੇਰ ਤੇਰੀ ਨੂੰਹ ਤਾਂ ਏਸ ਰਿਸ਼ਤੇ ਦੀ ਗੱਲ-ਬਾਤ ਵੇਲ਼ੇ ਵੀ ਵਿੱਚ ਸੀ। ਉਹਨੂੰ ਨ੍ਹੀਂ ਅਸਲ ਗੱਲ ਦਾ ਪਤਾ ਤਾਂ ਹੋਰ ਕੀਹਨੂੰ ਭੇਤ ਹੋਊ ?'

'ਪਰ ਤੂੰ ਆਪ ਜਾ ਕੇ ਜੈਰਾਮ ਤੋਂ ਪੁੱਛਿਆ ਸੀ ਏਸ ਬਾਰੇ ?'

'ਮੈਂ ਤਾਂ ਐਹੋ-ਜੇ ਕੁੱਤੇ ਆਦਮੀ ਦੇ ਕਾਣ ਨ੍ਹੀਂ ਜਾਂਦਾ! ਐਨੇ ਬੇਅਤਬਾਰੇ ਬੰਦੇ!' ਕੁਸੈਲ਼ਾ ਜਿਹਾ ਮੂੰਹ ਕਰਦਿਆਂ ਪੂਰਨ ਨੇ ਆਖਿਆ, 'ਜਿਹੜਾ ਬੰਦਾ ਜ਼ਬਾਨ ਕਰਕੇ ਈ ਮੁੱਕਰ ਗਿਆ ਉਹਦੇ ਨਾਲ਼ ਕਲਾਮ ਕਰਨ ਦਾ ਮਤਲਬ ਈ ਕੀ ਰਹਿ ਗਿਆ ਆਪਣਾ। ਨਾਲ਼ੇ ਜੈਰਾਮ ਨੂੰ ਹੋ ਗਿਆ ਕੁਸ਼ ਹੰਕਾਰ। ਮੇਰੇ ਸਹੁਰੇ ਨੂੰ ਤਾਂ ਉਹਨਾਂ ਦੇ ਪੋਤੜਿਆਂ ਤਾਈਂ ਦਾ ਪਤੈ। ਜੈਰਾਮ ਦਾ ਦਾਦਾ ਕਾਵਾਂ-ਖਾਧੀ ਟੈਰ 'ਤੇ ਲਾਂਗਾ ਕੱਠਾ ਕਰਦਾ ਫਿਰਦਾ ਹੁੰਦਾ ਸੀ, ਮਰਾਸੀਆਂ ਆਂਗੂ। ਮਗਰੋਂ ਕਿਤੇ ਰਾਜੇ ਨੂੰ ਉਹਨੇ ਕੋਈ ਟੇਵਾ ਲਾ 'ਤਾ। ਉਹਨੇ ਖੁਸ਼ ਹੋ ਕੇ ਜਮੀਨ ਦੇ 'ਤੀ। ਓਦੋਂ ਦੇ ਇਹ ਵੱਡੇ 'ਜਿਮੀਂਦਾਰ' ਬਣਗੇ। ਹੁਣ ਜੈਰਾਮ ਦਾ ਵੱਡਾ ਮੁੰਡਾ ਲਗ ਗਿਆ ਕਚਹਿਰੀਆਂ 'ਚ ਕੋਈ ਮੁਣਸ਼ੀ-ਮਸੱਦੀ। ਛੋਟਾ ਪਿੰਡ ਦੇ ਨੇੜੇ ਮਾਸ਼ਟਰ ਲੱਗਿਆ ਵਿਐ। ਓਦੂੰ ਛੋਟੇ ਦੋਏ ਵਾਹੀ ਨੂੰ ਘਕਾਈ ਫਿਰਦੇ ਐ। ਪਿਛਲੀ ਹਾੜ੍ਹੀ 'ਚ ਤਿੰਨ-ਸੈ ਮਣਾ ਕਣਕ ਹੋਈ ਐ। ਬਾਕੀ ਕੱਲੀ ਕੁੜੀ ਐ, ਉਹ ਹੁਣ ਖਬਰੇ ਕਿਹੜੇ ਗੋਬਿੰਦਗੜ੍ਹੀਏ ਸਰਦਾਰਾਂ ਦੇ ਘਰੇ ਤੋਰਨਗੇ! ... ਸਾਲ਼ੇ ਵੱਡੇ ਰਾਠ! ਇਹ ਜਾਤ ਈ ਫੁਕਰੀ ਐ ਚਾਚਾ, ਇਹਨਾਂ....ਦੀ! ਬੇਰੜੇ ਜੇ ਹੋਏ।'

'ਪਰ ਸਾਡਾ ਅੱਗਾ-ਪਿੱਛਾ ਪਹਿਲਾਂ ਨ੍ਹੀਂ ਸੀ ਉਹਨਾਂ ਨੂੰ ਦਿਸਦਾ ? ਨਾ ਕਦੇ ਤੂੰ ਗੱਲ ਕੀਤੀ।'

'ਓ-ਹੋ ਚਾਚਾ, ਡੁੱਬੀ ਤਾਂਹੀਂ ਜੇ ਸਾਹ ਨਾ ਆਇਆ। ਉਹ ਦੋਏ ਵੱਡੇ, ਜਿਹੜੇ ਤੈਨੂੰ ਦੱਸਿਐ ਬਈ 'ਡੀਸੀ ਸੈਹਬ' ਲੱਗੇ-ਵੇ ਐ, ਲੱਗੇ ਈ ਦੋ ਕੁ ਸਾਲਾਂ ਦੇ ਐ। ਹੋਰ ਮਾੜੇ ਮਾਜਨੇ ਆਲ਼ੇ ਬੰਦਿਆਂ ਦੀ ਕੀ ਪਛਾਣ ਹੁੰਦੀ ਐ ? ਐਂ ਈ ਪੈਰ ਛਡਦੇ ਹੁੰਦੇ ਐ ਨਾ ਨੰਗ-ਮਲੰਗ। .... ਬਾਕੀ ਮੈਂ ਕੀ ਦਸਦਾ ? ਉਹਨਾਂ ਨੇ ਕੋਈ ਭੇਤ ਈ ਨ੍ਹੀਂ ਲੱਗਣ ਦਿੱਤਾ ਪਹਿਲਾਂ।'

ਪਰਸੇ ਨੇ ਕੁਝ ਕ੍ਰੋਧ ਨਾਲ਼ ਪੂਰਨ ਵੱਲ ਦੇਖਿਆ। ਪੂਰਨ ਤਾੜ ਗਿਆ। ਉਸੇ ਵੇਲ਼ੇ ਪੈਂਤਰਾ ਬਦਲ ਕੇ ਬੋਲਿਆ, 'ਮੇਰੇ ਸੁਹਰੇ ਨੂੰ ਪਹਿਲਾਂ ਵੀ ਇਹਨਾਂ ਦੀ ਖਾਨਦਾਨੀ ਬਾਰੇ ਪਤਾ ਤਾਂ ਸੀ, ਪਰ ਸੱਚੀ ਪੁਛਦੈਂ ਤਾਂ ਉਹਨੇ ਸਾਨੂੰ ਏਸ ਕਰਕੇ ਕਿਹਾ ਸੀ ਬਈ ਕੁੜੀ ਬਹੁਤ ਸਚਿਆਰੀ ਐ। ਤੇਰੀ ਨੂੰਹ ਨੂੰ ਤਾਂ ਪਤਾ ਸੀ ਨਾ ਸਾਰੀ ਗੱਲ ਦਾ। ਉਹ ਤਾਂ ਹੁਣ ਤਾਈ ਕਹਿੰਦੀ ਐ ਬਈ ਆਪਾਂ ਨੂੰ ਐਸੀ ਲੜਕੀ ਬਸੰਤੇ ਆਸਤੇ ਹੋਰ ਨ੍ਹੀਂ ਥਿਆ ਸਕਦੀ। ਵੱਡੇ -

ਛੋਟੇ ਦੀ ਲਿਆਕਤ ਤੇ ਆਦਰ ਸਤਕਾਰ ਕਰਨ ਜਾਣਦੀ ਐ। ਸਭ ਗੁਣ ਐਂ ਕਬੀਲਦਾਰਾਂ ਦੀਆਂ ਧੀਆਂ ਆਲ਼ੇ।'

ਪਰ ਪਰਸੇ ਨੂੰ ਉਹ ਮਕਰ ਕਰਦਾ ਲੱਗਿਆ। ਇਸੇ ਕਰਕੇ ਉਹਨੇ ਉੱਠ ਕੇ ਪਰ੍ਹਾਂ ਜਾਂਦਿਆਂ ਕਿਹਾ, 'ਚੰਗਾ ਹੁਣ ਤੂੰ ਚੁੱਪ ਕਰ–ਜਾ ਬਾਹਲ਼ਾ ਬੋਲੀ ਨਾ ਜਾਹ।'

ਆਥਣੇ ਜਦੋਂ ਬਸੰਤਾ ਰੋਟੀ ਪਕਾਉਣ ਲੱਗਿਆ ਤਾਂ ਪੇੜਾ ਤੋੜਦਿਆਂ ਅਚਾਨਕ ਈ ਹੱਸ ਪਿਆ। ਪਰਸਾ ਵਿਹੜੇ ਵਿੱਚ ਮੰਜੇ ਉੱਤੇ ਬੈਠਾ ਪੈਰ ਧੋਈ ਜਾਂਦਾ ਸੀ। ਉਹਨੇ ਭਉਂ ਕੇ ਉਸ ਵੱਲ ਦੇਖਿਆ। ਬਸੰਤਾ ਵੀ ਤਾੜ ਗਿਆ। ਕੰਧੋਲ਼ੀ ਉੱਤੋਂ ਦੀ ਸਿਰ ਕੱਢ ਕੇ ਬੋਲਿਆ, 'ਮੈਨੂੰ ਤਾਂ ਬਾਪੂ ਏਸ ਕਰਕੇ ਹਾਸੀ ਆਈ ਸੀ ਬਈ ਆਪਾਂ ਚਾਰ-ਚਾਰ ਹੱਥ ਲੰਮੇ 'ਮਰਦ-ਬੱਚੇ' ਰੋਟੀਆਂ ਆਪ ਥਪਦੇ ਐਂ। ਸਾਡੇ ਨਾਲ਼ ਇਹ ਕੀਤੀ ਕੀ ਓਸ ਭਲੀਮਾਣਸ ਬਿਧਮਾਤਾ ਨੇ!'

'ਬਸ, ਬਸ! ਤੈਨੂੰ ਐਨੇ ਵਾਰੀ ਸਮਝਾਇਐ ਬਈ ਮੰਦੇ ਬੋਲ ਨਾ ਬੋਲੀਏ ਚਾਹੇ ਕੁਸ਼ ਹੋ-ਜੇ।'

'ਚਾਹੇ ਬੁੜ੍ਹੀਆਂ ਆਲ਼ੇ ਸਾਰੇ ਕੰਮ ਆਪਨੂੰ, ਸਾਰੀ ਉਮਰ ਈ ਕਰਨੇ ਪੈਣ!' ਤੇ ਬਸੰਤਾ ਫੇਰ ਹੱਸ ਪਿਆ।

ਪਰਸੇ ਦਾ ਮਨ ਚੰਗੇ ਰੌਂ ਵਿੱਚ ਸੀ। ਉਹਨੇ ਕਿਹਾ, 'ਕਿਉਂ ਬੁੜ੍ਹੀਆਂ ਆਲ਼ੇ ਕੰਮ ਮਾੜੇ ਹੁੰਦੇ ਐ? ਕੰਮ ਤਾਂ ਬੰਦੇ ਦੇ ਕਰਮ ਐਂ, ਕੰਮ ਚਾਹੇ ਕੋਈ ਹੋਵੇ।'

'ਪਰ ਰਾਹ-ਰਾਹ ਸਿਰ ਦੇ ਕੰਮ ਈ ਕਰਮ ਹੁੰਦਾ ਐ ਕਿ ਵੰਗਾਂ ਚੜ੍ਹਾਉਣਾ ਤੇ ਹਲ਼ ਵਾਹੁਣਾ ਵੀ ਇੱਕੋ-ਜੇ ਕੰਮ ਈ ਹੁੰਦੇ ਐ-ਹੈਂ?'

ਪਰਸਾ ਉਹਦੇ ਨਾਲ਼ ਕਦੇ ਬਹਿਸ ਵਿੱਚ ਨਹੀਂ ਸੀ ਪੈਂਦਾ ਕਿਉਂਕਿ ਉਹ ਤੱਤਾ ਛੇਤੀ ਹੋ ਜਾਂਦਾ ਸੀ। ਏਸੇ ਕਰਕੇ ਅਕਸਰ ਉਹ ਮੌਕਾ ਤਾੜ ਕੇ ਚੁੱਪ ਹੋ ਜਾਂਦਾ ਪਰ ਉਹਤੋਂ ਵੀ ਰਿਹਾ ਨਹੀਂ ਗਿਆ। ਥਿਦ ਕੁ ਚੁੱਪ ਰਹਿਣ ਮਗਰੋਂ ਬੋਲਿਆ, 'ਬਸੰਤਿਆ! ਫੇਰ ਤੈਨੂੰ ਕੋਈ ਮੱਲੋਜੋਰੀ ਕਹਿੰਦੈ ਬਈ ਤੂੰ ਇਹ ਜਨਾਨੀਆਂ ਆਲ਼ੇ ਕੰਮ ਜ਼ਰੂਰ ਕਰ?–ਜੇ ਕਹੇਂ ਤਾਂ ਆਪਾਂ ਕਲ੍ਹ ਨੂੰ ਈ ਕੋਈ ਜਾਤ-ਕੁਜਾਤਣ ਲੈ-ਆਉਨੇ ਐਂ ਕਿਧਰੋਂ। ਬੋਲ, ਦੱਸ!'

ਬਸੰਤਾ ਚੁੱਪ ਹੋ ਗਿਆ। ਕਿੰਨਾਂ ਚਿਰ ਉਹਦੇ ਜ਼ੋਰ-ਜ਼ੋਰ ਦੀ ਪੇੜੇ ਉੱਤੇ ਹੱਥ ਮਾਰਨ, ਚਕਲੇ ਉੱਤੇ ਰੋਟੀ ਵੇਲਣ, ਉਲ਼ਟਾਉਣ ਤੇ ਤਵੇ ਉੱਤੇ ਉੱਥਲਣ ਦਾ ਖੜਾਕ ਈ ਸੁਣਦਾ ਰਿਹਾ।

ਪਰਸਾ ਆਪਣੇ ਥੇਨੇਮੇ-ਨੇਮ ਅਨੁਸਾਰ ਪੰਥੀ ਮਾਰ ਕੇ ਜਾਪ ਕਰਨ ਲੱਗ ਪਿਆ ਸੀ। ਪਰ ਕੁਝ ਚਿਰ ਪਿੱਛੋਂ ਉਹਦੀ ਸੁਰਤੀ ਤੋੜਦਿਆਂ ਬਸੰਤੇ ਨੇ ਦੱਬਵੀਂ ਅਵਾਜ਼ ਵਿਚ ਜਿਵੇਂ ਆਪ-ਮੁਹਾਰਿਆਂ ਈ ਕਿਹਾ, 'ਐਂ ਤਾਂ ਹੁਣ ਤੂੰ ਦੇਖਦਾ ਜਾਈਂ ਕੀ ਬਣਦੈ! ਜੇ ਓਸੇ ਤੋਂ ਮਿੱਸੀਆਂ ਦੂੱਲੜਾਂ ਨਾ ਪਕਵਾਈਆਂ ਤਾਂ ਸਾਨੂੰ ਰੂਪੇ ਦੇ ਪੋਤਰੇ ਕੌਣ ਆਖੂ!"

ਪਰਸੇ ਦੇ ਹੋਠਾਂ ਉੱਤੇ ਧੀਮੀ ਮੁਸਕਰਾਹਟ ਆ ਗਈ ਪਰ ਉਹ ਓਵੇਂ ਫੇਰ ਪਾਠ ਕਰਨ ਲਗ ਪਿਆ–ਹੋਰ ਕੋਈ ਗੱਲ ਨਹੀਂ ਕੀਤੀ।



❑

ਬਸੰਤਾ ਕੁਝ ਵਧੇਰੇ ਚੁੱਪ ਚਾਪ ਜਿਹਾ ਰਹਿਣ ਲੱਗ ਪਿਆ ਸੀ। ਪਹਿਲਾਂ ਵਾਂਗ ਨਾਂ ਪਰਸੇ ਨਾਲ਼ ਬਹੁਤਾ ਹਸਦਾ ਨਾ ਬਹੁਤਾ ਬੋਲਦਾ। ਕਦੇ ਕਦੇ ਮੀਣੇ ਨਾਲ਼ ਚੋਝ ਜ਼ਰੂਰ ਕਰਨ ਲੱਗ ਪੈਂਦਾ।

'ਐਤਕੀਂ ਸਾਰੀ ਹਾੜ੍ਹੀ ਬਾਪੂ ਮੀਣੇ ਨਾਲ਼ ਬੀਜਣੀ ਐਂ।' ਇਕ ਦਿਨ ਚੋਝ ਨਾਲ਼ ਈ ਉਹਨੇ ਕਿਹਾ।

ਪਰਸਾ ਉਹਦਾ ਰੌਂ ਦੇਖ ਕੇ ਖ਼ੁਸ਼ ਹੁੰਦਿਆਂ ਬੋਲਿਆ, 'ਦੇਖ-ਲਾਂਗੇ ਕੀ ਚੰਦ ਚੜ੍ਹਾਉਨੇ ਓ ਤੁਸੀਂ ਦੋਏ-ਤੂੰ ਤੇ ਤੇਰੀ ਮੀਣਾ!... ਇਹ ਵੀ ਨਿਰੀਆਂ ਬੜ੍ਹਕਾ ਮਾਰਨ ਜੋਗੈ... ਹੁਣ ਤਾਂ ਉਂਈਂ ਬੁੜ੍ਹਾ ਹੋ ਚੱਲਿਐ, ਕਰੂ ਕੀ।'

ਪਰ ਜਿੱਦੇਂ ਖੇਤ ਦੂਹਰਨ ਲਈ ਬਸੰਤੇ ਨੇ ਮੀਣੇ ਵਾਲ਼ਾ ਹਲ਼ ਜੋੜਿਆ ਹਾਲ਼ੀ-ਪਾਂਧੀ ਸੱਚੀਂ ਖੜ੍ਹੋ-ਖੜ੍ਹੋ ਕੇ ਦੇਖਣ ਲੱਗ ਪਏ। ਕੋਈ ਤੁੱਲ੍ਹੀ ਕਾਰੀਗਰ ਦੀਆਂ ਸਿਫਤਾਂ ਕਰਨ ਲੱਗ ਪੈਂਦਾ (ਜੀਹਨੇ ਇਕ ਬਲ੍ਹਦ ਵਾਲ਼ਾ ਵੀ ਹਲ਼ ਬਣਾ ਧਰਿਆ ਸੀ) ਤੇ ਕੋਈ ਬਸੰਤੇ ਦੇ ਮੀਣੇ ਦਾ ਚਮਤਕਾਰ ਦੇਖ-ਦੇਖ ਵਡਿਆਈਆਂ ਕਰਦਾ। ਕਈ ਅਜਿਹੇ ਵੀ ਸਨ ਜਿਹੜੇ ਤੁੱਲ੍ਹੀ ਨਾਲ਼ ਜਾ ਕੇ ਲੜ ਵੀ ਪਏ।

'ਕਿਉਂ ਬਈ ਕਾਰੀਗਰਾ! ਜਿਹੜੇ ਸੇਪੀ ਦੇ ਦਾਣੇ ਅਸੀਂ ਦਿੱਨੇ ਐਂ ਉਹ ਸੁਸਰੀ ਦੇ ਖਾਧੇ ਹੁੰਦੇ ਐ? ਉਹਨਾਂ ਬਾਹਮਣਾ ਦਾ ਹਲ਼ ਤੂੰ ਐਸਾ ਬਣਾਇਐ ਬਈ ਨਾ ਕਿਸੇ ਨੇ ਅੱਜ ਤਾਈਂ ਸੁਣਿਆਂ ਨਾ ਦੇਖਿਆ। ਤੇ ਸਾਨੂੰ ਨਿਰੇ ਕਿੱਕਰ ਦੇ ਮੁੱਚਰ ਜੜ ਕੇ ਫੜਾ ਦਿਨੈਂ ਬਲ੍ਹਦਾਂ ਦੀਆਂ ਖੁੱਚਾਂ-ਗਿੱਟੇ ਡੰਗਣ ਨੂੰ। ਹੈਂ ਬਈ! ਇਹ ਗੱਲ ਕੀ ਬਣੀ?'

ਤੁੱਲ੍ਹੀ ਹੱਸ ਕੇ ਕਹਿ ਛਡਦਾ, 'ਥੋਨੂੰ ਕੀ ਫਰਕ ਪੈਂਦੈ, 'ਥੋਰਾਮ ਜਾਤ' ਨੂੰ! ਉਹ ਹੋਏ ਪਿੰਡ ਦੇ ਪ੍ਰੋਹਤ, ਸਿਆਣੇ ਬਿਦਮਾਨ! ਤੁਸੀਂ ਹੋਏ ਜੜ੍ਹ ਬੰਦੇ। ਜਿਹੋ-ਜਿਆ ਮੂੰਹ ਓਹੋ-ਜੀ ਚਪੇੜ! ...ਨਾਲ਼ੇ ਕਾਰਾਗਰੀ ਕੋਈ ਰੋਜ-ਰੋਜ ਦਖਾਈ ਜਾਂਦੀ ਐ। ਇਹ ਤਾਂ ਕੀਮਤੀ 'ਬਸਤੂ' ਹੁੰਦੀ ਐ, ਲੁਕੋ ਕੇ ਰਖਣ ਆਲ਼ੀ।'

ਏਸੇ ਗੱਲ 'ਤੇ ਲਾਲੂ ਕਾ ਮੱਲ ਉਹਦੇ ਨਾਲ਼ ਖਹਿਬੜ ਪਿਆ, 'ਯਾਰ ਤੂੰ ਸਾਡੀ ਜਾਤ ਪਰਖਦੈਂ ਅਸੀਂ ਪਸ਼ੂ ਐਂ? ਬਾਹਮਣ ਬਾਹਲ਼ੇ ਉਤਾਰ ਉੱਤਰੇ ਐ, ਅਸਮਾਨੋ!'

'ਇਹ ਗੱਲ ਤਾਂ ਕਾਕਾ ਜੀ ਮੈਂ ਕਿਮੇ ਕਹਿ ਸਕਦੈਂ! ਮੈਂ ਤਾਂ ਸੁਣੀ-ਸੁਣਾਈ ਗੱਲ ਕਰਦੈਂ। ਜੇ ਸੁਣਨੀ ਐਂ ਤਾਂ ਤੈਨੂੰ ਵੀ ਸੁਣਾ ਦਿਨੈਂ–ਬੋਲ ਸੁਣਾਵਾਂ?'

'ਕੀ ਤੂੰ ਕੌਰੋ-ਪਾਂਡਮਾਂ ਦਾ ਜੁੱਧ ਦੇਖਿਐ ਬਈ ਜਿਹੜਾ ਸਣਾਏਂਗਾ?'

'ਉਹ ਤਾਂ ਤੇਰੇ ਪੜਦਾਦਿਆਂ ਦੇ ਪੜਦਾਦਿਆਂ ਦੇ ਪੜਦਾਦਿਆਂ ਨੇ ਵੀ ਨ੍ਹੀਂ ਸੀ ਦੇਖਿਆ ਮੈਂ ਕਿਥੋਂ ਦੇਖ ਲਿਆ। ਹਾਂ, ਜਿਹੜੀ ਪੰਜਾਹਾਂ ਤੋਂ ਸੁਣੀਂ ਐਂ ਉਹ ਤਾਂ ਸੁਣਾ-ਦਿਨੈਂ।'

ਤੇ ਫੇਰ ਉਹਨੇ ਇੱਕ ਮਜ਼ਾਕੀਆਂ ਕਥਾ ਛੋਹ ਲਈ।

'ਪਿੜਾਂ ਦੇ ਦਿਨ ਸੀ ਤੇ ਕਿਸੇ ਸੀਰੀ ਦਾ ਆਇਆ ਸੀ ਨਵਾਂ-ਨਵਾਂ ਮਕਲਾਵਾ। ਘਰ ਰਾਹ ਦੇ ਜਮਾਂ ਉੱਤੇ ਸੀ। ਓਥੋਂ ਦੀ, ਮਗਰਲੇ ਪਿੰਡਾਂ ਆਲ਼ੇ ਮੰਡੀ ਨੂੰ ਜਾਂਦੇ ਹੁੰਦੇ। ਏਸ ਕਰਕੇ ਨਵੀਆਂ ਜੋੜੀਆਂ ਤੇ ਨਵੀਆਂ ਬੂਜਲੀਆਂ ਆਲ਼ੇ ਗੱਡੇ ਦੇ ਪਹੀਏ ਸਾਰੀ ਰਾਤ 'ਚੀਂ-ਚੀਂ' ਕਰਦੇ ਨੰਘੀ ਜਾਣ। ਦਿਨ ਸੀ ਪਿੜਾਂ ਦੇ। ਮਜੂਬਣ ਦੇ ਪੇਕੇ-ਪਿੰਡ ਐਹੋ-ਜਿਆ ਕੁਸ਼ ਉਹਨੇ

ਕਦੇ ਸੁਣਿਆਂ ਨ੍ਹੀਂ ਸੀ। ਜਦੋਂ ਪਹਿਰ ਦੇ ਤੜਕੇ ਤਾਈਂ ਨੀਂਦ ਨਾ ਆਈ ਤਾਂ ਸੀਰੀ ਨੂੰ ਕਹਿੰਦੀ, 'ਆਹ ਸਾਰੀ ਰਾਤ ਦਾ ਕੀ ਤੁਰਿਆ ਫਿਰਦੈ ?' ਉਹ ਕਹਿੰਦਾ, 'ਰਾਮ ਨਾਲ਼ ਪਏ ਰਹਿ, ਐਵੇਂ ਬੇਰਾਮ ਜਾਤ ਤੁਰੀ ਫਿਰਦੀ ਐਂ'!'

ਤੁੱਲ੍ਹੀ ਗੱਲ ਸੁਣਾ ਕੇ ਮੁਸਕਰਾ ਪਿਆ। ਮੱਲ ਨੇ ਪਹਿਲਾਂ ਘੂਰੀ ਜਿਹੀ ਵੱਟੀ, ਫੇਰ ਉਹਦੀ ਵੀ ਹਾਸੀ ਨਿੱਕਲ਼ ਗਈ। ਫੇਰ ਵੀ ਅੰਦਰੋਂ ਵਿਉਹ ਘੋਲ਼ਦਾ ਬੋਲਿਆ, 'ਇਹ ਗੱਲ ਕੀ ਬਣੀ ਭਲਾਂ ?'

'ਗੱਲ ਅਜੇ ਬਣੀਂ ਨ੍ਹੀਂ ? ਆਹ ਤੇਰੇ ਤਾਏ ਹੋਰਾਂ ਨੇ ਜਿੱਦੋਂ ਦਾਣੇ ਮੰਡੀ ਲਜਾਣੇ ਹੁੰਦੇ ਐ ਦਿਨ ਦੇ ਛਪਾਅ ਨਾਲ਼ ਗੱਡਾ ਭਰ ਕੇ, ਡਹੀਏਂ ਕਰਕੇ ਖੜ੍ਹਾ ਦਿੰਦੇ ਐ। ਫੇਰ ਰੱਜ ਕੇ ਰੋਟੀਆਂ ਨਾਲ਼ ਘਰਾੜੇ ਮਾਰਨ ਲੱਗ ਪੈਣਗੇ। ਜਦੋਂ ਜਾਗ ਆ-ਜੇ ਓਦੋਂ ਈ ਉੱਠ ਕੇ ਬਲ੍ਹਦ ਜੋੜ ਕੇ ਹੱਕ ਲੈਣਗੇ ; ਕਦੇ ਝਾਕੇ ਐ ਤਾਰਿਆਂ ਵੰਨੀ ? ਜੇ ਤੇਰੇ ਅਰਗਾ ਤੀਵੀਂ ਕੋਲ਼ੇ ਪਿਆ ਕਹਿ ਬੈਠੇ ਬਈ ਅਜੇ ਤਾਂ ਰਾਤ ਦੇ ਬਾਰ੍ਹਾਂ ਵੱਜੇ ਐ ਤਾਂ ਅੱਗੋਂ ਕਹਿਣਗੇ, 'ਉਇ ਹੁਣ ਏਥੇ ਆਪਾਂ ਕੀ ਦੁੱਧ ਰਿੜਕਣੈਂ, ਚੰਗਾ ਸਗੋਂ ਠੰਡੇ ਠੰਡੇ ਅੱਪੜਾਂਗੇ, ਸਦੇਹਾਂ ਵਿਹਲੇ ਹੋ ਕੇ ਘਰ ਨੂੰ ਮੁੜਾਂਗੇ।' ਮੰਡੀ ਚਾਰ ਵਜੇ ਆੜ੍ਹਤੀਏ ਨੂੰ ਜਾ ਜਗੌਣਗੇ। ਮੁੜਦੇ ਇੱਕ ਤਾਂ ਤੁਰਨਗੇ ਐਨ ਸਲੰਘ ਭਰ ਦਿਨ ਖੜੇ। ਫੇਰ ਰਾਹ 'ਚ ਜੇ ਕਿਤੇ ਨੋਟਾਂ ਦੀ ਖੁਰਕ ਹੋਣ ਲੱਗ-ਜੇ ਤਾਂ ਕੱਸੀ ਤੇ ਬਹਿ ਕੇ ਦਾਰੂ ਦੀ ਚੱਕੀ ਝੋਅ ਲੈਣਗੇ। ਅੱਧੀ ਰਾਤ ਨੂੰ ਫੇਰ ਤੀਵੀਆਂ ਦੇ ਸਿਰ ਖੂੰਡਾ ਖੜਕੌਣਗੇ ਬਈ ਸਾਨੂੰ ਹੁਣੇ ਦੋੜਾਂ ਪਕਾ ਕੇ ਖੁਆਓ। ਹੁਣ ਅਜੇ ਕੋਈ ਕਸਰ ਐ ਇਹਨਾਂ ਦੇ 'ਸਿਆਣੇ' ਹੋਣ 'ਚ। ਫੇਰ ਤੂੰ ਇਹ ਵੀ ਸਮਝ ਕਰ ਲੈ ਬਈ ਲੋਕ ਟਰੈਕਟਰ ਤੇ ਟਰਾਲੀਆਂ ਲਿਆਏ, ਤੁਸੀਂ ਅਜੇ ਵੀ ਮੌਲਿਆਂ ਦੇ ਪੁੜੇ ਕੁਟਦੇ ਫਿਰਦੇ ਓਂ। ਫੇਰ ਕੀ ਆਖੀਏ!'

ਮੱਲ ਕੱਚਾ ਜਿਹਾ ਹੋ ਕੇ ਤੁਰ ਗਿਆ। ਤੁੱਲ੍ਹੀ ਉੱਤੋਂ ਦੀ ਪੈਂਦਿਆਂ ਬੋਲਿਆ, 'ਤੁਸੀਂ ਇਹਨਾਂ ਬ੍ਰਾਹਮਣਾਂ ਦੀ ਕੀ ਰੀਸ ਕਰੋਂਗੇ, ਇਹ ਤਾਂ ਦੋਏ ਪਿਉ-ਪੁੱਤ ਹੁਣ ਤਾਈਂ ਕੱਠੇ ਕੌਡੀ ਖੇਡਦੇ ਐ। ਬਾਹਰ ਜਿਹੜਾ ਕੋਠਾ ਛੱਤੀ ਬੈਠੇ ਐ, ਉਹਦੇ 'ਚ ਜਾ ਕੇ ਦੇਖੀਂ ਤਾਂ ਸਈ ਕਿਵੇਂ ਅੱਡੋ-ਅੱਡੀ ਰਖਣੇ ਬਣਾਏ ਐ! ਇਹ ਤਾਂ ਐਸੇ ਜੁਗਤੀ ਐ ਬਈ ਸਮਾਨ ਨੂੰ ਕਿਹੜਾ ਟਾਕੀਆਂ ਨਾ ਲਾ ਦੇਣ। ਆਹ ਹਲ਼ ਮੈਥੋਂ ਉਹਨਾਂ ਨੇ ਆਪ ਹਸਾਬ ਦਸ-ਦਸ ਕੇ, ਕੋਲ਼ੇ ਬਹਿ ਕੇ ਬਣਵਾਇਐ। ਥੋਨੂੰ ਮੁੰਨੇ ਆਸਤੇ ਮੇਚ ਦਾ ਡਾਹਣਾ ਨ੍ਹੀਂ ਵਢਣਾ ਆਉਂਦਾ—ਕਿੱਕਰ ਤੋਂ।

ਤੁੱਲ੍ਹੀ ਜਦੋਂ ਗੱਲਾਂ ਮਾਰਨ 'ਤੇ ਆਉਂਦਾ ਤਾਂ ਵੱਡਿਆਂ ਵੱਡਿਆਂ ਨੂੰ ਵਾਰੇ ਨਹੀਂ ਸੀ ਆਉਣ ਦਿੰਦਾ, ਮੱਲ ਵਿਚਾਰਾ ਕੀਹਦਾ ਪਾਣੀਹਾਰ ਸੀ। ਕਾਰੀਗਰ ਉਹ ਏਨਾਂ ਵਧੀਆ ਸੀ ਕਿ ਇੱਕ ਵਾਰੀ ਜਿਹੜਾ ਉਹਤੋਂ ਕੰਮ ਕਰਣਾਉਣ ਲੱਗ ਪੈਂਦਾ, ਫੇਰ ਦੂਜੇ ਕਾਰੀਗਰ ਕੋਲ਼ੇ ਨਹੀਂ ਸੀ ਜਾਂਦਾ ਕਿਉਂਕਿ ਸਾਰੇ ਸੰਦ ਈ ਉਹ ਏਨੇਂ ਸ਼ੁੱਧ ਬਣਾਉਂਦਾ ਤੇ ਮੁਰੰਮਤ ਕਰਦਾ ਸੀ ਕਿ ਕਦੇ ਕਿਸੇ ਨੂੰ ਸ਼ਕਾਇਤ ਨਹੀਂ ਸੀ ਹੁੰਦੀ।

ਬਸੰਤੇ ਦਾ ਹਲ਼ ਉਹਨੇ ਕੋਈ ਪੰਦਰਾਂ ਦਿਨ ਲਾ ਕੇ ਬਣਾਇਆ ਸੀ। ਪਹਿਲਾਂ ਮੀਣੇ ਦਾ ਕੱਦ-ਕਾਠ ਜਾਚਿਆ। ਫੇਰ ਉਹਨੂੰ ਪਰਸੇ ਕੇ ਵੱਡੇ ਬਲ੍ਹਦ ਨਾਲ਼ ਜੋੜ ਕੇ ਉਹਦਾ ਜ਼ੋਰ ਪਰਖਿਆ। ਓਦੂੰ ਮਗਰੋਂ ਲੋਹੇ ਦੀ ਚੋਅ ਵਾਲ਼ਾ ਅਜਿਹਾ ਸ਼ੁੱਧ ਹਲ਼ ਬਣਾਇਆ ਕਿ ਦੂਰੋਂ ਦੂਰੋਂ ਕਾਰੀਗਰ ਵੀ ਦੇਖਣ ਆਏ। ਹਲ਼ ਦੇ ਮੂਹਰੇ ਇੱਕ ਅਜਿਹਾ ਕਾਰੰਗਾ ਜਿਹਾ ਬਣਾ ਕੇ ਲਾਇਆ ਜਿਹੜਾ ਇੱਕ ਬਲ੍ਹਦ ਵਾਲ਼ੀ ਗੱਡੀ ਵਾਂਗ ਮੀਣੇ ਦੀ ਬੇਨ ਤਾਈਂ ਆ ਜਾਏ। ਉਹਦੇ ਮੂਹਰੇ ਇਕਹਿਰਾ



ਜੂਲ਼ਾ ਜੜਿਆ ਹੋਇਆ ਸੀ। ਮੁੰਨੇਂ ਦੇ ਦੋਏ ਪਾਸੀਂ, ਦੋ ਲੱਕੜ ਦੀਆਂ ਭੋਂਣੀਆਂ ਲਾਈਆਂ ਸਨ-ਗਿੱਠ ਗਿੱਠ ਉੱਚੀਆਂ। ਇਹਨਾਂ ਭੋਣੀਆਂ ਕਰਕੇ ਈ ਹਲ਼ ਰੇਲ਼ਾ ਤੁਰਦਾ ਸੀ ਕਿਉਂਕਿ ਭੋਂਣੀਆਂ ਕਰਕੇ ਫਾਲ਼ਾ ਬਹੁਤਾ ਡੂੰਘਾ ਨਹੀਂ ਸੀ ਧਸਦਾ। ਜਿੰਨਾਂ ਮੀਣੇ ਦਾ ਜ਼ੋਰ ਸੀ ਉਨਾਂ ਈ ਖੁਭਦਾ ਸੀ। ਵੱਡੀ ਕਰਾਮਾਤ ਇਹ ਸੀ ਕਿ ਇਹ ਸਾਰਾ ਹਲ਼ ਉਖੇੜ ਕੇ ਅੱਡੋ-ਅੱਡ ਕੀਤਾ ਜਾ ਸਕਦਾ ਸੀ।

ਜਦੋਂ ਮੌਕਾ ਲਗਦਾ, ਸੱਥ ਵਿੱਚ ਕੋਈ ਨਾ ਕੋਈ ਇਹ ਗੱਲ ਜ਼ਰੂਰ ਦੁਹਰਾਉਂਦਾ-'ਜਾਰ ਸਾਲ੍ਹੇ ਮੁਰਦੜੇ-ਜੇ ਤਖਾਣ ਦਾ ਡਮਾਕ ਬੜੇ; ਇਹ ਤਾਂ ਰੇਲ਼ ਗੱਡੀ ਕਿਹੜਾ ਨਾ ਬਣਾ ਦੇ!'

'ਇਹ ਤਾਂ ਬਾਈ ਅੰਗਰੇਜਾਂ ਤੋਂ 'ਬਚ' ਗਿਆ, ਉਹ ਤਾਂ ਨਾਲ਼ ਲਜਾਣ ਲੱਗੇ ਸੀ, ਅਕੇ 'ਸਾਡੇ ਵਾਈ-ਜਹਾਜ ਦੇ ਇੰਜਣ ਬਣਾਇਆ ਕਰੀਂ"। ਰਪੌੜ ਈ ਰਪੌੜ! ਨੌਂ ਹਜਾਰ ਤਨਖਾਹ! ਰਹਿਣੇ ਕੋ ਕੋਠੀ! ਮੇਮ, ਨਾਲ਼ੇ 'ਲੈਂਡੋਬਾਡੀ' ਕਾਰ! ਪਰ ਇਹ ਕਹਿੰਦਾ 'ਹਮ ਨਹੀਂ ਬਾਂਦਰ-ਮੂੰਹਿਆਂ ਕੇ ਮੁਲਖ ਮੇਂ ਜਾਤੇ!' ਬਸ ਉਹਨਾਂ ਦੇ ਮਾੜੇ ਕਰਮ!'

ਗੱਲਾਂ ਭਾਵੇਂ ਮਖ਼ੌਲ ਵਜੋਂ ਈ ਹੁੰਦੀਆਂ ਪਰ ਚਿੱਤੋਂ ਸਾਰੇ ਤੁੱਲ੍ਹੀ ਦੀ ਕਾਰੀਗਰੀ ਦੇ ਕਾਇਲ ਸਨ। ਉਹਦੇ ਵਰਗਾ ਕਾਰੀਗਰ ਦੂਰ-ਦੂਰ ਤਾਈਂ ਨਹੀਂ ਸੀ। ਤੇ ਇਸ ਵਿੱਚ ਪਿੰਡ ਦੀ ਵੀ ਨਾਮਜਾਦੀ ਸੀ। ਲੋਕ ਵੀਹ-ਵੀਹ ਕੋਹ 'ਤੇ ਜਾ ਕੇ ਵੀ ਤੁੱਲ੍ਹੀ ਦਾ ਨਾਂ ਸੁਣਦੇ। ਖੁਸ਼ ਵੀ ਹੁੰਦੇ।

ਦੀਵੇਂ-ਬੱਤੀਆਂ ਵੇਲ਼ੇ, ਬਸੰਤਾ ਤੁੱਲ੍ਹੀ ਦੇ ਕਰਖਾਨੇ ਆ ਵੜਿਆ। ਉਹ ਰੋਟੀ ਪਕਾ ਕੇ ਦੇਸੀ ਦਾਰੂ ਦਾ ਅਧੀਆ ਕੱਢੀ ਬੈਠਾ ਸੀ। ਇੱਕ-ਅੱਧ ਪੈਗ ਲਾ ਵੀ ਲਿਆ ਸੀ। ਇੱਕ ਟੀਨ ਦੇ ਡੱਬੇ ਦਾ ਦੀਵਾ ਬਣਾ ਕੇ ਮੋਟੀ ਬੱਤੀ ਵਾਲ਼ਾ ਲੈਂਪ ਉਹਨੇ ਆਲ਼ੇ ਵਿਚ ਰੱਖਿਆ ਹੋਇਆ ਸੀ। ਉਹਦੇ ਉੱਤੇ ਤਿੰਨ ਪੱਤਰੀਆਂ ਲਾ ਕੇ, ਲਾਲਟਣ ਦੀ ਚਿਮਨੀ ਵੀ ਅੜੰਗੀ ਹੋਈ ਸੀ। ਬਸੰਤੇ ਨੇ ਅਜਿਹਾ 'ਲੈਂਪ' ਕਦੇ ਨਹੀਂ ਸੀ ਦੇਖਿਆ। ਇਹਨੂੰ ਵਿਹੰਦਿਆਂ ਉਹ ਆਪਣੀ ਗੱਲ ਈ ਜਿਵੇਂ ਭੁੱਲ ਗਿਆ।

'ਆਹ ਤੂੰ ਆਪ ਬਣਾਇਐ, ਤਾਇਆ ?'

'ਕਿਉਂ ਇਹ ਤੋਪ ਐ ਬਈ ਮੈਥੋਂ ਨ੍ਹੀ ਬਣਦੀ ? ਜੇ ਮੈਂ ਤੈਨੂੰ 'ਫੋਲਡਨ' ਹਲ਼ ਬਣਾ ਕੇ ਦੇ ਸਕਦੈਂ ਤਾਂ ਇਹ ਕੀ ਚੀਜ ਐ ਬੱਚੂ, ਮੇਰੇ ਆਸਤੇ! ਇਹ ਤੋਂ ਹਮਾਰੇ ਬਾਂਏਂ ਹੱਥ ਕਾ ਖੇਲ ਐ ਕਾਕੇ!' ਤੇ ਉਦੋਂ ਈ ਉਹਨੇ ਫੁੱਲਾਂ ਵਾਲ਼ੇ ਕੱਚ ਦੇ ਗਲਾਸ ਵਿੱਚ ਪੈਗ ਪਾਉਂਦਿਆਂ ਬਸੰਤੇ ਵੱਲ ਝਾਕ ਕੇ ਮੁਸਕਰਾਉਂਦਿਆਂ ਕਿਹਾ, 'ਦੇਖਦੈਂ ਜਹੂਰਾ, ਬਈ ਮਨੁੱਖਾ ਜਨਮ ਕੀ ਹੁੰਦੈ!'

ਬਸੰਤਾ ਹੱਸ ਪਿਆ ਪਰ ਉਹਨੇ ਏਨੇਂ ਲਾਲਚ ਨਾਲ਼ ਉਹਦੇ ਗਲਾਸ ਵੰਲ ਤੱਕਿਆ ਕਿ ਮੱਧਮ ਚਾਨਣ ਵਿੱਚ ਵੀ ਤੁੱਲ੍ਹੀ ਉਹਦੀ ਨੀਤ ਤਾੜ ਗਿਆ।

'ਗ੍ਰੰਥਾਂ ਦੀ ਲਿਖਤ ਐ, ਬਈ ਜੋ ਮਨੀ ਰਾਮ ਕਹੇ ਉਹ ਪਰੋਜਨ ਪੂਰਾ ਕਰੋ! ਮਨੀ ਰਾਮ ਹੈ ਓਸ ਪਰਮਾਤਮੇ ਦਾ ਰੂਪ! ਜੇ ਮਨੀ ਰਾਮ ਦੀ ਬਾਤ ਨਾ ਮੰਨੀਏਂ ਤਾਂ ਭਗਵਾਨ ਕਿਵੇਂ ਖੁਸ਼ ਹੋਊ ? -ਹੈ ਕਿ ਨਹੀਂ ਬਾਤ ਠੀਕ! ਇਹ ਧਰਮ ਕੀ ਬਾਤ ਐ। ਗੂੜ੍ਹ ਗਿਆਨ ਕੀ! ਸਮਝੇ! ਹਾਂ ਇਹ ਹੈ ਬਾਤ! ਔਰੈਟ ? ...ਹਾਂ!'

ਬਸੰਤਾ ਪੈਰਾਂ ਭਾਰ ਬੈਠਾ ਮੁਸਕਰਾਈ ਗਿਆ। ਤੁੱਲ੍ਹੀ ਨੇ ਪੱਗ ਲਾਹੀ ਹੋਈ ਸੀ। ਤੇੜ ਕੱਛ ਤੇ ਗਲ 'ਚ ਖਾਕੀ ਜੀਨ ਦਾ ਕੁੜਤਾ ਸੀ। ਬੋਰੀ ਵਿਛਾ ਕੇ ਉਹਦੇ ਉੱਤੇ ਪੱਥੀ ਮਾਰੀ ਬੈਠਾ ਸੀ। ਅਧਚੱਗੀ ਖੱਦੀ ਦਾੜ੍ਹੀ ਕਰਕੇ, ਤਿੱਖੇ ਨੈਣ-ਨਕਸ਼ਾਂ ਵਾਲਾ ਲਮੂੰਤਰਾ ਚਿਹਰਾ ਹੋਰ ਵੀ ਨਿੱਕਾ ਜਿਹਾ ਲਗਦਾ ਸੀ ਤੇ ਅੱਧ ਤਾਈਂ ਗੰਜਾ ਸਿਰ, ਅਜਿਐ ਚਾਨਣ ਵਿੱਚ ਵੀ ਲਿਸ਼ਕਦਾ ਸੀ। ਨਿੱਕੀਆਂ ਅੱਖਾਂ ਨਸ਼ੇ ਨਾਲ, ਤੜਕਸਾਰ ਦੇ ਤਾਰਿਆਂ ਵਾਂਗ ਚਮਕਦੀਆਂ ਲਗਦੀਆਂ ਸਨ। ਬਸੰਤੇ ਨੂੰ ਉਹ ਬੜਾ ਚੰਗਾ ਬੰਦਾ ਲੱਗਿਆ। ਸੋਹਣਾ ਵੀ ਸੀ। ਪਕਰੋੜ ਵੀ। (ਅਜਿਹੇ ਬੰਦੇ ਈ ਉਹਨੂੰ ਚੰਗੇ ਲਗਦੇ ਸਨ।)

'ਮੈਂ ਤਾਂ ਤਾਇਆ ਇੱਕ ਕੰਮ ਆਇਐਂ।' ਬਸੰਤੇ ਨੇ ਮੁਸਕਰਾ ਕੇ ਕਿਹਾ।

'ਬੋਲ! ਦੱਸ! ਗੋਲੀ ਕੀਹਦੀ ਤੇ ਗਹਿਣੇ ਕੀਹਦੇ! ਹੁਕਮ ਫਰਮਾ। ਆਪਣੀ ਤਾਂ ਜਾਤੀ ਕੀ ਵੀ ਸਾਂਝ ਹੈ: ਸਾਡਾ ਵਡੇਰਾ ਬਿਸਬਕਰਮਾ ਵੀ ਬਰ੍ਹਮਾ ਕਾ ਪੁੱਤਰ ਸੀ ਤੇ ਥੋਡਾ ਖਾਨਦਾਨ ਵੀ ਓਥੋਂ ਈ ਚਲਿਐ।'

ਬਸੰਤਾ ਰਤਾ ਝਿਜਕਿਆ। ਫੇਰ ਮਗਰ ਗਲ਼ੀ ਵੱਲ ਨਿਗ੍ਹਾ ਮਾਰੀ ਤੇ ਧੀਮੀ ਅਵਾਜ਼ 'ਚ ਬੋਲਿਆ, 'ਇੱਕ ਹਥਿਆਰ ਬਣਾ ਕੇ ਦੇਹ।'

'ਕੈਸਾ ਹਥਿਆਰ? ਤੀਰ, ਤੁਪਕ, ਸਰੋਹੀ, ਖੰਡਾ, ਕਰਪਾਨ, ਪਸਤੌਲ, ਬੰਦੂਖ, ਰਫਲ-ਕਿ ਐਟਮ ਬੰਬ? ... ਬਤਾ! ਬੋਲ! ਦੇਖ ਔਰੈਟ ਹੁੰਦਾ!'

ਉਹ ਹੱਸਿਆ ਤਾਂ ਗੱਠਵੇਂ ਦੰਦਾਂ ਦੀ ਬੀੜ ਲਿਸ਼ਕੀ। ਮੂੰਹ ਵਿੱਚੋਂ ਆਉਂਦੀ ਸ਼ਰਾਬ ਦੀ ਹਵਾੜ, ਐਤਕੀਂ ਬਸੰਤੇ ਤਾਈਂ ਵੀ ਪਹੁੰਚ ਗਈ। ਨੱਕ ਵਿਚ ਜਲੂਸ ਹੋਈ ਤੇ ਉਹਨੇ ਨੱਕ ਮਲ਼ ਲਿਆ। (ਪਰ ਫੇਰ ਵੀ ਹਵਾੜ ਚੰਗੀ ਲੱਗੀ।)

'ਬੋਲ ਬੋਲ। ਸੰਗ ਨਾ।' ਤੁੱਲ੍ਹੀ ਨੇ ਦੂਜਾ ਪੈਗ ਪਾਉਂਦਿਆਂ ਕਿਹਾ, 'ਆਪਣੀ ਕੋਈ ਓਪਰੀ ਗੱਲ ਐ? ਤੂੰ ਸਾਡਾ ਭਤੀਜੈਂ। ਪਰਸਾ ਸਾਡਾ ਭਾਈ ਐ। ਫੇਰ ਸੰਗ, ਲਕੋਅ ਕਾਹਦਾ?'

'ਇੱਕ ਪਸਤੌਲ ਬਣਾ ਦੇ।'

'ਪਸਤੌਲ?... ਇੱਕ ਗੋਲ਼ੀ ਦਾ, ਤਿੰਨ ਗੋਲ਼ੀਆਂ ਦਾ, ਛੀ ਗੋਲ਼ੀਆਂ ਦਾ ਕਿ ਬਾਰਾਂ ਗੋਲੀਆਂ ਦਾ?'

ਤੇ ਜਦੋਂ ਉਹਨੇ ਅੱਖਾਂ ਮੀਚ ਕੇ ਪੈਗ ਪੀਤਾ ਤਾਂ ਪਹਿਲਾਂ ਕੁੜੱਤਣ ਨਾਲ਼ ਚਿਹਰਾ ਵੱਟਿਆ ਗਿਆ, ਫੇਰ ਮੁਸਕਰਾ ਪਿਆ।

'ਜਿੰਨੀਆਂ ਦਾ ਬਣਾ ਸਕਦੈਂ, ਬਣਾ ਦੇ।'

'ਬਣਾ ਤਾਂ ਮੈਂ ਸੌ ਗੋਲ਼ੀਆਂ ਦਾ ਦੇਊਂ। ਤੂੰ ਗੱਲ ਕਰ ਕਿੰਨੀਆਂ ਦਾ ਚਾਹੀਦੈ।'

'ਆਪਾਂ ਨੂੰ ਤਾਂ ਇੱਕੋ ਨ੍ਹੀਂ ਮੁਕਦੀ।'

'ਕਿਹੜਾ-ਬਾਰਾਂ ਬੋਰ ਦਾ ਕਿ ਪੱਕਾ?'

'ਬਾਰਾਂ ਬੋਰ ਦਾ ਈ ਠੀਕ ਐ।'

'ਕੋਈ ਬੰਦਾ ਮਾਰਨੈ ਕਿ ਸ਼ਕਾਰ ਖੇਡਣੈਂ?'

ਇਹ ਕਹਿੰਦਿਆਂ ਤੁੱਲ੍ਹੀ ਗੁੱਝਾ ਜਿਹਾ ਮੁਸਕਰਾਇਆ, ਫੇਰ ਹੱਸ ਪਿਆ।

ਬਸੰਤਾ ਚੁੱਪ ਕਰ ਗਿਆ ਤੇ ਉਹਦਾ ਮੁਸਕਰਾਉਂਦਾ ਚਿਹਰਾ ਇਕਦਮ ਸਖਤ ਹੋ ਗਿਆ।

'ਚੰਗਾ ਹੁਣ ਜਾਹ, ਆਪਾਂ ਕਲ੍ਹ ਨੂੰ ਗੱਲ ਕਰਾਂਗੇ... ਹੁਣ ਮੈਂ ਔਰੈਟ ਨ੍ਹੀਂ। ਸਮਝਿਆ



ਬਾਤ। ਐਸ ਵੇਲੇ ਏਹੋ-ਜੀ ਬਾਤ ਕੀਤੀ ਚੰਗੀ ਨ੍ਹੀਂ ਹੁੰਦੀ। ਇਹ ਸਿਆਣਿਆਂ ਦਾ ਕਥਨ ਹੈ, ਸਮਝਿਆ।'

ਪਰ ਬਸੰਤਾ ਚੁੱਪ ਕਰਕੇ ਬੈਠਾ ਰਿਹਾ।

ਫਿਰ ਜਿਵੇਂ ਉਹਨੂੰ ਬਸੰਤੇ ਦਾ ਖ਼ਿਆਲ ਈ ਵਿੱਸਰ ਗਿਆ। ਇੱਕ ਤਕੜਾ ਪੈਗ ਹੋਰ ਚੜ੍ਹਾ ਕੇ ਉਹਨੇ ਜਦੋਂ ਰੋਟੀਆਂ ਵਾਲਾ ਛਾਬਾ ਤੇ ਦਾਲ ਦਾ ਕੌਲਾ ਮੂਹਰੇ ਰੱਖ ਕੇ ਉਤਾਂਹ ਦੇਖਿਆ ਤਾਂ ਬਸੰਤੇ ਨੂੰ ਬੈਠਾ ਦੇਖ ਸੁਲਾਹ ਮਾਰੀ, 'ਭੋਜਨ ਖਾਓ, ਬਰਹਮਾ ਕੇ ਅਵਤਾਰ, ਦਿਉਤਾ ਜੀ! ਆਓ ਭੋਗ ਲਾਓ!'

ਬਸੰਤਾ ਮੁਸਕਰਾ ਪਿਆ। ਤੁੱਲ੍ਹੀ ਨਸ਼ਈ ਅੱਖਾਂ ਨਾਲ਼ ਤਾੜ ਕੇ ਤੇ 'ਔਰੈਟ' ਕਹਿਕੇ ਰੋਟੀ ਖਾਣ ਤਾਂ ਲੱਗ ਪਿਆ ਪਰ ਚੁੱਪ ਨਹੀਂ ਰਹਿ ਸਕਿਆ, ਬੋਲੀ ਗਿਆ।

'ਪੁੱਤ ਬਸੰਤਿਆ! ਇਹ ਜੋ ਕਲਾਪੇ ਰਹਿਣ ਦਾ ਬਰਮ ਹੈ ਨਾ ਬੱਚੂ, ਇਹ ਬਹੁਤ ਦੁਖਦਾਈ ਹੈ। ਤੇਰੇ ਬਾਪੂ ਨੇ ਤਾਂ ਭੁਗਤਿਐ। ਤੂੰ ਵੀ ਹੁਣ ਕਲਾਪਿਆਂ ਅਰਗਾ ਈ ਐਂ। ਬੰਦੇ ਆਪ ਹੱਥ ਸਾੜਦੇ ਸੋਭਦੇ ਨ੍ਹੀਂ। ਪਰ ਜੋ ਦਾਤੇ ਕੋ ਮਨਜ਼ੂਰ। ਬੰਦਾ ਬਚਾਰਾ ਕਿਆ ਕਰ ਸਕਤੈ! ...ਪਰ ਨਹੀਂ। ਊਂ ਕਰ ਬੀ ਸਕਤੈ। ਤੇਰਾ ਬਾਪੂ ਬਸੰਤਿਆ ਮਰਦ ਆਦਮੀ ਐਂ... ਪਰ ਤੂੰ ਮੈਨੂੰ ਜਾਣਦੈਂ? ਖ਼ੈਰ। ਤੂੰ ਤਾਂ ਓਦੋਂ ਜੰਮਿਆਂ ਵੀ ਨ੍ਹੀਂ ਸੀ। ਤੇਰਾ ਬਾਪੂ ਬਚਨਾ ਦਾ ਪੂਰਾ, ਬਹਾਦਰ, ਜੋਧੇ। ...ਮਰਦ ਬੱਚਾ! ਔਰੈਟ ਬੰਦੇ! ਜੋ ਚਾਹੇ ਸੋ ਕਰੇ। ਮੈਂ... ਮੈਂ ਤਾਂ ਪੁੱਤ ਬਸੰਤਿਆਂ ਐਵੇਂ ਈ ਗੁਆ-ਲੀ, ਸਾਰੀ!... ਹੈਂ! ਛਿਨ-ਛਿਨ ਔਧ ਘਟੇ ਦਿਨ ਰੈਣਾ ਰੇ!.. ਹੁਣ ਤਾਂ ਰਹਿ ਈ ਥੋੜ੍ਹੀ-ਜੀ ਗਈ। ਇਹ ਵੀ ਨਿਕਲ਼-ਜੂ। ਜਦੋਂ ਤੇਰੀ-ਕ-ਉਮਰ ਦਾ ਸੀ, ਮੈਂ ਇੱਕ ਪੰਗਾ ਲੈ ਬੈਠਾ ਸੀ। ਇੱਕ ਬੰਦਾ ਮਾਰ ਬੈਠਾ.. ਬਸ ਐਵੇਂ ਚੌੜ-ਚੌੜ 'ਚ ਈ ਮਰ ਗਿਆ ਸਾਲਾ। ਉਹ ਮੇਰੀ ਤੀਵੀਂ ਮਗਰ ਫਿਰਦਾ ਹੁੰਦਾ ਸੀ। ਮਗਰੋਂ ਤਾਂ ਬਚਾਰੀ ਉਹ ਵੀ ਮਰਗੀ। ਬਸ ਫੇਰ ਜੇਲ੍ਹ 'ਚ ਜਾ ਕੇ ਆਪਾਂ ਕਾਰੀਗਰ ਬਣਗੇ-ਹੈਡ ਮਿਸਤਰੀ। ਇੱਕ ਗੱਲੋਂ ਤਾਂ ਹੋਇਆ ਫੈਦਾ। ਪਰ ਕੈਦ, ਕੈਦ ਈ ਹੁੰਦੀ ਐ। ਫੇਰ ਓਥੋਂ ਛੁੱਟ ਕੇ ਪਿੰਡ ਆਉਣ ਨੂੰ ਚਿੱਤ ਨਾ ਮੰਨਿਆਂ। ਮੈਂ ਸਿੱਧਾ ਕਲਕੱਤੇ ਜਾਂਦਾ ਰਿਹਾ ਤੇ ਓਥੇ, ਜਾਣੀ ਕਲਕੱਤੇ, ਮਿੱਲਾਂ ਦੀਆਂ 'ਸੈਲਾਂ' ਕੀਤੀਆਂ। ਜਾਣੀ ਮਜ਼ੂਰੀ ਕੀਤੀ। ਹੋਰ ਕੀ, ਸਾਡੇ ਅਰਗਿਆਂ ਦੀਆਂ ਏਹੋ ਸੈਲਾਂ ਸਮਝ! ਪਰ ਏਧਰੋਂ ਬੋਲਗੀ ਰਾਮ ਸੱਤ! ਘਰ ਈ ਸਾਰਾ ਉੱਜੜ ਗਿਆ!.. ਬਸ ਫੇਰ ... ਨਾ ਏਧਰ ਕੇ ਨਾ ਓਧਰ ਕੇ! ਸਭ ਔਰੈਟ ਹੋ ਗਿਆ!'

ਤੇ ਤੁੱਲ੍ਹੀ ਇਜ ਹੱਸਿਆ ਕਿ ਬਸੰਤਾ ਵੀ ਤ੍ਰਹਿ ਗਿਆ।

'ਤੇਰਾ ਬਾਪੂ ਬਸੰਤਿਆਂ ਮਰਦ ਆਦਮੀ ਐਂ! ... ਜਦੋਂ ਵੈਲੀ ਹੁੰਦਾ ਸੀ, ਪੂਰਾ ਵੈਲੀ! ਜਦੋਂ ਕਬੀਲਦਾਰ ਬਣਿਆਂ, ਪੂਰਾ ਕਬੀਲਦਾਰ। ਜਦੋਂ ਕੰਮ ਛੱਡਿਆ ਤਾਂ ਝੁੱਗਾ ਚੌੜ! ... ਤੇ ਜਦੋਂ ਹੁਣ ਕੰਮ ਸਾਂਭਿਐ ਤਾਂ ਸਾਰੇ ਪਿੰਡ 'ਚ ਵਾਰਾਂ ਤੋਰ 'ਤੀਆਂ। ਐਂ ਕਾਲ਼ੇ ਬਲ੍ਹਦ ਆਂਗੂੰ ਕਮੌਂਦੈ। ਤੂੰ ਵੀ ਕਮੌਨੈਂ। ਪਰ ਅਜੇ ਨਿਆਣੈਂ। ਹੋ-ਜੌਂਗਾ ਉਡਾਰ! ਪੁੱਤ ਕਿਸਦੈਂ! ਸਭ ਔਰੈਟ ਹੋ-ਜੂ। ਕੋਈ ਬਾਤ ਨ੍ਹੀਂ। ਤੇਰੇ ਪਿਓ ਨੇ ਦੇਖ ਲੈ, ਵੱਡੇ ਦੋਏ ਪੜ੍ਹਾ 'ਤੇ। ਅਫਸਰ ਬਣਾ 'ਤੇ। ਤੈਨੂੰ ਵੀ ਐਸਾ ਪਾਰਸ ਬਣਾ 'ਤਾ ਬਈ ਹੁਣ ਤੂੰ ਸਾਰੀ ਉਮਰ ਖਤਾ ਨ੍ਹੀਂ ਖਾਂਦਾ। ਹੈ ਕਿ ਨਹੀਂ ਸੱਚੀ ਬਾਤ? ਨਹੀਂ? ਕੀ ਕਹਿੰਦੈ? ਬਸ ਸਭ ਕੁਸ਼ ਔਰੈਟ ਹੈ! ਮੇਰਾ ਮਤਾ ਤਾਂ ਏਹੋ ਕਹਿੰਦੈ-ਕਿ ਨਹੀਂ? ਹੈ?...ਹੈ। ...ਸਭ ਠੀਕ ਐ।'

ਤੇ ਜਦੋਂ ਤੁੱਲ੍ਹੀ ਬੋਲਣੋਂ ਨਹੀਂ ਹਟਿਆ ਤਾਂ ਬਸੰਤਾ ਉੱਠ ਕੇ ਤੁਰ ਆਇਆ। ਉਹਨੂੰ ਉਸਦਾ ਬੋੜ ਛੁੱਟ ਗਿਆ ਲਗਦਾ ਸੀ।

ਫੇਰ ਅੱਠ ਦਸ ਦਿਨ ਬਸੰਤਾ ਤੁੱਲ੍ਹੀ ਕੋਲ਼ ਗੇੜੇ ਮਾਰਦਾ ਰਿਹਾ। ਇੱਕ ਦਿਨ ਅੱਕ ਕੇ ਬੋਲਿਆ, 'ਤਾਇਆ ਤੂੰ ਮੇਰਾ ਤਾਣਾ ਕਿਉਂ ਤਣੌਨੈਂ ? ਨਹੀਂ ਬਣਾ ਕੇ ਦੇਣਾ ਤਾਂ ਜਵਾਬ ਦੇ ਦੇ।'

ਤੁੱਲ੍ਹੀ ਨੇ ਗੱਡਵੀਆਂ ਨਜ਼ਰਾਂ ਨਾਲ਼ ਉਹਦੇ ਚਿਹਰੇ ਵੱਲ ਅੱਜ ਫੇਰ ਦੇਖਿਆ ਤਾਂ 'ਪੱਕਾ' ਲੱਗਿਆ। ਮੁੱਛਾਂ ਵਿੱਚੋ ਮੁਸਕਰਾਉਂਦਿਆਂ ਉਹਨੇ ਕਿਹਾ, 'ਫੇਰ ਤੂੰ ਟਾਲ਼ਾ ਕਰਦਾ ਨ੍ਹੀਂ...ਹੈਂ!'

'ਮੈਂ ਤੈਨੂੰ ਗੁੱਲੀ-ਡੰਡਾ ਘੜਨ ਨੂੰ ਆਖਿਆ ਸੀ ਬਈ ਨਾ ਬਣਾਏਂਗਾ ਤਾਂ ਕੜਕਾਲਾ ਖੇਡਣ ਜਾ ਲੱਗਾਂਗੇ ? ਟਾਲ੍ਹਾ ਓਸ ਗੱਲ ਦਾ ਹੁੰਦੈ ਜੀਹਦੇ ਬਿਨਾਂ ਸਰ-ਜੇ।'

ਤੁੱਲ੍ਹੀ ਦਾ ਹਾਸਾ ਨਿਕਲ਼ ਗਿਆ। ਉਹਨੇ ਅਪਣੇ ਗੰਜੇ ਸਿਰ 'ਤੇ ਹੱਥ ਫੇਰਦਿਆਂ ਓਵੇਂ ਮੁਸਕਰਾ ਕੇ ਕਿਹਾ, 'ਚੰਗਾ ਫੇਰ, ਕੱਲ੍ਹ ਰਾਤ ਨੂੰ ਪੂਰੇ ਗਿਆਰਾਂ ਵਜੇ ਆ ਕੇ ਲੈ-ਜੀਂ। ਐਨ ਤਿਆਰ ਮਿਲੂ-ਔਰੈਟ।'

'ਜੇ ਭਲਾਂ ਅੱਧਾ ਘੰਟਾ ਪਹਿਲਾਂ ਆ-ਜਾਂ ਫੇਰ ਪੁੱਠੇ-ਪੈਰੀਂ ਮੋੜ ਦੇਂ-ਗਾ ?' ਬਸੰਤੇ ਦਾ ਚਿੱਤ ਟਹਿਕ ਪਿਆ ਲਗਦਾ ਸੀ।

'ਨਾ! ਦੋ ਮਿੰਟ ਵੀ ਪਹਿਲਾਂ ਨਾ ਆਈਂ। ਪੂਰੇ ਗਿਆਰਾਂ ਵਜੇ ਆਈਂ-ਅੰਗਰੇਜੀ ਟੈਮ ਮੁਤਾਬਕ! ਆਈ ਬਾਤ ਸਮਝ 'ਚ। ਐਸੇ ਕੰਮਾਂ ਮੇਂ ਨਿਆਣਿਆਂ ਵਾਲ਼ੀ ਬਾਤ ਮਤ ਕਰੋ।... ਆਈ ਸਮਝ। ਹਾਂ! ਔਰੈਟ ਰਹੋ।'

ਬਸੰਤਾ ਉਹਦੇ ਗੰਭੀਰ ਜਿਹੇ ਬਣਾਏ ਮੂੰਹ ਵੱਲ ਦੇਖ ਕੇ ਮੁੜ ਆਇਆ।

ਅਗਲੇ ਦਿਨ ਆਥਣੇ ਰੋਟੀ-ਟੁੱਕ ਖਾ ਕੇ ਪਰਸੇ ਨੂੰ ਇਹ ਕਹਿ ਕੇ ਖੇਤ ਨੂੰ ਤੁਰ ਗਿਆ ਕਿ ਅੱਜ ਰਾਤ ਉਹਨੇ ਖੇਤ ਰਹਿਣੈਂ। ਕਈ ਦਿਨਾਂ ਤੋਂ ਰਾਮ ਗਊਆਂ ਗਿੱਝ ਗਈਆਂ ਸਨ ਤੇ ਸੀਰੀ ਤਿੰਨਾਂ ਦਿਨਾਂ ਦਾ ਸਹੁਰੀਂ ਗਿਆ ਨਹੀਂ ਸੀ ਮੁੜਿਆ। (ਪਰਸੇ ਨੇ ਹੁਣ ਉਹਨੂੰ ਕਦੇ ਕਿਸੇ ਪਾਸਿਓਂ ਨਹੀਂ ਸੀ ਵਰਜਿਆ। ਜਦੋਂ ਉਹ ਕੁਝ ਕਹਿੰਦਾ, 'ਜਿਵੇਂ ਤੇਰੀ ਮਰਜ਼ੀ' ਕਹਿ ਕੇ ਰਜ਼ਾਮੰਦੀ ਜ਼ਾਹਰ ਕਰ ਦਿੰਦਾ।)

ਬਸੰਤਾ ਸਾਈਕਲ ਚੁੱਕ ਕੇ ਖੇਤ ਨੂੰ ਤੁਰ ਗਿਆ। ਖੇਤ ਅੱਪੜ ਕੇ ਯਾਦ ਆਇਆ ਕਿ ਮਿੱਟੀ ਦੇ ਤੇਲ ਦੇ ਦੀਵੇ ਵਿਚ ਤੇਲ ਥੋੜਾ ਸੀ। ਸੀਖਾਂ ਵਾਲ਼ੀ ਡੱਬੀ ਵਿਚ ਵੀ ਚਾਰ-ਪੰਜ ਸੀਖਾਂ ਈ ਸਨ। ਇਸੇ ਲਈ ਦੀਵਾ ਨਹੀਂ ਜਗਾਇਆ। ਕੋਠੇ ਮੂਹਰੇ ਬਣਾਈ ਖੁਰਲੀ ਨਾਲ਼ ਸਾਈਕਲ ਖੜਾ ਕਰਕੇ, ਹਾੜ੍ਹੀ ਵਾਸਤੇ ਛੱਡੇ ਕਿਆਰੇ ਵਲ ਮੁੜ ਗਿਆ। ਉਤਾਂਹ ਨਿਗ੍ਹਾ ਮਾਰੀ। ਤਾਰੇ ਖਿੜੇ ਹੋਏ ਸਨ, ਪਰ ਚੰਦ ਕਿਧਰੇ ਨਜ਼ਰ ਨਹੀਂ ਸੀ ਆਉਂਦਾ—ਹਨੇਰ ਪੱਖ ਦੀ ਤੇਰਸ ਸੀ ਸ਼ਾਇਦ। ਡੂੰਘੇ ਗੂੜ੍ਹੇ ਨੀਲੇ ਅਸਮਾਨ ਵੱਲ ਤੱਕਦਿਆਂ ਇਉਂ ਮਹਿਸੂਸ ਹੋਇਆ ਜਿਵੇਂ ਉਹਦੀਆਂ ਬਾਹਾਂ ਲੰਮੀਆਂ ਹੋ ਕੇ ਅਸਮਾਨ ਵਿੱਚ ਪਸਰ ਰਹੀਆਂ ਹੋਣ ਤੇ ਉਹ ਚਾਰ-ਚੁਫੇਰ, ਬੱਲ੍ਹੇ ਬੱਦਲ਼ ਵਾਂਗ ਫੈਲਦਾ ਜਾ ਰਿਹਾ ਹੋਵੇ!...

'ਟੀਂ-ਈਂ-ਈਂ-ਈਂ...'



ਉਪਰੋਥੱਲੀ ਤਿੰਨ ਤਿੱਖੀਆਂ, ਕੰਨ-ਪਾੜਵੀਆਂ ਅਵਾਜ਼ਾਂ ਸੁਣੀਆਂ ਤੇ ਉਹ ਥਾਏਂ ਖੜੋ ਕੇ ਬਿੜਕ ਲੈਣ ਲੱਗ ਪਿਆ। ਪਿੰਡ ਵੱਲੋਂ ਈ ਇਹ ਅਵਾਜ਼ ਸੁਣੀਂ ਸੀ। ਇਹਦੇ ਨਾਲ ਈ ਕੁਝ ਕੁਰਖ਼ਤ ਲਲਕਾਰੇ ਵੀ ਸੁਣੇ। ਪਰ ਫੇਰ ਚੁੱਪ ਵਰਤ ਗਈ ਲੱਗੀ। (ਕਿਸੇ ਨੇ ਪੀਤੀ 'ਖਰੀ' ਕਰਨ ਲਈ ਈ ਫਾਇਰ ਕੀਤੇ ਲਗਦੇ ਸਨ।)

ਵੱਟ ਉਤੇ ਖੜੋਤਾ ਚਰ੍ਹੀ ਦੇ ਕੁਝ ਪੀਲ਼ੇ ਪੈਂਦੇ ਪੱਤਿਆਂ ਨੂੰ ਗਹੁ ਨਾਲ਼ ਤਾੜਦਾ ਰਿਹਾ। ਫੇਰ ਸੱਜੇ ਪਾਸੇ ਕਪਾਹ ਦੇ ਟਾਵੇਂ-ਟਾਵੇਂ ਬੂਟਿਆਂ ਨੂੰ ਲੱਗੇ ਟੀਂਡਿਆਂ ਵੱਲ ਇੱਉਂ ਦੇਖਣ ਲੱਗ ਪਿਆ, ਜਿਵੇਂ ਉਹਨਾਂ ਉੱਤੇ ਪਹਿਲੀ ਵਾਰ ਨਿਗ੍ਹਾ ਪਈ ਹੋਵੇ।

'...ਇਹ ਏਵੇਂ ਚਲਦੈ। ਮੂਹਰਲੇ ਚੁਗੀ ਜਾਓ, ਮਗਰਲੇ ਖਿੜਦੇ ਆਉਣਗੇ!... ਇਹਨਾਂ ਨੂੰ ਕਿਹੜਾ ਕਿਸੇ ਦੀ ਮਾਂ ਦਾ ਡਰ ਮਾਰਿਆ ਗਿਐ!... ਇਹ ਤਾਂ ਹਸ-ਹਸ ਕੇ ਕਹਿੰਦੇ ਐ-'ਕਿਉਂ ਹੇ ਪੋਟਿਆਂ 'ਚ ਜਾਨ ? ਜੇ ਹੈ ਹਿੰਮਤ ਤਾਂ ਚੁਗ ਲੈ! ਨਾਲ਼ੇ ਦੇਖ ਸਾਡਾ ਜੇਰਾ'! ਬਾਪੂ ਦੀ ਸੁਤੇ-ਸੁਭਾਅ ਕਹੀ ਗੱਲ ਚੇਤੇ ਆ ਗਈ। ਪਰ ਮਨ ਵਿੱਚ ਸੁਤੇ ਈ ਇਹ ਖ਼ਿਆਲ ਵੀ ਆ ਗਿਆ ਕਿ, 'ਇਹਨਾਂ ਨੂੰ ਡਰ ਕਿਉਂ ਨਹੀਂ ? ਪਹਿਲਾਂ ਝਾਂਬੇ ਖਾਣੇ ਪੈਣਗੇ, ਫੇਰ ਵੇਲਣੀ 'ਚੋਂ ਨਿਕਲਣਾ ਪਊ, ਫੇਰ ਪੇਂਜੇ ਨੇ ਤੂੰਬਾ-ਤੂੰਬਾ ਕਰ ਦੇਣੈਂ। ਤਕਲ਼ੇ ਦੇ ਸੈਆਂ ਮਰੋੜੇ ਝੱਲਣੇ ਪੈਣਗੇ!... 'ਅੱਜਣ-ਕੱਜਣ' ਬਣਨ ਤਾਈਂ ਤਾਂ ਆਵਦਾ ਵਜੂਦ ਈ ਨ੍ਹੀਂ ਰਹਿੰਦਾ!'

'ਪਰ ਫੇਰ ਵੀ ਇਹ ਨਹੀਂ ਜਾਣਦੀ, ਬਿਸ਼ਰਮ ਜਾਤ!' ਇਹ ਗੱਲ ਉੱਚੀ ਬੋਲ ਕੇ ਉਹ ਮੁਸਕਰਾ ਪਿਆ। (ਇਹ ਸ਼ਬਦ ਵੀ, ਅਜਿਹੇ ਵੇਲੇ ਉਹਦੇ ਬਾਪੂ ਪਰਸੇ ਨੇ ਈ ਕਹੇ ਸਨ।)

ਆਪਣੀ ਕਾਲ਼ੇ ਡਾਇਲ ਵਾਲ਼ੀ ਘੜੀ ਦੀਆਂ ਹਨੇਰੇ ਵਿਚ ਚਮਕਦੀਆਂ ਸੂਈਆਂ ਵੱਲ ਦੇਖ ਕੇ ਪਿੰਡ ਵੰਨੀਂ ਝਾਕਿਆ ਤਾਂ ਕਿਸੇ ਪਾਸੇ ਕੋਈ ਦੀਵਾ-ਬੱਤੀ ਨਜ਼ਰ ਨਹੀਂ ਆਇਆ। ਖੁਰਲੀ ਕੋਲ਼ ਆ ਕੇ ਸਾਈਕਲ ਚੁੱਕਿਆ ਤੇ ਮੁੜ ਪਿੰਡ ਵੱਲ ਹੋ ਤੁਰਿਆ। ਤੁੱਲ੍ਹੀ ਦੇ ਕਰਖਾਨੇ ਬੈਠਵੀਂ ਡਾਟ ਵਾਲ਼ੇ ਵੱਡੇ ਬੂਹੇ ਦੇ ਦੋਏ ਤਖ਼ਤੇ ਟੁੱਟੇ-ਭੱਜੇ ਹੋਏ ਸਨ। ਮੀਂਹਾਂ ਦੇ ਖਾਧੇ ਵਿੰਗ-ਤੜਿੰਗੇ ਫੱਟਾਂ ਵਿਚਾਲ਼ੇ ਦੋ-ਦੋ ਉਂਗਲ਼ਾਂ ਦੀਆਂ ਵਿਰਲਾਂ, ਕਈ ਥਾਈਂ ਅੰਦਰੋਂ ਚੀਪਟਾਂ ਲਾ ਕੇ ਬੰਦ ਕੀਤੀਆਂ ਹੋਈਆਂ ਸਨ। (ਕਈ ਥਾਈਂ ਇਹ ਵਿਰਲਾਂ ਅਜੇ ਵੀ ਝਾਕਦੀਆਂ ਸਨ।) ਅੰਦਰਲਾ ਚਾਨਣ ਕਿਸੇ ਕਾਰੀਗਰੀ ਨਾਲ਼ ਤੁੱਲ੍ਹੀ ਨੇ ਬਾਹਰ ਆਉਣੋਂ 'ਰੋਕਿਆ' ਹੋਇਆ ਸੀ। ਪਰ ਵਿਰਲਾਂ ਵਿੱਚੋਂ ਦੀ, ਨੇੜੇ ਹੋ ਕੇ ਦੇਖਿਆ, ਦਰਵਾਜੇ ਵਿੱਚ ਖਿਲਰੇ ਸੰਦ ਫੇਰ ਵੀ ਦਿੱਸ ਪਏ। ਜਦੋਂ ਉਹਨੇ ਤਖ਼ਤਿਆਂ ਨੂੰ ਪੋਲਾ ਜਿਹਾ ਧੱਕਾ ਮਾਰਿਆ ਤਾਂ ਅੰਦਰੋਂ ਕੋਈ ਜੁਆਬ ਨਹੀਂ ਆਇਆ। ਤਖ਼ਤਿਆਂ ਨਾਲ਼ ਮੂੰਹ ਜੋੜ ਕੇ ਦੱਬਵੀਂ ਅਵਾਜ਼ ਮਾਰੀ ਤਾਂ ਵੀ ਕੋਈ ਨਹੀਂ ਬੋਲਿਆ। ਉਹਨੂੰ ਲੱਗਿਆ ਕਿ ਇਉਂ ਸੁੰਨੀਂ ਗਲ਼ੀ ਵਿੱਚ ਖੜੋਣਾ ਠੀਕ ਨਹੀਂ। ਦੁਚਿੱਤੀ ਵਿੱਚ ਪਿਆ, ਦੋ ਕਦਮ ਪਿਛਾਂਹ ਹਟ ਕੇ ਰੁਕ ਗਿਆ। ਪਰ ਉਸ ਵੇਲ਼ੇ ਤਖ਼ਤਿਆਂ ਦੇ ਪਿਛਵਾੜਿਓਂ ਪੈੜਚਾਲ ਸੁਣੀਂ।

'ਕਿਹੜੈ ? -ਬਸੰਤੇ ਕਿ ? '

'ਹਾਂ ਤਾਇਆ।'

ਉਹ ਤਖ਼ਤਿਆਂ ਦੇ ਫੇਰ ਨੇੜੇ ਹੋ ਗਿਆ।

'ਆ ਜਾ। ਲੰਘਿਆ।' ਤੁੱਲੀ ਨੇ ਧੀਮੀ ਅਵਾਜ਼ 'ਚ ਕਿਹਾ।

ਬੂਹਾ ਜਿਵੇਂ ਆਪੇ ਈ ਕਿਸੇ ਕਲਾ ਨਾਲ ਖੁੱਲ੍ਹ ਗਿਆ ਹੋਵੇ। ਪੁਰਾਣੇ ਤਖ਼ਤੇ ਨਾ ਚੀਕੇ, ਨਾ ਖੜਕੇ। ਬਸੰਤਾ ਗਲੀ ਵੱਲ ਝਾਕ ਕੇ ਸਾਈਕਲ ਖਿਚਦਿਆਂ ਅੰਦਰ ਲੰਘ ਗਿਆ। ਤੁੱਲੀ ਨੇ ਬੂਹਾ ਫੇਰ ਬੰਦ ਕਰ ਦਿੱਤਾ।

'ਸੈਕਲ ਤੇਰਾ ਖੜਕਦੈ, ਇਹਨੂੰ ਬੋਚ ਕੇ ਏਥੇ ਈ ਖੜ੍ਹਾ ਦੇ ਤੇ ਮੇਰੇ ਮਗਰ-ਮਗਰ ਤੁਰਿਆ ਆ।'

ਕਰਖਾਨੇ ਦਾ ਵਿਹੜਾ ਲੰਘ ਕੇ ਤੁੱਲੀ ਮਗਰਲੀ ਕੋਠੜੀ ਵਿੱਚ ਜਾ ਵੜਿਆ। ਜਦੋਂ ਤਾਈਂ ਬਸੰਤਾ ਉਹਦੇ ਕੋਲ ਪਹੁੰਚਿਆ, ਤੁੱਲੀ ਆਪਣੀ ਡੱਬ ਫਰੋਲ ਰਿਹਾ ਸੀ। ਚੁੱਲ੍ਹੇ-ਕੋਲ ਪਈ ਪੀੜ੍ਹੀ ਉੱਤੇ ਬੈਠਦਿਆਂ ਉਹਨੇ ਕਿਹਾ, 'ਲੈ ਸਾਊ, ਤੂੰ ਸਾਡੇ ਯਾਰ- ਖ਼ਾਸ ਦਾ ਫਰਜੰਦ ਐਂ, ਬਚੰਨਾਂ ਦਾ ਪੂਰੈਂ, ਏਸੇ ਕਰਕੇ ਤੈਨੂੰ ਹਾਂ ਕਰ 'ਤੀ ਨਹੀਂ ਕੰਮ ਤਾਂ ਮੈਂ ਹੱਲੇ-ਗੁੱਲੇ ਵੇਲੇ ਦਾ ਛੱਡਿਆ ਵਿਐ, ਜਦੋਂ ਪਾਕਿਸਤਾਨ ਬਣਿਆਂ ਸੀ।'

ਕਾਲੀ-ਸ਼ਾਹ, ਸਿੰਗ ਦੀ ਹੱਥੀ ਵਾਲ੍ਹਾ, ਅੱਠ ਕੁ ਉਂਗਲ੍ਹਾਂ ਲੰਮਾ ਪਸਤੌਲ ਉਹਨੂੰ ਫੜਾਇਆ ਤਾਂ ਵਿੰਹਦਿਆਂ ਈ ਬਸੰਤੇ ਦਾ ਚਿਹਰਾ ਲਿਸ਼ਕ ਪਿਆ। ਉਹਨੂੰ ਹੱਥ 'ਚ ਫੜਦਿਆਂ ਈ ਲੂੰ-ਲੂੰ ਵਿੱਚ ਝਰਨਾਹਟ ਮਹਿਸੂਸ ਹੋਈ। ਉਲਟ-ਪੁਲਟ ਕੇ ਦੇਖਿਆ, ਸੱਚੀਂ ਬਹੁਤ ਸੋਹਣਾ ਬਣਾਇਆ ਸੀ- ਖਡੌਣੇ ਵਰਗਾ। ਪਰ ਛਿੰਦ ਕੁ ਮਗਰੋਂ ਈ ਤੁੱਲੀ ਨੇ ਝਪੱਟ ਮਾਰ ਕੇ ਮੁੜ ਉਹਦੇ ਹੱਥ ਖੋਂਹਦਿਆਂ ਕਿਹਾ, 'ਆਹ ਦੇਖ! ਆਹ ਬਟਣ ਦੱਬੇ ਤੋਂ ਇਹ ਆਪੇ ਐ ਖੁੱਲ੍ਹ-ਜੂ। ਹੈ ਖੁੱਲ੍ਹ ਗਿਆ। ਨਾਲੀ 'ਚ ਰੌਂਦ ਪਾਓ ਤੇ, ਐਂ ਨਾਲੀ ਉਤਾਂਹ ਖਿੱਚ ਕੇ ਬੰਦ ਕਰ ਦਿਓ-ਐਂ। ਹੈ ਕੜੱਚ ਦੇਣੇ ਅੜਗੀ! ਪਰ ਪਹਿਲਾਂ 'ਪਰੈਕਟਸ' ਬਰਜਰੂਰ ਕਰੀਂ। ਤਿੰਨ-ਚਾਰ ਰੌਂਦ ਚਲਾ ਕੇ ਦੇਖੀਂ। ਮਗਰੋਂ ਤਿੱਤਰ, ਕਬੂਤਰ ਜਾਂ ਸਹਿਆ ਮਾਰ ਕੇ ਦੇਖੀਂ, ਤਾਂ ਜਾ ਕੇ ਹੱਥ ਰਮਾਂ ਹੋਊ। ਕਿਤੇ ਇਹਨੂੰ ਜੁਆਕਾਂ ਆਲੀ ਖੇਡ ਨਾ ਸਮਝ-ਲੀਂ। ਹੈਂ? ... ਆਈ ਬਾਤ ਸਮਝ 'ਚ!...' ਜੇ ਸਮਝ ਆ-ਗੀ ਤਾਂ ਸਮਝ ਔਰੈਟ।'

ਬਸੰਤਾ ਗਹੁ ਨਾਲ ਸੁਣਦਾ, ਵਿੰਹਦਾ ਰਿਹਾ। ਤੁੱਲੀ ਦੇ ਚੁੱਪ ਕਰਨ ਪਿੱਛੋਂ ਧੀਮੀ, ਗੰਭੀਰ ਅਵਾਜ਼ ਵਿਚ ਬੋਲਿਆ, 'ਤਾਇਆ, ਤੂੰ ਮੈਨੂੰ ਅਜੇ ਵੀ ਜੁਆਕ ਈ ਸਮਝ ਛੱਡਿਐ ਬਈ ਕਾਸੇ ਦਾ ਪਤਾ ਈ ਨੀਂ?'

ਤੁੱਲੀ ਨੇ ਫੇਰ ਉਸੇ ਤਾੜਵੀਂ ਨਿਗ੍ਹਾ ਨਾਲ ਉਹਦੇ ਪੱਕੇ ਚਿਹਰੇ ਵੱਲ ਦੇਖਿਆ ਤਾਂ ਬਸੰਤਾ ਮੁਸਕਰਾ ਰਿਹਾ ਸੀ। ਉਹਦੀ ਮੁਸਕਰਾਹਟ ਪਕਰੇੜ ਬੰਦਿਆਂ ਵਾਲੀ ਸੀ।

'ਲੈ ਸਿਭਾਲ ਫੇਰ।... ਤੈਨੂੰ ਜੇ ਜੁਆਕ ਸਮਝਿਆ ਹੁੰਦਾ ਤਾਂ ਐਸੀ ਚੀਜ ਬਣਾ ਕੇ ਦੇ ਸਕਦਾ ਸੀ? ਤੂੰ ਗੱਭਰੂ ਐਂ। ਬਹਾਦਰ ਪਿਓ ਦਾ ਪੁੱਤ ਐਂ। ਏਸੇ ਕਰਕੇ ਇਹਦੇ ਨਾਲ ਈ ਸਾਡੀ ਔਰੈਟ ਥਾਪੀ ਵੀ ਲੈ!' ਤੁੱਲੀ ਨੇ ਉਹਨੂੰ ਪਸਤੌਲ ਫੜਾਉਂਦਿਆਂ ਖੱਬੇ ਮੋਢੇ ਉੱਤੇ ਤਿੰਨ ਵਾਰ ਥਾਪੀ ਦਿੱਤੀ। ਪਰ ਕੁਝ ਰੁਕ ਕੇ ਤੇ ਪੋਲਾ ਜਿਹਾ ਖੰਘੂਰਾ ਮਾਰ ਕੇ ਫੇਰ ਬੋਲਿਆ, 'ਪਰ ਦੋ ਬਾਤਾਂ ਯਾਦ ਰੱਖੀਂ। ਇੱਕ ਤੇ ਇਹ ਬਚਨ ਦੇ ਬਈ ਚਾਹੇ ਮਰਨ ਮਰ-ਜੇਂ ਪਰ ਇਹ ਭੇਤ ਦੱਸੇਂਗਾ ਨ੍ਹੀਂ ਬਈ ਕਿੱਥੋਂ ਲਿਆਂਦੈ। ਦੂਜਾ ਏਸ ਨੂੰ ਕਿਸੇ ਗ਼ਰੀਬ ਤੇ ਨਦੋਸ਼ੇ 'ਤੇ ਨ੍ਹੀਂ ਚਲਾਏਂਗਾ।'

'ਦੋਵੇਂ ਬਚਨ ਦਿੱਤੇ।'

'ਸਿੱਟ ਹੱਥ। ਕਰ ਔਰੈਟ!'



'ਆਹ-ਲੈ ਤਾਊ।'

ਤੇ ਉਹ ਹਾਣੀਆਂ ਵਾਂਗ ਹੱਥ ਮਿਲਾਉਂਦੇ ਮੁਸਕਰਾ ਪਏ।

ਜਦੋਂ ਬਸੰਤਾ ਪਸਤੌਲ ਡੱਬ ਵਿੱਚ ਟੰਗ ਕੇ ਉੱਠਿਆ ਤਾਂ ਹੌਲੀ ਜਿਹੀ ਬੋਲਿਆ, 'ਇਹਦੀ ਮਾਇਆ ਤੈਨੂੰ ਤਾਇਆ ਪਰਸੋਂ ਪਹੁੰਚੂ। ਦੱਸ ਬਣੀ ਕਿਤਨੀ ਪਹੁੰਚੇ।'

ਤੁੱਲੀ ਦੀਆਂ ਅੱਖਾਂ ਇਕਦਮ ਗਹਿਰੀਆਂ ਹੋ ਗਈਆਂ। ਉਹ ਹਿਰਖੀ ਅਵਾਜ਼ ਵਿੱਚ ਬੋਲਿਆ, 'ਜੇ ਕਿਸੇ ਹੋਰ ਨੇ ਐਸੀ ਬਾਤ ਆਖੀ ਹੁੰਦੀ ਉਹਦੇ ਮੈਂ ਦੋ ਮਾਰਦਾ ਚਪੇੜਾਂ, ਤੇ ਘਰੋਂ ਦਿੰਦਾ ਕੱਢ। ਮੁੜ ਕੇ ਬੜ੍ਹੇ ਨ੍ਹੀਂ ਸੀ ਚੜ੍ਹਣ ਦਿੰਦਾ। ਤੂੰ ਆਵਦਾ ਪੁੱਤ ਐਂ, ਏਸ ਕਰਕੇ ਹੁਣ ਤੈਨੂੰ ਕੀ ਆਖਾਂ! ਐਸੇ ਤੋਹਫੇ ਮੈਂ ਮੁੱਲ ਨ੍ਹੀਂ ਵੇਚਦਾ ਫਿਰਦਾ। ... ਬਸ ਹੁਣ ਤੂੰ ਜਾਹ, ਹੋਰ ਨਾ ਕੁਸ਼ ਬੋਲੀਂ। ਆਈ ਬਾਤ ਸਮਝ 'ਚ? ਹਾਂ।'

ਬਸੰਤਾ ਮੁਸਕਰਾਉਂਦਾ ਪਰ ਕੁਝ ਹੈਰਾਨ ਹੋਇਆ ਬਾਹਰ ਨਿਕਲ ਆਇਆ।

ਵਿਹੜੇ ਵਿੱਚੋਂ ਲੰਘਦਿਆਂ ਇਉਂ ਲੱਗਿਆ ਜਿਵੇਂ ਉਹਦੀ ਖੱਬੀ ਵੱਖੀ ਉੱਤੇ ਅੰਗਿਆਰ ਧਰੇ ਹੋਏ ਹੋਣ। ਉਸੇ ਸੇਕ ਨਾਲ ਉਹਨੂੰ ਸਾਰਾ ਪਿੰਡਾ ਭਖਦਾ ਮਹਿਸੂਸ ਹੋਇਆ। ਪੈਰਾਂ ਦੀਆਂ ਤੱਲੀਆਂ ਤਾਂ ਜਿਵੇਂ ਸੜ ਰਹੀਆਂ ਸਨ। ਸਾਈਕਲ ਬਾਹਰ ਕੱਢਣ ਤੋਂ ਪਹਿਲਾਂ ਉਹਨੇ ਕਿਸੇ ਗੁੱਝੇ ਮੋਹ ਨਾਲ ਝੁਕ ਕੇ ਤੁੱਲੀ ਦੇ ਪੈਰੀਂ ਹੱਥ ਲਾਏ ਤਾਂ ਉਹਨੇ ਵੀ ਥਾਪੀ ਦੇ ਕੇ 'ਜੀਤਾ ਰਹੋ' ਕਹਿ ਦਿੱਤਾ।

ਉਸਤੋਂ ਤਿੰਨ ਦਿਨ ਮਗਰੋਂ ਬਸੰਤਾ ਪਰਧਾਨੇ ਦੇ ਛੋਟੇ ਮੁੰਡੇ ਇੰਦਰਪਾਲ ਨਾਲ, ਉਹਨਾਂ ਦੇ ਖੇਤ ਬੈਠਾ ਦਾਰੂ ਪੀਈ ਜਾਂਦਾ ਸੀ। ਇੰਦਰਪਾਲ ਹੈਰਾਨ ਸੀ ਕਿ ਅੱਜ ਭਾਣਾ ਕੀ ਵਰਤਿਆਂ ਹੋਇਆ। ਅੱਜ ਤਾਈਂ ਉਹ ਕਹਿ-ਕਹਿ ਥੱਕ ਗਿਆ ਸੀ, ਬਸੰਤੇ ਨੇ ਪੀਣ ਲਈ ਕਦੇ ਹਾਂ ਨਹੀਂ ਸੀ ਕੀਤੀ ਪਰ ਅੱਜ ਉਹਦੇ ਕੋਲੋਂ ਆਪ ਮੰਗ ਕੇ ਪੀਤੀ ਸੀ।

'ਪੰਡਤਾ ਬੜੇ ਧਰਮ 'ਚ ਪੀਣੀ ਲਿਖੀ ਐ?' ਇੰਦਰਪਾਲ ਨੇ ਉਸਨੂੰ ਛੇੜਿਆ, 'ਕਿ ਅੱਜ ਕੋਈ ਦਿਨ ਐਂ?'

'ਧਰਮ ਦੇ ਅਰਥ ਸਾਡੇ ਪਿਓ ਨੇ ਇਹ ਦੱਸੇ ਐ ਬਈ ਆਪਣੇ ਕਰਤੱਬ ਪਾਲਣ ਨੂੰ ਧਰਮ ਕਹਿੰਦੇ ਐ। ਜੇ ਬੰਦਾ ਕਰਤੱਬ ਪਾਲਣ ਖਾਤਰ ਝੂਠ ਬੋਲੇ, ਬੇਈਮਾਨੀ ਕਰੇ, ਕਿਸੇ ਜੀਵ ਦੀ ਹੱਤਿਆ ਕਰੇ ਤਾਂ ਇਹ ਸਭ ਧਰਮ ਦੀ ਪਾਲਣਾ ਈ ਹੁੰਦੀ ਐ। ਸਾਡੇ ਪਿਓ ਨੇ ਬੇਦ ਗ੍ਰੰਥਾਂ ਤੋਂ ਤਾਂ ਇਹੋ ਕੁਸ਼ ਸਿੱਖਿਐ। ਤੈਨੂੰ ਕੁਸ਼ ਹੋਰ ਗਿਆਨ ਐਂ ਤਾਂ ਤੂੰ ਦੱਸ ਦੇ। ਬਾਕੀ ਦਿਨ ਤਾਂ ਸਾਰੇ ਇੱਕੋ-ਜੇ ਹੁੰਦੇ ਐ-ਓਹੀ ਸੂਰਜ, ਉਹੋ ਧੁੱਪ-ਛਾਂ।'

'ਮੈਂ ਕਰਤੱਬ ਦੀ ਗੱਲ ਨ੍ਹੀਂ ਕਰਦਾ। ਤੂੰ ਚਤਰਾਈ ਨਾ ਖੇਡ ਮੇਰੇ ਨਾਲ। ਸਿੱਧਾ ਜਵਾਬ ਦਿਹ ਬਈ ਦਾਰੂ ਪੀਣੀ ਚਾਹੀਦੀ ਐ ਕਿ ਨਹੀਂ। ਹੁਣ ਤਾਈਂ ਤੂੰ ਮੂੰਹ 'ਤੇ ਨ੍ਹੀਂ ਸੀ ਧਰਦਾ ਤੇ ਅਜ...'

'ਮੇਰੇ ਕੋਲ ਤਾਂ ਏਹੋ ਜਵਾਬ ਐ ਬਈ ਦਿਉਤਿਆਂ ਤੇ ਰਾਖਸ਼ਾਂ ਨੇ ਸਾਗਰ ਰਿੜਕ ਕੇ ਜਿਹੜੇ ਚੌਦਾਂ ਰਤਨ ਕੱਢੇ ਸੀ ਉਹਨਾਂ 'ਚ ਇਹ 'ਸ਼ਿਵਾ ਦੀ ਬੂਟੀ' ਵੀ ਸੀ। ਜੇ ਸ਼ਿਵਜੀ ਨੇ ਸੇਵਨ ਕਰ-ਲੀ ਫੇਰ ਬੰਦਿਆਂ ਨੂੰ ਮਾੜੀ ਕਿਵੇਂ ਹੋਈ?'

'ਗੱਲ ਤਾਂ ਤੂੰ ਅਜੇ ਵੀ ਟਾਲ਼ ਗਿਆ, ਪਰ ਚੱਲ, ਠੀਕ ਐ। ਤਾਂਹੀ ਇਹਨੂੰ 'ਪੰਜ-ਰਤਨੀ' ਕਹਿੰਦੇ ਹੋਣਗੇ। ਫੇਰ ਤਾਂ ਇਹ ਬਾਹਲ਼ੀ ਵਧੀਆਂ ਚੀਜ ਹੋਈ। ਲੈ ਇੱਕ ਪੈਗ ਹੋਰ ਪੀ, ਜੇ ਐਡੀ ਚੰਗੀ ਐ ਤਾਂ।'

'ਬਸ! ਐਂ ਕੋਈ ਲਾਹਾ ਨ੍ਹੀਂ ਲੈਣਾ। ਜਿੰਨੀਂ ਲੋੜ ਸੀ ਛਕ-ਲੀ।'

ਜਦੋਂ ਬਸੰਤਾ ਓਥੋਂ ਤੁਰਨ ਲੱਗਿਆ ਤਾਂ ਇੰਦਰਪਾਲ ਨੇ ਪੁੱਛਿਆ, 'ਹੋਰ ਮੇਰੇ ਲੈਕ ਕੋਈ ਸੇਵਾ ?'

ਬਸੰਤੇ ਨੇ ਭਉਂ ਕੇ ਦੇਖਿਆ। ਕਾਲਜ ਵਿੱਚ ਬਰਨਾਲ਼ੇ ਪੜ੍ਹਦਾ ਇੰਦਰਪਾਲ, ਪੂਰਾ ਸ਼ੁਕੀਨ ਤੇ ਸੁਨੱਖਾ ਗੱਭਰੂ ਸੀ। ਖੁੱਲ੍ਹਾ ਸੁਭਾ ਤੇ ਯਾਰਾਂ ਦਾ ਯਾਰ। ਮਧਮ ਚਾਨਣ ਵਿੱਚ ਸਿੱਧਾ ਉਹਦੀਆਂ ਅੱਖਾਂ ਵਿੱਚ ਤਕਦਿਆਂ ਬਸੰਤੇ ਨੇ ਕਿਹਾ, 'ਇਹ ਗੱਲ ਤੂੰ ਦਿਲੋਂ ਆਖੀ ਐ ਕਿ ਐਵੇਂ ਪੜ੍ਹਾਕੂਆਂ ਆਲ਼ੀ ਫੋਕੀ ਫੌਂਡਵਾਈ ਮਾਰੀ ਐ ?'

'ਤੂੰ ਮੈਨੂੰ ਏਡਾ ਈ ਹੋਲ਼ਾ ਬੰਦਾ ਸਮਝਦੈਂ ਯਾਰ ? -ਚਲ, ਪਰਤਿਆ ਕੇ ਦੇਖ ਲੈ।'

ਉਹਦੀ ਅਵਾਜ਼ ਵਿੱਚ ਠਰ੍ਹਮਾ ਸੀ, ਗੰਭੀਰਤਾ ਵੀ।

'ਠੀਕ ਐ। ਮਾਫ਼ੀ। ਹੁਣ ਸੇਵਾ ਸੁਣ ਲੈ ਫੇਰ। ਕੱਲ੍ਹ ਤਾਈਂ ਮੈਨੂੰ ਬਾਰਾਂ ਬੋਰ ਦੇ ਪੰਦਰਾਂ-ਵੀਹ ਰੌਂਦ ਚਾਹੀਦੇ ਐ-ਕਰ ਸਕਦੈਂ ਪਰਬੰਧ ?'

ਇੰਦਰਪਾਲ ਬਿੰਦ ਦਾ ਬਿੰਦ ਜਿਵੇਂ ਠਠੰਬਰ ਗਿਆ। ਪਰ ਪਹਿਲਾਂ ਵਰਗੇ ਈ ਹੌਂਸੇ ਨਾਲ਼ ਬੋਲਿਆ, 'ਬਸ ਆਹੀ ਦਾਲ਼ ਜਿਹੜੀ ਬਾਬਾ ਖਾ ਗਿਆ! ਰੌਂਦਾਂ ਦਾ, ਤੇਰੀ ਖਾਤਰ ਆਪਾਂ ਮੀਂਹ ਵਰ੍ਹਾ-ਦੀਏ ਬਾਈ ਸਿਆਂ! ਇਹ ਤੂੰ ਗੱਲ ਕੀ ਆਖੀ!'

ਤੇ ਅਗਲੇ ਦਿਨ ਇੰਦਰਪਾਲ ਨੇ ਸੱਚੀ ਉਹਨੂੰ ਐਲ ਜੀ ਦੇ ਵੀਹ ਰੌਂਦ ਲਿਆ ਕੇ ਦੇ ਦਿੱਤੇ। ਤੇ ਦੂਹਰਾ ਕੇ ਇਹ ਵੀ ਨਹੀਂ ਪੁੱਛਿਆ ਕਿ ਉਹਨੂੰ ਕਾਹਦੀ ਖਾਤਰ ਚਾਹੀਦੇ ਸਨ। ਬਸੰਤੇ ਨੇ ਵੀ ਸਿਰਫ਼ ਏਨਾ ਕਿਹਾ, 'ਯਾਰੀ ਦੀ ਲਾਜ ਰੱਖ-ਲੀ ਭਰਾਵਾ; ਜਿਉਂਦਾ ਵਸਦਾ ਰਹਿ!'

ਫੇਰ ਉਸੇ ਰਾਤ ਬਸੰਤਾ ਚੁੱਪ-ਚੁਪੀਤਾ ਕਿਧਰੇ ਚਲਾ ਗਿਆ। ਪਰਸੇ ਨੂੰ ਸਿਰਫ਼ ਏਨਾਂ ਕਿਹਾ, 'ਬਾਪੂ ਕੰਮ ਐਂ, ਕਲ਼ ਆਥਣ ਤਾਈਂ ਮੁੜੂੰ।'

ਉਹਨੇ ਵੀ ਅੱਗੋਂ ਮੋੜ ਕੇ ਨਹੀਂ ਪੁੱਛਿਆ ਸਿਰਫ਼ ਕਿ ਕੀ ਕੰਮ ਐਂ, 'ਚੰਗਾ' ਕਹਿਕੇ ਆਪਣੇ ਕੰਮ ਲੱਗ ਗਿਆ।

ਪਿੰਡ ਦੇ ਨਿਆਣੇ, ਸਕੂਲ ਦੇ ਮੂਹਰੇ ਥਾਂ ਸੰਭਰਦੇ ਫਿਰਦੇ ਸਨ। ਉਹਨੇ ਇੱਕ ਵੱਡੀ ਉਮਰ ਦੇ ਮੁੰਡੇ ਤੋਂ ਪੁੱਛਿਆ, 'ਥੋਡੇ ਮਾਸ਼ਟਰ ਦਾ ਕੀ ਨਾਂ ਐਂ ?'

'ਵੱਡੇ ਦਾ ਕਿ ਛੋਟੇ ਦਾ ?'

ਬਸੰਤਾ ਝਿਜਕਿਆ। ਫੇਰ ਉਂਜ ਈ ਮੂੰਹੋਂ ਨਿਕਲ਼ ਗਿਆ, 'ਛੋਟੇ ਦਾ।'

'ਕਿਸ਼ਨ ਚੰਦ।'

'ਕਦੋਂ ਆਊਗਾ ?'

'ਨੌਂ ਵਜੇ।'



'ਕਿੱਥੋਂ ਆਉਂਦਾ ਹੁੰਦੈ ?'

'ਮਹਿਤਿਓਂ।'

ਸਭ ਠੀਕ ਸੀ। ਉਹ ਸਾਈਕਲ ਕੰਧ ਨਾਲ਼ ਲਾਉਣ ਮਗਰੋਂ, ਬੋੜ੍ਹ ਦੀ ਓਸ ਥੜ੍ਹੀ ਉਤੇ ਆ ਬੈਠਾ ਜਿੱਥੇ ਨਿਆਣੇ ਤੱਪੜ ਵਿਛਾਉਂਦੇ ਫਿਰਦੇ ਸਨ। ਸਕੂਲ ਪਿੰਡੋਂ ਬਾਹਰਵਾਰ ਹੋਣ ਕਰਕੇ ਆਵਾਜਾਈ ਵੀ ਬਹੁਤ ਨਹੀਂ ਸੀ। ਬੈਠਾ ਉਹ ਮੁੰਡਿਆਂ ਨੂੰ ਕਮਰੇ ਸੰਭਰਦੇ, ਤੱਪੜ ਵਿਛਾਉਂਦੇ ਤੇ ਮੇਜ਼ ਕੁਰਸੀ ਚੁੱਕ ਕੇ ਲਿਆਉਂਦੇ ਦੇਖਦਾ ਰਿਹਾ।

ਕੁਝ ਚਿਰ ਮਗਰੋਂ ਖੇਤਾਂ ਵੱਲੋਂ ਦੋ ਬੰਦੇ ਸਾਈਕਲਾਂ ਉੱਤੇ ਆਉਂਦੇ ਦਿੱਸੇ। ਉਹ ਉਠ ਕੇ ਖੜਾ ਹੋ ਗਿਆ। ਜਦੋਂ ਦੋਏ ਸਕੂਲ ਦੇ ਖਿੜਕ ਕੋਲ਼ ਆ ਕੇ ਸਾਈਕਲਾਂ ਤੋਂ ਉੱਤਰੇ ਤਾਂ ਉਹਨੇ ਰਤਾ ਤਾੜ ਕੇ ਉਹਨਾਂ ਵੱਲ ਦੇਖਿਆ। ਦੋਹਾਂ ਦੇ ਕੱਦ ਮਧਰੇ ਸਨ। ਰੰਗ ਗੋਰੇ। ਦੋਹਾਂ ਦੀਆਂ ਪੱਗਾਂ ਦਾ ਰੰਗ ਵੀ ਇੱਕੋ ਸੀ -ਲਾਲ। ਪੈਂਟਾਂ ਵੀ ਇੱਕੋ ਜਿਹੀਆਂ ਸਨ-ਗੂੜ੍ਹੇ ਸਲੇਟੀ ਰੰਗ ਦੀਆਂ। (ਸਵਾਟਰਾਂ ਦੇ ਰੰਗ ਤੇ ਕਢਾਈ ਈ ਵੱਖਰੀ ਸੀ।) ਨੇੜੇ ਆਉਣ ਤਾਈਂ ਉਹਨੇ ਜਾਚ ਲਿਆ ਕਿ ਇੱਕ ਦੀ ਦਾੜ੍ਹੀ ਭੂਰੀ ਸੀ ਦੂਜੇ ਦੀ ਕਾਲ਼ੀ। ਭੂਰੀ ਦਾੜ੍ਹੀ ਵਾਲ਼ੇ ਦਾ ਰੰਗ ਰਤਾ ਵਧੇਰੇ ਗੋਰਾ ਸੀ ਪਰ ਨੱਕ ਚੌੜਾ ਤੇ ਅੱਖਾਂ ਛੋਟੀਆਂ ਸਨ। ਮੱਥਾ ਵੀ ਡੂੰਗਾ ਸੀ। ਪਤਾ ਨਹੀਂ ਉਹਨੂੰ ਕਿਵੇਂ ਜਚ ਗਿਆ ਕਿ ਕਿਸ਼ਨ ਚੰਦ ਇਹੋ ਹੋਵੇਗਾ।

'ਸਾਸਰੀ ਕਾਲ ਜੀ!' ਉਹਨਾਂ ਦੋਹਾਂ ਨੂੰ ਹੱਥ ਜੋੜ ਕੇ ਬਸੰਤੇ ਨੇ ਸਤਿਕਾਰ ਨਾਲ਼ ਕਿਹਾ।

ਪਰ ਉਹਨਾਂ ਨੇ ਅੱਗੋਂ ਕੁਝ ਝਕਦਿਆਂ, ਕੱਠਿਆਂ ਨੇ ਈ ਸਤਿ ਸ੍ਰੀ ਅਕਾਲ ਦਾ ਜੁਆਬ ਦਿੱਤਾ।

'ਮੈਂ ਜੀ ਮਾਸਟਰ ਕਿਸ਼ਨ ਚੰਦ ਜੀ ਨੂੰ ਮਿਲਣੈਂ।'

'ਮਿਲੋ ਜੀ! 'ਕਾਲ਼ੀ ਦਾੜ੍ਹੀ ਵਾਲ਼ੇ ਨੇ ਮੁਸਕਰਾ ਕੇ ਕਿਹਾ, 'ਇਹ ਵੀ ਅੱਜ ਕੱਲ੍ਹ ਮਿਲਣ ਨੂੰ ਤਿਆਰ ਈ ਰਹਿੰਦੇ-ਵਿਆਹ 'ਚ ਦਿਨ ਜੋ ਥੋੜੇ ਰਹਿਗੇ!'

ਉਹ ਤਾਂ ਬੋਲਦਾ ਬੋਲਦਾ ਹੱਸ ਕੇ ਅਗਾਂਹ ਲੰਘ ਗਿਆ, ਪਰ ਭੂਰੀ ਦਾੜ੍ਹੀ ਵਾਲ਼ਾ ਉਹਦੇ ਵੱਲ ਕੁਝ ਸ਼ੱਕੀ ਨਜ਼ਰਾਂ ਨਾਲ਼ ਦੇਖਦਾ ਬੋਲਿਆ, 'ਕਿੱਥੋਂ ਤਸ਼ਰੀਫ਼ ਲਿਆਏ ਓਂ ਜੀ ?'

'ਮੈਂ ਤਾਂ ਜੀ, ਮਾਣੂੰਕਿਆਂ ਤੋਂ ਆਂਇਐਂ।'

'ਮਾਣੂੰਕਿਆਂ ਤੋਂ ?'

'ਹਾਂ ਜੀ।'

'ਆਓ ਫੇਰ ਅੰਦਰ ਬੈਠੋ।'

'ਨਹੀਂ ਜੀ ਬਸ, ਥੋਡੇ ਨਾਲ਼ ਗੱਲ ਕਰਕੇ ਛੇਤੀ ਮੁੜਨੈਂ। ਮੈਨੂੰ ਕਾਹਲ਼ ਐ, 'ਗਾਹਾਂ ਵੀ ਜਾਣੈਂ।'

'ਬੈਠੋ ਤਾਂ ਸਈ ਫੇਰ ਬਿੰਦ-ਝੱਟ, ਥੋਡੀ ਕੋਈ ਸੇਵਾ ਕਰੀਏ।'

'ਨਹੀਂ ਜੀ ਬਸ, ਕਾਹਲ਼ ਐ। ਤੁਸੀਂ ਐਥੋਂ-ਕ ਤਾਈਂ ਨਾਲ਼ ਚੱਲੋ ਮੇਰੇ; ਇੱਕ ਜ਼ਰੂਰੀ ਗੱਲ ਕਰਨੀ ਐਂ ਥੋਡੇ ਨਾਲ਼।'

ਕਿਸ਼ਨ ਚੰਦ ਨੂੰ ਸਾਈਕਲ ਰੱਖ ਕੇ ਉਹਦੇ ਨਾਲ਼ ਗੇਟ ਤੋਂ ਬਾਹਰ ਆਉਣਾ ਪਿਆ।

ਬਸੰਤੇ ਨੇ ਆਪਦਾ ਸਾਈਕਲ ਚੁੱਕ ਲਿਆ ਤੇ ਹੌਲ਼ੀ-ਹੌਲ਼ੀ ਸਕੂਲੋਂ ਦੂਰ ਆ ਗਿਆ। ਜਿੱਥੋਂ ਖੇਤਾਂ ਵਾਲ਼ੀ ਡੰਡੀ ਸ਼ੁਰੂ ਹੁੰਦੀ ਸੀ। ਓਥੇ ਕਪਾਹ ਵਾਲ਼ੇ ਕਿਆਰੇ ਕੋਲ਼ ਰੁਕਦਿਆਂ ਸਕੂਲ

ਵੱਲ ਨਿਗ੍ਹਾ ਮਾਰੀ ਤਾਂ ਓਹੋ ਥਾਂ ਸੰਭਰਨ ਵਾਲਾ ਬਾਰਾਂ ਕੁ ਸਾਲਾਂ ਦਾ ਮੁੰਡਾ, ਬੋੜ੍ਹ ਦੇ ਥੜ੍ਹੇ ਉੱਤੇ ਖੜ੍ਹੋ ਕੇ ਜ਼ੋਰ ਜ਼ੋਰ ਦੀ ਘੰਟੀ ਵਜਾ ਰਿਹਾ ਸੀ। ਪਿੰਡ ਵੱਲੋਂ ਬਸਤੇ ਚੁੱਕੀ ਆਉਂਦੇ ਮੁੰਡੇ, ਕੁੜੀਆਂ ਘੰਟੀ ਦੇ ਹਿਸਾਬ ਨਾਲ਼ ਈ ਚਾਲ ਬਦਲਦੇ ਆਉਂਦੇ ਸਨ।

ਉਹਨੂੰ ਏਨੇ ਗਹੁ ਨਾਲ਼ ਸਕੂਲ ਵੱਲ ਝਾਕਦਿਆਂ ਦੇਖ ਕੇ ਕਿਸ਼ਨ ਚੰਦ ਨੇ ਪਿਛਾਂਹ ਤਕਦਿਆਂ ਕਿਹਾ, 'ਵੇਲ਼ੇ ਸਿਰ ਘਰੋਂ ਤੁਰਦੇ ਨ੍ਹੀਂ ਪਿੜਾਂ ਕੋਲ਼ੇ ਆ ਕੇ ਜੁੱਤੀਆਂ ਲਾਹੁਣਗੇ- ਦੇਖ ਹੁਣ ਕਿਵੇਂ ਭਜਦੇ ਐ, ਸਾਲ਼ੇ ਕੁੱਤੇ ਦੇ!'

ਬਸੰਤੇ ਨੇ ਉਸ ਵਲ ਘੂਰ ਕੇ ਦੇਖਿਆ। ਉਹਦੀ ਮੋਢਿਆਂ ਦੇ ਵਿੱਚ ਧਸੀ ਧੌਣ ਦੀ ਗਿੱਚੀ ਦਾ ਮਾਸ, ਸੁਆਟਰ ਤੋਂ ਬਾਹਰ ਨਿਕਲ਼ਦਾ ਲੱਗਿਆ। ਬਿੰਦ ਦਾ ਬਿੰਦ ਉਹ ਉਸਦੇ ਬਰੜ੍ਹ ਮਾਸ ਵੱਲ ਝਾਕੀ ਗਿਆ। ਜਦੋਂ ਕਿਸ਼ਨ ਚੰਦ ਨੇ ਉਸ ਵੱਲ ਮੂੰਹ ਭੁਆਇਆ ਤਾਂ ਬਸੰਤੇ ਦੀਆਂ ਗਹਿਰੀਆਂ ਅੱਖਾਂ ਵੱਲ ਦੇਖ ਕੇ ਤ੍ਰਹਿ ਗਿਆ। ਪਰ ਫੇਰ ਕਾਹਲ਼ਾ ਜਿਹਾ ਪੈਂਦਿਆਂ ਬੋਲਿਆ, 'ਦੱਸ ਕੀ ਹੁਕਮ ਐਂ?... ਨਾਲ਼ੇ ਨਾਂ ਤਾਂ ਤੁਸੀਂ ਆਵਦਾ ਦੱਸਿਆ ਈ ਨ੍ਹੀਂ। ਕੀ 'ਅਸਮ ਸ਼ਰੀਫ਼' ਐ ਥੋਡਾ?'

'ਨਾਂ ਪੁੱਛ ਕੇ ਤੁਸੀਂ ਕੀ ਕਰਨੈ, ਮੈਂ ਤਾਂ ਥੋਨੂੰ ਇਕ ਸੁਨੇਹਾ ਦੇਣ ਆਇਐਂ, ਉਹ ਸੁਣ-ਲੋ ਫੇਰ ਆਪਣੀ 'ਸਾਸਰੀ ਕਾਲ।' ਤੇ ਕੁਝ ਰੁਕ ਕੇ ਬਸੰਤਾ ਠਰ੍ਹੰਮੇ ਨਾਲ਼ ਬੋਲਿਆ, 'ਗੱਲ ਇਹ ਐ ਮਾਸ਼ਟਰ ਜੀ, ਜਿੱਥੇ ਤੂੰ ਵਿਆਹੁਣ ਜਾਣੈਂ ਉਹ ਕੁੜੀ ਤੇਰੇ ਨਾਲ਼ ਵਿਆਹ ਕਰੌਣ ਨੂੰ ਮੰਨਦੀ ਨ੍ਹੀਂ।'

ਕਿਸ਼ਨ ਚੰਦ ਦਾ ਮੂੰਹ ਅੱਡਿਆ ਰਹਿ ਗਿਆ। ਉਹਨੇ ਖੱਬਾ ਹੱਥ ਲਾਪਰੀ ਦਾੜ੍ਹੀ ਉੱਤੇ ਫੇਰਿਆ ਤਾਂ ਇੱਕ-ਦੋ ਵਾਲ਼ ਆਪਣੇ ਆਪ ਉਹਦੇ ਹੱਥ ਵਿੱਚ ਆ ਗਏ। ਉਹਨਾਂ ਦੇ ਅਹਿਸਾਸ ਨਾਲ਼ ਈ ਉਹਨੇ ਛੇਤੀ ਦੇਣੇ ਹੱਥ ਇੰਜ ਝਟਕ ਦਿੱਤਾ ਜਿਵੇਂ ਉੱਤੇ ਭਰਿਡ ਆ ਬੈਠੀ ਹੋਵੇ।

'ਪਰ ਤੂੰ... ਤੁਸੀਂ — ਕੌਣ ਐਂ ਤੂੰ, ਭਾਈ ਸਾਹਬ?'

'ਮੈਂ ਤਾਂ ਕਾਲ਼ਾ ਚੋਰ ਐਂ! ਜਿਹੜੀ ਗੱਲ ਤੈਨੂੰ ਦੱਸੀ ਐਂ, ਉਹ ਤੂੰ ਸੁਣ-ਲੀ ਕਿ ਨਹੀਂ?'

ਕਿਸ਼ਨ ਚੰਦ ਨੂੰ ਤੌਰਾਂ ਆਉਣ ਲੱਗ ਪਈਆਂ। ਪਰ ਕੁਝ ਹਿਰਖ ਕੇ ਬੋਲਿਆ, 'ਤੂੰ ਭਰਾਵਾ ਆਵਦੀ ਇੱਜਤ ਲੈ ਕੇ ਜਾਂਦਾ ਰਹਿ, ਨਹੀਂ ਤਾਂ ਹੋਰ ਏਥੇ ਕੋਈ ਪੰਗਾ ਖੜ੍ਹਾ ਨਾ ਕਰ ਬੈਠੀਂ।'

ਬਸੰਤੇ ਦੇ ਹੋਠਾਂ 'ਤੇ ਮੱਲੋਮੱਲੀ ਮੁਸਕਰਾਹਟ ਆ ਗਈ। ਉਹਨੇ ਕਿਸ਼ਨ ਚੰਦ ਦੀਆਂ ਬਿੱਲੀਆਂ ਅੱਖਾਂ ਵਿੱਚ ਸਿੱਧਾ ਝਾਕਦਿਆਂ, ਧੀਮੀ ਆਵਾਜ਼ 'ਚ ਕਿਹਾ 'ਪੰਗੇ-ਪੁੰਗੇ ਦੀ ਤਾਂ ਗੱਲ ਛੱਡ, ਤੇਰੇ ਫੈਦੇ ਦੀ ਗੱਲ ਦੱਸਣ ਆਇਐਂ। ਜੇ ਸਿਹਰੇ ਬੰਨ੍ਹ ਕੇ ਤੁਰ ਪਿਆ ਤਾਂ ਐਵੇਂ ਖੰਭ ਖੁਹਾ ਕੇ ਮੁੜਨਾਂ ਪਊ। ਨਾਲ਼ੇ ਜਿਹੜਾ ਕਪੜੇ-ਲੀੜੇ 'ਤੇ ਖਰਚ ਕਰੇਂਗੇ ਉਹ ਐਵੇਂ ਜਾਊ ਤੇ ਬਦਨਾਮੀ ਹੋਊ ਰੂੰਗੇ 'ਚ। ਆਗੀ ਸਮਝ ਕਿ ਨਹੀਂ?'

ਕਿਸ਼ਨ ਚੰਦ ਦਾ ਚੌੜਾ ਨੱਕ ਹੋਰ ਫੁੱਲ ਗਿਆ। ਸਾਹ ਸ਼ੂਕਣ ਲੱਗ ਪਿਆ।

ਬਸੰਤੇ ਨੇ ਦੇਖਿਆ ਉਹ ਜ਼ੋਰ ਨਾਲ਼ ਮੁੱਠੀਆਂ ਘੁੱਟੀ ਖੜੋਤਾ ਸੀ, ਤੇ ਉਹਦੀਆਂ ਉਂਗਲ਼ਾਂ ਵੀ ਕੰਬ ਰਹੀਆਂ ਸਨ।

"ਤੂੰ... ਤੂੰ ਭਰਾਵਾ ਹੁਣ ਜਾਂਦਾ ਰਹਿ, ਜੇ ਭਲੀ ਚਾਹੁੰਨੈ ਤਾਂ।'

'ਜੇ ਨਾ ਜਾਵਾਂ, ਫੇਰ ਤੂੰ ਕੀ ਕਰੇਂਗਾ?'



ਬਸੰਤੇ ਨੇ ਮੁਸਕਰਾਉਂਦਿਆਂ ਈ ਇੱਕ ਵਾਰ ਮੁੜ ਉਸ ਵੱਲ ਤੱਕਿਆ ਤਾਂ ਕਿਸ਼ਨ ਚੰਦ ਵੀ ਉਸ ਵੱਲ ਘੂਰ ਕੇ ਝਾਕਿਆ। ਪਰ ਬਸੰਤੇ ਦੇ ਸਿਰ 'ਤੇ ਵਲ਼ੇਟੇ ਖੱਦਰ ਦੇ ਮੂਕੇ ਤੇ ਉੱਤੇ ਲਏ ਡੱਬੀਆਂ ਵਾਲ਼ੇ ਅੱਧਰਾਣੇ ਖੇਸ ਵੱਲ ਦੇਖ ਕੇ ਉਹਦੇ ਜਿਵੇਂ ਸਾਹ ਸੂਤੇ ਗਏ। ਬਸੰਤੇ ਦੇ ਤੇੜ ਬੰਨ੍ਹੇ ਨੀਲੇ ਚਾਦਰੇ ਹੇਠੋਂ ਉਹਦੀਆਂ ਰੁੱਖੀਆਂ, ਨਰੋਈਆਂ ਪਿੰਜਣੀਆਂ ਉਹਨੂੰ ਸਧਵਾਈਆਂ ਵਰਗੀਆਂ ਲੱਗੀਆਂ। ਖੱਲ-ਧੌੜੀ ਦੀ ਸਤਾਰ੍ਹੀ ਜੁੱਤੀ ਦੇ ਅੱਡੇ, ਤਿੰਨ ਤਿੰਨ ਉਂਗਲ਼ਾਂ ਤਾਂ ਖੇਤ ਦੀ ਵੱਟ ਵਿੱਚ ਈ ਖੁੱਭੇ ਹੋਏ ਸਨ। ਕੱਦ-ਕਾਠ, ਚਿਹਰਾ, ਸਾਈਕਲ ਦੇ ਹੈਂਡਲ ਨਾਲ਼ ਲਮਕਾਇਆ ਝੋਲ਼ਾ— ਸਭ ਕੁਝ ਈ 'ਡਰਾਉਣਾ' ਤੇ 'ਮਸ਼ਕੂਕ' ਸੀ। ਕਿਸ਼ਨ ਚੰਦ ਸੱਚੀਂ ਡਰ ਗਿਆ। ਉਸੇ ਵੇਲ਼ੇ ਬੂਟਾਂ ਦੀਆਂ ਅੱਡੀਆਂ ਉੱਤੇ ਗੇੜਾ ਖਾ ਕੇ ਭਉਂ ਗਿਆ। ਪਰ ਅਜੇ ਉਹਨੇ ਇੱਕੋ ਪਲਾਂਘ ਪੁੱਟੀ ਸੀ ਕਿ ਬਸੰਤੇ ਨੇ ਪਿੱਛੋਂ ਕਮੀਜ਼ 'ਚ ਹੱਥ ਪਾ ਕੇ ਜਦੋਂ ਕਰੜੀਆਂ ਉਂਗਲਾਂ ਨਾਲ਼ ਕਾਲਰ ਨੂੰ ਗੇੜਾ ਦਿੱਤਾ ਤਾਂ ਕਿਸ਼ਨ ਚੰਦ ਦੇ ਆਨੇ ਬਾਹਰ ਆ ਗਏ। ਗਿੱਚੀ ਨਾਲ਼ ਛੋਂਹਦੀ ਹਰੇਕ ਉਂਗਲ਼ ਦੀ ਗੰਢ ਕਿੱਲ ਵਾਂਗ ਖੁੱਭੀ ਲੱਗੀ। ਸਾਰਾ ਜ਼ੋਰ ਮਾਰ ਕੇ ਧੌਣ ਨੂੰ ਝਟਕਾ ਮਾਰਿਆ ਤਾਂ ਗਲ਼ਮੇ ਦਾ ਬਟਣ ਟੁੱਟ ਗਿਆ। ਬਸੰਤੇ ਨੇ ਕਾਲਰ ਨੂੰ ਮਰੋੜ ਕੇ ਦੂਜਾ ਗੇੜਾ ਦੇ ਲਿਆ ਤੇ ਹਝੋਕਾ ਮਾਰਿਆ। ਕਿਸ਼ਨ ਚੰਦ ਨੇ ਧੌਣ ਪਿਛਾਂਹ ਭੁਆਉਣੀ ਚਾਹੀ ਪਰ ਮੁੜੀ ਨਹੀਂ। ਉਹਨੇ ਆਪਣੀਆਂ ਫਾਂਚੀਆਂ-ਜਿਹੀਆਂ ਬਾਹਾਂ ਪਿਛਾਂਹ ਵਗਾਹੀਆਂ ਪਰ ਉਹ ਵੀ ਬਸੰਤੇ ਦੇ ਲੱਕ ਤਾਈਂ ਨਹੀਂ ਅੱਪੜੀਆਂ।

'ਬਸ ਲਾ ਲਿਆ ਜ਼ੋਰ ਕਿ ਅਜੇ ਹੋਰ ਕਸਰ ਐ!' ਉਹਦਾ ਕਾਲਰ ਛੱਡ ਕੇ ਇੱਕ ਕਰੜਾ ਘਸੁੰਨ ਉਹਦੀ ਧੌਣ ਵਿੱਚ ਜੜਦਿਆਂ ਬਸੰਤੇ ਨੇ ਚਿਤਾਵਨੀ ਦਿੱਤੀ: 'ਚੂਕ ਨਾ ਕੱਢੀਂ, ਨਹੀਂ ਕਿਤੇ ਮੁਸ਼ਕ ਨ੍ਹੀਂ ਥਿਔਣਾ। ਨਾਲ਼ੇ ਹੁਣ ਤੂੰ ਢੁੱਕ ਕੇ ਦੇਖੀਂ ਮਟੂੰਕੀਂ ਜੇ ਤੇਰੀ ਲਾਸ਼ ਨਾ ਓਥੋਂ ਆਈ ਤਾਂ ਮੈਨੂੰ ਪਿਉ ਦਾ ਪੁੱਤ ਕੌਣ ਆਖੂ!'

ਪਿੱਠ ਭੁਆ ਕੇ ਪੈਦਲ ਈ ਡੰਡੀ ਡੰਡੀ ਤੁਰ ਪਿਆ, ਸਾਈਕਲ 'ਤੇ ਨਹੀਂ ਚੜ੍ਹਿਆ। ਕਿਸ਼ਨ ਚੰਦ ਗੁੰਮ-ਸੁੰਮ ਉਥੇ ਈ ਖੜੋਤਾ ਰਿਹਾ। ਉਹਦੀਆਂ ਲੱਤਾਂ ਜਿਵੇਂ ਜੂੜੀਆਂ ਗਈਆਂ ਸਨ। ਦੂਰ ਜਾਂਦੇ ਬਸੰਤੇ ਵੱਲ ਮੁੜ-ਮੁੜ ਝਾਕਦਾ ਸਕੂਲ ਵੱਲ ਤੁਰਿਆ ਤਾਂ ਪੈਰ ਮਣ ਮਣ ਭਾਰੇ ਹੋ ਗਏ। ਪਰ ਮਸਲ਼ੀ ਹੋਈ ਧੌਣ ਦੋ ਤਿੰਨ ਵਾਰ ਖੱਬੇ-ਭੁਆ ਕੇ ਤੇ ਪੱਗ ਸੂਤ ਕਰਦਿਆਂ ਤੋਰ ਅਜਿਹੀ ਬਣਾਉਣ ਦਾ ਯਤਨ ਕੀਤਾ ਜਿਵੇਂ ਬਸੰਤੇ ਨੂੰ ਵਿਦਾ ਕਰਕੇ ਆ ਰਿਹਾ ਹੋਵੇ।

❑

ਬਸੰਤਾ ਰਾਤ ਨੂੰ ਖੇਤ ਈ ਪੈਣ ਲੱਗ ਪਿਆ ਸੀ। ਪਰਸਾ ਵੀ ਕਈ ਦਿਨਾਂ ਤੋਂ ਗੁੰਮ-ਸੁੰਮ ਜਿਹਾ ਹੋਇਆ ਫਿਰਦਾ ਸੀ। ਉਹ ਇੱਕ-ਦੂਜੇ ਨੂੰ ਬਹੁਤ ਘੱਟ ਬੁਲਾਉਂਦੇ ਸਨ। ਰੋਟੀ ਕਦੇ ਬਸੰਤਾ ਆਪ ਲੈ ਆਉਂਦਾ, ਕਦੇ ਸੀਰੀ ਦੇ ਜਾਂਦਾ।

ਪਰਸਾ ਬਹੁਤ ਚਿਰ ਜਦੋਂ ਵਿਹਲਾ ਹੁੰਦਾ ਘਰੇ ਪਸ਼ੂਆਂ ਦੇ ਆਹਰ ਲੱਗਿਆ ਰਹਿੰਦਾ, ਜਾਂ ਪਾਲੇ ਰਾਗੀ ਕੋਲ਼ ਜਾ ਬੈਠਦਾ। ਕਦੇ ਪਾਲਾ ਉਸ ਕੋਲ਼ ਆ ਜਾਂਦਾ। ਉਹਦੇ ਨਾਲ਼ ਉਹ ਅੱਜ ਕੱਲ੍ਹ ਅਕਸਰ 'ਗੂੜ੍ਹ ਗਿਆਨ' ਦੀਆਂ ਗੱਲਾਂ ਕਰਦਾ। ਐਵੇਂ ਕੋਈ ਨਾ ਕੋਈ ਪ੍ਰਸ਼ਨ ਪੁੱਛ ਕੇ ਚਰਚਾ ਛੇੜੀ ਰਖਦਾ। ਧਰਮ ਕੀ ਹੁੰਦੈ? ਪਾਪ-ਪੁੰਨ ਕੀ ਹੁੰਦੈ? ਸੱਚ, ਝੂਠ ਕੀਹਨੂੰ

ਕਹਿੰਦੇ ਐ? ਪਾਪੀ ਲੋਕ ਪਾਪ ਕਿਉਂ ਕਰਦੇ ਐ? ਜੇ ਭਗਤੀ ਤੇ ਚੰਗੇ ਕਰਮ ਭਗਵਾਨ ਦੀ ਮਿਹਰ ਨਾਲ਼ ਈ ਹੁੰਦੇ ਐ ਤਾਂ ਫੇਰ ਪਾਪ, ਅਤਿਆਚਾਰ, ਠੱਗੀਆਂ, ਚੋਰੀਆਂ ਕੀਹਦੀ ਮਰਜ਼ੀ (ਜਾਂ ਮਿਹਰ) ਨਾਲ਼ ਹੁੰਦੀਐਂ? ਪਰ ਰਾਗੀ ਦੀ ਵਿਆਖਿਆ ਨਾਲ ਉਹਦੀ ਤਸੱਲੀ ਨਹੀਂ ਸੀ ਹੁੰਦੀ। ਉਹ ਜਿਹੜਾ ਜੁਆਬ ਦਿੰਦਾ ਪਰਸਾ ਉਹਦੇ ਵਿੱਚੋਂ ਕੋਈ ਹੋਰ ਨਵਾਂ ਪ੍ਰਸ਼ਨ ਖੜ੍ਹਾ ਕਰ ਦਿੰਦਾ। ਰਾਗੀ ਗ੍ਰੰਥਾਂ ਦਾ ਸਹਾਰਾ ਦੇ ਕੇ ਉੱਤਰ ਬਣਾਉਂਦਾ ਪਰ ਪਰਸਾ ਸਿਰ ਫੇਰ ਦਿੰਦਾ।

ਇੱਕ ਦਿਨ ਕੋਈ ਗੱਲ ਸੁਣ ਕੇ ਬੋਲਿਆ, 'ਇਹ ਗੱਲ ਤਾਂ ਰਾਗੀਆਂ ਦਿਲ ਲੱਗੀ ਨ੍ਹੀਂ। ਆਪੇ ਤੂੰ ਇਹਦੇ ਉਲਟ ਕਹਿ ਦਿਨੈਂ, ਆਪੇ ਪੱਖ 'ਚ ਦ੍ਰਿਸ਼ਟਾਂਤ ਦੇਣ ਲੱਗ ਪੈਨੈਂ। ਦੋਏ ਗੱਲਾਂ ਕੱਠੀਆਂ ਕਿਵੇਂ ਹੋ ਜਾਣਗੀਆਂ —ਕਾਗ ਹੰਸ ਕਿਵੇਂ ਹੋਇਆ?'

'ਤੇਰੇ ਦਿਲ ਨ੍ਹੀਂ ਕੋਈ ਗੱਲ ਲੱਗ ਸਕਦੀ!' ਇੱਕ ਦਿਨ ਅੱਕ ਕੇ ਰਾਗੀ ਨੇ ਕਿਹਾ, 'ਤੁਸੀਂ ਤਾਂ ਦੋਏ ਪਿਉ-ਪੁੱਤ ਨਾਸਤਕ ਹੋਏ ਫਿਰਦੇ ਓਂ— ਨਿਰੇ ਕਾਫਰ!'

ਪਰਸਾ ਮੁਸਕਰਾ ਕੇ ਬੋਲਿਆ, 'ਇਹ ਤਾਂ ਰਾਗੀਆ ਤੂੰ ਧੱਕਾ ਕਰਦੈਂ ਸਾਡੇ ਨਾਲ਼। ਮੈਂ ਕਿਵੇਂ ਨਾਸਤਕ ਹੋਇਆ ਭਲਾਂ?'

'ਤੂੰ ਆਵਦੇ ਦੀਨ-ਅਮਾਨ ਨਾਲ਼ ਦੱਸ, ਆਥਣੇ ਜਾਂ ਸਵੇਰੇ ਕਦੇ ਮੂਰਤੀਆਂ ਮੂਹਰੇ ਧੂਫ-ਬੱਤੀ ਕੀਤੀ ਐ? ਕਦੇ ਬਿਦ-ਝੱਟ ਮਾਲ਼ਾ ਫੇਰੀ ਐ?'

'ਆਪੇ ਤੂੰ ਕਹਿਨਾਂ ਹੁੰਨੈ ਕਿ ਸਭ ਪਖੰਡ ਐ, ਪਰਮਾਤਮਾ ਤਾਂ ਬੰਦੇ ਦੇ ਅੰਦਰ ਵਸਦੈ। ਬਾਬਾ ਫਰੀਦ ਤਾਂ ਕਹਿੰਦੈ-'ਵਸੀ ਰੱਬ ਹਿਆਲੀਏ ਬਾਹਰ ਕਿਆ ਢੂੰਢੇਹੇ।' ਪੂਜਾ-ਪਾਠ ਫੇਰ ਕੀਹਦਾ ਕਰੀਏ? ਪਰ ਮੈਂ ਤਾਂ ਫੇਰ ਵੀ ਦੂਜੇ ਤੀਜੇ ਕਰ ਲੈਨੈਂ।'

'ਪਰ ਅੰਦਰੋਂ ਵੀ ਤਾਂ ਕਿਸੇ ਹੀਲੇ ਨਾਲ਼ ਈ ਭਾਲਣਾ ਪਊ ਕਿ ਕਿਤੋਂ ਡਿੱਗਿਆ ਪਿਆ ਆਪੇ ਥਿਆ-ਜੂ, ਭਲਿਆ ਬੰਦਿਆ!'

'ਜਦੋਂ ਮੇਰੇ ਅੰਦਰ ਐ ਤੇ ਮੈਂ ਉਹਦਾ ਰੂਪ ਐਂ, ਫੇਰ ਉਹਨੂੰ ਭਾਲ਼ਾਂ ਕਿੱਥੇ? ਭਗਵਾਨ ਤਾਂ ਮੈਂ ਆਪ ਹੋਇਆ! ਇਹ ਗੱਲ ਠੀਕ ਨ੍ਹੀ? ਵੀਹ ਵਾਰੀ ਤੂੰ ਆਪ ਇਹੋ ਗੱਲ ਆਖੀ ਐ।'

'ਬਸ ਆਹੀ ਗੱਲ ਐ ਜਿਸ ਕਰਕੇ ਮੈਂ ਕਹਿਨੈਂ ਬਈ ਤੁਸੀਂ ਨਾਸਤਕ ਹੋਏ ਫਿਰਦੇ ਓਂ। ਹੁਣ ਇਹ ਨਾਸਤਕਾਂ ਵਾਲ਼ੀਆਂ ਗੱਲਾਂ ਨ੍ਹੀਂ-ਪੁੱਠੀਆਂ?'

ਪਾਲਾ ਕੁਝ ਘਾਬਰ ਗਿਆ ਸੀ। ਖੂੰਡੀ ਨੂੰ ਪੁੱਠੀ-ਸਿੱਧੀ ਕਰਦਾ, ਅਕੇਵਾਂ-ਜਿਹਾ ਮਹਿਸੂਸ ਕਰਦਿਆਂ, ਉੱਠ ਖੜ੍ਹੋਤਾ। ਪਰਸੇ ਨੇ ਉਹਦੀ ਬਾਂਹ ਫੜ ਕੇ ਮੁੜ ਮੰਜੇ ਤੇ ਬਿਠਾਉਂਦਿਆਂ ਕਿਹਾ, 'ਚਲ ਛਡ ਏਸ ਝਗੜੇ ਨੂੰ ਆਪਾਂ ਕੀ ਲੈਣੈਂ, ਉਹ ਕਿਤੇ ਹੋਇਆ, ਨਾ ਹੋਇਆ। ਮੈਂ ਦੁੱਧ ਤੱਤਾ ਕਰਦੈਂ, ਫੇਰ ਆਪਾਂ ਛਕਦੇ ਐਂ-ਤੇਰੇ ਨਾਲ਼ ਇੱਕ ਦੋ ਜਰੂਰੀ ਗੱਲਾਂ ਵੀ ਕਰਨੀਐਂ-ਕਬੀਲਦਾਰੀ ਦੀਆਂ।'

ਰਾਗੀ ਉਹਦੇ ਹੁਕਮਾਂ ਨੂੰ ਕਦੇ ਮੋੜ ਨਹੀਂ ਸੀ ਸਕਿਆ। ਬਹਿੰਦਿਆਂ ਈ ਗੱਲ ਬਦਲ ਕੇ ਬੋਲਿਆ, 'ਕਈ ਦਿਨਾਂ ਦਾ ਬਸੰਤਾ ਨ੍ਹੀਂ ਦੇਖਿਆ, ਕਿਧਰੇ ਬਾਹਰ ਗਿਐ?'

'ਬਾਹਰ ਕਿੱਥੇ ਉਹਨੇ ਨਾਨਕੀਂ ਜਾਣੈਂ। ਕਲਾਪੇ ਬੰਦੇ ਐਂ, ਏਸ ਕਰਕੇ ਖੇਤ ਈ ਰਹਿੰਦੈ। ਸੀਰੀ ਜਦੋ ਦਾ ਸਹੁਰਿਆਂ ਤੋਂ ਮੁੜਿਐ ਘਰੋਂ ਈ ਨ੍ਹੀਂ ਨਿਕਲ਼ਦਾ।'

'ਪਰਸਾ ਦੁੱਧ ਤੱਤਾ ਕਰਨ ਲੱਗਿਆ ਤਾਂ ਰਾਗੀ ਚੌਂਕੇ-ਚੁੱਲ੍ਹੇ ਦਾ ਹਾਲ ਦੇਖ ਕੇ ਬੋਲਿਆ ਹੁਣ ਬਸੰਤੇ ਦਾ ਵਿਆਹ-ਵੂਹ ਕਰਨੈ ਕਿ ਸਾਰੀ ਉਮਰ ਆਪ ਈ ਹੱਥ ਸਾੜੀ ਜਾਣੈ ਐਂ? ਉਹ



ਨੈਣ ਵੀ ਹੁਣ ਘੱਟ-ਵਧ ਈ ਆਉਂਦੀ ਐ।'

'ਜੇ ਰਾਗੀਆ ਕਰਮ ਐਸੇ ਈ ਲਿਖੇ ਐ ਤਾਂ ਆਪਣੇ ਕੀ ਸਾਰੇ ਐ। ਮਾਣੂੰਕਿਆਂ ਆਲ਼ਾ ਬਾਹਮਣ ਤਾਂ ਭਜਦਾ ਦਿਸਦੈ। ਹੋਰ ਕਿਧਰੋਂ ਅਸੀਂ ਨ੍ਹੀਂ ਲੈਣਾ। ਜਦੋਂ 'ਕੇਰਾ ਜਬਾਨ ਈ ਕਰ-ਲੀ...'

'ਕਿਉਂ ਹੋਰ ਕਿਤੋਂ ਲੈਣਾ ਕਿਉਂ ਨ੍ਹੀਂ? ਜੇ ਉਹ ਮੂੰਹ ਮਿੱਟੀ ਮਲ੍ਹ-ਜੂ ਤਾਂ ਮੁੰਡਾ ਤਾਂ ਨ੍ਹੀਂ ਕੁਆਰਾ ਰੱਖਣਾ। ਪਰ ਉਹ ਕਹਿੰਦਾ ਕੀ ਐ ਹੁਣ?'

'ਕਹਿੰਦਾ ਮੁੰਡਾ ਵਾਹੀ ਕਰਦੈ।'

'ਹੋਰ ਮੁੰਡਾ ਭਾਂਡੇ ਪੱਥਣ ਲੱਗ-ਜੇ? ਵਾਹੀਵਾਨਾਂ ਨੇ ਤਾਂ ਵਾਹੀ ਕਰਨੀ ਐ। ਇਹ ਕੀ ਗੱਲ ਬਣੀਂ?'

'ਇਹ ਤਾਂ ਉਹ ਜਾਣੇ। ਉਹਨੇ ਤਾਂ ਕੁੜੀ ਵੀ ਕਿਧਰੇ ਹੋਰ ਮੰਗ 'ਤੀ, ਸੁਣਿਐਂ।,

'ਫੇਰ ਤੁਸੀਂ ਐਵੇਂ ਮੁੱਛਾਂ ਨੂੰ ਵੱਟ ਦੇਈ ਫਿਰਦੇ ਰਹਿਨੇ ਓ-ਵੱਡੇ ਸੂਰਮੇ!'

ਪਰਸੇ ਨੇ ਹੈਰਾਨੀ ਨਾਲ਼ ਕੰਧੋਲ਼ੀ ਉਤੋਂ ਦੀ ਸਿਰ ਚੁੱਕ ਕੇ ਰਾਗੀ ਵੱਲ ਦੇਖਿਆ। ਉਹ ਆਪਣੀ ਸੱਪਮੂੰਹੀਂ ਮੁੱਠ ਵਾਲ਼ੀ ਖੂੰਡੀ ਨੂੰ ਪਲ਼ੋਸਦਾ, ਉਤਾਂਹ ਹਾਰਿਆਂ ਦੀ ਛੱਤ ਉੱਤੋਂ-ਦੀ ਦੇਖ ਰਿਹਾ ਸੀ। ਉਹਦੀਆਂ ਐਨਕਾਂ ਦਾ ਚਿੱਟਾ ਫਰੇਮ, ਸ਼ੀਸ਼ਿਆਂ ਨਾਲ਼ੋਂ ਵਧੇਰੇ ਲਿਸ਼ਕਦਾ ਸੀ। ਤੇ ਚਿਹਰੇ ਉੱਤੇ ਕੋਈ 'ਅਲੌਕਾਰ' ਲਿਸ਼ਕ ਸੀ (ਜਿਹੜੀ ਕਦੇ ਜੁਆਨੀਵਾਰੇ ਈ ਪਰਸੇ ਨੇ ਦੇਖੀ ਸੀ)।

ਪਰਸੇ ਦਾ ਚਿਹਰਾ ਖਿੜ ਪਿਆ। ਉਹਨੇ ਰਤਾ ਹੱਸ ਕੇ ਕਿਹਾ, 'ਆਹ ਗੱਲ ਕਰਕੇ ਤਾਂ ਰਾਗੀਆ ਤੈਂ ਚਿੱਤ ਖੁਸ਼ ਕਰ 'ਤਾ। ਬਾਗੋ-ਬਗ! ਅਸ਼ਕੇ ਤੇਰੇ! ਇਹ ਹੋਈ ਨਾ ਗੱਲ ਤਾਂ!'

'ਹੋਰ ਫੇਰ ਕੀ ਆਖਾਂ! ਸਾਰੀ ਉਮਰ ਤੂੰ ਆਵਦੀ ਹਿਙ ਪੁਗੌਣ ਪਿੱਛੇ ਐਸੇ ਐਸੇ ਕਸ਼ਟ ਭੋਗੇ ਐ ਜਿਹੜੇ ਬੰਦਾ ਸੋਚ ਵੀ ਨ੍ਹੀਂ ਸਕਦਾ। ਤੇ ਐਸੇ ਅਣਖ-ਇੱਜਤ ਵਾਲ਼ੇ ਮਾਮਲੇ 'ਚ ਚੁੱਪ ਕਰਿਆ ਬੈਠੈਂ-ਅਜੇ ਤਾਈਂ ਮੇਰੇ ਕੋਲ਼ੇ ਵੀ ਹਵਾ ਨ੍ਹੀਂ ਕਢੀ ਬਈ ਆਹ ਹੋ-ਗੀ।'

'ਦਸਦਾ ਕੀ? ਗੱਲ ਕਿਸੇ ਸਿਰੇ ਈ ਨ੍ਹੀਂ ਸੀ ਲੱਗੀ।'

'ਸਿਰੇ ਕਦੋਂ ਲੱਗੂ ਜਦੋਂ ਓਸ ਬਾਹਮਣ ਨੇ ਆਪਣੀ ਮੰਗ ਕਿਸੇ ਹੋਰ ਦੇ ਤੋਰ 'ਤੀ...।'

ਪਰਸਾ ਦੁੱਧ ਦੇ ਭਰੇ ਛੰਨੇ, ਦੋਏ ਹੱਥਾਂ ਵਿੱਚ ਫੜੀ ਆਉਂਦਾ ਹੈਰਾਨੀ ਨਾਲ਼ ਸੋਚ ਰਿਹਾ ਸੀ ਕਿ ਅੱਜ ਰਾਗੀ ਦੇ ਅੰਦਰੋਂ 'ਕੌਣ' ਬੋਲ ਰਿਹਾ ਸੀ। ਉਹ ਬਾਰ-ਬਾਰ ਉਹਦੀ ਛਾਂਟਵੀਂ ਦਿਹ, ਐਨਕ ਹੇਠੋਂ ਚਮਕਦੀਆਂ ਅੱਖਾਂ ਤੇ ਚੌੜੇ ਮੱਥੇ ਵੱਲ ਦੇਖ ਰਿਹਾ ਸੀ। ਅਜਿਹੀਆਂ 'ਚੱਕਵੀਆਂ' ਗੱਲਾਂ ਉਹ ਬਹੁਤ ਘੱਟ ਕਰਦਾ ਸੀ। ਅੱਜ ਪਤਾ ਨਹੀਂ ਉਹਦੇ ਚਿੱਤ 'ਚ ਕੀ ਸੀ। ਛੰਨਾ ਫੜਾਉਂਦਿਆਂ, ਗੱਲ ਬਦਲ ਕੇ ਕਿਹਾ, 'ਰਾਗੀਆਂ ਅੱਜ ਕਲ੍ਹ ਹਰਦੇਵ ਸਿਓਂ ਕਿੱਥੇ ਰਹਿੰਦੈ, ਕਿਤੇ ਕਿਧਰੇ ਬਾਹਰ ਤਾਂ ਨ੍ਹੀਂ ਉਠ ਗਿਆ?'

ਰਾਗੀ ਦੇ ਮੱਥੇ ਵਿੱਚ ਕਈ ਤਿਊੜੀਆਂ ਪੈ ਗਈਆਂ। ਪਰਸਾ ਗਹੁ ਨਾਲ਼ ਦੇਖਦਾ ਰਿਹਾ। ਫੇਰ ਉਹਨੂੰ ਜਾਪਿਆ, ਜਿਵੇਂ ਉਹਨੇ ਰਾਗੀ ਦੀ ਕੋਈ ਦੁਖਦੀ ਰਗ ਛੇੜ ਦਿੱਤੀ ਸੀ। ਪਹਿਲੀਆਂ ਦੋ ਘੁੱਟਾਂ ਕਾਹਲ਼ੀ-ਕਾਹਲ਼ੀ ਭਰ ਕੇ ਛੰਨਾ ਦੌਣ ਉਤੇ ਟਿਕਾ ਦਿੱਤਾ ਤੇ ਸੂਤ ਹੋ ਕੇ ਬੈਠਦਿਆਂ, ਰਤਾ ਅਸੁਭਾਵਕ, ਭਾਰੀ ਅਵਾਜ਼ ਵਿੱਚ ਬੋਲਿਆ, 'ਓਸ ਕਥਖਤ ਪਿੱਛੇ, ਦੇਖ ਲੈ ਲੋਕਾਂ ਤੋਂ ਮੈਂ ਕੀ ਕੀ ਨ੍ਹੀਂ ਸੁਣੀਆਂ, ਪਰਸਿਆ! ਪਰ ਹੁਣ ਚੁੱਪ ਕਰਕੇ ਕਿਤੋਂ ਕੋਈ ਤੀਮੀ

ਕੱਢ ਕੇ ਆਵਦੇ ਪਿਛਲੇ ਪਿੰਡ ਜਾ ਬੈਠਾ। ਹੁਣ ਓਥੇ ਦਿਹਾੜੀਆਂ ਕਰਦੈ। ਨਾਲ਼ੇ ਮੇਰੇ ਸਿਰ ਖਿਹ ਪੁਆਈ, ਨਾਲ਼ੇ ਆਵਦਾ ਸਭ ਕੁਸ਼ ਉਜਾੜ-ਲੂ।... ਉਹ ਤੀਵੀ ਜੈਦਾਤ 'ਤੇ ਕਬਜਾ ਕਰਨ ਮਗਰੋਂ ਅਲੀਪੰਜ ਜਾਊ। ਮਗਰੋ ਬੈਠਾ ਰੋਊ ਕਰਮਾਂ ਨੂੰ।'

'ਇਹ ਉਹਨੂੰ ਸੁੱਝੀ ਕੀ? ਐਡਾ ਰਾਜ-ਦੁਆਰਾ ਛੱਡ ਕੇ, ਹੁਣ ਦਿਹਾੜੀਆਂ ਕਰਨ ਜਾ ਲੱਗਿਆ, ਉਹਦੇ ਕਰਮ ਈ ਮਾੜੇ ਸੀ ਨਾ।'

'ਮੈਨੂੰ ਤਾਂ ਹੁਣ ਪਤਾ ਲੱਗਿਐ, ਕਿਤੇ ਔਧਰ ਮੋਗੇ-ਮਾਗੇ ਵੰਨੀਂ ਕੀਰਤਨ ਕਰਨ ਗਿਆ ਸੀ। ਓਥੇ ਉਹ ਮਗਰ ਲੱਗ ਗੀ। ਮੈਥੋਂ ਚੋਰੀਓ, ਆਨੀਂ-ਬਹਾਨੀਂ ਉਹਦੇ ਮਗਰ ਜਾਣ ਲੱਗ ਪਿਆ। ਚਾਰ ਪੰਜ ਮਹੀਨੇ ਹੋਗੇ ਹੁਣ ਉਹ ਲਿਆ ਕੇ ਘਰੇ ਰੱਖ-ਲੀ।'

'ਉਹਦਾ, ਸਹੁਰੀ ਦਾ ਕੋਈ ਵਾਲੀ-ਵਾਰਸ ਨ੍ਹੀਂ ਸੀ ਮਗਰ?'

'ਸਭ ਕੁਸ਼ ਦਸਦੇ ਐ। ਇੱਕ ਮੁੰਡੈ, ਦੋ ਕੁੜੀਐਂ। ਖਸਮ ਸ਼ਰਾਬੀ-ਕਬਾਬੀ ਸੀ। ਜਿਹੜੀ ਕਮਾਈ ਕਰਦਾ ਸੀ ਖਾ-ਪੀ ਛਡਦਾ। ਭੁੱਖੀ ਮਰਦੀ ਇਹਦੇ ਨਾਲ਼ ਆ-ਗੀ।'

'ਤੇ ਨਿਆਣੇ ਨਿੱਕੇ?'

'ਨਿਆਣੇ ਮਗਰੇ ਛਡਿ-ਆਈ । ਦਸਦੇ ਐ ਉਹਨਾਂ ਨੂੰ ਉਹਦੀ ਸੱਸ ਸਾਂਭਦੀ ਐ-ਜੁਆਕਾਂ ਦੀ ਦਾਦੀ।'

'ਤੇ ਉਹਦੇ ਮਾਲਕ ਨੇ ਕੋਈ ਉੱਤਾ ਈ ਨ੍ਹੀਂ ਵਾਚਿਆ?'

'ਉੱਤਾ ਵਾਚਣ ਜੋਗਾ ਹੁੰਦਾ ਤਾਂ ਉਹ ਐਂ ਨਿਕਲ਼ ਕੇ ਆ ਸਕਦੀ ਸੀ? ਨਮਰਦ ਹੋਊ ਕੋਈ ਸਾਲ਼ਾ! ਮਰਦ ਬੱਚਾ ਐਂ ਨਿਕਲਣ ਦਿੰਦੈ ਤੀਮੀ ਨੂੰ!'

ਪਾਲਾ ਸਿੰਘ ਦੇ ਮੂੰਹੋਂ ਅਜਿਹੀਆਂ ਗੱਲਾਂ ਸੁਣ ਕੇ ਪਰਸਾ ਇਉਂ ਹੱਸਿਆ ਜਿਵੇਂ ਉਹਨੂੰ ਕੋਈ ਗੁੱਝੀ ਖੁਸ਼ੀ ਹੋਈ ਹੋਵੇ। ਪਰ ਰਾਗੀ ਦੇ ਮਨ 'ਚ ਏਨੀ ਕੌੜ ਸੀ ਕਿ ਉਹਨੂੰ ਪਰਸੇ ਦੇ ਹੱਸਣ ਦਾ ਖ਼ਿਆਲ ਵੀ ਵਿੱਸਰ ਗਿਆ। ਆਪਣੇ ਈ ਖ਼ਿਆਲਾਂ 'ਚ ਗੁੰਮ ਛੰਨਾ ਚੁੱਕ ਕੇ ਸੜ੍ਹਾਕਿਆਂ ਨਾਲ਼ ਤੱਤਾ ਦੁੱਧ, ਕਾਹਲ਼ੀ ਕਾਹਲ਼ੀ ਪੀ ਗਿਆ। ਫੇਰ ਓਵੇਂ ਭਖਿਆ-ਭਖਾਇਆ ਬੋਲਿਆ, 'ਐਸੇ ਬਿਸ਼ਟਾ ਦੇ ਕੀੜੇ, ਨਰਕ 'ਚ ਪੈ ਕੇ ਈ ਖੁਸ਼ ਰਹਿੰਦੇ ਐ ਪਰਸਿਆ! ਇਹਨਾਂ ਨੂੰ ਸੁਰਗ ਦਾ ਸੁਖ ਨ੍ਹੀਂ ਭਾਉਂਦਾ। ਓਸ ਪਰਮਾਤਮਾ ਨੇ ਬੁੱਧੀ ਈ ਬਸ ਏਨੀਂ ਦਿੱਤੀ ਹੁੰਦੀ ਐ। ਬਾਕੀ ਫੇਰ ਕਰਮ।'

ਉਸ ਮਗਰੋਂ ਖਿਝਦਾ ਖਪਦਾ ਤੇ ਇੰਜ ਉੱਚੀ ਬੋਲਦਾ ਬੋਲਦਾ ਈ ਰਾਗੀ ਚਲਿਆ ਗਿਆ। ਪਿੱਛੋਂ ਪਰਸਾ ਉਸੇ ਬਾਰੇ ਸੋਚਦਾ ਰਿਹਾ। ਕਿੰਨਾਂ ਸਾਊ, ਸਿਆਣਾ ਤੇ ਬੁੱਧੀਵਾਨ ਆਦਮੀ ਸੀ। ਅਖੀਰ ਡਿੱਗਿਆ ਕਿੱਥੇ! ਪਰ ਇਹ ਕੋਈ ਕੁਕਰਮ ਸੀ? ਇਸ ਬਾਰੇ ਉਹ ਨਿਰਨਾ ਨਹੀਂ ਕਰ ਸਕਿਆ।

ਪਾਲਾ ਸਿੰਘ ਜੁਆਨੀ ਵਾਰੇ ਬੜਾ ਸੋਹਣਾ ਹੁੰਦਾ ਸੀ। ਮਾਪਿਆਂ ਦਾ ਕੱਲਾ ਪੁੱਤ। ਪਿਉ ਤਰਖਾਣਾ-ਲੁਹਾਰਾ ਕੰਮ ਕਰਦਾ ਸੀ ਪਰ ਪੁੱਤ ਨੂੰ ਕੋਈ 'ਉੱਚਾ ਕਸਬ' ਸਿਖਾਉਣ ਦੀ ਬੜੀ ਇੱਛਾ ਸੀ। ਅਵਾਜ਼ ਸੁਰੀਲੀ ਸੀ। ਦਸਾਂ ਵਰ੍ਹਿਆਂ ਦੇ ਨੂੰ ਦੇਧਰ ਦੇ ਗੁਰਦੁਵਾਰੇ ਘੱਲ ਦਿੱਤਾ। ਪੰਜ ਵਰ੍ਹੇ ਓਥੇ ਰਾਗੀਆਂ ਕੋਲ਼ ਰਹਿ ਕੇ ਪੂਰਾ ਰਾਗੀ ਬਣ ਕੇ ਆਇਆ। ਫੇਰ ਸਾਰੇ ਇਲਾਕੇ ਵਿਚ ਆਪਣੀ ਮਿੱਠੀ ਅਵਾਜ਼ ਤੇ ਰਾਗ-ਵਿੱਦਿਆ ਦੇ ਆਸਰੇ ਧੁੰਮਾਂ ਪਾਈ ਰੱਖੀਆਂ। ਮਗਰੋਂ ਵੀਹ-ਪੰਝੀ ਵਰ੍ਹਿਆਂ ਵਿੱਚ ਕਈ 'ਵਾਵਾਂ ਵਗੀਆਂ। ਤਿੰਨ ਵਾਰ, ਉਹਦੇ ਉਤੇ ਮੋਹਤ ਹੋ ਕੇ



ਪਰੀਆਂ ਵਰਗੀਆਂ ਤੀਵੀਆਂ ਨੇ ਆਪਣੇ 'ਤਿਰੀਆ-ਜਾਲ਼ਾਂ' ਵਿੱਚ ਫਸਾਉਣ ਦੇ ਜਤਨ ਕੀਤੇ ਪਰ ਉਹ ਆਪਣੇ ਜਤ-ਸਤ ਦੇ ਆਸਰੇ ਬਚਦਾ ਰਿਹਾ। (ਕਹਿੰਦਾ-'ਜਦੋਂ ਧਰਮ-ਕਰਮ ਦੇ ਮਾਰਗ ਈ ਤੁਰ ਪਏ ਫੇਰ ਕੂੜੀ ਦੁਨੀਆਂ ਪਿੱਛੇ ਲਗ ਕੇ 'ਆਪਾ ਕਿਉਂ ਵੰਞਾਉਣੈ!') ਪੱਲੇ ਨੂੰ ਕੋਈ ਦਾਗ ਨਹੀਂ ਸੀ ਲੱਗਣ ਦਿੱਤਾ-ਸਾਰੀ ਉਮਰ ਪਰਸਾ ਸੋਚਦਾ : ਕਿੱਡਾ ਬਲਵਾਨ ਪੁਰਸ਼ ਹੁੰਦਾ ਸੀ! ਬਹਾਦਰ, ਦਲੇਰ, ਸਿਦਕੀ!

ਫੇਰ ਪਿਓ ਮਰ ਗਿਆ। ਮਾਂ ਅੰਨ੍ਹੀ ਹੋ ਗਈ। ਪਰ ਓਦੋਂ ਵੀ ਵਿਆਹ ਨਹੀਂ ਕਰਵਾਇਆ। ਉਹਦੇ ਅੰਤਲੇ ਪਹਿਰੇ ਮਾਂ ਦੀ ਸੇਵਾ ਕੀਤੀ। ਮਾਂ ਨੇ ਬਥੇਰੇ ਤਰਲੇ ਕੀਤੇ ਕਿ ਵਿਆਹ ਕਰਵਾ ਲੈ ਪਰ ਨਹੀਂ ਮੰਨਿਆਂ! ਬਸ ਇਹੋ ਕਹਿਣਾ-'ਮਾਂ ਤੈਨੂੰ ਉਹਨੇ ਮੰਦਾ-ਚੰਗਾ ਬੋਲਿਆ ਤਾਂ ਮੇਰੀ ਆਤਮਾ ਦੁਖੀ ਹੋਊ।' ਪਰ ਜਦੋਂ ਅੰਨ੍ਹੀ ਮਾਂ ਵੀ ਮਰ ਗਈ ਤਾਂ ਸੁੰਨੇਂ ਘਰੋਂ ਡਰ ਆਉਣ ਲਗ ਪਿਆ। ਪਰਸੇ ਕੋਲ਼ ਕਈ ਵਾਰੀ ਮਨ ਦੀ ਗੰਢ ਖੋਹਲਦਿਆਂ ਕਹਿੰਦਾ 'ਪਰਸਿਆ ਬਾਈ! ਕੱਲੇ ਬੰਦੇ ਨੂੰ ਤਾਂ ਘਰ ਈ ਖਾਣ ਨੂੰ ਆਉਂਦੈ।'

'ਫੇਰ ਦੋ ਹੋ ਜੋ।' ਪਰਸਾ ਸੁਤੇ ਈ ਹੱਸ ਕੇ ਕਹਿ ਦਿੰਦਾ।

ਪਰ ਚਾਲ੍ਹੀਆਂ ਤੋਂ ਉੱਤੇ ਹੋਏ ਰਾਗੀ ਨੂੰ ਕੋਈ 'ਦੇਦੀ-ਚੋਗੀ', ਕਿੱਥੋਂ ਮਿਲਦੀ। ਜੁਆਨੀ-ਵਾਰੇ ਤਾਂ ਉਹ ਬਦਾਮਾਂ ਦੀਆਂ ਗਿਰੀਆਂ ਨਾਲ਼ ਜੇਬਾਂ ਭਰੀ ਰਖਦਾ। ਸਰੀਰ ਵੀ ਕੱਚੀ ਕੈਲ ਵਰਗਾ ਸੀ। ਤੀਵੀਆਂ ਉਹਦੀ 'ਖੁਸ਼ਬੋਈ' ਨਾਲ਼ ਈ ਅਸਮਾਨੋ 'ਲੋਟਣੀਆਂ ਖਾਂਦੀਆਂ' ਡਿਗਦੀਆਂ ਸਨ। ਪਰ ਹੁਣ ਤਾਂ 'ਔਧ' ਈ ਵਿਹਾ ਗਈ ਸੀ। ਬਾਹਰ ਕੀਰਤਨ ਕਰਨ ਵੀ ਘਟ ਜਾਂਦਾ ਸੀ। (ਪਿਉ ਨੇ ਜਿਹੜੀ ਅੱਠ ਦਸ ਕਿੱਲੇ ਜ਼ਮੀਨ, ਸਾਰੀ ਉਮਰ ਦੀ ਕਮਾਈ ਨਾਲ਼ ਕਿਵੇਂ ਨਾ ਕਿਵੇਂ ਬਣਾ ਲਈ ਸੀ, ਉਹਦੇ ਨਾਲ਼ ਗੁਜ਼ਾਰਾ ਤੁਰਿਆ ਜਾਂਦਾ ਸੀ, ਨਹੀਂ ਤਾਂ ਸ਼ਾਇਦ ਰੋਟੀ ਦੀ ਵੀ ਸਮਸਿਆ ਹੋ ਜਾਂਦੀ।)

ਅਖੀਰ ਕੁਦਰਤ ਦੀ ਖੇਡ ਐਸੀ ਹੋਈ ਕਿ ਰਾਗੀ ਭਰਥਰੀ ਹਰੀ ਵਾਂਗ ਪਾਨ ਕੇ ਥੁੱਕ 'ਚ ਈ ਹੱਥ ਲਬੇੜ ਬੈਠਾ। ਇੱਕ ਵਿਧਵਾ ਤੀਵੀਂ ਘਰ ਵਸਾ ਲਈ। ਉਹਦੇ ਦੋ ਮੁੰਡੇ ਪਹਿਲਾਂ ਸਨ। ਉਹਨਾਂ ਵਿੱਚੋਂ ਵੱਡਾ ਪਿੰਡ ਈ. ਆਪਣੇ ਚਾਚੇ ਤਾਇਆਂ ਕੋਲ਼ ਰਿਹਾ, ਛੋਟਾ ਨਾਲ਼ ਆ ਗਿਆ। ਸਾਰੇ ਪਟੜੀ ਫੇਰ ਕੁਝ ਚਿਰ ਚਰਚਾ ਹੁੰਦੀ ਰਹੀ। ਅਖੀਰ ਸਭ ਨੇ ਗੱਲ ਆਈ ਗਈ ਕਰ ਛੱਡੀ। ਅਜਿਹਾ ਕੁਝ ਨਿੱਤ ਈ ਪਿੰਡਾਂ ਵਿੱਚ ਵਾਪਰਦਾ ਰਹਿੰਦਾ ਸੀ-ਕੋਈ ਅਲੋਕਾਰ ਗੱਲ ਨਹੀਂ ਸੀ। (ਰਾਗੀ ਹੋਣ ਕਰਕੇ ਉਹਦੀ ਚਰਚਾ ਚਾਰ ਦਿਨ ਵਧੇਰੇ ਹੋ ਗਈ ਸੀ।)

ਮਗਰ ਆਏ ਮੁੰਡੇ ਨੂੰ ਰਾਗੀ ਨੇ ਪੁੱਤਾਂ ਵਾਂਗ ਪਾਲ਼ਿਆ। ਪਰ ਹੁਣ ਜਦੋਂ ਉਹ 'ਕਾਸੇ ਜੋਗਾ' ਹੋਇਆ ਤਾ ਆਪਣੇ ਪਿੰਡ ਜਾ ਬੈਠਾ। ਉਹ ਇਸੇ ਤਰ੍ਹਾਂ ਹੋਰ ਕਿਸੇ ਨੂੰ ਕੱਢ ਲਿਆਇਆ ਸੀ। (ਕਿਸੇ ਹੋਰ ਦੇ ਜਾ ਬੈਠੀ ਮਾਂ ਦੇ ਕਲੰਕ ਕਰਕੇ ਉਹਨੂੰ ਵੀ ਕੀਹਨੇ ਡੋਲ਼ਾ ਦੇਣਾ ਸੀ।) ਪਾਲੇ ਨੂੰ ਹੁਣ ਇਹੋ ਦੁੱਖ ਸੀ ਕਿ ਨਾ ਉਹ 'ਮਹਾਨ' ਰਾਗੀ ਬਣ ਸਕਿਆ ਤੇ ਨਾ ਆਪਣੀ ਇੱਜ਼ਤ ਤੇ ਜਤ-ਸਤ ਈ ਕਾਇਮ ਰਖ ਸਕਿਆ ਸੀ।

ਪਰਸੇ ਨੂੰ ਸਾਰੀ ਗੱਲ ਸਮਝ ਪੈ ਗਈ ਕਿ ਅੱਜ ਕਿਉਂ ਉਹ ਅਜਿਹੀਆਂ ਚੱਕਵੀਆਂ ਗੱਲਾਂ ਕਰਦਾ ਸੀ ਜਿਹੜੀਆਂ ਉਹਦੇ ਸੁਭਾ ਦੇ ਈ ਉਲ਼ਟ ਸਨ। ਇਹ ਖ਼ਿਆਲ ਆਉਂਦਿਆਂ ਈ ਉਹ ਮੁਸਕਰਾ ਪਿਆ। ਪਰ ਫੇਰ ਉਸਨੂੰ ਰਾਗੀ ਉੱਤੇ ਤਰਸ ਆਇਆ। ਸਾਰੀ ਉਮਰ ਉਹਨੇ ਅਜਾਈਂ ਗੁਆ ਲਈ ਸੀ। ਉਹ ਵਿਧਵਾ ਤੀਵੀਂ ਨੂੰ ਉਹਦੇ ਘਰ ਵਸਦਿਆਂ ਦਸ

ਥਾਵਾਂ ਵਰ੍ਹੇ ਹੋ ਗਏ ਸਨ। ਏਥੇ ਆ ਕੇ ਉਹਦੇ ਵੀ ਕੋਈ ਨਿਆਣਾ-ਨਿੱਕਾ ਨਹੀਂ ਸੀ ਹੋਇਆ। ਰਾਗੀ ਨੂੰ ਵੈਦ-ਹਕੀਮਾਂ ਤੇ ਡਾਕਟਰਾਂ ਨੇ ਵੀ ਵਿਚਲੀ ਗੱਲ ਦੱਸ ਦਿੱਤੀ ਸੀ ਕਿ ਉਹਦੇ ਆਪਣੇ ਅੰਦਰ ਈ ਕੋਈ ਨੁਕਸ ਸੀ, ਤੀਵੀਂ ਦਾ ਕੋਈ ਦੋਸ਼ ਨਹੀਂ ਸੀ।

'ਤੇ ਇਹ ਵੀ ਵਾਧੂ ਦਾ ਕਰੀਂਡਲ਼ ਈ ਗਲ਼ ਪੈ ਗਿਆ ਵਚਾਰੇ ਦੇ!' ਇਹ ਸਭ ਸੋਚਦਿਆਂ ਪਰਸੇ ਦੇ ਮੂੰਹੋਂ ਆਪ ਮੁਹਾਰੇ ਈ ਇਹ ਸ਼ਬਦ ਨਿਕਲ਼ ਗਏ।

□

ਥੱਝੇ ਦਿਨ ਉੱਤੇ ਬਸੰਤਾ ਤਿਆਰ ਸੀ। ਪਰਸੇ ਨੂੰ ਕੁਝ ਵੀ ਦੱਸੇ-ਪੁੱਛੇ ਬਿਨਾਂ ਤੁਰ ਗਿਆ। ਜਿੱਥੇ ਉਹਨੇ ਦਿਨ ਦੇ ਛਪਾਅ ਨਾਲ਼ ਪਹੁੰਚਣਾ ਸੀ, ਓਹ ਥਾਂ ਗੰਗੀ ਕੇ ਪਿੰਡ ਨੂੰ ਲਗਦੇ ਸਟੇਸ਼ਨ ਤੋਂ ਕੋਹ ਕੁ ਵਾਟ ਉਰ੍ਹਾਂ ਸੀ। ਉਥੇ ਪਹਾੜ ਵਾਲ਼ੇ ਪਾਸੇ ਇੱਕ ਢਾਬ ਸੀ ਤੇ ਇਹਦੇ ਤਿੰਨੀਂ ਪਾਸੀਂ ਸੰਘਣੇ ਝਾੜ-ਮਲ੍ਹੇ ਸਨ। ਵਣ, ਕਰੀਰ 'ਤੇ ਜੰਡਾਂ ਨਾਲ਼ ਢਾਬ ਹੋਰ ਵੀ ਡੂੰਘੀ ਲਗਦੀ ਸੀ। ਮੀਂਹ ਚੰਗੇ ਪੈਣ ਕਰਕੇ ਉਸ ਵਿੱਚ ਪਾਣੀ ਹਾਥੀ ਦੇ ਡੋਬੂ ਹੋ ਗਿਆ ਸੀ। ਇਹਦੇ ਨੇੜੇ ਆ ਕੇ ਸਾਈਕਲ ਇੱਕ ਵਣ ਦੇ ਮੁੱਢ ਨਾਲ਼ ਲਾ ਕੇ ਉਹਦੇ ਸੰਘਣੇ ਪਰਵਾਰ ਹੇਠ ਚੁਪਚਾਪ ਖੜੋ ਗਿਆ। ਚਾਰੇ ਪਾਸੇ ਨਿਗ੍ਹਾ ਮਾਰੀ; ਝਾੜਾਂ ਰੁੱਖਾਂ ਦੇ ਕਾਲ਼ੇ ਅਕਾਰਾਂ ਤੋਂ ਬਿਨਾਂ ਕੁਝ ਨਜ਼ਰ ਨਹੀਂ ਆਇਆ। ਸਾਹਮਣੇ ਗੰਧਲ਼ੇ ਪਾਣੀ ਵਿੱਚ ਆਪਣਾ ਧੁੰਦਲਾ ਅਕਸ ਦਿੱਸਿਆ-ਭੂਤ ਦੇ ਪਰਛਾਵੇਂ ਵਰਗਾ। ਬਿੰਦ ਦਾ ਬਿੰਦ ਉਸ ਵੱਲ ਘੂਰਦਾ ਰਿਹਾ। ਪਰ ਹੌਲ਼ੀ ਹੌਲ਼ੀ ਇਹ ਵਧੇਰੇ ਧੁੰਦਲਾ ਹੋਣ ਲਗ ਪਿਆ। (ਦਿਨ ਛਿਪਿਆਂ ਸ਼ਾਇਦ ਘੰਟਾ ਹੋ ਗਿਆ ਸੀ।)

ਸੱਜੇ ਪਾਸੇ ਵਾਲ਼ੀ ਜੰਡੀ ਦੇ ਮੁੱਢ ਦੇ ਐਨ ਨਾਲ਼ ਅੱਗ ਦਾ ਭਾਂਬੜ ਮਚਦਾ ਦਿੱਸਿਆ। ਬਸੰਤਾ ਇਕਦਮ ਓਧਰ ਝਾਕਿਆ-ਕਿਸੇ ਦੀ ਚਰ੍ਹੀ ਦਾ ਛੌਰਾ ਸੜ ਗਿਆ ਲਗਦਾ ਸੀ। ਪਰ ਕੱਤੇ ਦੇ ਮਹੀਨੇ ਛੌਰੇ ਕੀਹਨੇ ਲਾਏ ਹੋਏ? ਰਤਾ ਗਹੁ ਨਾਲ਼ ਦੇਖਿਆ: ਇਹ ਤਾਂ ਚੰਦ ਸੀ! ਉਹਨੂੰ ਅਜਿਹਾ ਭੁਲੇਖਾ ਸ਼ਾਇਦ ਪਹਿਲਾਂ ਕਦੇ ਨਹੀਂ ਸੀ ਪਿਆ। ਅਚਣਚੇਤ ਧੌਣ ਖੱਬੇ ਪਾਸੇ ਭੁਆਈ ਤਾਂ ਦੇਖਿਆ ਇੱਕ ਥਾਂ ਨੇੜੇ ਈ ਰੋੜ ਤੇ ਠੀਕਰੀਆਂ ਖਿੰਡੀਆਂ ਹੋਈਆਂ ਸਨ। ...ਸੱਪ-ਸੀਹਣ ਦੀ ਖੱਡ ਸੀ ਜਿਸਦਾ ਡੰਗਿਆ ਪਾਣੀ ਨਹੀਂ ਸੀ ਮੰਗਦਾ! ਉਹਦੇ ਦਿਮਾਗ ਵਿੱਚ ਜਿਵੇਂ ਬਿਜਲੀ ਲਿਸ਼ਕੀ ਹੋਵੇ। ਤ੍ਰਭਕਿਆ। ਪਰ ਫੇਰ ਓਵੇਂ ਸੌਖਾ ਹੋ ਕੇ, ਢਾਬ ਦੇ ਐਨ ਕੰਢੇ ਉੱਤੇ ਜਾ ਖੜੋਤਾ।

ਪੱਛਮ ਵਾਲ਼ੇ ਪਾਸੇ ਅਸਮਾਨ ਉੱਤੇ ਮਾੜੀ ਜਿਹੀ ਲੋਅ ਸੀ; ਉਹ ਵੀ ਜਿਵੇਂ ਇੱਕੋ ਵਾਰੀ ਅਲੋਪ ਹੋ ਗਈ। ਸਰਕੜ੍ਹਿਆਂ ਦੇ ਬੰਬੂਆਂ ਤੋਂ ਉਤਾਂਹ ਇੱਕ ਤਾਰਾ ਗੈਸ ਵਾਂਗੂੰ ਜਗਣ ਲਗ ਪਿਆ। ਉਹਦੇ ਨੇੜੇ ਤੇੜੇ ਕੋਈ ਹੋਰ ਤਾਰਾ ਨਜ਼ਰ ਨਹੀਂ ਸੀ ਆਉਂਦਾ। ਨਿੱਕੇ-ਨਿੱਕੇ ਕਿੰਨੇ ਈ ਹੋਰ ਤਾਰੇ ਦੂਰ ਦੂਰ ਸਨ (ਜਿਵੇਂ ਉਹਤੋਂ ਡਰਦੇ ਝਾੜਾਂ ਵਿੱਚ ਛਹਿ ਗਏ ਹੋਣ)।

...ਬਿੰਦ ਕੁ ਪਿੱਛੋਂ ਚਾਰੇ ਪਾਸੇ ਕੁਰਲਾਹਟ ਜਿਹਾ ਮੱਚ ਗਿਆ। ਬਿੰਡੇ ਤੇ ਟਿੱਡੀਆਂ ਇੱਕੋ ਵਾਰੀ ਬੋਲਣ ਲੱਗ ਪਏ। ਵਣਾਂ ਦੇ ਪੱਤਿਆਂ ਵਿੱਚ ਕਰੀਰਾਂ ਦੇ ਆਲ਼ੇ-ਦੁਆਲ਼ੇ ਤੇ ਢਾਬ ਦੇ ਪਾਣੀ ਉੱਤੇ ਸੈਂਕੜੇ ਟਟਹਿਣੇ ਵੀ ਉਡਦੇ ਦਿੱਸੇ। ਜੀ ਲਲਚਾ ਉੱਠਿਆ! ... ਪਰ ਨਾਲ਼ ਦੀ



ਨਾਲ਼ ਚਿਹਰੇ ਉੱਤੇ ਵਿਅੰਗਮਈ ਮੁਸਕਰਾਹਟ ਖਿੰਡ ਗਈ। ਉਦੋਂ ਈ ਡੱਬ ਨੂੰ ਹੱਕ ਮਾਰਿਆ। ਲੱਕ ਨਾਲ਼ ਬੰਨ੍ਹੀ ਰੌਂਦਾਂ ਵਾਲ਼ੀ ਥੈਲੀ ਟੋਹ ਕੇ ਦੇਖੀ। ਸਾਈਕਲ ਦੇ ਚਿਮਟੇ ਨਾਲ਼ ਬੰਨ੍ਹੀ ਕਿਰਪਾਨ ਵੱਲ ਨਿਗ੍ਹਾ ਮਾਰੀ। ਫੇਰ ਤਸੱਲੀ ਨਾਲ਼ ਚੜ੍ਹਦੇ ਵੱਲ ਮੂੰਹ ਕਰਕੇ ਬਿੜਕ ਲੈਣ ਲੱਗ ਪਿਆ। ਸ਼ੇਰ ਵਾਂਗ ਕੁਝ ਬੁਕਦਾ ਸੁਣਿਆਂ ਤਾਂ ਪਿਛਾਂਹ ਭਉਂ ਕੇ ਇੱਕੋ ਛਾਲ਼ ਵਿੱਚ ਵਣ ਉੱਤੇ ਜਾ ਚੜ੍ਹਿਆ। ਦੂਜੀ ਪਲਾਂਘ ਨਾਲ਼ ਟੀਸੀ ਕੋਲ਼ੋਂ ਧੌਣ ਬਾਹਰ ਕੱਢ ਕੇ ਰਾਹ ਵੱਲ ਦੇਖਿਆ। ਕੋਈ ਮੋਟਰ ਸੀ। ਬਸੰਤੇ ਨੇ ਛਾਲ਼ ਮਾਰ ਕੇ ਹੇਠਾਂ ਉਤਰਨਾ ਚਾਹਿਆਂ ਪਰ ਗਜਦਾ-ਬੁਕਦਾ ਟਰੱਕ, ਅੱਖ-ਪਲਕਾਰੇ ਵਿੱਚ ਕੱਸੀ ਦੇ ਪੁਲ਼ ਉੱਤੇ ਪਹੁੰਚ ਗਿਆ।

ਚਿੱਤ ਕਾਹਲ਼ਾ ਪੈਣ ਲੱਗ ਪਿਆ। ਇੱਕ ਛਾਲ਼ ਮਾਰ ਕੇ ਭੁੰਜੇ ਆ ਗਿਆ। ਸਾਈਕਲ ਦੇ ਚਿਮਟੇ ਨਾਲ਼ੋਂ ਕਿਰਪਾਨ ਖੋਹਲ ਕੇ, ਪਹੀ ਵੱਲ ਸ਼ੂਟ ਵੱਟ ਲਈ। ਸਾਹਮਣੇ ਖੇਤ ਵਿੱਚ ਗੁਆਰੇ ਦੇ ਕਰਚੇ ਅਜੇ ਵੀ ਖੜੋਤੇ ਸਨ। ਉਹ ਸਿਰ-ਮਦਾਨ ਭਜਦਾ ਇਹਨਾਂ ਨੂੰ ਜਰੜ-ਜਰੜ ਭੰਨਦਾ ਗਿਆ। ਪਿੰਜਣੀਆਂ, ਗੋਡੇ ਤੇ ਖੁੱਚਾਂ ਝਰੀਟੇ ਗਏ। ਪਹੀ ਦੇ ਨਾਲ਼ ਲੱਗਵੇਂ ਕਿਆਰੇ ਵਿਚ ਕਪਾਹ ਦੇ ਬੂਟਿਆਂ ਦੀ ਓਟ ਲੈ ਕੇ ਤਿੰਨ ਹੱਥ ਉੱਚੀ ਭੜੀ ਦੇ ਨਾਲ਼ ਛਹਿ ਕੇ ਬੈਠਾ ਤਾਂ ਉਹਨੂੰ ਸਾਰਾ ਪਿੰਡਾ ਤਪਦਾ ਲੱਗਿਆ। ਮੁੜ੍ਹਕੇ ਨਾਲ਼ ਧੌਣ ਤੇ ਮੌਰ ਭਿੱਜ ਗਏ। ਤੀਰ-ਕਮਾਣ ਦਾ ਨਿਸ਼ਾਨਾ ਲਾਉਣ ਵਾਲ਼ਿਆਂ ਵਾਂਗ ਗੋਡਣੀਏਂ ਹੋ ਕੇ ਭੜੀ ਦੇ ਉੱਤੋਂ ਦੀ, ਪਹੀ ਦੇ ਮੋੜ ਵੱਲ ਨਿਗ੍ਹਾ ਮਾਰੀ ਤਾਂ ਉਹਦੀਆਂ ਨਾਸਾਂ ਮੀਣੇ ਵਾਂਗ ਫਰਕਣ ਲੱਗ ਪਈਆਂ। ਜ਼ੋਰ ਨਾਲ਼ ਇੱਕ ਫੁਕਾਰਾ ਜਿਹਾ ਮਾਰਿਆ। ਸਾਹ ਖਿਚਦਿਆਂ ਲੱਕ ਸ਼ਿਕਾਰੀ ਕੁੱਤੇ ਵਾਂਗ ਸੁੰਗੜਾ ਕੇ ਸਾਹ ਫੇਰ ਸਾਵਾਂ ਕਰ ਲਿਆ।

ਬਿੰਦ ਕੁ ਮਗਰੋਂ ਤੇਜ ਬੱਤੀਆਂ ਮੋੜ ਤੋਂ ਭੌਂਦੀਆਂ ਦਿੱਸੀਆਂ। ਫੇਰ ਜੀਪ ਦੀ 'ਘਰਰ-ਘਰਰ' ਦੀ ਕੁਰਖ਼ਤ ਅਵਾਜ਼ ਨੇੜੇ ਸੁਣੀਂ ਤਾਂ ਛਾਲ਼ ਮਾਰ ਕੇ ਪਹੀ ਦੇ ਵਿਚਾਲ਼ੇ ਜਾ ਖੜੋਤਾ। ਲੱਤਾਂ ਚੌੜੀਆਂ ਕਰਕੇ ਕਿਰਪਾਨ ਮਿਆਨ 'ਚੋਂ ਧੂਹੀ ਤਾਂ ਜੀਪ ਥਾਏਂ ਰੁਕ ਗਈ। ਬੱਤੀਆਂ ਬੁਝ ਗਈਆਂ। ਚਾਰ-ਪੰਜ ਬੰਦੇ ਜੀਪ ਵਿੱਚੋਂ ਉੱਤਰ ਕੇ ਚੜ੍ਹਦੇ, ਛਿਪਦੇ ਵੱਲ ਦੇ ਵਾਹਣਾ ਵਿੱਚੋਂ-ਦੀ ਭੱਜ ਤੁਰੇ। ਇਹਦਾ ਮਤਲਬ ਸੀ ਕਿ ਉਹਨਾਂ ਕੋਲ਼ ਕੋਈ ਪਸਤੌਲ-ਬੰਦੂਕ ਨਹੀਂ ਸੀ। (ਸ਼ਾਇਦ ਮੂਰਖ ਕੋਈ ਹੋਰ ਚੰਗਾ ਹਥਿਆਰ ਵੀ ਲੈ ਕੇ ਨਹੀਂ ਸਨ ਤੁਰੇ।)

ਬਸੰਤੇ ਦੀਆਂ ਅੱਖਾਂ ਹਨੇਰੇ ਵਿੱਚ ਬਿੱਲੀ ਦੀਆਂ ਅੱਖਾਂ ਵਾਂਗ ਚਮਕੀਆਂ ਤੇ ਉੱਛਲ ਕੇ ਪਹਿਲਾਂ ਜੀਪ ਵੱਲ ਵਧਿਆ, ਫੇਰ ਭੜੀਂ ਉੱਤੇ ਜਾ ਚੜ੍ਹਿਆ। ਉਹ ਬੰਦੇ ਕੋਡੇ-ਕੋਡੇ ਢਾਬ ਵਾਲ਼ੇ ਪਾਸੇ ਭੱਜੇ ਜਾ ਰਹੇ ਸਨ। ਉਹਨੇ ਫੁਰਤੀ ਨਾਲ਼ ਡੱਬ ਵਿੱਚੋਂ ਪਸਤੌਲ ਕਢ ਕੇ ਉਹਨਾਂ ਦੇ ਸਿਰਾਂ ਉੱਤੋਂ ਦੀ ਫਾਇਰ ਕਰ ਦਿੱਤਾ। ਤਿੰਨੇਂ ਧਰਤੀ ਉੱਤੇ ਮੂਧੇ ਡਿੱਗ ਪਏ। ਬਸੰਤਾ ਫਾਇਰ ਦੇ ਨਾਲ਼ ਈ ਛਾਲ ਮਾਰ ਕੇ ਭੜੀ ਤੋਂ ਥੱਲੇ ਆ ਗਿਆ। ਛਹਿ ਕੇ ਭਜਦਿਆਂ, ਕਪਾਹ ਵਾਲ਼ੇ ਕਿਆਰੇ ਤੋਂ ਬਾਹਰ ਨਿਕਲ਼ਦਾ ਈ ਗੋਡਿਆਂ-ਭਾਰ ਹੋ ਗਿਆ। ਕਈ ਦਿਨਾਂ ਦੇ ਅਭਿਆਸ ਕਰਕੇ ਉਹਨੇ ਫੁਰਤੀ ਨਾਲ਼ ਪਸਤੌਲ ਦੁਬਾਰਾ ਭਰ ਲਿਆ ਸੀ। ਉਹ ਬੰਦੇ ਦਾਅ ਤਕਾ ਕੇ ਫੇਰ ਢਾਬ ਵੱਲ ਭੱਜੇ ਤਾਂ ਉਹਨੇ ਲਲਕਾਰਾ ਮਾਰਿਆ, 'ਜਿੱਥੇ ਹੋਂ, ਖੜੋ-ਜੋ ਨਹੀਂ ਤਿੰਨਾਂ ਨੂੰ ਭੁੰਨ ਦੂੰ!'

ਪਰ ਉਹ ਕੋਡੇ ਕੋਡੇ ਭਜਦੇ ਰਹੇ। ਬਸੰਤੇ ਨੇ ਉਹਨਾਂ ਦੇ ਸਿਰਾਂ ਉੱਤੋਂ-ਦੀ ਦੂਜਾ ਫਾਇਰ ਕੀਤਾ। ਐਤਕੀ ਉਹ ਮੂੰਹ ਪਰਨੇ ਡਿੱਗ ਪਏ। ਉਹਨਾਂ ਦੇ ਮੁੜ ਉੱਠਣ ਤੋਂ ਪਹਿਲਾਂ ਉਹ ਉਹਨਾਂ ਦੇ ਸਿਰ 'ਤੇ ਜਾ ਖੜੋਤਾ।

'ਬਾਹਾਂ ਖੜ੍ਹੀਆਂ ਕਰ ਲੋ। ਹੁਣ ਨ੍ਹੀਂ ਭੱਜਣ ਦਿੰਦਾ ਕਿਸੇ ਨੂੰ।'

ਉਹ ਜਿਵੇਂ ਹਵਾ ਵਿੱਚ ਉਡ ਕੇ ਉਹਨਾਂ ਦੇ ਮੂਹਰੇ ਆ ਖੜੋਤਾ ਸੀ। ਤਿੰਨੋਂ, ਹੌਲੀ-ਹੌਲ਼ੀ ਬਾਹਾਂ ਉਗਾਸਦੇ ਸਿੱਧੇ ਹੋ ਗਏ। ਉਹਨਾਂ ਦੀਆਂ ਪੱਗਾਂ ਗਲ਼ਾਂ ਵਿੱਚ ਪਈਆਂ ਹੋਈਆਂ ਸਨ। ਕਪੜੇ ਸਿੱਧੇ ਗਏ ਸਨ। ਬਸੰਤਾ ਖੱਬੇ ਹੱਥ 'ਚ ਕਿਰਪਾਨ ਫੜੀਂ, ਸੱਜੇ ਨਾਲ਼ ਪਸਤੌਲ ਉਹਨਾਂ ਵੱਲ ਸਿੱਧਾ ਕਰੀਂ, ਅਡੋਲ ਖੜੋਤਾ ਸੀ। ਲੰਮਾ ਕੱਦ, ਮੋਕਲ਼ੇ ਹੱਡ-ਪੈਰ, ਚੌੜੇ ਮੋਢੇ, ਮੰਡਾਸੇ ਨਾਲ਼ ਬੰਨ੍ਹਿਆ ਮੂੰਹ-ਸਿਰ ਭੇਖੋ ਦਾ ਲਾਂਗੜ ਤੇ ਲੰਮਾਂ ਕੁੜਤਾ-ਸਾਮਰਤੱਖ 'ਜਗੀਰਾ ਡਕੈਤ' ਲਗਦਾ ਸੀ। ਪਰ ਹੱਥ ਉਤਾਂਹ ਕਰੀਂ ਖੜੋਤੇ ਉਹ ਤਿੰਨੋਂ ਉਹਨੂੰ ਮਿੱਟੀ ਦੇ ਬਾਵਿਆਂ ਵਰਗੇ ਲੱਗੇ। (ਫੇਰ ਧੁੰਦਲੇ ਪਰਛਾਵੇਂ ਲੱਗਣ ਲੱਗ ਪਏ।)

'ਬੋਡੇ 'ਚੋਂ ਕਿਸ਼ਨ ਚੰਦ ਕਿਹੜੈ?'

'ਉਹ ਤਾਂ ਦੂਜੇ ਪਾਸੇ ਭੱਜ ਗਿਆ, ਚੜ੍ਹਦੇ ਵੰਨੀਂ।'

ਉਹਨਾਂ ਵਿੱਚੋਂ ਇੱਕ ਮਧਰੇ ਬੰਦੇ ਨੇ ਥਿੜਕਦੀ ਅਵਾਜ਼ ਵਿੱਚ ਕਿਹਾ।

'ਜਾਹ ਫੇਰ ਤੂੰਹੀਂ ਉਹਨੂੰ ਲੈ ਕੇ ਆ ਏਥੇ।' ਬਸੰਤੇ ਨੇ ਉਹਦੀ ਅਵਾਜ਼ ਪਛਾਣ ਕੇ ਕਿਹਾ, 'ਪਰ ਜੇ ਨਾਂ ਮੁੜਿਆ ਤਾਂ ਏਥੋਂ ਆਲ਼ੇ ਦੋਹਾਂ ਦੀਆਂ ਲੋਥਾਂ ਚੱਕ ਲਿਓ ਆ ਕੇ।'

ਉਹ ਬੰਦਾ ਬਾਹਾਂ ਨੀਵੀਂਆਂ ਕਰਕੇ ਪੱਗ ਠੀਕ ਕਰਨ ਲੱਗਿਆ ਤਾਂ ਬਸੰਤੇ ਨੇ ਫੇਰ ਲਲਕਾਰਾ ਮਾਰਿਆ, 'ਬਾਹਾਂ ਖੜੀਆਂ ਰੱਖ, ਬੰਦੇ ਦਾ ਪੁੱਤ ਬਣ-ਕੇ!'

ਜਦੋਂ ਓਵੇਂ ਬਾਹਾਂ ਉਤਾਂਹ ਕਰੀ ਉਹ ਕਪਾਹ ਵਾਲ਼ੇ ਕਿਆਰੇ ਵੱਲ ਮੁੜਿਆ ਤਾਂ ਓਹੋ ਤੋਰ, ਓਹੋ ਕੱਦ-ਕਾਠ—ਕੋਈ ਭੁਲੇਖਾ ਨਹੀਂ ਰਿਹਾ। ਬਾਜ ਵਾਂਗ ਝਪਟ ਕੇ ਉਹਨੂੰ ਮੂਹਰਿਓਂ ਘੇਰਦਿਆਂ ਬਸੰਤਾ ਕੜਕਿਆ, 'ਤੇਰੇ ਚਿੱਤ 'ਚ ਐ ਬਈ ਐਂ ਬਚ ਕੇ ਨਿਕਲ਼-ਜੇਂਗਾ!'

ਕਿਸ਼ਨ ਚੰਦ ਗਿੜਗਿੜਾ ਕੇ ਭੁੰਜੇ ਡਿੱਗ ਪਿਆ। 'ਨਾ ਮਾਰੀਂ ਅਸੀਂ ਏਥੋਂ ਈ ਪਛਾਂਹ ਮੁੜ-ਜਾਂਗੇ! ਸਾਡੀ ਬਹੁੜੀ! ਹੋ-ਗੀ ਸੋ ਹੋ-ਗੀ, ਹੁਣ ਬਖਸ਼!'

'ਓਦੋਂ ਸਕੂਲ 'ਚ ਤੈਨੂੰ ਮੈਂ ਪੈਂਤੀ ਪੜ੍ਹੌਣ ਗਿਆ ਸੀ?-ਓਦੋਂ ਨਾ ਸੋਚਿਆ? ਹੁਣ ਵੇਲ਼ਾ ਬੀਤ ਗਿਆ ਬੇਲੀਆ, ਹੁਣ ਨ੍ਹੀਂ ਛਡਦਾ!'

ਤੇ ਪਸਤੌਲ ਡੱਬ ਵਿੱਚ ਟੰਗ ਕੇ ਉਹਨੇ ਬਿਜਲੀ ਦੇ ਲਿਸ਼ਕਾਰੇ ਵਾਂਗ ਕਿਰਪਾਨ ਦਾ ਭਰਵਾਂ ਵਾਰ ਕੀਤਾ ਤਾਂ ਕਿਸ਼ਨ ਚੰਦ ਦੀ ਕੂਕ ਅਸਮਾਨ 'ਚ ਗੂੰਜੀ: 'ਮਾਰ 'ਤਾਂ ਨ੍ਹੀਂ ਬੇਬੇ!'

ਉਸੇ ਵੇਲ਼ੇ ਉਹਦੇ ਨਾਲ਼ ਦੇ ਦੋਏ ਬੰਦੇ ਪਹੀ ਵਲ ਭੱਜੇ। ਬਸੰਤੇ ਨੇ ਕਿਰਪਾਨ ਓਵੇਂ ਹੱਥ ਵਿਚ ਫੜੀ ਹੋਕਰਾ ਮਾਰਿਆ, 'ਖ਼ੁਸ਼ੀ ਨੂੰ ਦਮ ਕਢਾਓ ਥੋਨੂੰ ਮੈਂ ਕੁਸ਼ ਨ੍ਹੀ ਕਹਿਣਾ। ਪਰ ਜੇ ਕਿਸੇ ਨੇ ਵਾਹਰ ਲਿਆਂਦੀ ਜਾਂ ਗਵਾਹੀ ਭਰ 'ਤੀ ਉਹਨੂੰ ਜਿਉਂਦਾ ਛਡਦਾ ਨ੍ਹੀਂ, ਪਤਾਲ਼ 'ਚੋਂ ਵੀ ਕਢ ਲਿਆਊਂ! ਸਮਝਗੇ!'

ਉਹ ਬੰਦੇ ਪਿਛਾਂਹ ਮੁੜ ਕੇ ਨਹੀਂ ਝਾਕੇ। ਛਾਲ਼ਾਂ ਮਾਰਦਿਆਂ ਈ ਪਹੀ ਦੀ ਭੜੀ ਉਹਲੇ ਛਹਿ ਗਏ। ਉਥੋਂ ਕਿੱਧਰ ਭੱਜੇ, ਪਤਾ ਨਹੀਂ ਲੱਗਿਆ। ਕਿਸ਼ਨ ਚੰਦ ਬੇਸੁਧ ਹੋ ਗਿਆ ਸੀ।

ਜੈਰਾਮ ਦਾ ਸਾਰਾ ਟੱਬਰ ਸਲਾਹ-ਮਸ਼ਵਰਾ ਕਰਦਾ ਰਿਹਾ ਪਰ ਅੱਧੀ ਰਾਤ ਤਾਈਂ ਕੋਈ ਫੈਸਲਾ ਨਾ ਹੋ ਸਕਿਆ। ਛੋਟੇ ਮੁੰਡੇ ਵਾਹੀ ਕਰਦੇ ਸਨ। ਨਾਲ਼ੇ ਦੋਹਾਂ ਦੇ ਕੱਦ ਬਹੁਤੇ ਮਧਰੇ ਸਨ, ਤੇ ਬਹੁਤੇ ਸੁਹਣੇ ਵੀ ਉਹ ਨਹੀਂ ਸਨ। ਇਹ ਵੀ ਕਿਸੇ ਨੂੰ ਪਤਾ ਨਹੀਂ ਸੀ ਕਿ ਜਨਮ-ਪੱਤਰੀਆਂ ਅਨੁਸਾਰ ਕੋਈ ਜੋਗ ਸਹੀ-ਸਹੀ ਕਿਸੇ ਦਾ ਬਣਦਾ ਸੀ ਕਿ ਨਹੀਂ। ਪਰ ਇਸ ਵੇਲ਼ੇ ਅਜਿਹੀਆਂ ਸੋਚਾਂ ਤਾਂ ਅੱਗ ਲੱਗੀ ਤੋਂ ਮਸ਼ਕਾਂ ਦਾ ਭਾਅ ਪੁੱਛਣ ਵਾਲ਼ੀ ਗੱਲ ਈ ਲਗਦੀਆਂ ਸਨ।

ਕੋਈ ਫੈਸਲਾ ਨਾ ਹੁੰਦਾ ਦੇਖ ਕੇ ਕਿਸ਼ਨ ਚੰਦ ਦੇ ਤਾਏ ਸੀਤਲ ਦੇਵ ਨੇ ਫੇਰ ਕਿਹਾ, 'ਪੰਡਤ ਜੀ, ਐਹੋ-ਜੇ ਵੇਲ਼ੇ ਜੇ ਸੋਚਾਂ 'ਚ ਪੈ-ਗੇ ਤਾਂ ਦੋਹਾਂ ਧਿਰਾਂ ਆਸਤੇ ਮਾੜੀ ਗੱਲ ਹੋਊ। ਉਧਰ ਸਾਡਾ ਲਟਕਾ ਹਸਪਤਾਲ ਮਸਾਂ ਪਹੁੰਚਿਐ-ਪਤਾ ਨ੍ਹੀਂ ਭਗਵਾਨ ਨੂੰ ਕੀ ਮਨਜ਼ੂਰ ਐ। ਚਲੋ ਜੇ ਨਹੀਂ ਫੈਸਲਾ ਹੁੰਦਾ ਤਾਂ ਇੱਕ ਪਾਸਾ ਕਰੋ, ਅਸੀਂ ਦਿਨ ਚੜ੍ਹਦੇ ਤਾਈਂ ਪਿੰਡ ਪਹੁੰਚਣ ਜੋਗੇ ਤਾਂ ਹੋਈਏ।'

ਅਖੀਰ ਜੈਰਾਮ ਨੇ ਸਾਰੀ ਗੱਲ ਸਰੀਕੇ-ਕਬੀਲੇ ਦੇ ਸਿਆਣਿਆਂ ਉੱਤੇ ਛੱਡ ਦਿੱਤੀ। ਸਰੀਕੇ ਨੇ ਈ ਫੈਸਲਾ ਕੀਤਾ ਕਿ ਕਿਸ਼ਨ ਚੰਦ ਤੋਂ ਛੋਟੇ ਮੁੰਡੇ ਨਾਲ਼ ਭਮਾਲੀਆਂ ਦੇ ਦਿੱਤੀਆਂ ਜਾਣ। ਦੋਏ ਧਿਰਾਂ ਦੇ ਪ੍ਰੋਹਤਾਂ ਨੇ ਇਹ ਵੀ ਫੈਸਲਾ ਕਰ ਲਿਆ ਕਿ ਜੋ ਲਗਨ ਪਹਿਲਾਂ ਸਿਥਿਆ ਸੀ ਉਹਦੇ ਅਨੁਸਾਰ ਈ ਫੇਰਿਆਂ ਦੀ ਰਸਮ ਪੂਰੀ ਕੀਤੀ ਜਾਵੇ।

ਜਦੋਂ ਫੇਰਿਆਂ ਦੀ ਰਸਮ ਸ਼ੁਰੂ ਹੋਈ ਤਾਂ ਚਾਣਚਕ ਹੋਰ ਭਾਣਾ ਵਰਤ ਗਿਆ। ਚਾਰ ਗੇੜੇ ਮੁੰਡੇ ਦੇ ਮਗਰ ਲੱਗ ਕੇ ਲਿਆਉਣ ਮਗਰੋਂ ਪੰਜਵਾਂ ਗੰਗੀ ਨੇ ਮੂਹਰੇ ਲੱਗ ਕੇ ਲਿਆਉਣਾ ਸੀ। ਉਹ ਪਹਿਲੇ ਗੇੜੇ ਈ ਚੱਕਰ ਖਾ ਕੇ ਅਗਨੀ ਵਾਲੇ ਪਾਸੇ ਇਉਂ ਡਿੱਗ ਗਈ ਜਿਵੇਂ ਕਿਸੇ ਨੇ ਧੱਕਾ ਮਾਰ ਕੇ ਸੁੱਟੀ ਹੋਵੇ। ਪਾਸੇ ਬੈਠੀਆਂ ਤੀਵੀਆਂ ਨੇ ਉਹਨੂੰ ਜੱਫਾ ਭਰ ਕੇ ਚੁੱਕ ਲਿਆ। ਉਹਦੇ ਦੁਆਲ਼ੇ ਖੇਸ ਵਲ੍ਹੇਟ ਕੇ ਵੱਡਾ ਭਰਾ ਰਾਮ ਚੰਦ ਅੰਦਰ ਲੈ ਗਿਆ। ਪਰ ਗੰਗੀ ਬੇਸੁਧ ਹੋ ਚੁੱਕੀ ਸੀ। ਚਿਹਰਾ ਤਣਿਆਂ ਗਿਆ ਸੀ। ਅੱਖਾਂ ਚੜ੍ਹ ਗਈਆਂ ਸਨ ਤੇ ਮੁੱਠੀਆਂ ਬੁਰੀ ਤਰ੍ਹਾਂ ਭਚੀੜੀਆਂ ਗਈਆਂ ਸਨ।

'ਕੁੜੇ ਕਿਤੇ ਦੰਦਲ਼ ਤਾਂ ਨ੍ਹੀਂ ਪੈਗੀ?' ਬੇਬੀ ਰਾਜੀ ਨੇ ਚਿੰਤਾ ਨਾਲ਼ ਕਿਹਾ।

ਦੇਖਿਆ ਤਾਂ ਸੱਚੀਂ ਦੰਦਲ਼ ਪਈ ਹੋਈ ਸੀ। ਦੰਦਲ਼ ਭੰਨੀ ਤਾਂ ਗੰਗੀ ਚੀਕਾਂ ਮਾਰਨ ਲੱਗ ਪਈ। ਟਿਕੀ ਰਾਤ ਵਿੱਚ ਉਹਦੀਆਂ ਚੀਕਾਂ ਦੂਰ ਤਾਈਂ ਸੁਣੀਆਂ। ਬਿੰਦ ਕੁ ਪਿੱਛੋਂ ਉਹਨੂੰ ਸੁਰਤ ਵੀ ਆ ਗਈ। ਆਸੇ ਪਾਸੇ ਝਾਕਦਿਆਂ ਕਮੀਸ ਵੱਟ ਕੇ ਬੋਲੀ, 'ਮੈਨੂੰ ਅਜੇ ਤੁਸੀਂ ਡੂਕਿਆ ਨ੍ਹੀਂ। ... ਏਥੇ ਈ ਰੱਖੀ ਬੈਠੇ ਓਂ... ਹੁਣ ਮੈਥੋਂ ਕੀ ਕਰੌਣੈਂ-ਕੀ ਕਰੌਣੈ ਦੱਸੋ!...'

ਗੰਗੀ ਦੀ ਵੱਡੀ ਭਰਜਾਈ ਨੇ ਝਿੜਕ ਕੇ ਕਿਹਾ, 'ਜਬਾਨ ਵੱਸ 'ਚ ਰੱਖ ਨ੍ਹੀਂ ਬੀਬੀ, ਇਹ ਵੇਲ਼ਾ ਐਸੇ ਚੰਦਰੇ ਬੋਲ ਬੋਲਣ ਦੈ? ਮੂਰਖ ਨਾ ਹੋਵੇ ਤਾਂ!'

ਗੰਗੀ ਦੀ ਮਾਂ ਤੇ ਹੋਰ ਵੱਡੀ ਉਮਰ ਦੀਆਂ ਬੁੱਢੀਆਂ ਜ਼ਾਰੋਜ਼ਾਰ ਹੰਝੂ ਵਹਾਉਣ ਲੱਗ ਪਈਆਂ। ਬੇਬੀ ਪਰਸਿੰਨੀਂ ਬੋਲੀ, 'ਹੇ ਭਗਵਾਨ, ਤੂੰ ਕਿਸ ਵੇਲ਼ੇ ਐਸਾ ਮੰਦਾ ਲਿਖਿਆ ਸੀ! ... ਮਿਹਰ ਕਰ! ਮਿਹਰ ਕਰ ਬਨਸਰੀ ਆਲ਼ਿਆ! ਹੁਣ ਤਾਂ ਤੇਰੇ ਰਖਣ ਦੇ ਐਂ।'

ਗੰਗੀ ਮੁੜ ਨਹੀਂ ਬੋਲੀ। ਅਧਸੁਰਤੀ ਵਿੱਚ ਈ ਅਹਿੱਲ ਲੇਟੀ, ਅਧਖੁੱਲ਼ੀਆਂ ਅੱਖਾਂ ਨਾਲ਼ ਛੱਤ ਦੀਆਂ ਕੜੀਆਂ ਵੱਲ ਝਾਕੀ ਗਈ।

ਫੇਰਿਆਂ ਦੀ ਰਸਮ ਪੂਰੀ ਕਰਨੀ ਜ਼ਰੂਰੀ ਸੀ। ਸਿਆਣਿਆਂ ਤੇ ਦੋਏ ਪ੍ਰੋਹਤਾਂ ਨੇ ਫੇਰ ਮਸ਼ਵਰਾ ਕੀਤਾ ਤੇ ਬਾਕੀ ਦੀਆਂ ਲਾਵਾਂ ਗੁੜ ਦੀ ਭੇਲੀ ਨਾਲ਼ ਪੂਰੀਆਂ ਕਰ ਦਿੱਤੀਆਂ, ਪਰ

ਸੰਕਲਪ ਕੁੜੀ ਦੇ ਹੱਥੋਂ ਈ ਕਰਾਉਣਾ ਜ਼ਰੂਰੀ ਸੀ। ਜਦੋਂ ਸੰਕਲਪ ਕਰਾਉਣ ਲਈ ਪ੍ਰੋਹਤ ਅੰਦਰ ਗਿਆ ਤਾਂ ਉਹਨੂੰ ਵਿੰਹਦਿਆਂ ਈ ਗੰਗੀ ਨੂੰ ਫੇਰ ਗਸ਼ ਪੈ ਗਈ। ਦੰਦਲ ਭੰਨਦਿਆਂ ਉਹਦੀ ਭਰਜਾਈ ਦੀ ਉਂਗਲ ਚਿੱਥੀ ਗਈ। ਗੰਗੀ ਦੇ ਕਾਲ਼ੇ ਪਏ ਹੋਂਠ ਲਹੂ ਨਾਲ਼ ਰੰਗੇ ਗਏ।

'ਵਾਅ-ਕੁੜੇ! ... ਕੈਸੀਆਂ ਕਸ਼ਗਨੀਆਂ ਹੋਈ ਜਾਂਦੀਐਂ!' ਡਕੈਂਤਾਂ ਦੀ ਕਿਰਪੋ ਨੇ ਬਿਨਾਂ ਸੋਚਿਆਂ ਗੱਲ ਮੂੰਹੋਂ ਕੱਢ ਦਿੱਤੀ। ਬਾਕੀ ਸਭ ਉਸ ਵੱਲ ਘੂਰ ਕੇ ਝਾਕਦਿਆਂ ਚੁੱਪ ਕਰਕੇ ਖੜੋਤੀਆਂ ਰਹੀਆਂ।

ਗੰਗੀ ਦੀ ਭਰਜਾਈ ਪਾਣੀ-ਪੱਟੀ ਬੰਨ੍ਹ ਕੇ ਫੇਰ ਆ ਗਈ। ਗੰਗੀ ਨੇ ਅੱਖਾਂ ਪੂਰੀਆਂ ਖੋਹਲ ਕੇ ਆਸੇ-ਪਾਸੇ ਕੰਧਾਂ ਵੱਲ ਨਿਗ੍ਹਾ ਮਾਰੀ, ਪਰ ਕਿਸੇ ਤੀਵੀਂ ਜਾਂ ਬੰਦੇ ਵੱਲ ਨਹੀਂ ਦੇਖਿਆ। ਪ੍ਰੋਹਤ ਨੇ ਮੌਕਾ ਤਾੜ ਕੇ ਉਹਦਾ ਹੱਥ ਫੜਿਆ ਤੇ ਭੇਲੀ ਨੂੰ ਛੁਹਾ ਲਿਆ।

ਰਸਮ ਪੂਰੀ ਕਰਕੇ ਸਾਰੇ ਨਿਸ਼ਚਿੰਤ ਹੋ ਗਏ ਲੱਗੇ। (ਪਰ ਗੰਗੀ ਦੀ ਹਾਲਤ ਦੇਖ ਕੇ ਸਿਆਣੇ ਚਿੰਤਾ ਵਿੱਚ ਸਨ।)

ਸਵੇਰੇ ਸਭ ਨੂੰ ਭੱਜ ਨੱਸ ਪਈ ਰਹੀ। ਤੜਕਸਾਰ ਈ ਜਦੋਂ ਗੰਗੀ ਨੂੰ ਤੋਰਨ ਦੀ ਗੱਲ ਹੋਈ ਤਾਂ ਉਹਨੂੰ ਫੇਰ ਦੰਦਲ਼ਾਂ ਪੈਣ ਲੱਗ ਪਈਆਂ। ਰਾਤ ਵਾਂਗ ਈ ਉਹ ਚੀਕਾਂ ਕੂਕਾਂ ਮਾਰਨ ਲੱਗ ਪਈ। (ਨਾਲ਼ੇ ਉਹਤੋਂ ਉੱਠ ਕੇ ਤੁਰਿਆ ਵੀ ਨਹੀਂ ਸੀ ਜਾਂਦਾ।) ਅਖੀਰ ਜੈ ਰਾਮ ਨੇ ਗਲ਼ ਵਿੱਚ ਪੱਲਾ ਪਾ ਕੇ ਲੜਕੇ ਦੇ ਤਾਏ ਨੂੰ ਬੇਨਤੀ ਕੀਤੀ, 'ਤੁਸੀਂ ਪੰਡਤ ਜੀ, ਕਾਕੇ ਨੂੰ ਤੇ ਇਕ-ਦੋ ਸਿਆਣੇ ਬੰਦਿਆਂ ਨੂੰ ਛੱਡ-ਜੋ। ਜਦੋਂ ਬੀਬੀ ਦਾ ਚਿੱਤ ਠੀਕ ਹੋ ਗਿਆ ਅਸੀਂ ਤੋਰ ਦਿਆਂਗੇ। ਤੁਸੀਂ ਆਵਦੇ ਘਰ ਦਾ ਧਿਆਨ ਕਰੋ ਜਾ ਕੇ। ਭਗਵਾਨ ਭਲੀ ਕਰੇ। ਸਭ ਸੁੱਖ ਹੋਵੇ।'

ਇਹ ਗੱਲ ਸਾਰਿਆਂ ਨੂੰ ਠੀਕ ਲਗੀ।

❑

ਨੇੜੇ ਤੇੜੇ ਦੇ ਸਾਰੇ ਪਿੰਡਾਂ ਵਿੱਚ, ਤੀਹ ਪੈਂਤੀ ਵਰ੍ਹੇ ਪਿੱਛੋਂ ਫੇਰ ਓਹੋ ਗੱਲਾਂ ਦੁਹਰਾਈਆਂ ਜਾਣ ਲੱਗ ਪਈਆਂ ਜਿਨ੍ਹਾਂ ਨਾਲ਼ ਪਰਸੇ ਦੀਆਂ ਤਿੰਨ ਪੀੜ੍ਹੀਆਂ ਨੂੰ ਯਾਦ ਕਰਕੇ ਲੋਕ ਭਾਂਤ-ਭਾਂਤ ਦੀਆਂ 'ਕਥਾਵਾਂ' ਜੋੜ-ਜੋੜ ਸੁਣਾਉਂਦੇ ਆਏ ਸਨ। ਬਹੁਤੇ ਲੋਕ ਸੁਆਦ ਲੈਣ ਦੇ ਮਾਰੇ ਈ ਸੁਣਦੇ-ਸੁਣਾਉਂਦੇ ਸਨ। ਪਰ ਵੱਡੀ ਉਮਰ ਦੇ ਸਿਆਣੇ ਇਹਨੂੰ 'ਬਾਹਮਣਾ ਦੇ ਲਹੂ ਦੀ ਤਸੀਰ' ਕਹਿੰਦੇ ਸਨ।

ਅੱਜ ਪਰਸਾ ਮੂੰਹ-ਹਨੇਰੇ ਈ ਖੇਤ ਚਲਾ ਗਿਆ ਸੀ। ਲੋਕ ਪੁਰਾਣੇ ਤਖ਼ਤਿਆਂ ਵੱਲ ਝਾਕ-ਝਾਕ ਮੁਸਕਰਾਉਂਦੇ, ਹਸਦੇ ਤੇ ਗੱਲਾਂ ਕਰਦੇ ਲੰਘ ਰਹੇ ਸਨ। ਪਾਲੇ ਨੂੰ ਅਜਿਹੀ ਚਰਚਾ ਚੰਗੀ ਨਹੀਂ ਸੀ ਲੱਗਦੀ। ਪਾਠ ਕਰਨ ਮਗਰੋਂ ਚਾਹ-ਪਾਣੀ ਪੀ ਕੇ ਉਹ ਜਿਵੇਂ ਭਰਿਆ-ਪੀਤਾ, ਪਰਸੇ ਕੋਲ਼ ਖੇਤ ਚਲਿਆ ਗਿਆ। ਪਰਸੇ ਨੇ ਮਗਰਲੇ ਵਾਹਣ ਵਿੱਚ ਹਲ਼ ਜੋੜਿਆ ਹੋਇਆ ਸੀ। ਦੂਰੋਂ ਪਾਲੇ ਨੂੰ ਆਉਂਦਿਆਂ ਦੇਖ ਕੇ ਚਿੱਤ ਖਿੜ ਗਿਆ ਤੇ ਹਲ਼ ਠੱਲ੍ਹ ਕੇ ਪਹਿਲਾਂ ਉਹਦੇ ਵਲ ਦੇਖਦਾ ਰਿਹਾ, ਫੇਰ ਨਾਲ਼ ਦੀ ਵੱਟ ਉੱਤੇ ਬਹਿ ਗਿਆ। ਉਸੇ ਵੇਲ਼ੇ ਮੀਣੇ ਨੇ ਬੜ੍ਹਕ ਮਾਰੀ।



'ਉਇ ਧੀਰਾ ਹੋ ਸਾਊ, ਹੁਣ ਰਹਿ ਕਿੰਨੀਂ-ਕ ਗਈ। ਕਾਹਲ਼ਾ ਕਾਹਨੂੰ ਪੈਨੈਂ। ਫੇਰ ਮੁਸਕਰਾ ਕੇ ਹੌਲੀ ਜਿਹੀ ਕਿਹਾ, 'ਅਹੁ ਦੇਖ ਤੇਰਾ ਤਾਇਆ ਆਉਂਦਾ। ਅੱਜ ਤਾਂ ਕੀੜੀ ਦੇ ਘਰ ਭਗਵਾਨ ਆਏ ਐ। ਕਮਲ਼ਿਆ ਅਜ ਕੋਈ 'ਕੂੜਾ' ਕੰਮ ਕਰਨ ਦਾ ਵੇਲ਼ੈ। ਹੁਣ ਤਾਂ ਬਾਬੇ ਫਰੀਦ ਦਾ ਸਲੋਕ ਉਚਰੋ ਬਈ –

'ਜਿੰਨ੍ਹੀ ਕੰਮੀਂ ਨਾਹਿ ਗੁਣ ਤੇ ਕਮੜੇ ਵਿਸਾਰ
ਮਤ ਸਰਮਿੰਦਾ ਥੀਵਈ ਸਾਂਈਂ ਦੇ ਦਰਬਾਰ।'

ਰਾਗੀ ਖੂੰਡੀ ਉੱਤੇ ਝੂਲਦਾ, ਹੌਲ਼ੀ ਹੌਲ਼ੀ ਤੁਰਿਆ ਆਉਂਦਾ ਬਤਖ਼ ਵਰਗਾ ਲੱਗਿਆ। ਦੂਰੋਂ ਈ ਖੂੰਡੀ ਦਾ ਇਸ਼ਾਰਾ ਕਰਕੇ ਪਰਸੇ ਨੂੰ ਸਮਝਾ ਦਿੱਤਾ ਕਿ ਟਾਹਲੀ ਵੱਲ ਆ ਜਾਏ।

'ਲੌ ਬਈ ਜੁਆਨੋ ਹੁਣ ਥੋਨੂੰ ਵੀ ਛੁੱਟੀ, ਆਥਣੇ ਦੇਖੀ ਜਾਊ।'

ਪਰਸੇ ਨੇ ਪਾਲੇ ਦੀ ਸੈਨਤ ਸਮਝਦਿਆਂ ਈ ਹਲ਼ ਛੱਡ ਦਿੱਤਾ ਤੇ ਬਲ੍ਹਦਾਂ ਨੂੰ ਥਾਪੀ ਦੇ ਕੇ ਕੋਠੇ ਵੱਲ ਤੁਰ ਪਿਆ। ਮੀਣੇ ਨੇ ਧੌਣ, ਨੀਵੀਂ ਕਰਕੇ ਫੇਰ ਬੜ੍ਹਕ ਮਾਰੀ ਤੇ ਮੂਹਰਲੇ ਖੱਬੇ ਪੈਰ ਨਾਲ਼ ਵਾਹੇ ਵਾਹਣ ਦੀ ਮਿੱਟੀ ਏਨੀ ਜ਼ੋਰ ਦੀ ਪਿਛਾਂਹ ਵਗਾਹ ਮਾਰੀ ਕਿ ਨਿੱਕਾ ਜਿਹਾ ਧੂੜ ਦਾ ਬੱਦਲ ਦੁਸਾਂਗੀ ਕਿੱਕਰ ਦੇ ਸਿਖਰ ਤਾਈਂ ਜਾ ਚੜ੍ਹਿਆ। ਪਰਸੇ ਨੇ ਪਿਛਾਂਹ ਭਉਂ ਕੇ ਮੀਣੇ ਵੱਲ ਦੇਖਿਆ ਤੇ ਮੁਸਕਰਾ ਕੇ ਕਿਹਾ, 'ਚਲ ਹੁਣ ਜਾਣ-ਦੇ ਹਰਖ ਨੂੰ। ਕੋਠੇ ਮੂਹਰੇ ਆ-ਜੋ, ਦੋਏ ਭਰਾ।'

ਉਹਦੀ ਆਵਾਜ਼ ਸੁਣ ਕੇ ਗਲ਼ ਪਾਇਆ ਰੱਸਾ ਘੜੀਸਦਾ ਤੇ ਹਾਥੀ ਵਾਂਗ ਝੂਲਦਾ ਮੀਣਾ ਪਰਸੇ ਦੇ ਮਗਰ ਆਇਆ ਤਾਂ ਸਾਵਾ ਵੀ ਮੀਣੇ ਦੀਆਂ ਪੈੜਾਂ 'ਚ ਪੈੜਾਂ ਧਰਦਾ ਪਿੱਛੇ ਪਿੱਛੇ ਤੁਰ ਪਿਆ।

ਪਰਸੇ ਦੇ ਅੱਪੜਨ ਤਾਈਂ ਪਾਲਾ ਮੰਜੇ ਉੱਤੇ ਬਹਿ ਕੇ ਜੁੱਤੀ ਝਾੜਨ ਲੱਗ ਪਿਆ ਸੀ। ਮਗਰੋਂ ਚਿੱਟੇ ਮੂਕੇ ਨਾਲ਼ ਮੂੰਹ ਪੂੰਝਦਿਆਂ ਬੋਲਿਆ, 'ਅੱਜ ਦਾ ਦਿਨ ਹਲ਼ ਜੋੜੇ ਬਿਨਾਂ ਸਰਦਾ ਨੀ ਸੀ ਭਲਾਂ।'

'ਸਤਿ ਸ੍ਰੀ 'ਕਾਲ, ਰਾਗੀਆ।' ਪਰਸੇ ਨੇ ਨੇੜੇ ਆਉਂਦਿਆਂ ਕਿਹਾ, ਤੇ ਫੇਰ ਮੁਸਕਰਾ ਕੇ ਬੋਲਿਆ, 'ਕਿਉਂ ਅੱਜ ਕੋਈ ਮਾੜੀ ਸੈਂਤ ਐ? ਇਹ ਤਾਂ ਦਿਨ ਈ ਬਲਾ ਚੰਗੇ-ਅੱਜ ਦਾ ਤਾਂ ਸਾਹਾ ਈ ਬਹੁਤ ਨਿਕਲ਼ਿਐ!... ਚਲ ਗੱਲਾਂ ਤਾਂ ਚਲਦੀਆਂ ਰਹਿਣਗੀਆਂ, ਪਹਿਲਾਂ ਮੇਰੀ ਫਤਿਹ ਪਰਵਾਨ ਕਰ।'

'ਫਤਿਹ ਤਾਂ ਤੇਰੀ ਦਿਨ ਚੜ੍ਹਨ ਤੋਂ ਪਹਿਲਾਂ ਦੀ ਪਰਵਾਨ ਕਰੀ ਜਾਨੇ ਐਂ-ਸਾਰਾ ਪਿੰਡ ਈ।'

'ਕਿਉਂ?' ਪੋਲਾ ਜਿਹਾ ਹਸਦਿਆਂ ਪਰਸਾ ਬੋਲਿਆ, 'ਅੱਜ ਤਾਂ ਰਾਗੀਆ ਕੁਸ਼ ਰੰਜਸ਼ 'ਚ ਲਗਦੈਂ। ਐਸਾ ਕੀ ਪਾਪ ਹੋ ਗਿਆ ਮੈਥੋਂ? ਐਂ ਤਾਂ ਨਾ ਕਰ ਵੱਡੇ ਭਾਈ, ਮੇਰੇ ਨਾਲ਼!'

ਪਾਲਾ ਬਿੰਦ ਦਾ ਬਿੰਦ ਬੋਲ ਨਹੀਂ ਸਕਿਆ। ਪਰਸਾ, ਉਹਦੇ ਸਾਹਮਣੇ, ਟਾਹਲੀ ਹੇਠ ਬਣਾਈ ਖੁਰਲੀ ਉੱਤੇ ਆ ਬੈਠਾ। ਮਗਰੋਂ ਮੀਣਾ ਵੀ ਨੇੜੇ ਆ ਗਿਆ। ਉਹਨੇ ਪਹਿਲਾਂ ਦੂਰ ਰੁਕ ਕੇ ਪਾਲੇ ਨੂੰ ਗਹੁ ਨਾਲ਼ ਦੇਖਿਆ। ਫੇਰ ਜਦੋਂ ਉਹਦੇ ਨੇੜੇ ਜਾਣ ਲਈ ਅਹੁਲ਼ਿਆ ਤਾਂ ਪਰਸੇ ਨੇ ਉਹਨੂੰ ਹੱਥ ਦੀ ਸੈਨਤ ਨਾਲ਼ ਰੋਕਦਿਆਂ ਕਿਹਾ, 'ਨਾ ਬੱਚੂ ਅੱਜ ਤਾਂ ਸਿੱਘ ਸਾਹਬ ਕੁਸ਼ ਕਹਿਰਵਾਨ ਐਂ। ਦੂਰੋਂ ਈ ਫਤਿਹ ਗਜਾ ਦੇ।'

ਮੀਣੇ ਨੇ ਉਸੇ ਵੇਲੇ ਤੀਜੀ ਬੜ੍ਹਕ ਮਾਰੀ ਤੇ ਖੁਰਲੀ ਦੇ ਕੋਲ਼ ਜਾ ਕੇ ਖੜੋ ਗਿਆ। ਪਾਲੇ ਨੇ ਐਨਕਾਂ ਠੀਕ ਕਰਦਿਆਂ ਮੀਣੇ ਦੇ ਢਲਵੇਂ ਸਿੰਗਾਂ ਤੇ ਸ਼ਿਕਾਰੀ ਕੁੱਤੇ ਵਾਂਗ ਆਕੜੇ ਤੇ ਕੁਝ ਉਤਾਂਹ ਚੁਕੇ ਕੰਨਾਂ ਵੱਲ ਦੇਖਿਆ। ਫੇਰ ਉਹਦੀਆਂ ਦਗ ਦਗ ਕਰਦੀਆਂ ਚਮਕੀਲੀਆਂ ਤੇ ਮੋਟੀਆਂ ਅੱਖਾਂ ਵਿੱਚ ਸਿੱਧਾ ਝਾਕਦਿਆਂ ਪਤਾ ਨਹੀਂ ਮਨ ਵਿੱਚ ਕੇਹਾ ਉਛਾਲ਼ ਉੱਠਿਆ ਕਿ ਅੱਖਾਂ ਸਿੱਲ੍ਹੀਆਂ ਹੋ ਗਈਆਂ। ਆਪਣੇ ਈ ਢੰਗ ਨਾਲ਼ ਉਹਨੇ ਖੱਬੇ ਹੱਥ ਨਾਲ਼ ਐਨਕ ਉਤਾਂਹ ਕੀਤੀ ਤੇ ਸੱਜੇ ਨਾਲ਼ ਖੱਦਰ ਦੇ ਚਿੱਟੇ ਮੂਕੇ ਦਾ ਲੜ ਫੜ ਕੇ ਅੱਖਾਂ ਪੂੰਝਣ ਲੱਗ ਪਿਆ। ਪਰਸੇ ਦਾ ਮਨ ਵੀ ਕੁਝ ਢੇਲ਼ਾ ਪੈ ਗਿਆ। ਪਰ ਉਸੇ ਵੇਲ਼ੇ ਮੁਸਕਰਾ ਕੇ ਸਥਿਰ, ਗੰਭੀਰ ਅਵਾਜ਼ ਵਿੱਚ ਕਿਹਾ, 'ਕੀ ਗੱਲ ਰਾਗੀਆ, ਕੋਈ ਪੁਰਾਣੀ ਸਾਖੀ ਤਾਂ ਨ੍ਹੀਂ ਚੇਤੇ ਆ-ਗੀ ?'

(ਰਾਗੀ ਜਵਾਨੀ 'ਚ ਜਦੋਂ ਕੀਰਤਨ ਕਰਦਿਆਂ ਕਰਦਿਆਂ ਕੋਈ ਸਾਖੀ ਸਣਾਉਣ ਲਗ ਪੈਂਦਾ ਤਾਂ ਕਈ ਪ੍ਰਸੰਗਾਂ ਸਮੇਂ ਉਹਦੀਆਂ ਅੱਖਾਂ ਭਰ ਆਉਂਦੀਆਂ ਤੇ ਗਲ਼ ਰੁਕ ਜਾਂਦਾ। ਹੌਲ਼ੀ-ਹੌਲ਼ੀ ਮੂਕੇ ਨਾਲ਼ ਅੱਖਾਂ ਪੂੰਝਣ ਮਗਰੋਂ ਉਹ ਸਾਖੀ ਵਿੱਚੇ ਛੱਡ ਕੇ ਕੋਈ ਧਾਰਨਾ ਲਾਉਣ ਲੱਗ ਪੈਂਦਾ। ਜਦੋਂ ਮਨ ਸਥਿਰ ਹੁੰਦਾ ਤਾਂ ਮੁੜ ਸਾਖੀ ਦੀ ਲੜੀ ਛੋਹ ਲੈਂਦਾ। ਪਰਸੇ ਨੇ ਅਨੇਕਾਂ ਵਾਰੀ ਉਹਨੂੰ ਇਸ ਹਾਲਤ ਵਿੱਚ ਦੇਖਿਆ ਸੀ। ਵਿਸ਼ੇਸ਼ ਕਰਕੇ ਜਦੋਂ ਉਹ ਗੁਰੂ ਗੋਬਿੰਦ ਸਿੰਘ ਦੇ ਛੋਟੇ ਸਾਹਿਬਜ਼ਾਦਿਆਂ ਦੇ ਸਰਹੰਦ ਵਿਖੇ ਨੀਹਾਂ ਵਿੱਚ ਚਿਣੇਂ ਜਾਣ ਦਾ ਪ੍ਰਸੰਗ ਸੁਣਾ ਰਿਹਾ ਹੁੰਦਾ ਤਾਂ ਕਈ ਵਾਰੀ ਬਹੁਤ ਈ ਭਾਵੁਕ ਹੋ ਜਾਂਦਾ। ਕਿੰਨਾਂ ਕਿੰਨਾਂ ਚਿਰ ਅੱਖਾਂ ਪੂੰਝਦਾ ਰਹਿੰਦਾ। ਕਈ ਵਾਰ ਤਾਂ ਹਟਕੋਰੇ ਵੀ ਭਰਨ ਲਗ ਪੈਂਦਾ।)

ਰਾਗੀ ਨੇ ਅੱਖਾਂ ਪੂੰਝ ਕੇ ਪਰਸੇ ਵੱਲ ਨਿਗ੍ਹਾ ਟਿਕਾ ਕੇ ਦੇਖਿਆ। ਪਰ ਉਹ ਅਡੋਲ ਸੀ ਸਹਿਮ-ਭੈ ਜਾਂ ਉਦਾਸੀ ਦਾ ਕੋਈ ਚਿੰਨ੍ਹ ਉਹਦੇ ਚਿਹਰੇ ਉੱਤੇ ਨਹੀਂ ਸੀ।

'ਤੈਨੂੰ ਸਾਰੀ ਕਰਤੂਤ ਦਾ ਪਤਾ ਲੱਗ ਗਿਆ, ਜਿਹੜੀ ਬਸੰਤੇ ਨੇ ਕੀਤੀ ਐ ?' ਕੁਝ ਭਾਰੀ ਅਵਾਜ਼ ਵਿੱਚ ਪਾਲੇ ਨੇ ਕਿਹਾ।

ਪਰਸਾ ਓਵੇਂ ਅਡੋਲ ਬੈਠਾ ਸਥਿਰ ਅਵਾਜ਼ ਵਿੱਚ ਬੋਲਿਆ, 'ਮੈਂ ਕਿਹੜਾ ਉਹਦੇ ਮਗਰ ਤੁਰਿਆ ਫਿਰਦੈਂ ਰਾਗੀਆ। ਆਖਰ ਮੈਨੂੰ ਕਿਵੇਂ ਪਤਾ ਲੱਗੇ ਬਈ ਉਹ ਕਿੱਥੇ, ਕੀ ਕਰਦਾ ਫਿਰਦੈ।'

ਰਾਗੀ ਨੇ ਜਦੋਂ ਹੋਰ ਗਹੁ ਨਾਲ਼ ਪਰਸੇ ਦੇ ਚਿਹਰੇ ਵੱਲ ਦੇਖਿਆ ਤਾਂ ਸ਼ੱਕ ਪਿਆ ਕਿ ਉਹਨੂੰ ਸਾਇਦ ਕਿਸੇ ਗੱਲ ਦਾ ਸੱਚੀਂ ਈ ਪਤਾ ਨਹੀਂ ਸੀ।

'ਐਵੇਂ ਹੱਸ ਕੇ ਨਾ ਟਾਲ਼, ਸਿੱਧੀ ਗੱਲ ਦੱਸ।'

'ਹੋਰ ਸਿੱਧੀ ਕਿਵੇਂ ਹੁੰਦੀ ਐ ? ਮੈਨੂੰ ਤਾਂ ਕੱਲ੍ਹ ਜਾਣ ਲੱਗਿਆ ਐਨਾਂ ਕਹਿ ਗਿਆ ਸੀ ਬਈ ਜਿਹੜੇ ਕਿਆਰੇ ਨੂੰ ਪਾਣੀ ਲਾਇਆ ਸੀ ਉਹ ਵਾਹ-ਲੀਂ, ਨਹੀਂ ਵੱਤ ਜਾਂਦੀ ਰਹੂ। ਓਦੂੰ ਮਗਰੋਂ ਮੁੜਿਆ ਨ੍ਹੀਂ। ਫੇਰ ਮੈਂ ਕੀ ਜਾਣਾ ਕੀ ਕਰਦਾ ਫਿਰਦੈ। ਨਾਲ਼ੇ ਉਹ ਜੁਆਨ-ਜਹਾਨ ਮੁੰਡੈ ਜਿੱਥੇ ਮਰਜੀ ਤੁਰਿਆ ਫਿਰੇ, ਕਿਹੜਾ ਕੁੜੀ ਐ ਬਈ ਕੋਈ ਅਲਾਂਭਾ ਆਊ। ਉਂ ਵੀ ਉਹ ਆਪ-ਮਤੈ, ਕੁਸ਼ ਦਸਦਾ ਤਾਂ ਹੈ ਨ੍ਹੀਂ। ਤੇ ਮੈਂ ਪੁੱਛ ਕੇ ਲੈਣਾ ਕੀ ਐ।'

ਰਾਗੀ ਨੂੰ ਗੁੱਸਾ ਆ ਗਿਆ। ਉਹ ਰਤਾ ਕੰਬਦੀ ਅਵਾਜ਼ 'ਚ ਬੋਲਿਆ, 'ਜੇ ਉਹ ਕੋਈ ਬੰਦਾ ਮਾਰ-ਦੇ, ਤੈਨੂੰ ਤਾਂ ਫੇਰ ਵੀ ਕੋਈ ਫਰਕ ਨ੍ਹੀਂ ਪੈਣਾ-ਹੈਂ ਨਾ ?'



ਪਰਸਾ ਫੇਰ ਮੁਸਕਰਾ ਪਿਆ। ਉਹਦੇ ਗੋਡੇ ਨਾਲ਼ ਸਿਰ ਰਗੜਨ ਆ ਲੱਗੇ ਮੀਣੇ ਦੇ ਖੱਬੇ ਕੰਨ ਹੇਠ ਖੁਰਕ ਕਰਦਿਆਂ ਹੱਸ ਕੇ ਬੋਲਿਆ, 'ਇਹ ਕੋਈ ਅਣਹੋਣੀ ਗੱਲ ਐ! ਉਹਦੇ ਪਿਉ-ਦਾਦੇ ਇਹੋ ਕੁਸ਼ ਕਰਦੇ ਆਏ, ਜੇ ਉਹ ਕੋਈ ਕਾਰਾ ਕਰੂ ਤਾਂ ਖਾਨਦਾਨ ਦੀ ਰੀਤ ਈ ਪਾਲੂ ; ਕੋਈ ਅਲੋਕਾਰ ਗੱਲ ਤਾਂ ਨ੍ਹੀਂ ਇਹ, ਰਾਗੀਆਂ।'

'ਉਇ ਖਸਮਾ', ਜਿਵੇਂ ਚੀਕਦਾ ਹੋਇਆ ਪਾਲਾ ਸਿੰਘ ਬੋਲਿਆ, 'ਇਹ ਰੀਤ ਦਾ ਲੀਹਾ ਹੁਣ ਕਿਸੇ ਪੀੜ੍ਹੀ ਨੇ ਵੀ ਨ੍ਹੀਂ ਪਾੜਨਾ, ਕਿ ਜੁੱਗੋ-ਜੁਗ ਰੀਤ ਏਵੇਂ ਚੱਲੂ-ਪੁੱਠੇ ਰਾਹ!'

ਪਰਸਾ ਮੁਸਕਰਾਉਂਦਾ ਰਿਹਾ। ਫੇਰ ਕਰੜ-ਬਰੜੀਆਂ ਮੁੱਛਾਂ ਉੱਤੇ ਹੱਥ ਫੇਰਦਿਆਂ ਬੋਲਿਆ, 'ਲੀਹਾ ਕਿਉਂ ਪਾੜਨ ? ਜਿਹਦੀਆਂ ਰਗਾਂ 'ਚ ਪਿਉ-ਦਾਦੇ ਦਾ ਖੂਨ ਹੋਵੇ ਉਹ ਤੇਰਾ ਖਿਆਲ ਐ ਮਾਰ ਖਾ ਕੇ ਅੰਦਰ ਜਾ ਲੁਕੇ ਤੇ ਖੇਸ ਲੈ ਕੇ ਪੈ-ਜੇ, ਮੂੰਹ ਸਿਰ ਵਲ਼ੇਟ ਕੇ ? ਲੀਹਾ ਪਾੜ ਕੇ ਗੀਦੀ ਬਣਨਾ ਚੰਗੈ, ਰਾਗੀਆ ?-ਸੱਚੋ ਸੱਚ ਦੱਸੀਂ।'

ਰਾਗੀ ਨੂੰ ਗੱਲ ਨਹੀਂ ਅਹੁੜੀ। ਪਰਸੇ ਦੇ ਮੂੰਹ ਵੱਲ ਝਾਕਦਾ ਰਿਹਾ। ਖਿਣ ਕੁ ਮਗਰੋਂ ਠਰ੍ਹਮੇ ਨਾਲ਼ ਬੋਲਿਆ, 'ਪਰ ਪਿਉ-ਦਾਦੇ ਦਾ ਲਹੂ ਏਨਾ ਈ ਸਸਤਾ ਹੁੰਦੇ ਬਈ ਬੰਦਾ ਅਜਾਈਂ, ਐਹੋ-ਜੇ ਕਾਰਿਆਂ 'ਤੇ ਡੋਹਲਦਾ ਫਿਰੇ ?'

'ਐਹੋ-ਜੇ ਕਾਰੇ ?... ਕਿਹੋ ਜੇ ਕਾਰਿਆਂ ਦੀ ਗੱਲ ਕਰਦੈਂ ਤੂੰ ਪਾਲਾ ਸਿਆਂ ? ਮੈਨੂੰ ਨ੍ਹੀਂ ਸਮਝ ਆਈ। ਸਿੱਧੀ ਗੱਲ ਦੱਸ।'

ਪਾਲਾ ਸਿੰਘ ਫੇਰ ਚੁੱਪ ਕਰ ਗਿਆ। ਉਹਨੂੰ ਜਾਪਿਆ, ਪਰਸਾ ਹੁਣ ਘਾਬਰੇਗਾ ਤੇ ਫੇਰ ਉਹ ਕੋਈ ਪੁੱਠੀ-ਸਿੱਧੀ ਗੱਲ ਵੀ ਕਹਿ ਬੈਠੇਗਾ। ਇਸ ਕਰਕੇ ਅਜਿਹੇ ਵੇਲ਼ੇ ਉਹ ਬਹੁਤ ਸੰਭਲ਼ ਕੇ ਬੋਲਦਾ ਸੀ। ਕੁਝ ਚਿਰ ਚੁੱਪ ਰਹਿਣ ਮਗਰੋਂ ਬੋਲਿਆ, 'ਅੱਛਾ, ਜੇ ਹੁਣ ਉਹਨਾਂ ਨੇ ਪਰਚਾ ਕਟਾ 'ਤਾ ਹੋਇਆ ਫੇਰ ਕੀ ਬਣੂੰ ?'

'ਫੇਰ ਉਹਨੂੰ ਕੋਈ ਫਾਹੇ ਲਾ-ਦੂ ?' ਪਰਸਾ ਰਤਾ ਕਰੜੀ ਅਵਾਜ਼ ਵਿਚ ਬੋਲਿਆ, 'ਤੇ ਜੇ ਲਾ ਵੀ ਦੇਊ ਤਾਂ ਫਾਹੇ ਵੀ ਤਾਂ ਮਾਵਾਂ ਦੇ ਪੁੱਤ ਈ ਲਗਦੇ ਐ, ਕਦੇ ਕੋਈ ਖੁਸਰਾ ਫਾਹੇ ਲਗਦਾ ਸੁਣਿਐਂ ?... ਕਈ ਵਾਰੀ ਬਾਈ ਪਾਲਾ ਸਿਆਂ ਤੂੰ ਐਵੇਂ ਈ ਘਬਰਾ ਜਾਨੈਂ। ਇਹ ਭਲਾ ਕਿਹੜੀ ਗੱਲਾਂ 'ਚੋਂ ਗੱਲ ਐ!'

ਇਹ ਕਹਿਕੇ ਉਹ ਮੀਣੇ ਤੇ ਖੁਰਲੀ ਵੱਲ ਝਾਕਦਿਆਂ ਉੱਠ ਕੇ ਕੋਠੇ ਦੇ ਅੰਦਰ ਚਲਾ ਗਿਆ। ਜਦੋਂ ਤੂੜੀ ਦਾ ਟੋਕਰਾ ਭਰ ਕੇ ਬਾਹਰ ਨਿਕਲ਼ਿਆ ਤਾਂ ਪਾਲੇ ਦਾ ਚਿਹਰਾ ਉੱਤਰਿਆ ਹੋਇਆ ਸੀ। ਉਹ ਬੋਲਣਾ ਚਾਹੁੰਦਿਆਂ ਵੀ ਬੋਲ ਨਹੀਂ ਸੀ ਸਕਦਾ।

ਪਰਸੇ ਨੇ ਤੂੜੀ ਦਾ ਟੋਕਰਾ ਖੁਰਲੀ ਵਿੱਚ ਸੁੱਟ ਕੇ ਉੱਤੇ ਦਾਣੇ ਦਾ ਬੁੱਕ ਬਰੂਰ ਦਿੱਤਾ। ਦੋਏ ਬਲਦ ਆਹਰ ਲੱਗ ਗਏ। ਪਰਸਾ ਮੁੜ ਖੁਰਲੀ ਦੀ ਬੰਨੀਂ ਉੱਤੇ ਬੈਠਦਾ ਹੱਸ ਪਿਆ। ਫੇਰ ਉੱਚੀ ਅਵਾਜ਼ ਵਿੱਚ ਕਹਿਣ ਲੱਗਿਆ, 'ਰਾਗੀਆ, ਤੂੰ ਐਡਾ ਗਿਆਨਵਾਨ ਪੁਰਸ਼ ਹੋ ਕੇ ਅਜੇ ਮੋਹ-ਮਾਇਆ ਦੇ ਜਾਲ਼ 'ਚੋਂ ਨਿਕਲ਼ ਨ੍ਹੀਂ ਸਕਿਆ ਤਾਂ ਸਾਡੇ ਅਰਗੇ ਨਰਕੀ-ਜੀਵਾਂ ਦਾ ਕੀ ਹਾਲ!'

ਪਾਲਾ ਸਿੰਘ ਐਨਕ ਲਾਹ ਕੇ ਫੇਰ ਓਵੇਂ ਮੂਕੇ ਦੇ ਲੜ ਨਾਲ਼ ਸ਼ੀਸ਼ੇ ਸਾਫ ਕਰਨ ਲੱਗ ਪਿਆ। ਕਿੰਨਾਂ ਚਿਰ ਅੱਖਾਂ ਮੀਚ ਕੇ ਬੈਠਾ ਰਿਹਾ। ਚਿਹਰਾ ਗੰਭੀਰ ਤੇ ਮੱਥੇ ਦੀਆਂ ਲੋਟਵੀਆਂ ਤਿਊੜੀਆਂ ਸੰਘਣੀਆਂ ਹੁੰਦੀਆਂ ਗਈਆਂ। ਪਰਸੇ ਨੂੰ ਉਹਦਾ ਇਹ ਰੂਪ ਵੀ ਮਨਮੋਹਣਾ ਲੱਗਿਆ।

'ਰਾਗੀਆ!' ਉਹ ਬੜੀ ਧੀਮੀ, ਗੰਭੀਰ ਅਵਾਜ਼ ਵਿੱਚ ਬੋਲਿਆ, 'ਤੈਨੂੰ ਇਉਂ ਬੈਠਾ ਦੇਖ ਕੇ ਮਨ ਬੜਾ ਸ਼ਾਂਤ ਹੁੰਦੈ। ਕੋਈ ਦੁਬਧਾ ਨ੍ਹੀਂ ਰਹਿੰਦੀ। ਜੇ ਕਿਤੇ ਮੈਨੂੰ ਤੇਰੇ ਜਿੰਨਾਂ ਗਿਆਨ ਹੁੰਦਾ, ਮੈਂ ਤਾਂ ਆਪ ਪਰਚਾਰਕ ਜਾਂ ਸਾਧ ਬਣ ਜਾਂਦਾ; ਫੇਰ ਮਿੱਟੀ ਨਾਲ ਮੱਥਾ ਜ਼ਰੂਰ ਮਾਰਨਾ ਸੀ।'

ਪਾਲੇ ਨੇ ਐਨਕ ਲਾਹ ਕੇ ਅੱਖਾਂ ਖੋਹਲਦਿਆਂ ਸਿੱਧਾ ਉਹਦੀਆਂ ਅੱਖਾਂ ਵਿੱਚ ਤੱਕਿਆ। ਪਰਸਾ ਸੱਚ ਈ ਕਹਿ ਰਿਹਾ ਸੀ। ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਸੀ। ਉਹਦਾ ਮੌਕਾ ਲਗਦਾ ਜਾਂ ਮਨ ਭਉਂ ਜਾਂਦਾ ਤਾਂ ਉਹ ਡਾਕੂ ਵੀ ਬਣ ਸਕਦਾ ਸੀ ਤੇ ਸਭ ਕੁਝ ਤਿਆਗ ਕੇ ਸਾਧ ਵੀ ਹੋ ਸਕਦਾ ਸੀ। ਉਹਦੇ ਅੰਦਰ ਸ਼ਾਇਦ 'ਸਭ ਕਾਸੇ' ਦੀ ਸਮਰੱਥਾ ਸੀ।

'ਵਾਹਿਗੁਰੂ ! ਸਤਿਨਾਮ! ਤੂੰਹੀਂ ਸੱਚੇ ਪਾਤਸ਼ਾਹ! ਤੇਰੀ ਮਾਇਆ! ਅਪਰਮਪਾਰ; ਤੂੰ ਧੰਨ ਹੈਂ!'

ਪਾਲਾ ਹਰੇਕ ਸ਼ਬਦ ਨਖੇੜ ਨਖੇੜ ਕੇ ਬੋਲਦਾ ਜਿਵੇਂ ਆਪ-ਮੁਹਾਰਾ ਈ ਬੋਲਣ ਲੱਗ ਪਿਆ।

'ਪਰਸਿਆ ! ਤੇਰੀ ਵੀ ਲੀਲ੍ਹਾ ਨਿਆਰੀ ਐ! ਸਾਡੇ ਕੂੜੇ ਗਿਆਨ ਸਭ ਬੇਅਰਥ ਐ! ਸਾਰੀ ਉਮਰ ਜਦੋਂ ਤੈਨੂੰ ਇੱਕ ਗੱਲ ਨ੍ਹੀਂ ਸਮਝਾ ਸਕਿਆ ਤਾਂ ਮੇਰਾ ਗਿਆਨ-ਧਿਆਨ ਤਾਂ ਏਥੇ ਈ ਖੂਹ 'ਚ ਪੈ ਗਿਆ, 'ਗਾਹਾਂ ਇਹ ਕਿਸ ਕੰਮ ਦਾ। ਨਰਕੀ ਜੀਵ ਤਾਂ ਅਸਲ 'ਚ ਮੈਂ-ਐਂ।'

'ਐਸੀ ਕਿਹੜੀ ਗੱਲ ਐ ਜਿਹੜੀ ਮੈਨੂੰ ਸਾਰੀ ਉਮਰ ਸਮਝ ਨ੍ਹੀਂ ਆਈ ਬਾਈ ਜੀ?'

ਪਾਲੇ ਨੇ ਮੁੜ ਅੱਖਾਂ ਮੀਚ ਲਈਆਂ। ਖਿਣ ਦਾ ਖਿਣ ਜਿਵੇਂ ਅੰਤਰ-ਧਿਆਨ ਹੋ ਗਿਆ। ਫੇਰ ਉਭੜਵਾਹਾ ਬੋਲਿਆ, 'ਇਹੋ ਕਿ ਗ੍ਰਿਹਸਥ-ਮਾਰਗ ਸਭ ਤੋਂ ਉੱਤਮ ਹੈ। ਏਸੇ ਵਿੱਚ ਰਹਿੰਦਿਆਂ ਮੋਕਸ਼ ਪ੍ਰਾਪਤ ਹੋ ਸਕਦੀ ਐ। ਸਾਧ ਸੰਤ ਬਣਨਾ ਤਾਂ ਭਟਕਣ ਐਂ।'

'ਕਿਉਂ ਸਮਝ ਕਿਉਂ ਨ੍ਹੀਂ ਆਈ? ਮੈਂ ਤਾਂ ਸਮਝੀ ਈ ਸਾਰੀ ਉਮਰ 'ਚ ਤੈਥੋਂ ਇਹੋ ਇੱਕ ਗੱਲ ਐ ਬਈ, ਇਹੋ ਮਾਰਗ ਸੱਚੈ, ਨਹੀਂ ਮੈਥੋਂ ਵੀ ਤੇਰੇ ਆਂਗੂ ਪਰਮਾਰਥ ਨਾ ਸੁਆਰਿਆ ਜਾਂਦਾ?'

ਪਰਸੇ ਦੇ ਚਿਹਰੇ ਉੱਤੇ ਅਜੀਬ ਤਰ੍ਹਾਂ ਦੀ ਮੁਸਕਰਾਹਟ ਸੀ। ਪਾਲੇ ਨੂੰ ਉਹ ਡੂੰਘਾ ਵਿਅੰਗ ਵੀ ਲਗਦਾ ਸੀ ਤੇ ਗੰਭੀਰ ਗੱਲ ਵੀ। ਇਹੋ ਪਰਸੇ ਦੇ ਸੁਭਾਅ ਦਾ ਗੋਝ ਸੀ ਜਿਹੜਾ ਉਹਨੂੰ ਸਾਰੀ ਉਮਰ ਸਮਝ ਨਹੀਂ ਸੀ ਆਇਆ। ਏਸੇ ਕਰਕੇ ਅਖੀਰ ਉਹ ਉਸ ਅੱਗੇ ਹਥਿਆਰ ਸੁੱਟ ਦਿੰਦਾ।

'ਤੇਰੀਆਂ ਤੂੰ ਜਾਣੇ ਕਰਤਾਰ, ਤੇਰੀਆਂ ਤੂੰ ਜਾਣੇ!' ਹੱਥ ਜੋੜ ਕੇ ਮੱਥੇ ਨੂੰ ਲਾਉਂਦਿਆਂ ਰਾਗੀ ਨੇ ਕਿਹਾ। 'ਤੈਥੋਂ ਨ੍ਹੀਂ ਕੋਈ ਜਿੱਤ ਸਕਦਾ। ਨਾ ਤੈਨੂੰ ਕੁਸ਼ ਸਮਝਾ ਸਕਦੈ। ਤੂੰ ਤਾਂ ਰਹਿਨਾ ਈ ਦੇਵ-ਪੁਰੀ 'ਚ ਐਂ।'

'ਇਹ ਤਾਂ ਹੁਣ ਐਵੇਂ ਅਲਾਂਭਾ ਦਿਨੈਂ। ਜਾਂ ਫੇਰ ਹੱਡ 'ਤੇ ਮਾਰਦੈਂ-ਸਰੀਕ ਹੋਣ ਕਰਕੇ!' ਉਹ ਹੱਸ ਪਿਆ। ਪਰ ਰਾਗੀ ਨਹੀਂ ਹੱਸ ਸਕਿਆ। ਓਵੇਂ ਗੰਭੀਰ ਰਿਹਾ।



ਵਾਕੇ ਤੋਂ ਮਗਰੋਂ ਬਸੰਤਾ ਮਹਿਤੇ ਵੱਲੋਂ ਹੋ ਕੇ ਪੁੱਠੇ-ਸਿੱਧੇ ਰਾਹੀਂ ਪਿੰਡ ਆਇਆ ਤੇ ਅੱਧੀ ਰਾਤ ਮਗਰੋਂ ਆਪਣੇ ਖੇਤਾਂ ਵਾਲ਼ੀ ਝਿੜੀ ਵਿੱਚ ਉਥੇ ਈ, ਜੰਡ ਦੀਆਂ ਜੜਾਂ ਵਿੱਚ ਪਸਤੌਲ ਦੱਬ ਗਿਆ ਜਿੱਥੋਂ ਕੱਢ ਕੇ ਲੈ ਗਿਆ ਸੀ। ਫੇਰ ਦਿਨ ਕਿਵੇਂ, ਕਿੱਥੇ ਲੁਕ-ਛਿਪ ਕੇ ਬਿਤਾਇਆ, ਇਹ ਓਹੋ ਜਾਣੇ। ਪਰ ਸੌਂਤੇ ਹੋਏ ਪੁਰਾਣੇ ਕਿਲ੍ਹੇ ਵਰਗੇ ਠਾਣੇ ਦੇ ਬੂਹੇ ਮੂਹਰੇ ਖੜ੍ਹੇ ਸੰਤਰੀ ਨੂੰ ਪੁੱਛਿਆ, 'ਹੌਲਦਾਰ ਸਾਹਬ, ਵੱਡੇ ਸਰਦਾਰ ਸਾਹਬ ਅੰਦਰ ਐ?'

'ਕਿਉਂ?' ਸੰਤਰੀ ਨੇ ਸ਼ੱਕੀ ਨਜ਼ਰਾਂ ਨਾਲ਼ ਉਸ ਵੱਲ ਦੇਖਿਆ।

'ਇਕ ਰਪਟ ਦਰਜ ਕਰੌਣੀ ਸੀ।'

'ਕੋਈ ਤੀਵੀਂ ਕੱਢ ਕੇ ਲੈ ਗਿਆ ਕਿ ਕਿਸੇ ਨੇ ਬੰਦਾ ਮਾਰ 'ਤਾ।'

ਬਸੰਤਾ ਚੁੱਪ ਕਰਕੇ ਉਹਦੇ ਮੂੰਹ ਵੱਲ ਝਾਕਦਾ ਰਿਹਾ, ਤੇ ਫੇਰ ਠਾਣੇ ਦੇ ਉੱਚੇ ਮਹਿਰਾਬੀ ਬੂਹੇ ਦੇ ਸਿਖਰ ਲੱਗੇ ਤੇ ਬੁਝੇ ਹੋਏ ਇੱਕ ਪੁਰਾਣੇ 'ਗੈਸ' ਦੀ ਧੁੰਆਖੀ ਚਿਮਨੀ ਤੇ ਉਹਦੇ ਨਾਲ਼ ਈ ਲੱਗੇ ਇੱਕ ਬੱਲਬ ਦੇ ਮੱਧਮ-ਚਾਨਣ ਵਿੱਚ ਸੰਤਰੀ ਦਾ ਕੱਦ-ਬੁਤ ਹੋਰ ਵੀ ਓਪਰਾ ਲੱਗਣ ਲੱਗ ਪਿਆ। ਉਹਨੇ ਹੱਥ ਵਿੱਚ ਫੜੀ ਕਿਰਪਾਨ ਦੀ ਮੁੱਠ ਜ਼ੋਰ ਨਾਲ਼ ਘੁੱਟ ਲਈ।

'ਹਾਅ ਕਰਪਾਨ ਐਥੇ ਰੱਖ ਕੇ ਅੰਦਰ ਜਾਂਦਾ ਰਹਿ। ਮੁਨਸ਼ੀ ਹੈਗਾ। ਵੱਡਾ ਸਰਦਾਰ ਤਾਂ ਉੱਤੇ ਚਬਾਰੇ 'ਚ ਸਰਾਮ ਕਰਦੈ। ਜੋ ਦਸਣੈਂ ਮੁਨਸ਼ੀ ਨੂੰ ਦੱਸ ਦੇ। ਜਦੋਂ ਬਸੰਤਾ ਬਾਹਰਲੀ ਬਾੜੀ ਨਾਲ ਕਿਰਪਾਨ ਖੜ੍ਹੀ ਕਰਕੇ ਅੰਦਰ ਲੰਘਣ ਲਗਿਆ ਤਾਂ ਸੰਤਰੀ ਨੇ ਅਵਾਜ਼ ਮਾਰ ਕੇ ਰੋਕ ਲਿਆ।

'ਤੂੰ ਵੇਖਣ 'ਚ ਤਾਂ ਬੰਦਾ ਸੂਤ ਲਗਦੈਂ, ਕਿਤੇ ਕੋਈ ਹੇਰਾਫੇਰੀ ਤਾਂ ਨ੍ਹੀਂ ਜਿਹੜਾ ਐਸ ਵੇਲ਼ੇ ਆਇਐਂ, ਕੱਲਾ?-ਸੋਚ ਲੈ, ਮਗਰੋਂ ਅਸੀਂ ਅੰਦਰੋਂ ਨ੍ਹੀਂ ਨਿਕਲਣ ਦੇਣਾ।'

ਬਸੰਤਾ ਚੁੱਪ ਕੀਤਾ ਉਹਦੇ ਨੇੜੇ ਆ ਗਿਆ।

'ਬਾਹਾਂ ਖੜੀਆਂ ਕਰ।' ਸੰਤਰੀ ਨੇ ਕਿਹਾ।

ਤੇ ਉਹਨੇ ਸੱਜੇ ਹੱਥ ਨਾਲ਼ ਉਹਦੀਆਂ ਕੱਛਾਂ ਤੋਂ ਲੱਕ ਤਾਈਂ ਵਾਰੋ-ਵਾਰੀ ਹੱਥ ਫੇਰਿਆ। ਫੇਰ ਪਿੱਠ ਤੇ ਢਿੱਡ 'ਤੇ ਵੀ। ਅਖੀਰ ਜੁੱਤੀ ਵੀ ਲੁਹਾ ਕੇ ਦੇਖ ਲਈ।

'ਜਾਹ।'

ਬਸੰਤੇ ਨੂੰ ਸੰਤਰੀ ਦਾ ਇਹ ਤਮਾਸ਼ਾ-ਜਿਹਾ ਹੋਰ ਵੀ ਬੁਰਾ ਲੱਗਿਆ, ਪਰ ਬੋਲਿਆ ਨਹੀਂ। (ਉਹਦੇ 'ਜਾਹ' ਕਹਿਣ 'ਤੇ, ਉਹਦੀ ਕੁਰਖ਼ਤ ਅਵਾਜ਼ ਕਰਕੇ ਉਸ ਵੱਲ ਘੂਰ ਕੇ ਜ਼ਰੂਰ ਝਾਕਿਆ।) ਅੰਦਰ ਵੜਦਿਆਂ ਈ ਉਹਨੂੰ ਲੱਗਿਆ ਜਿਵੇਂ ਕਿਸੇ ਹਨੇਰੀ ਸੁਰੰਗ ਵਿੱਚ ਆ ਵੜਿਆ ਹੋਵੇ। ਅੰਦਰੋਂ ਗਰੀ ਹੋਈ ਮਿੱਟੀ ਦਾ ਸਿੱਲ੍ਹਾ-ਜਿਹਾ ਮੁਸ਼ਕ ਆਇਆ। ਦੋਏ ਪਾਸੇ ਬਣੀਆਂ, ਮੋਟੇ ਸਰੀਆਂ ਦੇ ਬੂਹਿਆਂ ਵਾਲ਼ੀਆਂ ਕੋਠੜੀਆਂ, ਬਚਪਨ 'ਚ ਸੁਣੀਆਂ ਨਰਕ ਦੀਆਂ ਕਹਾਣੀਆਂ ਵਿਚਲੀਆਂ 'ਖੰਧਰਾਂ' ਵਰਗੀਆਂ ਦਿੱਸੀਆਂ। ਵਿਹੜੇ ਵਿੱਚ ਪਹੁੰਚਿਆਂ ਤਾਂ ਪੁਰਾਣੇ ਵਰਾਂਡੇ ਮੂਹਰਲੇ ਉੱਚੇ ਥੜ੍ਹੇ ਉੱਤੇ ਇੱਕ ਬੰਦਾ ਵੱਡੇ ਸਾਰੇ ਮੰਜੇ 'ਤੇ ਪਸਰਿਆ ਪਿਆ ਸੀ। ਬਸੰਤੇ ਦੀ ਪੈੜਚਾਲ ਸੁਣਦਿਆਂ ਈ ਉਹ ਹਿੱਲਿਆ। ਫੇਰ ਮੋਟੀ ਧੌਣ ਭੁਆ ਕੇ ਉਹਦੇ ਵੱਲ ਝਾਕਦਿਆਂ ਬੋਲਿਆ, 'ਕੌਣ ਐਂ ਬਈ ਕਿਵੇਂ ਆਇਐਂ, ਐਡੇ ਕਵੇਲ਼ੇ?'

'ਮੇਰਾ ਨਾਂ ਬਸੰਤੇ ਜਨਾਬ।'

'ਐਸ ਵੇਲ਼ੇ ਕੀ ਡਾਕਾ ਪੈ ਗਿਆ ਥੋਡੇ? ਤੜਕੇ ਨ੍ਹੀਂ ਸੀ ਮਰਿਆ ਜਾਂਦਾ, ਤੁਰ ਪੈਨੇ ਓ ਮੂੰਹ ਚੱਕ ਕੇ, ਜਦੋਂ ਜਾਗ ਆ-ਜੇ।'

ਇਸ ਗੱਲ ਦੀ ਤਾਂ ਤਸੱਲੀ ਸੀ ਕਿ ਮਾਣੂੰਕਿਆਂ ਤਾਂ ਜੋ ਕਿਸ਼ਨ ਚੰਦਾ ਦੇ ਪਿੰਡੋਂ ਅਜੇ ਤੱਕ ਏਸ ਠਾਣੇ ਤਾਂ ਕੋਈ ਪਰਚਾ ਕਟਾਉਣ ਨਹੀਂ ਸੀ ਆਇਆ।

'ਮੈਂ ਤਾਂ ਜਨਾਬ...' ਬਸੰਤਾ ਕੁਝ ਕਹਿਣ ਲੱਗਿਆ ਫੇਰ ਝਿਜਕ ਗਿਆ।

'ਹਾਂ ਬਕ-ਬਕ ਕੀ ਬਕਣੈਂ, ਛੇਤੀ ਬੋਲ।'

ਬਸੰਤੇ ਨੇ ਤਿੱਖੀਆਂ ਨਜ਼ਰਾਂ ਨਾਲ਼ ਉਸ ਵੱਲ ਦੇਖਿਆ, ਉਹ ਬਹੁਤ ਭੱਦੀ ਸ਼ਕਲ ਵਾਲ਼ਾ ਬੰਦਾ ਸੀ। ਠੰਢ ਖਾਸੀ ਸੀ। ਪਰ ਉਹ ਤੇੜ ਬੋਥਾ ਬੰਨ੍ਹੀਂ ਤੇ ਖਾਕੀ ਕਮੀਜ਼ ਪਾਈਂ ਲੇਟਿਆ ਆਪਣੇ ਬਰੜ੍ਹ ਢਿੱਡ ਉੱਤੇ ਹੱਥ ਫੇਰੀ ਜਾਂਦਾ ਸੀ। ਸੰਘਣੀ ਸ਼ਾਹ ਕਾਲ਼ੀ ਦਾੜ੍ਹੀ ਜਿਵੇਂ 'ਕੈਂਚ' ਨਾਲ਼, ਉੱਤੋਂ ਉੱਤੋਂ, ਬਰਸੀਮ ਵਾਂਗ ਵੱਢੀ ਹੋਵੇ। ਨੱਕ ਬਹੁਤ ਮੋਟਾ ਤੇ ਲੰਮਾ ਸਾਰਾ ਸੀ ਤੇ ਮੂਹਰਿਓਂ ਸੁੱਜਿਆ-ਜਿਹਾ।

'ਉਇ, ਫੁੱਟ ਵੀ ਕੁਸ਼, ਮੇਰੇ ਮੂੰਹੋਂ ਹੋਰ ਕੋਈ ਸਲੋਕ ਸੁਣੇਂਗਾ... ਆ ਜਾਂਦੇ ਐ ਬੂਥਾ ਚੱਕ ਕੇ ਜਿਵੇਂ ਧਰਮਸਾਲ਼ਾ 'ਚ ਤਾਸ਼ ਖੇਡਣ ਜਾਣਾ ਹੁੰਦੈ—ਨਾ ਅਕਲ ਨਾ ਮੱਤ... ਕੁੱਤੀ ਜਾਤ ਨੂੰ!'

ਮੁਨਸ਼ੀ ਦੀ ਅਜਿਹੀ 'ਬੋਲ-ਬਾਣੀ' ਸੁਣ ਕੇ ਬਸੰਤੇ ਦੇ ਚਿੱਤ ਵਿੱਚ ਪਤਾ ਨਹੀਂ ਕੀ ਆਈ ਕਿ ਸੁਤੇ-ਸੁਭਾਅ ਈ ਕਹਿ ਦਿੱਤਾ-'ਜੀ, ਸਾਡਾ ਬਲ੍ਹਦ ਖੋਹਲ ਕੇ ਲੈਗੇ...'

'ਕੌਣ ਖੋਹਲ ਕੇ ਲੈ-ਗੇ, ਮਾਝੇ ਆਲ਼ੇ ?'

'ਐਂ ਜੀ ਸਾਨੂੰ ਕੀ ਪਤੈ, ਜੇ ਪਤਾ ਹੁੰਦਾ ਤਾਂ....'

'ਕਦੋਂ ਦੀ ਗੱਲ ਐ ?'

'ਅੱਜ ਆਥਣੇ।'

'ਤੁਸੀਂ ਓਦੋਂ ਬਸਰੇ ਦੀ ਲਾਮ 'ਤੇ ਗਏ-ਵੇ ਸੀ ਸਾਰਾ ਟੱਬਰ ?'

'ਬਲ਼ਦ ਖੇਤ ਸੀ, ਅਸੀਂ ਜਨਾਬ ਘਰੇ ਸੀ।'

'ਖੇਤ ਬਲ੍ਹਦ ਖੱਸੀ ਕਰੌਣ ਨੂੰ ਛੱਡ ਕੇ ਆਏ ਸੀ ਕਿ ਗਾਈਆਂ ਨਵੀਆਂ ਕਰੌਣੀਆਂ ਸੀ ?'

'ਜੀ ਓਥੇ ਸਾਡਾ ਕੋਠਾ ਪਾਇਆ ਵਿਐ ਜਨਾਬ। ਪਸੂ ਓਥੇ ਈ ਹੁੰਦੇ ਐ।'

'ਤੇ ਏਥੇ ਫੇਰ ਥਣ ਫੜਨ ਆਇਐਂ! ਚਾਰ ਬੰਦਿਆਂ ਨੂੰ ਲੈ ਕੇ ਪੈੜ ਕੱਢ ਕੇ ਬਲ੍ਹਦ ਭਾਲ-ਲੋ। ਦੋ ਘੰਟੇ ਅਜੇ ਦਿਨ ਛਿਪੇ ਨੂੰ ਨ੍ਹੀਂ ਹੋਏ। ਜਿੰਨੇਂ ਚਿਰ 'ਚ ਐਥੇ ਆਇਐਂ, ਬਲ੍ਹਦ ਮਗਰ ਨਾ ਚਾਰ ਬੰਦੇ ਲਾਏ ਗਏ ? ਉਹ ਸਾਲ਼ਾ ਹੈਲੀਕਪਟਰ ਸੀ ਬਈ ਕੋਈ ਅਡਾ ਕੇ ਲੈ ਗਿਆ, ਲਗਏ ਤਾਂ ਤੋਰ ਕੇ ਈ ਹੋਣਗੇ, ਥੋਡੇ ਕੁਸ਼ ਲਗਦੇ।'

'ਜਨਾਬ ਓਧਰ ਮੇਰਾ ਵੱਡਾ ਭਰਾ ਤੇ ਹੋਰ ਚਾਰ ਬੰਦੇ ਗਏ-ਵੇ ਐ, ਮੈਨੂੰ ਏਧਰ ਘੱਲ 'ਤਾ।'

'ਉਹਨਾਂ ਨਾਲ਼ ਜਾਂਦੇ ਦੇ ਤੇਰੇ ਪੈਰ ਮੈਲ਼ੇ ਹੁੰਦੇ ਹੋਣਗੇ! ਏਧਰ ਆ ਗਿਆ ਮੂੰਹ ਚੱਕ ਕੇ। ਏਥੇ ਅਸੀਂ ਥੋਡੀ ਖਾਤਰ ਸਬਾਤ 'ਚ ਨਾਰਾ ਬੰਨ੍ਹੀਂ ਬੈਠੇ ਹੋਵਾਂਗੇ ਬਈ ਤੈਨੂੰ ਰੱਸਾ ਖੋਹਲ ਕੇ ਫੜੌਣ ਦੀ ਡੇਰ ਐ—ਏਵੇਂ ਹੋਣੀ ਐਂ ਤੇਰੇ ਚਿੱਤ 'ਚ ਤਾਂ—ਹੈਂ!' ਮੂੰਹ ਮੋੜਦਿਆਂ ਮੁਨਸ਼ੀ ਨੇ ਪਿਛਾਂਹ ਧੋਣ ਭੁਆ ਕੇ, ਵਰਾਂਡੇ ਦੇ ਉਰਲੇ ਵਾਧਰੇ ਉੱਤੋਂ ਦੀ ਥੁੱਕ ਦਿੱਤਾ। ਫੇਰ ਭੋਥਾ ਸੂਤ ਕਰਕੇ ਲੱਤਾਂ ਦੇ ਵਿਚਾਲ਼ੇ ਤੁੰਨਦਿਆਂ ਬੋਲਿਆ, 'ਜਾਹ ਭਾ-ਜਾ! ਕਿੱਥੋਂ ਅੱਧੀ ਰਾਤ ਨੂੰ ਜਾਨ



ਖਾਣ ਆਇਐ ਜਿਵੇਂ ਡਾਕਾ ਪਿਆ ਹੁੰਦੈ। ਕੱਲ੍ਹ ਨੂੰ ਤੇਰੇ ਅਰਗਾ ਕੋਈ ਆ ਕੇ ਕਹਿਦੂ ਬਈ ਮੇਰੇ ਨਾਲ਼ੋਂ ਕੋਈ ਮੇਰੀ ਤੀਵੀ ਉਠਾ ਕੇ ਲੈ ਗਿਆ, ਰਾਤ ਨੂੰ! ਫੇਰ ਅਸੀਂ ਉਹਦੀਆਂ ਪੈੜਾਂ ਨਪਦੇ ਫਿਰਾਂਗੇ। ਸਾਨੂੰ ਹੋਰ ਤਾਂ ਕੋਈ ਕੰਮ ਈ ਨ੍ਹੀਂ; ਬਸ ਥੋਡੇ ਮੌਲੇ ਭਾਲਣ ਜੋਗੇ ਈ ਰਹਿਗੇ ਅਸੀਂ ਤਾਂ। ਅਮਨ ਕਨੂੰਨ ਦੀ ਹਫਾਜਤ ਤੂੰ ਕਰੇਂਗਾ ਕਿ ਤੇਰਾ ਪਿਊ ਕਰੂ, ਸਾਡੀ ਥਾਂ ?'

ਮੂੰਹ ਸਿੱਧਾ ਅਸਮਾਨ ਵੱਲ ਕਰੀਂ ਉਹ ਪਤਾ ਨਹੀਂ ਇਹੋ ਜਿਹੇ ਕਿੰਨੇਂ ਮੰਦੇ ਸ਼ਬਦ ਬੋਲੀ ਗਿਆ। ਬਸੰਤੇ ਨੇ ਉਹਦੀ ਗੱਲ ਵੱਲੋਂ ਧਿਆਨ ਹਟਾ ਕੇ ਕਿਲ੍ਹੇ ਵਰਗੀਆਂ, ਛੱਪੜ ਵਾਲੇ ਮਧਰੇ ਬੋੜ੍ਹ-ਕੁ ਜਿੰਨ੍ਹੀਆਂ ਉੱਚੀਆਂ ਕੰਧਾਂ ਤੇ ਬੁਰਜਾਂ ਵੱਲ ਦੇਖਿਆ ਤਾਂ ਉਹਨੂੰ ਉਹ ਬਿਲਕੁਲ ਓਪਰੇ ਨਹੀਂ ਲੱਗੇ। ਚੜ੍ਹਦੇ ਵੱਲ ਦੇ ਬੁਰਜ ਨੂੰ ਜਾਚਦਿਆਂ ਸੋਚਿਆ, 'ਜੇ ਉੱਤੋਂ ਛਾਲ਼ ਮਾਰਨੀ ਹੋਵੇ ਤਾਂ ਕਿੱਥੋਂ ਦੀ ਸੂਤ ਐ। ਤੇ ਇਹ ਸੋਚਦਿਆਂ ਈ ਉਹਦੇ ਹੋਠਾਂ 'ਤੇ ਮੁਸਕਰਾਹਟ ਆ ਗਈ।

'ਫੇਰ ਮੈਂ ਜਾਵਾਂ ਜਨਾਬ ?'

'ਨਹੀਂ, ਤੈਨੂੰ ਪਲੰਘ ਵਛਾ ਕੇ ਦਿਨੇਂ ਐਂ ਏਥੇ! ਆਰਾਮ ਕਰ। ਫੇਰ ਫੁਲਕਾ ਬਣਾਉਨੇ ਐਂ ਛਕ ਕੇ ਜਾਈਂ!...'

ਇਹ ਵਾਕ ਮੁਨਸ਼ੀ ਨੇ ਏਨੀਂ ਨਫਰਤ ਤੇ ਵਿਅੰਗ ਨਾਲ਼ ਬੋਲੇ ਕਿ ਬਸੰਤੇ ਤੋਂ ਖੜੋਤਾ ਨਹੀਂ ਗਿਆ। ਬਾਹਰ ਆ ਕੇ ਕਿਰਪਾਨ ਚੁਕਦਿਆਂ ਤੁਰਨ ਲੱਗਿਆ ਤਾਂ ਸੰਤਰੀ ਨੇ ਫੇਰ ਰੋਕ ਕੇ ਪੁੱਛਿਆ, 'ਕੀ ਗੱਲ ਸੀ ਬਈ ?'

'ਕੁਸ਼ ਨੀਂ ਜਨਾਬ।'

'ਹੋਰ ਅੱਧੀ ਰਾਤ ਨੂੰ ਏਥੇ ਮਿੱਟੀ ਕੱਢਣ ਆਇਆ ਸੀ ?'

ਬਸੰਤਾ ਚੁੱਪ ਕਰਕੇ ਤੁਰ ਪਿਆ। ਪਰ ਸੰਤਰੀ ਚੁੱਪ ਨਹੀਂ ਰਹਿ ਸਕਿਆ।

'ਤੇਰਾ ਪਿੰਡ ਕਿਹੜੈ ?'

'ਮਹਿਤਾ।'

'ਮਹਿਤਾ ? ਉਹ ਸਾਡੇ ਠਾਣੇ 'ਚ ਕਦੋਂ ਦਾ ਆ ਗਿਆ ਬਈ ?' ਸੰਤਰੀ ਨੇ ਹੈਰਾਨੀ ਨਾਲ਼ ਕਿਹਾ। ਸਾਈਕਲ ਤੇ ਕਿਰਪਾਨ ਲੈ ਕੇ ਜਦੋਂ ਇੱਕਦਮ ਬਸੰਤਾ ਰਾਹ ਪਿਆ ਤਾਂ ਹਨੇਰੇ ਵਿੱਚ ਗੁੰਮਦੇ ਦੀ ਕਾਲ਼ੀ-ਕਾਲ਼ੀ ਦਿਸਦੀ ਪੱਗ ਤੇ ਘਸਮੈਲੇ ਕਪੜਿਆਂ ਵੱਲ ਤਾੜਦਿਆਂ ਸੰਤਰੀ ਆਪ-ਮੁਹਾਰਾ ਈ ਬੋਲਿਆ, 'ਇਹ ਤਾਂ ਬੰਦਾ ਈ ਮਸ਼ਕੂਕ ਲਗਦੈ-ਡਕੈਤ ਜਿਆ। ਮੁਨਸ਼ੀ ਤੋਂ ਫੜ ਕੇ ਬਹਾਇਆ ਨਾ ਗਿਆ ਤੜਕੇ ਤਾਈਂ। ਇਹ ਵੀ ਸਾਲ਼ਾ ਢਿੱਡਲ਼ ਐਵੇਂ ਤਾਂ ਘੰਟਾ ਮਗਜਾਲ਼ੀ ਮਾਰੀ ਜਾਊ ਅਗਲੇ ਨਾਲ਼ ਪਰ ਬੰਦੇ-ਕਬੰਦੇ ਦੀ ਭੋਰਾ ਪਰਖ ਨੀਂ, ਪਤਾ ਨ੍ਹੀਂ ਮੁਨਸ਼ੀ ਬਣਾ ਕਿਹੜੇ ਭੜੂਏ ਨੇ ਦਿੱਤਾ ਇਹਨੂੰ।'

ਤੇ ਉਹ ਕਿੰਨਾ ਚਿਰ ਬੁੜ-ਬੁੜ ਕਰੀ ਗਿਆ।

ਅੱਧੀ ਰਾਤ ਤੋਂ ਕੁਝ ਮਗਰੋਂ ਪਰ ਹਲ਼ਾਂ-ਵੇਲ਼ੇ ਤੋਂ ਪਹਿਲਾਂ ਬਸੰਤਾ ਖੇਤ ਆ ਗਿਆ। ਪਰ ਪਰਸਾ ਉਦੋਂ ਘਰੇ ਸੀ। ਉਥੋਂ ਸਿੱਧਾ ਘਰ ਪਹੁੰਚ ਕੇ ਬਾਰ ਖੜਕੌਣ ਦੀ ਥਾਂ, ਕੰਧ, ਉੱਤੇ ਦੀ ਲਮਕ ਕੇ ਵਿਹੜੇ ਵਿੱਚ ਉੱਤਰ ਗਿਆ। ਉਹਨੂੰ ਉੱਤਰਦੇ ਨੂੰ ਦੇਖ ਕੇ ਈ ਮੀਟੇ ਨੇ ਬੜ੍ਹਕ ਮਾਰੀ।

ਪਰਸਾ ਉਭੜਵਾਹਾ ਪਾਸਾ ਵੱਟ ਕੇ ਬੋਲਿਆ, 'ਤੈਨੂੰ ਕੀ ਹੋ ਗਿਆ ਐਡੀ ਰਾਤ ਜਿਊਣ-ਜੋਗਿਆ।'

'ਇਹ ਮੈਨੂੰ ਫਤਹਿ ਬਲਾਉਂਦੇ ਬਾਪੂ।'

ਬਸੰਤੇ ਦੀ ਅਵਾਜ਼ ਪਛਾਣ ਕੇ ਪਰਸਾ ਉੱਠ ਕੇ ਬਹਿ ਗਿਆ। 'ਤੂੰ ਐਸ ਵੇਲ਼ੇ ਕਿੱਧਰੋਂ ਬਈ ?'

'ਦਸਦੈਂ।' ਕਹਿਕੇ ਬਸੰਤੇ ਨੇ ਪਹਿਲਾਂ ਬਾਰ ਖੋਹਲ ਕੇ ਸਾਈਕਲ ਅੰਦਰ ਕੀਤਾ, ਫੇਰ ਮੀਣੇ ਦਾ ਸਿਰ ਪਲ਼ੋਸ ਕੇ, ਬਾਪੂ ਦੇ ਮੰਜੇ ਦੇ ਪੈਂਦੀਂ ਆ ਬੈਠਾ।

ਪਰ ਬਸੰਤੇ ਦੇ ਕੁਝ ਬੋਲਣ ਤੋਂ ਪਹਿਲਾਂ ਈ ਪਰਸੇ ਨੇ ਧੀਮੀ ਅਵਾਜ਼ ਵਿੱਚ ਪੁੱਛਿਆ 'ਵਾਹਣਾਂ ਦੇ ਕਰਚਿਆਂ ਨਾਲ਼ ਲੱਤਾਂ ਈ ਛਲੋਂਦਾ ਫਿਰਿਐਂ ਕਿ ਕੁਸ਼ ਕਰ-ਕਰਾ ਕੇ ਵੀ ਆਇਐਂ।'

'ਹੋਰ ਤਾਂ ਕੀ ਕਰਨਾ ਸੀ, ਜਿਹੜੀ ਬਾਂਹ ਨਾਲ਼ ਉਹਨੇ ਸਾਰੀ ਉਮਰ ਘਰ-ਦਿਆਂ 'ਤੇ ਹੁਕਮ ਚਲੌਣਾ ਸੀ, ਉਹ ਤਾਂ ਜਮਾ ਜੜੋਂ ਲਾਹ 'ਤੀ'। ਬਸੰਤਾ ਸਥਿਰ ਪਰ ਧੀਮੀ ਅਵਾਜ਼ 'ਚ ਬੋਲਿਆ।

'ਹੋਰ ?'

'ਹੋਰ ਤਾਂ ਫੇਰ ਮੈਨੂੰ ਤਰਸ ਆ ਗਿਆ। ਨਾਲ਼ੇ ਊਂ ਈ ਤੀਵੀਆਂ ਆਂਗੂ ਬੂਹਕਣ ਲੱਗ ਪਿਆ। ਫੇਰ ਇਹ ਵੀ ਸੋਚਿਆ ਬਈ ਇਹਦਾ ਵਚਾਰੇ ਦਾ ਕੀ ਕਸੂਰ ਐ।'

'ਜੀਹਦਾ ਕਸੂਰ ਸੀ ਉਹਦਾ ਵੀ ਮੂੜ੍ਹਾ ਮੜ੍ਹ ਦੇਣਾ ਸੀ, ਜਦੋਂ ਗਿਆ ਈ ਸੀ।'

ਬਸੰਤਾ ਚੁੱਪ ਕਰ ਗਿਆ। ਉਹਨੂੰ ਸ਼ਾਇਦ ਪਛਤਾਵਾ-ਜਿਹਾ ਹੋਇਆ ਕਿ ਉਹਨੇ ਸ਼ਾਇਦ ਗ਼ਲਤ ਥਾਂ ਵਾਰ ਕੀਤਾ ਸੀ। ਪਰ ਉਸੇ ਵੇਲ਼ੇ ਸੰਭਲ਼ਦਿਆਂ, ਕੱਕੀ ਦਾੜ੍ਹੀ, ਉਤੇ ਹੱਥ ਫੇਰਦਿਆਂ ਜਿਵੇਂ ਉਭੜਵਾਹਾ ਬੋਲਿਆ, 'ਹੈਂ ਬਾਪੂ, ਐਸੇ ਪਾਪੀ ਬੰਦੇ ਦੇ ਲਹੂ ਨਾਲ਼ ਹਥਿਆਰ ਪਲੀਤ ਨ੍ਹੀਂ ਹੋ ਜਾਂਦਾ ?'

ਪਰਸੇ ਦੀਆਂ ਅੱਖਾਂ ਹਨੇਰੇ ਵਿੱਚ ਵੀ ਬਾਜ ਵਾਂਗ ਲਿਸ਼ਕੀਆਂ। ਉਹਨੇ ਖੰਘੂਰਾ ਮਾਰ ਕੇ ਸੰਘ ਸਾਫ ਕਰਦਿਆਂ ਕਿਹਾ 'ਮੈਂ ਭਲਾ ਕੀਹਦੀ ਗੱਲ ਕੀਤੀ ਐ ?'

'ਪਾਪੀ ਜੈਰਾਮ ਦੀ, ਹੋਰ ਕੀਹਦੀ ?' ਬਸੰਤਾ ਅਚਾਨਕ ਉੱਠ ਕੇ ਖੜ੍ਹਾ ਹੁੰਦਾ ਬੋਲਿਆ ਫੇਰ ਰਤਾ ਕੁ ਝਕਦਾ ਕਹਿਣ ਲੱਗਿਆ, ' ਮੈਂ ਤਾਂ ਦੱਸਣ ਆਇਆ ਸੀ ਬਈ ਸੰਗਰੂਰ ਕਚਹਿਰੀ 'ਚ ਪੇਸ਼ ਹੋਣ ਚੱਲਿਐਂ ਮਗਰੋਂ ਜੇ ਠਾਣੇ ਆਲ਼ੇ ਆਉਣ ਤਾਂ ਦੱਸ-ਦੀਂ।

ਪਰ ਓਥੇ ਈ ਖੜੋਤਿਆਂ ਉਹਨੂੰ ਜਿਵੇਂ ਕੁਝ ਯਾਦ ਆ ਗਿਆ। ਪਰਸੇ ਦੇ ਹੋਰ ਨੇੜੇ ਹੋ ਕੇ ਕਿਹਾ, 'ਕੋਈ ਰੋਟੀ-ਰਾਟੀ ਨ੍ਹੀਂ ਪਈ, ਬਾਪੂ ?'

'ਹੋਣਗੀਆਂ ਸ਼ੈਦ ਇੱਕ-ਦੋ ਤਾਂ।'

'ਪਰਸਾ ਜੁੱਤੀ ਪਾ ਕੇ ਉੱਠਿਆ। ਲਾਲਟਣ ਜਗਾਈ ਤੇ ਝਲਾਨੀ ਵਿੱਚ ਪਏ ਡੱਬੇ 'ਚ ਹੱਕ ਮਾਰਿਆ-ਤਿੰਨ ਕੁ ਰੋਟੀਆਂ ਪਈਆਂ ਸਨ।

'ਜੇ ਭੁੱਖ ਬਾਹਲ਼ੀ ਲੱਗੀ ਐ ਤਾਂ ਹੋਰ ਦੇ ਲਾਹ ਲੈਨੇ ਐਂ।'

'ਨਾ, ਮੁਕਦੀਆਂ ਨ੍ਹੀਂ।'



'ਬਸੰਤੇ ਨੇ ਰੋਟੀਆਂ ਹੱਥ 'ਤੇ ਧਰ ਲਈਆਂ ਤੇ ਗੁੜ ਦੇ ਡਲ਼ੇ ਨਾਲ਼ ਵੱਡੇ ਵੱਡੇ ਬੁਰਕ ਮਾਰ ਕੇ ਖੜ੍ਹਾ-ਖੜ੍ਹਾ ਈ ਖਾ ਕੇ ਤੁਰਨ ਲੱਗਿਆ ਬੋਲਿਆ, 'ਸੱਚ, ਕਚਹਿਰੀ ਕੀਹਦੇ ਪੇਸ਼ ਹੋਵਾਂ ?'

'ਤੂੰ ਜਾਹ ਈ ਠਾਣੇ। ਕਚਹਿਰੀ ਕਾਹਨੂੰ ਜਾਨੈਂ।'

'ਠਾਣੇ ਤਾਂ ਗਿਆ ਸੀ। ਉਹ-ਮੇਰੇ ਮੂੰਹੋਂ ਗਾਲ਼ ਨਿਕਲ਼ ਚੱਲੀ ਸੀ, ਮੁਨਸ਼ੀ ਈ ਪੁੱਠੀਆਂ ਮਾਰਨ ਲੱਗ ਪਿਆ, ਫੇਰ ਮੈਂ ਟਰਪੱਲ ਮਾਰ ਕੇ ਮੁੜ ਆਇਆ। ਅਸਲ ਗੱਲ ਦੱਸੀ ਈ ਨ੍ਹੀਂ। ਮੈਥੋਂ ਉਹਨਾਂ ਦੀ ਗੰਦੀ ਜਬਾਨ ਨ੍ਹੀਂ ਝੱਲੀ ਜਾਂਦੀ। ਬਾਹਲ਼ਾ ਪੁੱਠਾ ਬੋਲਦੇ ਐ। ਬੰਦਿਆਂ ਆਲ਼ੀ ਤਾਂ ਵਜਾ-ਕਤਾ ਈ ਨ੍ਹੀਂ ਕਿਸੇ ਦੀ ਓਥੇ।'

'ਤੂੰ ਫੇਰ ਸਿੱਧਾ ਡੀ-ਐਸ-ਪੀ ਕੋਲ਼ ਜਾਈਂ। ਇਕ ਭੁਲਰ-ਭੁਲਰ ਐ, ਲੰਮਾ ਜਿਆ। ਕਈ ਮਹੀਨੇ ਹੋਏ ਮੈਂ ਵੀ ਸੰਤੇ ਕੇ ਮੁੰਡੇ ਦੇ ਰੌਲ਼ੇ 'ਚ ਪੰਚਾਇਤ ਨਾਲ਼ ਉਹਨੂੰ ਮਿਲ਼ਣ ਗਿਆ ਸੀ। ਖਰਾ ਬੰਦੈ। ਜੇ ਗੱਲ ਜਚਗੀ ਤਾਂ ਫੁੱਲ ਦੀ ਨ੍ਹੀਂ ਲੱਗਣ ਦਿੰਦਾ।' ਫੇਰ ਕੁਝ ਸੋਚ ਕੇ ਬੋਲਿਆ, 'ਕਹੇਂ ਤਾਂ ਮੈਂ ਚੱਲਾਂ ਤੇਰੇ ਨਾਲ਼ ?'

'ਕਾਹਨੂੰ। ਮੈਨੂੰ ਆਪੇ ਨਿਬੜਨ ਦੇ, ਤੂੰ ਕਿੱਥੇ ਕਿੱਥੇ ਨਾਲ਼ ਤੁਰਿਆ ਫਿਰੇਂਗਾ, ਸਾਰੀ ਉਮਰ।'

'ਠੀਕ ਐ ਫੇਰ। ਚੰਗਾ ਫਤਿਹ!'

'ਫਤਿਹ!'

ਬਸੰਤਾ ਬੂਹੇ ਵੱਲ ਮੁੜਨ ਦੀ ਥਾਂ ਮੀਣੇ ਵੱਲ ਗਿਆ। ਉਹ ਮੂਹਰਲੀਆਂ ਲੱਤਾਂ ਉੱਤੇ ਬੂਥ ਰੱਖੀਂ ਅਰਾਮ ਨਾਲ਼ ਪਿਆ ਸੀ। ਬਸੰਤੇ ਨੂੰ ਆਉਂਦਾ ਦੇਖ ਕੇ ਸਿਰ ਚੁਕਦਿਆਂ ਏਡੀ ਛੇਤੀ ਦੇਣੇ ਖੜ੍ਹਾ ਹੋਇਆ ਜਿਵੇਂ ਥਬੂਕਾ ਮਾਰ ਕੇ ਉੱਠਿਆ ਹੋਵੇ। ਬਸੰਤੇ ਨੇ ਉਹਦੇ ਮੱਥੇ ਤੇ ਹੱਥ ਫੇਰਿਆ ਤਾਂ ਮੀਣੇ ਨੇ ਇਉਂ ਸਿਰ ਮਾਰਿਆਂ ਜਿਵੇਂ ਧੁੜਧੁੜੀ ਲਈ ਹੋਵੇ।

'ਓਦਰੀਂ ਨਾ ਉਇ! ਕੰਮ ਧੰਦੇ ਸਾਰੇ ਈ ਕਰਨ ਪੈਂਦੇ ਐ-ਕਬੀਲਦਾਰੀ ਦੇ, ਸਮਝਿਆ!'

ਮੀਣੇ ਨੇ ਬੜ੍ਹਕ ਮਾਰੀ ਜਿਵੇਂ ਉਹਦੀ ਗੱਲ ਦੀ ਹਾਮੀ ਭਰਦਾ ਹੋਵੇ।

'ਐਂ ਨ੍ਹੀਂ ਇਹ ਓਦਰਦਾ। ਜਿੰਨਾਂ ਚਿਰ ਮੈਂ ਕੋਲ਼ੇ ਐਂ ਓਦਰਨ ਦਿਨੈਂ ਇਹਨੂੰ! ਊਂ ਵੀ ਇਹ ਦਲੇਰ ਪੁੱਤ ਐ। ਚੜ੍ਹਦੀ ਕਲਾ 'ਚ ਰਹਿੰਦੈ।'

'ਪਰ ਬਾਪੂ, ਮੈਂ ਤਾਂ ਸ਼ੈਦ ਇਹਦੇ ਬਿਨਾ ਓਦਰ-ਜਾਂ। ' ਇਹ ਕਹਿਕੇ ਉਹ ਹੱਸ ਵੀ ਪਿਆ।

ਫੇਰ ਸਾਈਕਲ ਚੁਕਦਿਆਂ ਈ ਵਰੋਲ਼ੇ ਵਾਂਗ ਬਾਹਰ ਨਿਕਲ਼ ਗਿਆ।

ਵਿਹੜੇ ਵਿੱਚ ਖੜੋਤਿਆਂ ਪਰਸੇ ਨੂੰ ਤਾਰਿਆਂ ਵੱਲ ਦੇਖ ਕੇ ਬਿਜਲੀ ਦੀ ਲਿਸ਼ਕ ਵਾਂਗ ਇੱਕ ਓਪਰਾ ਖ਼ਿਆਲ ਆਇਆ-ਕਿਸੇ ਨੇ ਸੁਣ, ਦੇਖ ਤਾਂ ਨ੍ਹੀਂ ਲਿਆ ? ਪਰ ਉਸੇ ਵੇਲ਼ੇ ਆਪਣੀ ਮੂਰਖਤਾ ਤੇ ਕਮਜ਼ੋਰੀ ਉੱਤੇ ਹਾਸਾ ਆ ਗਿਆ। ਮੰਜੇ ਵੱਲ ਵਧਦਿਆਂ ਬੋਲਿਆ, 'ਤੂੰ ਕੈਸੀ ਕਮਦਿਲੀ ਦਖੌਨੈਂ ਕਦੇ ਕਦੇ ਪਰਸ ਰਾਮਾ! ਇਹ ਕਿਸ ਖੂੰਜੇ ਪਈ ਰਹਿ-ਗੀ ਕਿਤੇ!'

ਉਸੇ ਵੇਲ਼ੇ ਅੰਦਰਲੇ ਨੇ ਜਾਣ ਵੀ ਲਿਆ ਕਿ ਅਜਿਹੀ ਕਮਜ਼ੋਰੀ ਦਾ ਕਾਰਨ ਬਸੰਤੇ ਦਾ ਮੋਹ ਸੀ (ਤੇ ਇਹੋ ਤਿਆਗਿਆ ਨਹੀਂ ਸੀ ਗਿਆ)।

ਦਿਨ ਚੜ੍ਹਦੇ ਨਾਲ਼ ਇੱਕ ਹੌਲਦਾਰ ਤੇ ਚਾਰ ਸਿਪਾਹੀ ਖੇਤ ਆ ਗਏ। ਪਰਸਾ ਕੱਲ੍ਹ ਦਾ ਛਡਿਆ ਕਿਆਰਾ ਵਾਹੀ ਜਾਂਦਾ ਸੀ। ਉਹਨਾਂ ਦਾ ਮੋਟਰ ਸਾਈਕਲ ਤੇ ਸਾਈਕਲ ਦੇਖ ਕੇ ਬਲ੍ਹਦਾਂ ਨੂੰ ਖਾਲ਼ ਵਾਲ਼ੀ ਟਾਹਲੀ ਕੋਲ਼ ਖੜ੍ਹਾ ਲਿਆ ਤੇ ਆਪੇ ਉਹਨਾਂ ਦੇ ਨੇੜੇ ਆ ਗਿਆ। ਉਹਦੇ ਕੁਝ ਬੋਲਣ ਤੋਂ ਪਹਿਲਾਂ ਈ ਹੌਲਦਾਰ ਨੇ ਪੁੱਛਿਆ, 'ਬਾਬਾ, ਆਪਣਾ ਕਾਕਾ ਆਇਆ ਸੀ ਘਰੇ ਕੱਲ੍ਹ ?'

'ਉਹ ਤਾਂ ਭਾਈ ਸੰਗਰੂਰ ਉਠ ਗਿਆ। ਦੱਸੋ, ਹੁਕਮ ?'

ਹੌਲਦਾਰ ਬਿੰਦ ਦਾ ਬਿੰਦ ਉਹਦੇ ਮੂੰਹ ਵੱਲ ਜਿਵੇਂ ਸ਼ੱਕੀ ਨਜ਼ਰਾਂ ਨਾਲ਼ ਵਿਹੰਦਾ ਰਿਹਾ। ਪਰਸਾ ਤਾੜ ਗਿਆ। ਮੁਸਕਰਾ ਕੇ ਦਾੜ੍ਹੀ ਉੱਤੇ ਹੱਥ ਫੇਰਦਿਆਂ ਬੋਲਿਆ, 'ਮੈਂ ਸਾਰੀ ਉਮਰ ਕਦੇ ਝੂਠ ਨ੍ਹੀਂ ਬੋਲਿਆ ਹੌਲਦਾਰਾ। ਜਿਹੜੇ ਕਿਸੇ ਮੀਰਾਬ-ਲੰਬਰਦਾਰ ਤੋਂ ਖੇਤ ਪੁੱਛ ਕੇ ਏਥੇ ਪਹੁੰਚੇ ਓਂ, ਉਹਤੋਂ ਜਾ ਕੇ ਤੱਸਲੀ ਕਰ-ਲਿਓ। ਜੇ ਫੇਰ ਵੀ ਸ਼ੱਕ ਹੋਵੇ ਤਾਂ ਜਿੱਥੇ ਥੋਡਾ ਜੀਅ ਕਰਦੈ ਪੜਤਾਲ ਕਰੋ। ਮੈਨੂੰ ਆਖੋਂ ਤਾਂ ਨਾਲ਼ ਚਲਦਾ ਰਹਿਨੈਂ। ਬਾਕੀ ਮੁੰਡਾ ਸੰਗਰੂਰ ਵੀ ਕੋਈ ਵਿਆਹ ਦਾ ਸਮਾਨ ਨ੍ਹੀਂ ਖਰੀਦਣ ਗਿਆ, ਡੀ-ਐਸ-ਪੀ ਦੇ ਪੇਸ਼ ਹੋਣ ਗਿਐ।'

'ਡੀ-ਐਸ-ਪੀ ਦੇ ਪੇਸ਼ ਹੋਣ ਗਿਐ ?'

'ਹਾਂ। ਠਾਣੇ ਵੀ ਉਹ ਗਿਆ ਸੀ। ਓਥੇ ਮੁਨਸ਼ੀ ਦੀ ਬੋਲ-ਬਾਣੀ ਤੋਂ ਈ ਭੈੜਾ ਪੈ ਕੇ ਮੁੜ-ਆਇਆ।'

ਹੌਲਦਾਰ ਸਨੁੱਖਾ, ਗੋਰੇ ਰੰਗ ਦਾ ਬਣਦਾ-ਤਣਦਾ ਨੌਜਵਾਨ ਸੀ। ਪੜ੍ਹਿਆ-ਲਿਖਿਆ ਵੀ ਲਗਦਾ ਸੀ। ਸ਼ਾਇਦ ਏਸੇ ਕਰਕੇ ਕੁਝ ਨਹੀਂ ਬੋਲਿਆ। ਪਰਸੇ ਨੂੰ ਸਿਰ ਤੋਂ ਪੈਰਾਂ ਤਕ ਦੇਖਦਾ ਰਿਹਾ। ਪਰ ਤਿੰਨੇਂ ਸਿਪਾਹੀ ਵਢਖਾਣੀਆਂ ਸ਼ੱਕੀ ਨਜ਼ਰਾਂ ਨਾਲ਼ ਪਰਸੇ ਨੂੰ ਤਾੜ ਰਹੇ ਸਨ। ਉਹਨੇ ਵੀ ਦੋ ਵਾਰ ਸਿੱਧਾ ਉਹਨਾਂ ਦੀਆਂ ਅੱਖਾਂ ਵਿੱਚ ਅੱਖਾਂ ਗੱਡ ਕੇ ਦੇਖਿਆ ਤਾਂ ਉਹਨਾਂ ਵਿੱਚੋਂ ਦੋ ਨੇ ਸਿਰ ਦੂਜੇ ਪਾਸੇ ਭੂਆ ਲਏ। ਪਰ ਤੀਜਾ, ਰਫਲ ਵਾਲ਼ਾ ਓਕੜੂ-ਜਿਹਾ ਹੋਇਆ ਓਵੇਂ ਖੜੋਤਾ ਰਿਹਾ।

'ਚੰਗਾ ਅਸੀਂ ਪੜਤਾਲ ਕਰਦੇ ਐਂ। ਜੇ ਆਥਣ ਤਾਈਂ ਉਹ ਪੇਸ਼ ਨਾ ਹੋਇਆ ਤਾਂ ਅਸੀਂ ਫੇਰ ਆਵਾਂਗੇ।'

'ਜੀ ਸਦਕੇ ਆਓ ਭਾਈ। ਪਰ ਮੈਂ ਓਹੋ ਗੱਲ ਦੱਸੀ ਐ ਜੋ ਸੱਚ ਐ। ਜੇ ਉਹਨਾਂ ਪੰਡਤਾਂ ਨੇ ਝੂਠੀ-ਸੱਚੀ ਕੋਈ ਰਪੋਟ ਲਖਾਈ ਐ ਤਾਂ ਏਨੀਂ ਗੱਲ ਦਾ ਜਰੂਰ ਧਿਆਨ ਰੱਖਿਓ ਬਈ ਉਹਨਾਂ ਨਾਲ਼ ਸਾਡੀ ਕੋਈ ਅਦਾਵਤ ਨਾ ਸੀ, ਨਾ ਹੈ। ਰੌਲ਼ਾ ਸਾਡੇ ਹੱਕ ਦਾ ਸੀ। ਮੁੰਡੇ ਨੂੰ ਜਿਵੇਂ ਸੂਤ ਲੱਗਿਆ ਨਿੱਬੜ ਲਿਆ। ਇਹ ਉਹਦੀ ਮਰਜੀ।'

'ਪਰ ਨਾਨੀ ਦੇ ਖਸਮ ਕਰਨ ਦੀ ਚੱਟੀ ਦੋਹਤੇ ਨੂੰ ਉਹਨੇ ਕਿਉਂ ਭਰਾ 'ਤੀ ਬਜ਼ੁਰਗੋ ?' ਹੌਲਦਾਰ ਨੇ ਵਿਅੰਗ ਨਾਲ਼ ਮੁਸਕਰਾਉਂਦਿਆਂ ਕਿਹਾ, ਪਰ ਨਾਲ਼ ਦੀ ਨਾਲ਼ ਉਹਦੀਆਂ ਅੱਖਾਂ ਦੇ ਤੌਰ ਬਦਲ ਗਏ।

'ਤੂੰ ਨਾਨੀ ਤੇ ਦੋਹਤੇ ਦੀ ਗੱਲ ਕਰਦੈਂ, ਏਥੇ ਸੱਤ ਸੱਤ ਪੁਸ਼ਤਾਂ ਦੀ ਚੱਟੀ ਪੜੋਤੇ-ਨੱਤੇ ਭਰੀ ਜਾਂਦੇ ਐ, ਕਾਕਾ! ਅਸੀਂ ਵੀ ਤਾਂ ਪਿਉ-ਦਾਦੇ ਦੇ ਸਭਾਅ ਤੇ ਖਾਨਦਾਨੀ ਦੇ ਚੱਕਰਵਿਊ 'ਚ ਈ ਫਸੇ ਫਿਰਦੇ ਐਂ ਭਾਈ! ... ਜਿਹੜਾ ਏਸ ਸੰਸਾਰ 'ਚ ਜੰਮ ਪਿਆ ਉਹ ਮਰਨ ਤੋਂ ਪਹਿਲਾਂ ਨ੍ਹੀਂ ਏਸ ਜੰਜਾਲ 'ਚੋਂ ਨਿਕਲ਼ ਸਕਦਾ। ਇਹੋ ਗੱਲਾਂ ਤਾਂ ਸਿਆਣੇ ਤੇ ਗ੍ਰੰਥ ਕੂਕ-ਕੂਕ



ਕਹਿੰਦੇ ਮਰ-ਗੇ, ਪਰ ਕਦੇ ਛੁੱਟਿਐ ਖਹਿੜਾ ਕਿਸੇ ਦਾ ? ਇਹ ਤਾਂ ਚੁਰਾਸੀ ਦਾ ਗੇੜ ਐ, ਕਿਤੇ ਨ੍ਹੀਂ ਮੁਕਦਾ।'

'ਖੈਰ, ਥੋਡੇ ਐਸੇ 'ਗਿਆਨ' ਦੀ ਤਾਂ ਸਾਨੂੰ ਕੋਈ ਸਮਝ ਨ੍ਹੀਂ, ਪਰ ਮੈਂ ਤਾਂ ਇਹੋ ਪੁੱਛ ਸਕਦੈਂ ਬਈ ਐਸਾ ਕੋਈ ਕਾਨੂੰਨ ਬਣਿਐਂ ਕਿ ਸਾਕ ਨੂੰ ਜਵਾਬ ਦੇਣ ਕੁੜੀ ਆਲ਼ੇ ਤੇ ਤੁਸੀਂ ਵੱਢਣ ਪੈ-ਜੋ ਢੁੱਕਣ ਆਲ਼ਿਆਂ ਨੂੰ ?'

'ਕਨੂੰਨ ?' ਪਰਸੇ ਨੇ ਰਤਾ ਦ੍ਰਿੜ ਤੇ ਵਿਅੰਗਮਈ ਅਵਾਜ਼ 'ਚ ਕਿਹਾ, 'ਕਾਨੂੰਨ ਹੌਲਦਾਰ ਸਾਹਬ ਰੱਬ ਨੇ ਤਾਂ ਨ੍ਹੀਂ ਬਣਾਏ। ਇਹ ਵੀ ਕਿਸ ਕਨੂੰਨ 'ਚ ਲਿਖਿਐ ਕਿ ਜਦੋਂ ਕੋਈ ਮੁਜਰਮ ਵਾਰਦਾਤ ਕਰਕੇ ਭੱਜ ਜੇ ਤਾਂ ਉਹਦੇ ਘਰ ਦੀਆਂ ਧੀਆਂ-ਭੈਣਾਂ ਨੂੰ ਵੀ ਨੰਗੀਆਂ ਕਰਕੇ ਕੁੱਟਣ ਲਗ-ਪੋ। ਬੁੜ੍ਹਿਆਂ ਦੀਆਂ ਦਾੜ੍ਹੀਆਂ ਪੱਟ ਦਿਓ। ਸਾਰੇ ਟੱਬਰ ਨੂੰ ਵਗਲ਼ ਕੇ ਹਵਾਲਾਤ 'ਚ ਦੇ ਦਿਓ। ਤੇ ਹੋਈ ਏਹੋ ਕੁਸ਼ ਜਾਂਦੈ। ਕਨੂੰਨ ਤਾਂ ਓਸੇ ਦੈ ਜੀਹਦੇ ਕੋਲ਼ੇ ਡਾਂਗ ਐ।'

ਹੌਲਦਾਰ ਦਾ ਮੂੰਹ ਪੇਂਝੂ ਵਾਂਗ ਲਾਲ ਹੋ ਗਿਆ। ਰਫਲ ਵਾਲ਼ਾ ਸਿਪਾਹੀ ਜਿਵੇਂ ਕੰਬਣ ਲਗ ਪਿਆ ਹੋਵੇ। ਉਹਦੇ ਬੁੱਲ੍ਹ ਵੀ ਫਰਕਦੇ ਲੱਗੇ। ਪਰ ਪਰਸਾ ਹੱਸ ਪਿਆ।

'ਬਸ ਕਾਕਾ!... ਮੈਂ ਥੋਡੇ ਪਿਉਆਂ ਬਰਾਬਰ ਐਂ। ਤੁਸੀਂ ਗੱਲ ਛੇੜਲੀ ਤੇ ਮੈਥੋਂ ਜਵਾਬ ਦਿੱਤਾ ਗਿਆ। ਗੁੱਸੇ ਗਿਲੇ ਦੀ ਕੋਈ ਲੋੜ ਨ੍ਹੀਂ। ਜੋ ਗੱਲ ਸੀ ਥੋਨੂੰ ਦੱਸ 'ਤੀ। ਜੀ ਸਦਕੇ ਜਿੱਥੋਂ ਚਾਹੋ, ਜਿਵੇਂ ਚਿੱਤ ਮੰਨੇ ਪੜਤਾਲ ਕਰੋ। ਜਿਹੜੀ ਕਾਰਵਾਈ ਠੀਕ ਲਗਦੀ ਐ ਕਰੋ। ਮੇਰੇ ਕਿਹਾਂ ਕਿਹੜਾ ਤੁਸੀਂ ਹਟ-ਜੋਗੇ।'

ਹੌਲਦਾਰ ਦੁਬਧਾ ਵਿੱਚ ਪੈ ਗਿਆ ਲਗਦਾ ਸੀ। ਨਾ ਪਰਸੇ ਦੀ ਕਿਸੇ ਗੱਲ ਉੱਤੇ ਸ਼ੱਕ ਦੀ ਗੁੰਜਾਇਸ਼ ਲਗਦੀ ਸੀ, ਨਾ ਹੀ ਆਪਦੇ ਪੇਸ਼ੇ ਦੇ ਤਜਰਬੇ ਨਾਲ ਮਜਬੂਰੀ ਕਰਕੇ ਇਤਬਾਰ ਕਰ ਸਕਦਾ ਸੀ। ਅਜਿਹੇ ਬੰਦੇ ਨਾਲ਼ ਉਹਦਾ ਪਹਿਲੀ ਵਾਰ ਵਾਹ ਪਿਆ ਸੀ ਜਿਸਨੂੰ ਪੁਲਿਸ ਜਾਂ ਕਾਨੂੰਨ ਦਾ ਵੀ ਕੋਈ ਡਰ ਭਉ-ਨਹੀਂ ਸੀ। ਤੇ ਆਪਣੇ ਪੁੱਤਰ ਦੀ 'ਬੇਵਜ੍ਹਾ' ਕੀਤੀ 'ਕਾਤਲਾਨਾ ਵਾਰਦਾਤ' ਦਾ ਵੀ ਕੋਈ ਪਛਤਾਵਾ ਨਹੀਂ ਸੀ। ਨਾ ਈ ਉਹਨੂੰ ਕਿਸੇ ਕਿਸਮ ਦੀ ਸਜ਼ਾ ਹੋਣ ਦਾ ਫਿਕਰ ਸੀ। ਅਜਿਹੇ ਆਦਮੀ ਨੂੰ ਪੁਲਿਸ ਦੇ ਕਿਹੜੇ ਢੰਗ-ਤਰੀਕੇ 'ਸੂਤ' ਕਰ ਸਕਦੇ ਸਨ- ਇਸੇ ਗੱਲ ਦੀ ਸਮਝ ਨਹੀਂ ਸੀ ਆ ਰਹੀ।

'ਚੰਗਾ ਬਜ਼ੁਰਗੋ ਅਸੀਂ ਸੰਗਰੂਰੋਂ ਪਤਾ ਕਰਕੇ ਫੇਰ ਆਵਾਂਗੇ। ਜੇ ਉਹ ਏਥੇ ਆ-ਜੇ ਤਾਂ ਉਹਨੂੰ ਕਿਤੇ ਜਾਣ ਨਾ ਦਿਓ। ਬਸ ਸਾਡੀ ਏਨੀਂ ਬੇਨਤੀ ਐ।'

'ਉਹ ਭਾਈ ਆਪ ਈ ਨ੍ਹੀਂ ਜਾਂਦਾ। ਜਿਹੜੀ ਉਹਨੇ ਕੀਤੀ ਐ ਉਹਦੀ ਸਜਾ ਭੁਗਤਣ ਦਾ ਵੀ ਉਹਦਾ ਹੱਕ ਬਣਦੈ। ਭੁਗਤੂਗਾ ਵੀ। ਏਸੇ ਕਰਕੇ ਗਿਐ।'

'ਹੌਲਦਾਰ ਨੇ ਸਿਰ ਨਿਵਾ ਕੇ ਮੋਟਰਸਾਈਕਲ ਨੂੰ ਦੋ-ਤਿੰਨ ਕਿੱਕਾਂ ਮਾਰੀਆਂ ਤੇ ਇੱਕ ਸਿਪਾਹੀ ਨੂੰ ਮਗਰ ਬਿਠਾ ਕੇ ਰਾਹ ਵੱਲ ਮੋੜ ਲਿਆ। ਬਾਕੀ ਤਿੰਨੇਂ ਸਿਪਾਹੀ ਸਾਈਕਲਾਂ ਤੇ ਚੜ੍ਹ ਕੇ, ਪਿਛਾਂਹ ਮੁੜ-ਮੁੜ ਝਾਕਦੇ ਮਗਰੇ ਤੁਰ ਗਏ (ਜਿਵੇਂ ਉਹਨਾਂ ਦੀ ਕੋਈ ਪੇਸ਼ ਨਾ ਗਈ ਹੋਵੇ)।

ਡਾਕੀਆ ਕੱਠੀਆਂ ਦੋ ਚਿੱਠੀਆਂ ਦੇ ਗਿਆ ਸੀ। ਵਿਹੜੇ ਵਿੱਚ ਮੰਜੇ ਉੱਤੇ ਬੈਠ ਕੇ ਜਦੋਂ ਖੱਟੇ ਰੰਗ ਦਾ ਲਫਾਫਾ ਖੋਹਲਿਆ ਤਾਂ ਮੋਟੇ ਮੋਟੇ ਅੱਖਰ ਉਸੇ ਵੇਲ਼ੇ ਪਛਾਣ ਲਏ। ਹੌਲ਼ੀ-

ਹੌਲੀ ਉਠਾਉਣ ਲੱਗ ਪਿਆ। ਲਿਖਿਆ ਸੀ : 'ਪੂਜਨੀਕ ਬਾਪੂ ਜੀ,

'ਪੈਰੀ ਪੈਣਾ ਪਰਵਾਨ ਕਰਨਾ ਜੀ। ਮੈਂ ਏਥੇ ਰਾਜੀ-ਖੁਸ਼ੀ ਹਾਂ ਜੀ। ਆਪਦੀ ਰਾਜੀ-ਖੁਸ਼ੀ ਭਗਵਾਨ ਪਾਸੋਂ ਨੇਕ ਚਾਹੁੰਦਾ ਹਾਂ ਜੀ। ਬਾਕੀ ਹਵਾਲ ਇਹ ਹੈ ਕਿ ਅਸੀਂ ਏਥੇ ਮਦਰਾਸ ਸ਼ਹਿਰ ਵਿੱਚ ਇੱਕ ਕੈਂਪ ਵਿੱਚ ਆਏ ਹੋਏ ਹਾਂ ਜੀ। ਪੰਦਰਾਂ ਵੀਹ ਦਿਨ ਰਹਾਂਗੇ। ਜੇ ਮੇਰੀ ਚੋਣ ਹੋ ਗਈ ਤਾਂ ਗਰਮੀਆਂ ਵਿੱਚ ਅਸੀਂ ਜਰਮਨੀ ਤੇ ਵਲੈਤ ਵੀ ਖੇਡਣ ਜਾਵਾਂਗੇ। ਉਮੀਦ ਹੈ ਮੇਰੀ ਚੋਣ ਹੋ ਜਾਊਗੀ ਜੀ। ਮੇਰੀ ਖੇਡ ਚੰਗੀ ਹੈ ਜੀ।

'ਬਾਪੂ ਜੀ ਏਥੇ ਬਹੁਤ ਗਰਮੀ ਹੈ। ਉਂ ਵੀ ਅਲਾਕਾ ਕੋਈ ਚੰਗਾ ਨਹੀਂ। ਏਥੇ ਆ ਕੇ ਪਿੰਡ ਬਹੁਤ ਜਾਦ ਆਉਂਦਾ ਹੈ। ਐਤਕੀ ਛੁੱਟੀਆਂ ਵਿੱਚ ਜ਼ਰੂਰ ਪਿੰਡ ਆਊਂਗਾ ਜੀ। ਲਿਖਣਾ, ਬਸੰਤੇ ਦਾ ਕੀ ਹਾਲ ਹੈ। ਪੈਹਲੇ ਦੀ ਕੋਈ ਚਿੱਠੀ ਆਈ ਹੋਵੇ ਤਾਂ ਪਤਾ ਦੇਣ। ਤਾਇਆ ਪਾਲਾ ਸਿੰਘ ਨੂੰ ਮੇਰੀ ਸਤਿ ਸ੍ਰੀ ਅਕਾਲ ਕਹਿਣਾ ਜੀ। ਆਂਢ-ਗੁਆਂਢ ਸਭ ਨੂੰ ਫਤਿਹ ਗਜੌਣੀ ਜੀ। ਪੜ੍ਹਦੇ ਸੁਣਦੇ ਸਭ ਨੂੰ ਰਾਮ-ਸੱਤ ਕਹਿਣਾ ਜੀ।

'ਆਪ ਜੀ ਦਾ ਸਪੁੱਤਰ,

ਜੇਠ ਚੰਦ ਸ਼ਰਮਾ'

ਧਿਆਨ ਨਾਲ਼ ਦੇਖਿਆ, ਚਿੱਠੀ ਦੇ ਸਿਖਰ ਇੱਕ ਖੂੰਜੇ ਵਿੱਚ ਭੇਜਣ ਵਾਲ਼ੇ ਦਾ ਪਤਾ ਲਿਖਿਆ ਹੋਇਆ ਸੀ ਪਰ ਇਹ ਅੰਗਰੇਜ਼ੀ ਵਿੱਚ ਸੀ।

ਦੂਜਾ ਨੀਲਾ ਲਫ਼ਾਫ਼ਾ ਸੀ; ਇੱਕੋ ਤਹਿ ਵਾਲ਼ਾ। ਉਹ ਪੁੱਠੇ ਪਾਸਿਓਂ ਪਾੜ੍ਹਿਆ ਗਿਆ। ਜਦੋਂ ਖੋਹਲਿਆ ਤਾਂ ਦੋ ਟੋਟੇ ਹੋ ਗਏ। (ਉਂਜ ਵੀ ਲਿਖਾਈ ਇਉਂ ਸੀ ਜਿਵੇਂ ਸਿਆਹੀ ਨਾਲ਼ ਲਬੇੜ ਕੇ ਕੀੜਾ ਕਾਗਜ਼ 'ਤੇ ਛੱਡਿਆ ਹੋਵੇ।) ਧਿਆਨ ਲਾ ਕੇ ਪੜ੍ਹਨ ਦਾ ਯਤਨ ਕੀਤਾ ਪਰ ਮੁਸ਼ਕਲ ਨਾਲ਼ ਹੀ ਇਕੱਲਾ ਇਕੱਲਾ ਅੱਖਰ ਸਮਝ ਕੇ ਪੜ੍ਹ ਸਕਿਆ।

ਬਾਪੂ ਜੀ ਸਾਹਿਬ,

ਮੈਂ ਜਨਾਬ ਅਜੇ ਫਲੌਰ ਹੀ ਹੂੰ। ਮੇਰੀ ਟਰੇਨਿੰਗ ਛੇਤੀ ਹੀ ਪੂਰੀ ਹੋ ਜਾਏਗੀ। ਫੇਰ ਮੈਂ ਪਿੰਡਾਂ ਵਾਲ਼ੇ ਪਾਸੇ ਹੀ ਕਿਸੀ ਤਰਫ ਛੋਟਾ ਥਾਣੇਦਾਰ ਲੱਗ ਜਾਊਂਗਾ। ਫੇਰ ਬਾਦ ਮੇਂ ਮੇਰੀ ਤਰੱਕੀ ਹੋ ਜਾਏਗੀ। ਛੇਤੀ ਹੀ ਵੱਡਾ ਥਾਣੇਦਾਰ ਬਣ ਜਾਊਂਗਾ। ਇਹ ਕਾਨੂੰਨ ਹੈ ਜੀ।

ਏਕ ਹੋਰ ਜ਼ਰੂਰੀ ਬਾਤ ਆਪ ਸੇ ਕਰਨੀ ਚਾਹਤਾ ਹੂੰ ਜਨਾਬ। ਇੱਕ ਸਾਡਾ ਵੱਡਾ ਅਫਸਰ ਹੈ। ਡੀ-ਐਸ-ਪੀ ਹੈ! ਉਹਦੀ ਜਾਤ ਤੋ ਮਾਲੂਮ ਨਹੀਂ ਪਰ ਕਹਿੰਦਾ ਹੈ, ਮੈਂ ਪੰਡਤ ਹੂੰ। ਉਹ ਮੁਝੇ ਰਿਸ਼ਤਾ ਕਰਨਾ ਚਾਹਤਾ ਹੈ। ਉਹ ਆਪ ਕੇ ਪਾਸ ਬੀ ਆਵੇਗਾ। ਮੇਰੀ ਸਲਾਹ ਹੈ ਕਿ ਆਪ ਜੀ ਓਸ ਕੋ ਤੋੜ ਕਰ ਜਵਾਬ ਨਾ ਦੇਣਾ। ਮੈਨੇ ਅਬੀ ਲੜਕੀ ਦੇਖੀ ਨਹੀ ਹੈ। ਦੇਖ ਕਰ ਬਤਾਊਂਗਾ। ਉਂ ਦਸਦੇ ਹੈਂ ਬਈ ਖ਼ੂਬਸੂਰਤ ਔਰ ਪੜ੍ਹੀ-ਲਿਖੀ ਵੀ ਹੈ। ਸਿਹਤ ਕੀ ਹੱਛੀ ਹੈ-ਕੱਦਾਵਰ।...

ਪਰ ਅਗਲੇ ਅੱਖਰ ਉਠਾਏ ਨਹੀਂ ਗਏ। ਚਿੱਠੀ ਅਜੇ ਅੱਧੀ ਰਹਿੰਦੀ ਸੀ। ਉਹਦੇ ਸ਼ਬਦ ਏਨੇ ਬੁਰੇ ਲੱਗੇ ਕਿ ਪਾੜ ਕੇ ਭੋਰਾ-ਭੋਰਾ ਕਰ ਦਿੱਤੀ। ਫੇਰ ਜੇਠੇ ਵਾਲ਼ੀ ਚਿੱਠੀ ਤੇ ਲਫਾਫੇ ਵੱਲ ਦੇਖਿਆ। ਉਹਦੇ ਵੀ ਨਿੱਕੇ-ਨਿੱਕੇ ਟੁਕੜੇ ਕਰਕੇ ਮੰਜੇ ਹੇਠ ਵਗਾਹ ਮਾਰੇ।

ਅਜੇ ਤੂੜੀ ਵਾਲ਼ੇ ਕੋਠੇ ਮੂਹਰੇ ਛਾਂ ਸੀ। ਮੰਜਾ ਓਧਰ ਖਿੱਚ ਲਿਆ। ਕੋਈ ਗਰਮੀ ਨਹੀਂ ਸੀ। ਪਰ ਫੇਰ ਵੀ ਮੁੜ੍ਹਕਾ ਨਹੀਂ ਸੀ ਸੁੱਕ ਰਿਹਾ। ਉਠਿਆ ਤੇ ਬੱਠਲ 'ਚ ਪਾਣੀ ਪਾ ਕੇ



ਨਹਾਉਣ ਲੱਗ ਪਿਆ। ਨਹਾ ਕੇ ਬੇਚੈਨੀ ਦੂਰ ਨਹੀ ਹੋਈ ਤਾਂ ਕੁੜਤਾ ਪਾਇਆ ਤੇ ਕੁੰਡਾ ਅੜਾ ਕੇ ਧਰਮਸਾਲਾ ਵੱਲ ਤੁਰ ਗਿਆ।

ਕੁਝ ਦਿਨਾਂ ਮਗਰੋਂ ਈ ਪਾਲਾ ਖੂੰਡੀ ਚੁਕ ਕੇ ਜਦੋਂ ਬੂਹੇ ਅੱਗੇ ਆਇਆ ਤਾਂ ਅੰਦਰ ਕੁੱਤੇ ਤੁਰੇ ਫਿਰਦੇ ਸਨ। ਵਿਹੜੇ ਵਿੱਚ ਇੱਕ ਟੁੱਟੀ ਦੌਣ ਵਾਲ਼ੀ ਮੰਜੀ ਡਾਹੀ ਪਈ ਸੀ। ਉਹਦੇ ਆਸੇ ਪਾਸੇ ਨੀਲੇ ਤੇ ਖੱਟੇ ਰੰਗ ਦੇ ਕਾਗਜ਼ਾਂ ਦੇ ਨਿੱਕੇ ਨਿੱਕੇ ਟੁਕੜੇ ਖਿਲਰੇ ਪਏ ਸਨ। ਕੁਝ ਹਵਾ ਨਾਲ਼ ਦੂਰ ਉੱਡ ਗਏ ਸਨ।

ਬਿੰਦ ਦਾ ਬਿੰਦ ਹੈਰਾਨ ਹੋਇਆ ਏਧਰ-ਓਧਰ ਦੇਖਦਾ ਰਿਹਾ। ਨਾ ਖੁਰਲੀ ਉੱਤੇ ਪਸ਼ੂ ਸਨ, ਨਾ ਵਿਹੜੇ ਵਿੱਚ ਕੋਈ ਸੰਦ। ਤੂੜੀ ਵਾਲ਼ੇ ਕੋਠੇ, ਉਰਲੀ ਸਬਾਤ ਤੇ ਬੈਠਕ ਨੂੰ ਜੰਦਰੇ ਵੱਜੇ ਹੋਏ ਸਨ। ਚੌਕੇ ਵਿੱਚ ਵੀ ਕੋਈ ਭਾਂਡਾ ਨਹੀ ਸੀ। ਹਾਰਿਆਂ ਉੱਤੇ ਇੱਕ ਕੁੱਜਾ ਤੇ ਇੱਕ ਫੁੱਟਿਆ ਹੋਇਆ ਕੂੰਡਾ ਈ ਪਿਆ ਰਹਿ ਗਿਆ ਸੀ। ਹਾਰੀ ਦਾ ਚਾਪੜ ਕਿਸੇ ਬਿੱਲੀ-ਕੁੱਤੇ ਨੇ ਭੁੰਜੇ ਡੇਗ ਦਿੱਤਾ ਸੀ ਤੇ ਉਹਦੇ ਤਿੰਨ-ਚਾਰ ਟੁਕੜੇ ਖਿੰਡੇ ਪਏ ਸਨ।

ਪਾਲਾ ਸਿੰਘ ਤੋਂ ਅੰਦਰ ਨਹੀਂ ਰਿਹਾ ਗਿਆ। ਬਾਹਰ ਆ ਕੇ ਨਾਲ਼ ਦੀ ਹੱਟੀ ਉੱਤੇ ਹੁੱਕੀ ਪੀਂਦੇ ਵਲੈਤੀ ਨੂੰ ਪੁੱਛਿਆ ਤਾਂ ਛੇਤੀ ਛੇਤੀ ਦੋ ਸੂਟੇ ਲਾ ਕੇ ਹੁੱਕੀ ਪਰ੍ਹਾਂ ਕਰਦਿਆਂ ਤੇ ਢਾਂਡਿਆਂ ਵਰਗੇ ਮੋਟੇ-ਮੋਟੇ ਡੇਲੇ ਘੁੰਮਾਉਂਦਿਆਂ ਗੰਜੇ ਸਿਰ 'ਤੇ ਹੱਥ ਫੇਰਦਾ ਬੋਲਿਆ, 'ਉਹ ਤਾਂ ਰਾਗੀਆ ਤਿੰਨ-ਚਾਰ ਦਿਨ ਦਾ ਈ ਹੈ-ਨ੍ਹੀਂ। ਲਗਦੈ ਖੇਤ ਈ ਉਠ ਗਿਆ। ਸਮਾਨ ਵੀ ਜਾਣੀ-ਦੀ ਖੇਤ ਈ ਲੈ ਗਿਆ ਲਗਦੈ। ਪਸ਼ੂ-ਢਾਂਡਾ ਵੀ ਨਜ਼ਰ ਨ੍ਹੀ ਆਉਂਦਾ ਕਈ ਦਿਨਾਂ ਦਾ।'

ਪਾਲੇ ਨੇ ਹੈਰਾਨ ਹੁੰਦਿਆਂ ਵਲੈਤੀ ਦੇ ਵੱਡੇ ਸਾਰੇ ਨੱਕ ਤੇ ਚਿੱਬੇ ਜਿਹੇ ਚਿਹਰੇ ਵੱਲ ਘੂਰਦਿਆਂ ਪੁੱਛਿਆ, 'ਤੈਨੂੰ ਐਨਾਂ ਵੀ ਪੱਕਾ ਪਤਾ ਨ੍ਹੀ ਬਈ ਉਹ ਗਿਆ ਕਿੱਥੇ ਐ?'

ਦਾੜ੍ਹੀ ਦੇ ਉਂਗਲ਼ ਉਂਗਲ਼ ਕਰਚਿਆਂ ਨੂੰ ਵਿੰਗੀਆਂ ਉਂਗਲ਼ਾਂ ਨਾਲ਼ ਟੋਹਦਾ ਵਲੈਤੀ ਕਰੇੜੇ-ਖਾਧੇ ਤੇ ਅਘੜ-ਦੁਘੜੇ ਦੰਦ ਕੱਢ ਕੇ ਹੱਸ ਪਿਆ। ਫੇਰ ਬੇਧਿਆਨੀ ਨਾਲ਼ ਬੋਲਿਆ, 'ਆਪਣਾ ਜਦੋਂ ਲਾਗਾ-ਦੇਗਾ ਈ ਕੋਈ ਨ੍ਹੀਂ ਫੇਰ ਆਪਾਂ ਨੂੰ ਕੀ ਪਤੈ। ਸਾਰੀ ਉਮਰ ਸਿੱਧਾਂ ਤਾਂ ਇਹ ਕਿਸੇ ਨੂੰ ਬੋਲੇ ਨ੍ਹੀਂ; ਫੇਰ ਬੰਦਾ ਕਾਹਨੂੰ ਐਵੇਂ ਛੇਤ ਲਹਾਉਂਦਾ ਫਿਰੇ। ਆਪਣੇ ਵੰਨੀਓਂ ਵਸਣ ਆਪਣੇ ਵੰਨੀਓਂ ਨਾ ਵਸਣ। ਆਪਾਂ ਨੂੰ ਕਾਹਦਾ ਭਾਅ।'

ਬੋਲਦਿਆਂ ਬੋਲਦਿਆਂ ਵਲੈਤੀ ਦੇ ਡੇਲਿਆਂ, ਤੇ ਧੂੰਏ ਨਾਲ਼ ਭੂਰੀਆਂ ਹੋਈਆਂ ਮੁੱਛਾ ਵੱਲ ਝਾਕਦਾ ਪਾਲਾ ਸਿੰਘ ਗੁੱਸੇ ਨਾਲ਼ ਕੰਬਣ ਲੱਗ ਪਿਆ। ਕਈ ਵਾਰ ਉਹਨੇ ਐਨਕ ਸੂਤ ਕੀਤੀ। ਫੇਰ ਕਦੇ ਵਲੈਤੀ ਵੱਲ ਘੂਰਦਾ ਤੇ ਕਦੇ ਧਰਤੀ ਵੱਲ ਝਾਕਦਾ ਇਹੋ ਕਹਿ ਸਕਿਆ, 'ਹੁਣ ਮੈਂ ਤੈਨੂੰ ਕੀ ਆਖਾਂ! ਤੇਰੇ ਜੈਸੇ ਬੰਦੇ ਨੂੰ ਕੋਈ ਕਹੇ ਵੀ ਕੀ ... ਬੋਡੀ ਤਾਂ ਜਾਤ ਈ ਐਸੀ ਐ-ਵੱਢੀ ਉਂਗਲ਼ ਕੰਨੀਂ ਵੀ ਪੈਸੇ ਲੈ ਕੇ ਝਾਕੂ ਬਈ ਏਥੋਂ ਵੀ ਕੋਈ ਖੱਟੀ ਹੋ-ਜੇ!'

ਪਰ ਹੋਰ ਕੁਝ ਆਖੇ ਬਿਨਾਂ ਵੀ ਰਿਹਾ, ਨਹੀਂ ਗਿਆ। ਮਨ ਬੇਕਾਬੂ ਹੋ ਚੱਲਿਆ ਸੀ। ਕੁਝ ਕੰਬਦੀ ਅਵਾਜ਼ 'ਚ ਕਿਹਾ, 'ਗੁਰਬਾਣੀ ਦਾ ਫਰਮਾਨ ਐਂ, 'ਉਹਿ ਭੀ ਚੰਦਨ ਹੋਇ ਰਹੇ ਬਸੇ ਜੋ ਚੰਦਨ ਪਾਸ।' ਪਰ ਤੇਰੇ ਵਰਗੇ ਅੱਕਾਂ-ਢੱਕਾਂ 'ਤੇ ਉਹ ਅਸਰ ਵੀ ਨ੍ਹੀ ਹੁੰਦਾ! ...

ਧਿਰਗ ਐ ਐਸੇ ਮਾਣਸ ਜਨਮ ਦੇ। ਏਦੂੰ ਤਾਂ ਪਸ਼ੂ ਜੂਨੀ ਚੰਗੀ, ਮਰਿਆਂ ਦਾ ਚੰਮ ਤਾਂ ਕਿਸੇ ਕੰਮ ਆ ਜਾਂਦੈ।'

ਪਰ ਵਲੈਤੀ ਛੇਤੀ ਛੇਤੀ ਸੂਟੇ ਮਾਰਦਾ ਤੇ ਦੰਦ ਕਢਦਾ 'ਹੀ-ਹੀ-ਹੀ' ਕਰੀ ਗਿਆ। ਕੁਝ ਬੋਲਦਾ ਵੀ ਰਿਹਾ ਸੀ ਪਰ ਪਾਲਾ ਮੂੰਹ ਪਾਸੇ ਭੁਆ ਕੇ ਤੁਰ ਪਿਆ। ਉਹਨੂੰ ਲੱਗਿਆ ਜਿਵੇਂ ਵਲੈਤੀ ਨਾਲ਼ ਗੱਲ ਕਰਕੇ ਉਹਦਾ ਸਾਰਾ ਪਿੰਡਾ ਈ ਚਿੱਕੜ ਨਾਲ਼ ਲਿੱਬੜ ਗਿਆ ਹੋਵੇ।

❑

ਬਸੰਤੇ ਨੂੰ ਕੈਦ ਹੋਣ ਮਗਰੋਂ ਪਰਸਾ ਅਕਸਰ ਚੁੱਪ ਰਹਿੰਦਾ, ਪਰ ਚਿਹਰਾ ਪਹਿਲਾਂ ਨਾਲ਼ੋਂ ਵੀ ਵਧੇਰੇ ਰੋਬਦਾਰ ਹੋ ਗਿਆ ਲਗਦਾ ਸੀ। ਲੋਕ ਵੀ ਕੁਝ ਸਹਿਮਦੇ, ਕੁਝ ਸਤਿਕਾਰਦੇ, ਉਹਨੂੰ ਹੁਣ ਪਹਿਲਾਂ ਨਾਲ਼ੋਂ ਵੀ ਘੱਟ ਬੁਲਾਉਂਦੇ ਸਨ। ਗਲ਼ੀਆਂ ਵਿੱਚੋਂ ਲੰਘਦਾ ਜਾਂ ਖੇਤ ਦੇ ਰਾਹ ਪਿਆ ਉਹ ਆਪਣੀਆਂ ਜੋੜੀਆਂ ਤੁਕਾਂ ਗੁਣਗੁਣਾਉਂਦਾ ਤੁਰਿਆ ਜਾਂਦਾ। ਅਕਸਰ ਇਕੋ ਈ ਕਵਿਤਾ ਵਧੇਰੇ ਦੁਹਰਾਉਂਦਾ (ਇਹ ਉਹਨੂੰ ਬਹੁਤ ਚੰਗੀ ਲਗਦੀ ਸੀ)।

ਜਾਣ ਨੀਂ ਜਿੰਦੇ ਜਾਣ!
ਕਾਹੇ ਦਰ ਦਰ ਭਟਕੇ ਜਿਉੜੇ
ਆਪਣਾ ਮੂਲ ਪਛਾਣ !
ਨੀ ਜਿੰਦੇ ...
ਕੋ ਬੈਰੀ ਅਰ ਕੌਣ ਬਗਾਨਾ
ਸਭ ਕੋ ਆਪਣਾ ਮਾਨ !
ਨੀ ਜਿੰਦੇ...
ਮਨ ਹੀ ਜਬ ਪਰਦੇਸੀ ਥੀਵੇ
ਦੇਸ ਦੀ ਕੇਹੀ ਪਛਾਣ !
ਨੀਂ ਜਿੰਦੇ ...
ਚਾਰ ਰੋਜ ਕਾ ਮੇਲਾ ਜੱਗ ਮੇਂ
ਚਾਰ ਰੋਜ ਕੀ ਸ਼ਾਨ !
ਨੀਂ ਜਿੰਦੇ ...
ਕੰਸ ਤੇ ਰਾਵਣ ਜੇਹੇ ਤੁਰ ਗਏ
ਖ਼ਾਕ ਪਾਪ ਕੀ ਛਾਣ !
ਨੀਂ ਜਿੰਦੇ ...
ਆਪਣਾ ਮੂਲ ਪਛਾਣ !
ਜਾਣ ਨੀਂ ਜਿੰਦੇ ਜਾਣ !

ਆਥਣੇ ਪਾਲਾ ਖੇਤ ਗਿਆ ਤਾਂ ਦੇਖਿਆ, ਪਰਸੇ ਨੇ ਜੰਗਲ 'ਚ ਮੰਗਲ ਲਾਇਆ ਹੋਇਆ ਸੀ। ਕੋਠੜੀ ਦੇ ਬਾਹਰਵਾਰ ਪਹਾੜ ਵਾਲ਼ੇ ਪਾਸੇ ਕੰਧੋਲ਼ੀ ਕੱਢ ਕੇ ਚੌਕਾ ਬਣਾ



ਲਿਆ ਸੀ। ਚੁੱਲ੍ਹਾ ਵੀ ਨਵਾਂ ਧਰਿਆ ਹੋਇਆ ਸੀ। ਟਾਹਲੀ ਵਾਲ਼ੀ ਖੁਰਲੀ ਉੱਤੇ ਮੀਣਾ, ਦੂਜਾ ਬਲ੍ਹਦ, ਕਪਲਾ ਗਊ ਤੇ ਵੱਛੀ ਉਗਾਲ਼ਾ ਕਰੀ ਜਾਂਦੇ ਸਨ।

ਪਾਲ਼ੇ ਨੂੰ ਆਉਂਦਾ ਦੇਖ ਕੇ ਪਰਸਾ ਬਾਗੋ-ਬਾਗ ਹੋ ਗਿਆ। ਮੰਜਾ ਡਾਹ ਕੇ ਬੋਲਿਆ, 'ਮੈਂ ਕੱਲ੍ਹ ਦਾ ਸੋਚੀ ਜਾਂਦਾ ਸੀ ਬਈ ਰਾਗੀ ਮੈਨੂੰ ਲਾਜ਼ਰੂਰ ਗਾਲ੍ਹਾਂ ਕਢਦਾ ਹੋਊ, 'ਕਪੱਤਾ ਬ੍ਰਾਮਣ ਦੱਸ ਕੇ ਵੀ ਨ੍ਹੀਂ ਗਿਆ ਬਈ ਖੇਤ ਚੱਲਿਐਂ।'

ਪਾਲਾ ਚੁੱਪ ਕਰਕੇ ਮੰਜੇ ਉੱਤੇ ਆ ਬੈਠਾ। ਪਹਿਲਾਂ ਐਨਕਾਂ ਠੀਕ ਕਰਕੇ ਅੰਦਰ ਬਾਹਰ ਚੰਗੀ ਤਰ੍ਹਾਂ ਨਿਗ੍ਹਾ ਮਾਰੀ ਫੇਰ ਧਿਆਨ ਨਾਲ ਪਰਸੇ ਵੱਲ ਦੇਖਿਆ। ਉਹਦੀ ਦਾੜ੍ਹੀ ਉਲ਼ਝੀ ਹੋਈ ਸੀ। ਪੱਗ ਮੈਲ਼ੀ ਸੀ। ਤੇੜ ਖੱਦਰ ਦੀ ਧੋਤੀ, ਪਿੰਡਾ ਨੰਗਾ। ਸੰਘਣੇ ਵਾਲ਼ਾਂ ਵਾਲ਼ੀ ਛਾਤੀ ਤੇ ਚੌੜੇ-ਚਕਲੇ ਮੋਢੇ ਤੇ ਨਰੋਈ, ਲੰਮੀ ਧੌਣ ਦੇਖਦਿਆਂ ਪਾਲੇ ਨੂੰ ਉਹ ਸੱਚੀਂ 'ਦਿਓ' ਲੱਗਿਆ (ਪਰ ਰੋਹੀ 'ਚ ਭਟਕਦਾ 'ਦਿਓ')

'ਪਹਿਲਾਂ ਮੈਂ ਦੁੱਧ ਤੱਤਾ ਕਰਦੈਂ ਛਕ ਕੇ ਫੇਰ ਬਾਤ-ਚੀਤ ਕਰਦੇ ਐਂ। ਤੂੰ ਆਸਣ 'ਤੇ ਆਰਾਮ ਕਰ।'

ਏਨਾ ਕਹਿਕੇ ਉਹ ਚੁੱਲ੍ਹੇ ਮੂਹਰੇ ਜਾ ਬੈਠਾ। ਰਾਗੀ ਦੇ ਹੋਠ ਜਿਵੇਂ ਜੁੜ ਗਏ ਹੋਣ। ਅਵਾਜ਼ ਨਹੀਂ ਨਿਕਲ਼ੀ। ਪਰਸੇ ਵੱਲੋਂ ਧਿਆਨ ਹਟਾ ਕੇ ਵੱਡੇ ਪਰਵਾਰ ਵਾਲ਼ੀ ਉਚੀ ਟਾਹਲੀ ਦੀ ਟੀਸੀ ਵੱਲ ਝਾਕਣ ਲੱਗ ਪਿਆ ਤਾਂ ਅਚਾਨਕ ਅੱਖਾਂ ਵਿਚੋਂ ਪਾਣੀ ਸਿੰਮ ਆਇਆ। ਗਲ਼ ਵਿਚ ਪਏ ਚਿੱਟੇ ਖੱਦਰ ਦੇ ਪਰਨੇ ਦੇ ਲੜ ਨਾਲ਼ ਖਿੰਦੇ-ਝੱਟੇ ਅੱਖਾਂ ਪੂੰਝਦਾ ਓਵੇਂ ਚੁੱਪ ਕੀਤਾ ਬੈਠਾ ਰਿਹਾ। ਪਰ ਪਰਸਾ ਦੁੱਧ ਤੱਤਾ ਕਰਦਾ ਉਸ ਵੱਲੋਂ ਬੇਧਿਆਨ ਆਪਣੀਆਂ ਕੁਝ ਹੋਰ ਤੁਕਾਂ ਗੁਣਗੁਣਾਉਣ ਲੱਗ ਪਿਆ ਸੀ। ਪਾਲ਼ੇ ਦਾ ਧਿਆਨ ਵੀ ਉਧਰ ਹੋ ਗਿਆ।

ਨੱਗਰ-ਖੇੜੇ ਲੋਕ ਵਸੇਂਦਾ
ਸਾਡਾ ਡੇਰਾ ਨਦੀ ਕਿਨਾਰੇ
ਜੰਗਲ -ਬੇਲੇ ਸੰਗੀ ਸਾਡੇ
ਮਹਿਰਮ ਅੰਬਰ ਤਾਰੇ
ਪੰਛੀ ਗਾਉਂਦੇ ਕਰਨ ਕਲੋਲਾਂ
ਤਰਵਰ ਲੈਣ ਹੁਲਾਰੇ
ਦਾਦਰ ਮੋਰ ਪਪੀਹੇ ਬੋਲਣ
ਬਿਜਲੀ ਚਮਕਾਂ ਮਾਰੇ
ਕਲਵਲ ਕਰਦੇ ਸੁੱਚੇ ਪਾਣੀ
ਮੋਤੀਆ ਦੇ ਲਿਸ਼ਕਾਰੇ
ਕਣ-ਕਣ ਅੰਦਰ ਯਾਰ ਵਸੇਂਦਾ
ਚਹੁੰ-ਕੂਟੀਂ, ਜੁਗ ਚਾਰੇ
ਰਾਂਝਣ ਯਾਰ ਬੁੱਕਲ਼ ਵਿੱਚ ਖੇਡੇ
ਫਿਰ ਵੀ ਸਾਂਗਾਂ ਮਾਰੇ
ਆਪੇ ਮਾਰੇ ਆਪ ਜੀਵਾਲੇ
ਡੋਬ ਡੋਬ ਕੇ ਤਾਰੇ

ਓ ਬੇੜੇ ਦੇ ਮਾਂਝੀ-ਸਾਂਈ
ਤੁਝ ਬਿਨ ਕਿਆ ਨਿਸਤਾਰੇ
ਨੱਗਰ-ਖੇੜੇ ਲੋਕ ਵਸੇਂਦਾ
ਸਾਡਾ ਵੱਸਣ ਨਦੀ ਕਿਨਾਰੇ
ਝੰਗ-ਸਿਆਲ ਸਾਡਾ ਏਹੋ ਕੁੱਲੀ
ਡੇਰਾ ਨਦੀ ਕਿਨਾਰੇ।

ਪਾਲੇ ਦੀਆਂ ਅੱਖਾਂ ਫੇਰ ਵਹਿ ਤੁਰੀਆਂ। ਪਰਸੇ ਦੀ ਰਾਗਮਈ ਸੁਰ ਤੇ ਗੰਭੀਰ ਅਵਾਜ਼ ਦੇ ਜਾਦੂ ਨਾਲ਼ ਜਿਵੇਂ ਉਹ ਕੀਲਿਆ ਗਿਆ ਹੋਵੇ। ਅਜਿਹੀ ਅਵਾਜ਼ ਵਿੱਚ ਅਜਿਹੇ ਛੰਦ ਗਾਉਂਦਿਆਂ ਉਹਨੇ ਪਰਸੇ ਨੂੰ ਬਹੁਤ ਚਿਰ ਪਿੱਛੋਂ ਸੁਣਿਆਂ ਸੀ। ਆਪਣੇ ਮਨ 'ਤੇ ਕਾਬੂ ਨਹੀ ਰਿਹਾ। ਰਾਗ ਵਰਗਾ ਸਤਿਕਾਰ ਤੇ ਮੋਹ ਦੀ ਪੁਰਾਣੀ ਰਗ ਜਾਗ ਪਈ ਸੀ।

ਝੁਕ ਕੇ ਦੋਹੇਂ ਹੱਥ ਬੂੰਜੇ ਛੋਹਾਉਂਦਿਆਂ ਧਰਤੀ ਨਮਸਕਾਰੀ ਤੇ ਆਪਮੁਹਾਰਾ ਈ ਉੱਚੀ ਮੂੰਹੋ ਲਿਕਲ਼ ਗਿਆ। 'ਧੰਨ ! ਧੰਨ ! ਵਾਹ ! ਬਲਿਹਾਰੇ !'

ਪਰਸਾ ਆਪਣੀ ਮਸਤੀ ਵਿੱਚ ਈ ਗਾਈ ਗਿਆ, ਏਧਰ ਨਹੀਂ ਝਾਕਿਆ। ਜਦੋਂ ਉਬਲਦਾ ਦੁੱਧ ਲਾਹ ਕੇ ਬੂੰਜੇ ਰੱਖਿਆ ਤਾਂ ਪਾਲੇ ਨੂੰ ਅੱਖਾਂ ਪੂੰਝਦਿਆ ਦੇਖ ਕੇ ਹੋਠਾਂ 'ਤੇ ਮੁਸਕਰਾਹਟ ਆ ਗਈ।

...ਤੇ ਉਸ ਸ਼ਾਮ, ਹੋਰ ਕੋਈ ਗੱਲ ਕੀਤੇ ਬਿਨਾਂ, ਲਿਸ਼ਕਦੇ ਛੰਨੇ ਵਿੱਚ ਦੁੱਧ ਪੀ ਕੇ ਪਾਲਾ ਇੰਜ ਤੁਰ ਪਿਆ ਜਿਵੇਂ ਧਰਮਸ਼ਾਲਾ ਮੱਥਾ ਟੇਕਣ ਦਾ ਨਿਤਨੇਮ ਨਿਭਾ ਕੇ ਮੁੜਿਆ ਹੋਵੇ। ਪਰਸੇ ਨੇ ਵੀ ਕੋਈ ਗੱਲ ਨਹੀਂ ਛੇੜੀ। ਜਾਂਦੇ ਨੂੰ ਬਸ ਏਨਾ ਈ ਕਿਹਾ, ' ਅੱਜ ਤਾਂ ਰਾਗੀਆ, ਮਨ ਬਾਹਲ਼ਾ ਮਸਤੀ 'ਚ ਐ ! ਕੋਈ ਸੰਸਾਰਕ ਗੱਲ ਕਰਨ ਨੂੰ ਜੀ ਨ੍ਹੀਂ ਕਰਦਾ। ਕਲ੍ਹ ਨੂੰ ਮੈਂ ਆਪ ਆਊਂ ਤੇਰੇ ਕੋਲ਼ੇ। ਫੇਰ ਗੱਲਾਂ-ਬਾਤਾਂ ਕਰਾਂਗੇ। ਅੱਜ-ਭਲ਼ਕੇ ਤਾਰੇ ਮਜ਼੍ਹਬੀ ਦਾ ਮੁੰਡਾ ਵੀ ਆ-ਜੂ । ਏਥੇ ਹੀ ਰਿਹਾ ਕਰੂ। ਫੇਰ ਮਗਰਲਾ ਫਿਕਰ ਨ੍ਹੀ ਰਹਿਣਾ।'

ਖੁਰਲੀ ਵਿੱਚ ਘੁੰਡੀਆਂ ਫਰੋਲਣ ਲਈ ਹੱਥ ਮਾਰਦਾ ਉਹ ਮੁੜ ਗਾਉਣ ਲੱਗ ਪਿਆ।

'ਨੱਗਰ ਖੇੜੇ ਲੋਕ ਵਸੇਂਦਾ
ਸਾਡਾ ਡੇਰਾ ਨਦੀ ਕਿਨਾਰੇ।....

ਤੇ ਪਾਲੇ ਨੂੰ ਦੂਰ ਤਾਈਂ ਉਹਦੀ ਅਵਾਜ਼ ਸੁਣਦੀ ਰਹੀ, ਜਿਵੇਂ ਆਕਾਸ਼ ਵਿੱਚ ਕੋਈ ਅਗੰਮੀ ਨਾਦ ਗੂੰਜਦਾ ਹੋਵੇ।

ਕੁਝ ਦਿਨਾਂ ਮਗਰੋਂ ਸਹੁਰੀਂ ਗਿਆ ਪੂਰਨ ਇਹ ਖ਼ਬਰ ਲਿਆਇਆ ਸੀ ਕਿ ਗੰਗੀ ਵਰ੍ਹਿਉਂ ਅੰਦਰ-ਅੰਦਰ ਈ ਪੇਕੀਂ ਆ ਬੈਠੀ ਸੀ। ਘਰਾਂ 'ਚੋਂ ਲਗਦੇ ਕਿਸੇ ਜੇਠ ਨੇ ਘੋਟਾ ਮਾਰ ਕੇ ਉਹਦਾ ਗਿੱਟਾ ਤੋੜ ਦਿੱਤਾ ਸੀ। ਇਸ ਕਰਕੇ ਹੁਣ ਲੰਙ ਮਾਰ ਕੇ ਤੁਰਦੀ ਸੀ। ਜੈਰਾਮ ਦੇ ਮੁੰਡਿਆਂ ਨੇ ਗੰਗੀ ਦੇ ਸਹੁਰਿਆਂ ਦੇ ਸਾਰੇ ਟੱਬਰ ਨੂੰ ਠਾਣੇ ਫੜਾ ਕੇ ਉਹਨਾਂ ਦੀ ਚੰਗੀ ਗਤ ਬਣਵਾਈ ਸੀ। ਪਰ ਅੱਗੋਂ ਉਹਨਾਂ ਨੇ ਵੀ ਅਜਿਹਾ ਬਖੇੜਾ ਖੜਾ ਕੀਤਾ ਸੀ ਕਿ ਟੁੱਟ-ਭੁੱਟ ਤੋਂ ਉਰ੍ਹੇ ਕੋਈ ਰਾਹ ਨਹੀਂ ਸੀ ਰਹਿਣ ਦਿੱਤਾ। (ਅਸਲ ਵਿੱਚ ਤਾਂ ਗੱਲ ਹੋਰ ਸੀ। ਬਾਂਹ ਆਰ੍ਹੀ ਹੋ



ਜਾਣ ਮਗਰੋਂ ਮਾਸਟਰ ਕਿਸ਼ਨ ਚੰਦ ਨੂੰ ਕਿਧਰੋਂ ਸਾਕ ਨਹੀਂ ਸੀ ਚੜ੍ਹਦਾ । ਉਹ ਨਿਰਾਸ਼ ਹੋਇਆ ਗੰਗੀ ਨੂੰ ਬੇਲੋੜਾ ਤੰਗ ਕਰਦਾ ਰਹਿੰਦਾ ਸੀ। ਇੱਕ ਦਿਨ ਉਹ ਅੱਕੀ ਹੋਈ ਉਹਦੇ ਕੁਝ ਮਾਰ ਬੈਠੀ। ਗੱਲ ਵਧ ਗਈ। ਕਿਸ਼ਨ ਚੰਦਾ ਦਾ ਜਿਹੜਾ ਭਰਾ ਗੰਗੀ ਨੂੰ ਵਿਆਹ ਕੇ ਲਿਆਇਆ ਸੀ, ਸਿੱਧੜ ਬੰਦਾ ਸੀ। ਘਰਦਿਆਂ ਦਾ ਚੱਕਿਆ-ਚਕਾਇਆ, ਗੰਗੀ ਨੂੰ ਕੁੱਟਣ-ਮਾਰਨ ਲੱਗ ਪਿਆ। ਇਹੋ-ਜਿਹੇ ਲੜਾਈ ਝਗੜੇ ਵੇਲ਼ੇ ਈ ਉਹ ਸ਼ਰੀਕੇ 'ਚੋ ਲਗਦੇ ਇਕ ਭਰਾ ਨੂੰ ਨਾਲ ਲਿਆ ਕੇ ਅਜਿਹਾ ਕੁਝ ਕਰਵਾ ਬੈਠਾ ਸੀ।)

ਪੂਰਨ ਨੇ ਭੇਦ-ਭਰੇ ਢੰਗ ਨਾਲ਼ ਪਰਸੇ ਨੂੰ ਆ ਕੇ ਦੱਸਿਆ, 'ਚਾਚਾ ਤੇਰੀ ਨੂੰਹ ਨਾਲ਼ ਗੰਗੀ ਨੇ ਆਪ ਗੱਲ ਕੀਤੀ ਸੀ। ਕਹਿੰਦੀ , 'ਜੇ ਉਹ ਮੇਰੇ ਸਿਰ 'ਤੇ ਹੱਥ ਰੱਖਣ ਤਾਂ ਮੈਂ ਹੁਣ ਵੀ 'ਆਵਦੇ' ਈ ਘਰੇ ਜਾਣਾ ਚਾਹੁਨੀ ਐਂ।' ...ਤੁਸੀਂ ਹੁਣ ਸੋਚ-ਵਚਾਰ ਲੋ ।'

ਪਰਸੇ ਨੇ ਘੂਰੀ ਵੱਟ ਕੇ ਜਦੋਂ ਪੂਰਨ ਵੱਲ ਦੇਖਿਆ ਤਾਂ ਉਹ ਨੀਂਵੀਂ ਪਾ ਗਿਆ। 'ਤੂੰ ਹੁਣ ਏਥੋਂ ਜਾਂਦਾ ਰਹਿ !'

ਪਰਸੇ ਦੇ ਹੋਠਾਂ ਵਿੱਚੋਂ ਜਿਵੇਂ ਕਹਿਰ ਝੜਿਆ ਹੋਵੇ। ਪੂਰਨ ਦਾ ਸੰਘ ਸੁੱਕ ਗਿਆ। ਬਿੰਦ ਕੁ ਘਬਰਾਇਆ ਜਿਹਾ ਬੈਠ ਰਿਹਾ, ਫੇਰ 'ਗੁਣਨ-ਗੁਣਨ' ਕਰਦਾ ਉੱਠ ਕੇ ਤੁਰ ਗਿਆ।

ਪਸ਼ੂਆਂ ਨੂੰ ਪੱਠੇ ਪਾਉਂਦਾ ਪਰਸਾ ਆਪ ਮੁਹਾਰਾ ਈ ਬੋਲਣ ਲੱਗ ਪਿਆ । (ਉਹਨੂੰ ਜਾਪਿਆ ਜੇ ਅੰਦਰਲਾ ਗਰਦ-ਗੁਬਾਰ ਬਾਹਰ ਨਾ ਕਢਿਆ ਤਾਂ ਉਹਦੀ ਛਾਤੀ ਪਾਟ ਜਾਏਗੀ, ਤੇ ਸ਼ਾਇਦ ਜ਼ਿੰਦਗੀ ਵਿੱਚ ਅੱਜ ਦੂਜੀ ਵਾਰ ਉਹਨੇ ਗਾਲ੍ਹ ਕਢੀ।) ਬੋਲਦਾ ਬੋਲਦਾ ਜਦੋਂ ਖੁਰਲੀ ਕੋਲ਼ੋਂ ਲੰਘਣ ਲੱਗਿਆ ਤਾਂ ਮੀਣੇ ਨੇ ਬੜ੍ਹਕ ਮਾਰੀ । ਰੁਕ ਕੇ ਉਹਦੇ ਨੇੜੇ ਹੋ ਗਿਆ। ਮੀਣੇ ਨੇ ਜਦੋਂ ਸਿਰ ਉੱਚਾ ਕੀਤਾ ਤਾਂ ਉਹਦੇ ਮੱਥੇ ਉੱਤੇ ਹੱਥ ਫੇਰਦਾ ਬੋਲਿਆ, 'ਦੇਖ ਲੈ ਪੁੱਤ। ... ਤੇਰੇ ਬਾਈ ਬਸੰਤੇ ਦੇ ਜਾਣ ਮਗਰੋਂ ਕੈਸੀਆਂ ਕੈਸੀਆ ਕੁਸਗਨੀਆਂ ਹੁੰਦੀਆਂ ਫਿਰਦੀਐਂ ! ਬੰਦਿਆ ਦੀਆਂ ਬਰਕਤੋਂ ਮੀਣਿਆਂ ! ... ਕੋਈ ਗੱਲ ਨ੍ਹੀ ਦਿਨ ਤਾਂ ਚੜ੍ਹਦੇ-ਛਿਪਦੇ ਰਹਿਣਗੇ। ਸਦਾ ਤਾਂ ਕੁਸ਼ ਵੀ ਨ੍ਹੀਂ ਰਹਿਣਾ। ਸਭ ਕੋਈ ਚੱਲਣਹਾਰ ਐ।...

ਮੀਣੇ ਨੇ ਇੱਕ ਭਰਵੀਂ ਬੜ੍ਹਕ ਹੋਰ ਮਾਰੀ। ਉਹਦੀ ਏਸ ਬੜ੍ਹਕ ਨਾਲ਼ ਜਿਵੇਂ ਪਰਸੇ ਦਾ ਅੰਦਰ ਧੋਤਾ ਗਿਆ। ਮਨ ਉੱਤੋਂ ਮਣਾਂ-ਮੂੰਹੀਂ ਭਾਰ ਲਹਿ ਗਿਆ। ਨਿੱਤਰੇ ਪਾਣੀ ਵਿੱਚ ਦਿਸਦੇ ਆਪਣੇ ਮੁਹਾਂਦਰੇ ਵਾਂਗ ਅੰਦਰ-ਬਾਹਰ ਲਿਸ਼ਕਦਾ ਦਿੱਸਣ ਲੱਗ ਪਿਆ। ਉਹ ਗੁਣਗੁਣਾਉਂਦਾ ਤੇ ਫੇਰ ਗਾਉਂਦਾ ਖਾਲ਼ ਦੇ ਨਾਲ਼ ਨਾਲ਼ ਨਰਮੇ ਦੇ ਕਿਆਰਿਆਂ ਵੱਲ ਤੁਰ ਪਿਆ।

ਆਏ ਪ੍ਰੀਤਾਂ ਦੇ ਵਣਜਾਰੇ
ਆਏ ਹੀਰਿਆ ਦੇ ਵਣਜਾਰੇ
ਆਏ ...ਲਾਲਾਂ ਦੇ ਵਣਜਾਰੇ
ਭਰ-ਭਰ ਝੋਲ਼ੀਆਂ ਨੂਰ ਵੰਡੇਂਦੇ
ਚੰਦ ਸੂਰਜ ਤੇ ਤਾਰੇ
ਥਲੀਂ ਡੂੰਗਰੀਂ ਭੌਂਦੇ ਆਏ
ਛੱਡ ਕੇ ਰਾਜ-ਦੁਆਰੇ
ਇਹ ਹੀਰਿਆਂ ਦੇ ਵਣਜਾਰੇ...

ਮੱਲੇ ਆਣ ਝਨਾਂ ਦੇ ਪੱਤਣ
ਜਾਣਾ ਪਾਰ-ਕਿਨਾਰੇ
ਨਦੀਓਂ ਪਾਰ ਸਿਆਲਾਂ ਦੇ ਬੇਲੇ
ਜਿੱਥੇ ਕੇਸਰ ਖਿੜਨ ਨਿਆਰੇ...
ਆਏ ਪ੍ਰੀਤਾਂ ਦੇ ਵਣਜਾਰੇ...
ਓ ਮੋਤੀਆਂ ਵਾਲਿਆ ਲੁਡਣਾ ਯਾਰਾ
ਕਰ ਅੱਜ ਪਾਰ-ਉਤਾਰੇ
'ਕੌਣ ਗਾਮ, ਕਿਆ ਦੇਸ ਤਮਾਰਾ
ਜਾਣਾ ਕਿਤ ਦਰਬਾਰੇ ....'
ਆਏ ਲਾਲਾਂ ਦੇ ਵਣਜਾਰੇ
'ਤਖ਼ਤ ਹਜ਼ਾਰਾ ਦੇਸ ਹਮਾਰਾ
ਜਾਣਾ ਮਹਿਰਮ -ਦੁਆਰੇ
ਉਸ ਮਹਿਰਮ ਦੀ ਖੇਡ ਅਵੱਲੜੀ
ਨਾ ਜਿੱਤੇ ਨਾ ਹਾਰੇ' ....
ਆਏ ਮੋਤੀਆਂ ਦੇ ਵਣਜਾਰੇ
ਜਿੱਤ-ਹਾਰ ਦੇ ਕਿੱਸੇ ਕੂੜੇ
ਜਿਉਂ ਭਿਸਤ-ਸੁਰਗ ਦੇ ਲਾਰੇ
ਚਾਰ ਦਿਹਾੜੇ ਖੇਡਣ-ਮੱਲਣ
ਕਿਆ ਜਿੱਤੇ ਕਿਆ ਹਾਰੇ !...
ਆਏ ...ਲਾਲਾਂ ਦੇ ਵਣਜਾਰੇ !

ਦਿਨ ਛਿਪਦਾ ਦੇਖ ਕੇ ਗਾਉਂਦਾ-ਗਾਉਂਦਾ ਵੱਟ ਉੱਤੇ ਈ ਰੁਕ ਗਿਆ। ਅੱਗ ਦੀ ਚਰਖੜੀ ਵਰਗਾ ਸੂਰਜ ਚਲਕੋਰ ਨਾਲ਼ ਛਿਪ ਰਿਹਾ ਸੀ। ਉਹਦੇ ਨਾਲ਼ ਅੱਖਾਂ ਮਿਲਾ ਕੇ ਪਰਸਾ ਮੁਸਕਰਾ ਪਿਆ। ਮਨ ਨੇ ਚਕਵੇ ਵਾਂਗ ਉਡਾਰੀ ਮਾਰੀ ਤਾਂ ਲੂੰ ਲੂੰ ਵਜਦ ਵਿੱਚ ਆ ਗਿਆ।

'ਵਾਹ ਦਿਉਤਿਆ !...ਵਾਹ!
ਬਲਿਹਾਰ ਤੇਰੀਆਂ ਸ਼ਾਨਾਂ ਦੇ!
ਵਾਰੀ ਤੇਰੀਆਂ ਆਨਾਂ ਦੇ !...ਵਾਹ !'

ਸਾਰੀ ਧਰਤੀ, ਆਪਣਾ ਦਿਲ ਤੇ ਸਾਰਾ ਆਕਾਸ਼ ਨਹਾਤੇ-ਧੋਤੇ ਲੱਗੇ। ਅਜਿਹੀ ਪਵਿੱਤਰਤਾ ਦਾ ਅਹਿਸਾਸ ਪਹਿਲਾਂ ਸ਼ਾਇਦ ਕਦੇ-ਕਦੇ ਈ ਹੋਇਆ ਸੀ। ਮਨ ਕੁਝ ਵੀ ਹੋਰ ਸੋਚਣਾ ਨਹੀ ਸੀ ਚਾਹੁੰਦਾ-ਨਾ ਅੱਗਾ, ਨਾ ਪਿੱਛਾ। ਇਹੋ ਪਲ ਅਗੰਮ ਸੀ !... ਰਾਗੀ ਤੋਂ ਬਹੁਤ ਕੁਝ ਸੁਣਿਆਂ ਸੀ, ਬਹੁਤ ਕੁਝ ਜਾਣਿਆਂ ਸੀ ਪਰ ਇੰਜ ਅਹਿਸਾਸ ਨਹੀਂ ਸੀ ਹੋਇਆ। ਆਤਮਾ ਕੰਵਲ ਦੇ ਫੁੱਲ ਵਾਂਗ ਖਿੜ ਗਿਆ ਸੀ। ਕਿਉਂ ? ... ਕੋਈ ਕੀ ਜਾਣੇਂ ! ਇਹੋ ਤਾਂ ਰਹੱਸ ਸੀ ਜਿਸ ਤੋਂ ਪਰਸਾ ਸਾਰੀ ਉਮਰ ਅਣਜਾਣ ਰਿਹਾ। ਆਪਣਾ ਈ 'ਮੂਲ਼' ਨਹੀਂ ਸੀ ਪਛਾਣਿਆਂ ਜਾਂਦਾ -ਪਛਾਣ ਕੇ ਵੀ ਨਹੀਂ ਸੀ ਪਛਾਣਿਆ ਜਾਂਦਾ।)



ਉਸ ਰਾਤ ਨਾ ਅੰਨ ਪਕਾਇਆ ਨਾ ਖਾਧਾ। ਮੀਣਾ ਖੱਬੇ ਪਾਸੇ ਬੈਠਾ ਜਰਕ-ਜਰਕ ਉਗਾਲ਼ਾ ਵੱਢੀ ਗਿਆ। ਫੇਰ ਲੱਤਾਂ ਖਿਲਾਰ ਕੇ ਚੁਫਾਲ਼ ਪਸਰ ਗਿਆ। ਦੋ ਅਜਿਹੇ ਫੁਕਾਰੇ ਮਾਰੇ ਜਿਵੇਂ ਅੰਦਰੋਂ ਸੰਘਣੇ ਧੂੰਏਂ ਵਰਗਾ ਕੁਝ ਬਾਹਰ ਵਗਾਹ ਮਾਰਨਾ ਚਾਹੁੰਦਾ ਹੋਵੇ।

ਫੇਰ ਵੱਡੀ ਰਾਤ ਤਕ ਪਰਸੇ ਦਾ ਮਨ ਉਹਨਾਂ ਮੁਨਾਰਿਆਂ ਤੋਂ ਹੇਠ ਨਹੀਂ ਉੱਤਰਿਆ ਜਿਨ੍ਹਾਂ ਉੱਤੇ ਬਿੰਦ-ਝੱਟ ਲਈ ਜਾ ਚੜ੍ਹਿਆ ਸੀ ਜਿੱਥੋਂ ਸਾਰਾ ਸੰਸਾਰ ਦਿਸਦਾ ਸੀ। ਸੰਸਾਰਕ ਖੇਡ ਦਿਸਦੀ ਸੀ ਪਰ ਪਰਸਾ ਆਪ ਕਿਸੇ ਨੂੰ ਨਹੀਂ ਸੀ ਦਿਸਦਾ !...

ਟਿਕੀ ਰਾਤ ਵਿੱਚ ਟਿੱਡੀਆਂ, ਬਿੰਡਿਆਂ ਦੀਆਂ ਅਵਾਜ਼ਾਂ, ਟਟਿਹਣਿਆਂ ਦੀਆਂ ਚਮਕਾਂ ਬਿਨਾਂ, ਚਾਰ-ਚੁਫੇਰੇ ਚੁੱਪ-ਚਾਂਅ ਤੇ ਮੱਸਿਆ ਦੀ ਰਾਤ ਵਰਗਾ ਹਨੇਰਾ ਸੀ। ਧਰਤੀ ਲੰਮੀਆਂ ਤਾਣ ਕੇ ਸੁੱਤੀ ਪਈ ਲਗਦੀ ਸੀ। ਆਕਾਸ਼ ਵੀ ਖਾਮੋਸ਼ ਸੀ। ਪਰ ਤਾਰੇ ਭੂਰੇ ਬੱਦਲਾਂ ਦੇ ਪਿਛਵਾੜਿਓਂ ਸ਼ਰਾਰਤੀ ਬੱਚਿਆਂ ਵਾਂਗ ਅੱਖਾਂ ਮਟਕਾ ਰਹੇ ਸਨ। ਉਹਨਾਂ ਨੂੰ ਤਕਦਿਆਂ-ਤਕਦਿਆਂ ਬਸੰਤੇ ਦੀ ਯਾਦ ਆ ਗਈ ...ਨਿੱਕਾ ਹੁੰਦਾ ਉਹ ਨੰਗੇ ਪਿੰਡ ਉੱਤੇ ਲੇਟ ਕੇ ਸਿੱਧਾ ਅੱਖਾਂ ਵਿਚ ਤਕਦਿਆਂ ਮੱਕੀ ਦੀਆਂ ਖਿੱਲਾਂ ਵਾਂਗ ਖਿੜ-ਪੁੜ ਜਾਂਦਾ ਹੁੰਦਾ। ਸ਼ਾਇਦ ਉਹਦੀ ਯਾਦ ਸਦਕਾ ਈ ਹੌਲ਼ੀ-ਹੌਲ਼ੀ ਉਹੋ ਗੀਤ ਫੇਰ ਹੋਠਾਂ 'ਤੇ ਆ ਗਿਆ।

ਆਏ ਪ੍ਰੀਤਾਂ ਦੇ ਵਣਜਾਰੇ !...
ਆਏ ਹੀਰਿਆਂ ਦੇ ਵਣਜਾਰੇ
ਆਏ..ਲਾਲਾਂ ਦੇ ਵਣਜਾਰੇ
ਏਸ ਪਾਰ ਤਾਂ ਬੇਲੇ ਸੁੰਨੇਂ
ਕਿਤ ਗਏ ਯਾਰ-ਪਿਆਰੇ
ਬਾਝੋਂ ਮਹਿਰਮ ਇਹ ਗੁਲਜ਼ਾਰਾਂ
ਜਿਉਂ ਬਿਹਰੋਂ ਦੇ ਹਰਕਾਰੇ ...
ਆਏ...ਪ੍ਰੀਤਾਂ ਦੇ ਵਣਜਾਰੇ
ਖੇੜਿਆਂ ਦੇ ਦਰ ਵੱਸਣ ਕੇਹਾ
ਸੱਥਰ ਮਹਿਲ-ਮੁਨਾਰੇ...,
ਚਲ ਜਿੰਦੇ ਆ ਪੈੜਾਂ ਦੱਬੀਏ
ਲੱਭੀਏ ਯਾਰ ਪਿਆਰੇ
ਆਏ...ਹੀਰਿਆਂ ਦੇ ਵਣਜਾਰੇ
ਆਏ ਪੱਨਿਆਂ ਦੇ ਵਣਜਾਰੇ !

ਤਾਰੇ ਦਾ ਮੁੰਡਾ ਟਿੱਡੀ ਦੋ ਦਿਨਾਂ ਮਗਰੋਂ ਮੁੜਿਆ। ਉਹਨੂੰ ਖੇਤ ਛਡ ਕੇ ਜਦੋਂ ਪਰਸਾ ਪਾਲੇ ਕੋਲ਼ ਆਇਆ ਤਾਂ ਉਹ ਸਿਰ 'ਤੇ ਪਟਕਾ ਬੰਨ੍ਹੀਂ ਮੰਜੇ 'ਤੇ ਲੇਟਿਆ ਹੋਇਆ ਸੀ। ਹੱਥ ਵਿੱਚ ਉਹ ਰੰਗੀਨ ਡੰਡੀ ਵਾਲ਼ੀ, ਕਰੋਸ਼ੀਏ ਨਾਲ਼ ਕਢੀ ਪੱਖੀ ਸੀ। ਉਹਨੂੰ ਆਉਂਦਾ ਦੇਖ ਕੇ ਪਾਲਾ ਉੱਠ ਕੇ ਬਹਿ ਗਿਆ। ਚਿਹਰੇ ਉੱਤੇ ਮੁਸਕਰਾਹਟ ਲਿਆਉਣ ਦਾ ਯਤਨ ਕਰਦਿਆਂ ਪੈਂਦਾਂ ਵੱਲ ਖਿਸਕਦਾ ਬੋਲਿਆ, 'ਆ ਔਧਰ ਬੈਠ, ਸਰ੍ਹਾਣੇ ਵੰਨੀਂ !'

'ਨਾ, ਇਹ ਗੱਲ ਝੂਠ। ਮੈਂ ਸਿਰ ਪਾਪ ਚੜ੍ਹਾਉਣੇਂ ਬਿਦਮਾਨ ਬੰਦੇ ਦੇ ਸਰ੍ਹਾਣੇ ਵੰਨੀ ਬੈਠ ਕੇ।

ਪਾਲੇ ਨੇ ਉਹਨੂੰ ਬਾਹੋਂ ਫੜ ਕੇ ਖਿੱਚਿਆ ਵੀ ਪਰ ਪਰਸਾ ਕੰਧ ਨਾਲ਼ ਖੜਾ ਦੂਜਾ ਮੰਜਾ ਡਾਹ ਕੇ ਉਹਦੇ ਸਾਹਮਣੇ ਬਹਿ ਗਿਆ। ਆਸੇ-ਪਾਸੇ, ਅੰਦਰ-ਬਾਹਰ, ਸਰਸਰੀ ਨਿਗ੍ਹਾ ਮਾਰਨ ਮਗਰੋਂ ਪੁੱਛਿਆ, 'ਘਰ-ਬਾਰੀ ਕਿਧਰੇ ਗਏ ਐ, ਰਾਗੀਆ ?''

ਪਾਲਾ ਸਿੰਘ ਦਾ ਚਿਹਰਾ ਅਚਾਨਕ ਝਉਂ ਗਿਆ। ਉਦਾਸ ਅਵਾਜ਼ ਵਿੱਚ ਬੋਲਿਆ, 'ਤੇਰੀ ਭਰਜਾਈ ਹਰਦੇਵ ਦੇ ਕਾਕੇ ਦਾ ਪਤਾ ਲੈਣ ਬਨਾਲ਼ੇ ਗਈ ਐ। ਪਰਸੋਂ ਰਾਤ ਦਾ ਖਾਸਾ ਢਿੱਲਾ ਸੀ।'

'ਕੀ ਗੱਲ ?'

'ਉਹਦੇ ਪੇਟ 'ਚ ਕੋਈ ਐਸਾ ਨੁਕਸ ਬੈਠੇ ਸੂਤ ਈ ਨ੍ਹੀਂ ਆਉਂਦਾ। ਦੂਜੇ ਚੌਥੇ ਦਿਨ ਮੇਲ੍ਹਣ ਲੱਗ ਜਾਂਦੈ। ਭੁੰਜੇ ਲਿਟ ਕੇ ਲੱਤਾਂ-ਬਾਹਾਂ ਮਾਰੂ, ਤੜਫੂ। ਜਦੋਂ ਕਦੇ ਏਥੇ ਮਿਲਣ ਆਉਂਦੇ ਐਂ ਸਾਨੂੰ ਤਾਂ ਉਦੋਂ ਪਤਾ ਲਗਦੈ। ਦੇਖਿਆ ਨ੍ਹੀਂ ਜਾਂਦਾ।'

'ਫੇਰ ਇਹ ਕਿਹੜੀ ਐਸੀ ਚਿੰਤਾ ਆਲ਼ੀ ਗੱਲ ਐ ?-ਮੈਂ ਕੱਲ੍ਹ ਨੂੰ ਗੱਲਿਓਂ ਜਾ ਕੇ ਸੰਤਾਂ ਕੋਲ਼ੋਂ ਦੁਆਈ ਲਿਆ-ਦੂੰ। ਪਹਿਲੀ ਪੁੜੀ ਨਾਲ਼ ਨੌਂ-ਬਰ-ਨੌਂ ਨਾ ਹੋ-ਜੇ ਤਾਂ ਆਖੀਂ। ਤੂੰ ਪਹਿਲਾਂ ਨਾ ਦੱਸਿਆ ?'

ਪਾਲੇ ਦਾ ਚਿਹਰਾ ਏਨੇ ਨਾਲ਼ ਈ ਟਹਿਕ ਪਿਆ। ਪਰ ਧੀਮੀ ਅਵਾਜ਼ ਵਿਚ ਕਿਹਾ, 'ਐਂ ਤਾਂ ਐਸੀ ਕੋਈ ਗੱਲ ਨਹੀਂ ਸੀ। ਓਥੇ ਡਾਕਟਰ ਘਰ ਦਾ ਬੰਦੈ, ਅਲਾਜ ਤਾਂ ਕਰਾਈ ਜਾਂਦੇ ਐ। ਦਸਦਾ ਵੀ ਕੀ, ਏਹੋ-ਜੀਆਂ ਅਹੁਰਾਂ-ਸਹੁਰਾਂ ਤਾਂ ਕਬੀਲਦਾਰੀ 'ਚ ਆਉਂਦੀਆਂ ਈ ਰਹਿੰਦੀਐਂ। ...ਨਾਲ਼ੇ ਤੂੰ ਕਿਹੜਾ ਸੌਖੈਂ ਬਈ ਉੱਤੋਂ ਜਾ ਕੇ ਹੋਰ ਖੇਚਲ਼ ਦੇਈਏ।'

ਪਰਸਾ ਉਹਦੇ ਮਨ ਦੀ ਇਹ ਪਿੱਲੀ ਹਾਲਤ ਦੇਖ ਕੇ ਰਤਾ ਕੁ ਹੱਸ ਪਿਆ। ਪਰ ਫੇਰ ਗੰਭੀਰ ਹੋ ਗਿਆ। (ਉਹਨੂੰ ਇਸ ਹੱਸਣਾ ਪਾਲਾ ਸਿੰਘ ਦਾ ਨਿਰਾਦਰ ਲਗਦਾ ਸੀ।)

'ਤੂੰ ਰਾਗੀਆ ਐਂ ਚਿੱਤ ਨਾ ਡਲਾਇਆ ਕਰ। ਇਹ ਉਤਰਾਅ-ਚੜ੍ਹਾਅ ਤਾਂ ਏਵੇਂ ਰਹਿੰਦੇ ਐ। ਕਦੇ ਦੁਖ ਸੁਖ ਅੱਡ ਹੋਏ ਐ ? ਇਹ ਤਾਂ ਜੌੜੇ ਭਰਾ ਐ ਜਿਨ੍ਹਾਂ ਦੀਆਂ ਪਿੱਠਾਂ ਜੁੜੀਆਂ ਹੁੰਦੀਐਂ। ਜੇ ਬੰਦਾ ਗਿਆਨ ਨਾਲ਼ ਪਛਾਣੇ ਤਾਂ ਦੋਹਾਂ 'ਚ ਕੋਈ ਫਰਕ ਈ ਨ੍ਹੀਂ। ਨਾ ਕੱਦ-ਕਾਠ 'ਚ, ਨਾ ਸ਼ਕਲ-ਸੂਰਤ 'ਚ! ਦੋਹਾਂ ਚੋਂ ਕਦੇ ਇੱਕ ਮੂੰਹ ਸਾਹਮਣੇ ਕਰ ਲੈਂਦੇ ਕਦੇ ਦੂਜਾ, ਪਰ ਖੜੋਤੇ ਹਮੇਸ਼ ਸਾਹਮਣੇ ਰਹਿੰਦੇ ਐ। ਤੂੰ ਤਾਂ ਸਰਬ-ਗਿਆਤੈਂ, ਤੈਨੂੰ ਕੀ ਸਮਝਾਵਾਂ। ... ਨਾਲ਼ੇ ਸਾਡਾ ਫਿਕਰ ਨਾ ਕਰਿਆ ਕਰ, ਸਾਡਾ ਤਾਂ ਮਹਿ ਅਰਗਾ ਚਮੜੈ। ਮਾੜੀ-ਮੋਟੀ ਪਰਾਣੀ ਜਾਂ ਆਰ ਤਾਂ ਯਾਦ ਚੇਤੇ ਈ ਨ੍ਹੀਂ ਰਹਿੰਦੀ। ਜੇ ਕੋਈ ਪੁੜਿਆਂ 'ਤੇ ਸਿੱਧਾ ਗੰਡਾਸਾ ਮਾਰੇ ਫੇਰ ਥੋੜਾ ਜਿਆ ਫਿਕਰ ਜ਼ਰੂਰ ਹੋ ਜਾਂਦੈ ਬਈ ਭਲਾਮਾਣਸ ਕਿਤੇ ਧੌਣ ਵੰਨੀਂ ਈ ਸਿੱਧਾ ਨਾ ਵਗਾ-ਦੇ। ਇਹ ਵੀ ਐਵੇਂ ਜਿਉਣ ਦੀ ਲਾਲਸਾ ਕਰਕੇ ਈ ਖਿਆਲ ਆ ਜਾਂਦੈ, ਨਹੀਂ ਤਾਂ ਧੌਣ-ਧਾਣ ਦੀ ਵੀ ਕਾਹਦੀ ਚਿੰਤਾ! ਗੁਰੂ ਸਾਹਬ ਤਾਂ ਕਹਿੰਦੇ ਐ, 'ਜਉ ਤਉ ਪ੍ਰੇਮ ਖੇਲਨ ਕਾ ਚਾਉ ਸਿਰ ਧਰ ਤਲੀ ਗਲੀ ਮੇਰੀ ਆਉ!' ਫੇਰ ਜਾਨ ਦਾ ਮੋਹ ਵੀ ਕਾਹਦਾ। ਐਵੇਂ ਬਸ ਲਾਲਸੈ।'

ਪਾਲਾ ਸਿੰਘ ਐਨਕ ਲਾਹ ਕੇ ਸਾਫ ਕਰਦਾ ਅੱਖਾਂ ਪਾੜ ਕੇ ਉਹਦੇ ਵੱਲ ਝਾਕਦਾ ਰਿਹਾ। ਪਰ ਪਰਸੇ ਦਾ ਚਿਹਰਾ ਉਹਨੂੰ ਸਾਫ ਨਹੀਂ ਦਿੱਸਿਆ। ਜਦੋਂ ਐਨਕ ਲਾਈ ਤਾਂ



ਚਾਨਣ ਹੋ ਗਿਆ। ਝਿਜਕਦਾ-ਝਿਜਕਦਾ ਬੋਲਿਆ, 'ਤੇਰੀ ਬਾਤ ਸੱਤ ਐ। ਪਰ ਮਨ ਤਾਂ ਛੰਨੇਂ ਦਾ ਪਾਣੀ ਐਂ... ਬੰਦਾ ਨਮਾਣਾ ਕੀ ਕਰੇ।'

'ਹੋਰ ਕੀ ਕਰਨੈ— ਜਾਂ ਛੰਨੇ ਨੂੰ ਹਿੱਕ 'ਤੇ ਧਰ ਕੇ ਸਾਹ ਘੁੱਟ-ਲੇ ਜਾਂ ਚਾਪ੍ਹੀ ਲਾ ਕੇ ਪੀ-ਲੇ, ਫੇਰ ਇਹ ਕਿਥੋਂ ਛਲਕੂ।' ਪਰਸੇ ਨੇ ਮੁਸਕਰਾ ਕੇ ਕਿਹਾ।

ਪਾਲਾ ਸਿੰਘ ਹੋਰ ਝਿਜਕ ਗਿਆ। ਬੋਲਿਆ ਨਹੀਂ। ਹੌਲ਼ੀ ਦੇਣੇ ਮੰਜੇ 'ਤੇ ਫੇਰ ਲੇਟ ਗਿਆ ਜਿਵੇਂ ਬੈਠਾ-ਬੈਠਾ ਥੱਕ ਗਿਆ ਹੋਵੇ।

'ਮੇਰੀ ਗੱਲ ਜਚੀ ਨ੍ਹੀਂ ਬਾਈ ਜੀ ?' ਪਰਸਾ ਓਵੇਂ ਮੁਸਕਰਾਉਂਦਾ ਫੇਰ ਬੋਲਿਆ।

ਪਾਲਾ ਫੇਰ ਵੀ ਚੁੱਪ ਸੀ। ਉਹ ਪਰਸੇ ਦੀਆਂ ਅਜਿਹੀਆਂ ਗੱਲਾਂ ਸੁਣ ਕੇ ਹਮੇਸ਼ਾ ਦੁਬਧਾ ਵਿਚ ਪੈ ਜਾਂਦਾ । ਕੋਈ ਫੈਸਲਾ ਨਹੀਂ ਸੀ ਕਰ ਸਕਦਾ ਕਿ ਉਹ ਠੀਕ ਕਹਿੰਦਾ ਸੀ ਜਾਂ ਗ਼ਲਤ।

'ਰਾਗੀਆ, ਮੈਂ ਇਕ ਹੋਰ ਸਲਾਹ ਬਣਾਈ ਐ।' ਪਰਸੇ ਨੇ ਗੱਲ ਬਦਲ ਲਈ।

'ਕੀ ?' ਐਤਕੀਂ ਪਾਲਾ ਕਰਾਰ ਨਾਲ਼ ਬੋਲਿਆ।

'ਤੀਰਥ-ਜਾਤਰਾ ਕਰਨ ਜਾਣੈਂ, ਅਗਲੇ ਵਰ੍ਹੇ।'

'ਤੇ ਮਗਰੋਂ ਘਰ ਦਾ ਕੀ ਬਣੂੰ ?'

'ਜੇ ਭਲਾਂ ਮੈਂ ਅੱਜ ਮਰ ਜਾਂ ਫੇਰ ਘਰ ਦਾ ਕੀ ਬਣੇ ?'

ਪਰਸੇ ਦਾ ਅਜਿਹਾ ਪੁੱਠਾ ਜੁਆਬ ਸੁਣ ਕੇ ਪਾਲਾ ਸਿੰਘ ਫੇਰ ਚੁੱਪ ਕਰ ਗਿਆ ਤਾਂ ਉਹਦੇ ਮੂੰਹ ਵੱਲ ਝਾਕਦਾ ਪਰਸਾ ਬੋਲਿਆ, 'ਏਸ ਮਾਇਆ-ਜੰਜਾਲ਼ ਵਿੱਚ ਰਸਣਾ-ਵਸਣਾ ਹੁੰਦਾ ਤਾਂ ਮੁੰਡਿਆਂ ਨੂੰ ਪਾਲਣ ਪਿੱਛੇ ਪਿਉ-ਦਾਦੇ ਦੀ ਅੱਧੀ ਪੈਲ਼ੀ ਕਾਹਨੂੰ ਬੈ-ਗਹਿਣੇ ਕਰਦਾ ਰਾਗੀਆ!... ਆਪੇ ਤੂੰ ਕਹਿਨਾ ਹੁੰਨੈਂ:

'ਕਿਸਕੀ ਮਾਇਆ ਕੌਣ ਟਿਕਾਣਾ
ਕੈਸਾ ਘਰ-ਬਾਰ ਨਿਮਾਣਾ ਹੈ
ਨਾ ਕਿਛ ਤੇਰਾ ਨਾ ਕਿਛ ਮੇਰਾ
ਸਭ ਝੂਠਾ ਤਾਣਾ-ਬਾਣਾ ਹੈ!'

ਪਾਲਾ ਸਿੰਘ ਨੂੰ ਤਾਅ ਆ ਗਿਆ। ਪੱਖੀ ਝਲਦਾ, ਉਤਾਂਹ ਝਾਕਦਿਆਂ ਬੋਲਿਆ, 'ਉਹ ਗੱਲਾਂ ਹੋਰ ਐ ਪਰ ਘਰ ਬਿਨਾਂ ਟਕਾਣਾ ਕਿਹੜੇ ਬੰਦੇ ਕੋਲ਼ੇ ? ਜੋਗੀ-ਜੰਗਮ ਵੀ ਮਗਰੋਂ ਜਾ ਕੇ ਗੁਫਾਵਾਂ ਭਾਲ਼ਦੇ ਫਿਰਦੇ ਐ ਘਰ ਤਿਆਗ ਕੇ ! ਨਾਲ਼ੇ ਤੂੰ ਹੁਣ ਦਖਾਈਂ ਭੱਜ ਕੇ... ਵੱਡਾ ਹੀਰਾ ਹਰਨ! ਦੇਖੂੰ ਮੈਂ ਤੈਨੂੰ ਕਿਹੜੇ ਕਲਾਸ਼ ਪਰਬਤ 'ਤੇ ਜਾ ਕੇ ਤਪੱਸਿਆ ਕਰੇਂਗਾ!'

ਪਰਸਾ ਰਾਗੀ ਦਾ ਤਾਅ ਦੇਖ ਕੇ ਬਹੁਤ ਖੁਸ਼ ਹੋਇਆ। ਪਹਿਲਾਂ ਨਿੱਕਾ ਜਿਹਾ ਠਹਾਕਾ ਮਾਰ ਕੇ ਹੱਸ ਪਿਆ, ਪਰ ਫੇਰ ਗੰਭੀਰ ਹੋ ਗਿਆ। ਕੁਝ ਰੁਕ ਕੇ ਬੋਲਿਆ, 'ਇਹ ਤਾਂ ਫੇਰ ਮਨੁੱਖਾ ਜਨਮ ਈ ਕੈਦ ਐ। ਏਥੋਂ ਤਾਂ ਮੌਤ ਛਡੌਂਦੀ ਐ। ਜਦੋਂ ਤਾਈਂ ਇਹ ਜਾਮਾ ਰਾਖ ਦੀ ਢੇਰੀ ਨ੍ਹੀਂ ਬਣਦਾ, ਸਾਹ ਵਗਦੇ ਐ ਓਦੋਂ ਤਾਈਂ ਤਾਂ ਸੰਸਾਰ 'ਚ ਰਹਿਣਾ ਈ ਪਊ।...ਪਰ ਤੇਰੇ ਗਿਆਨ 'ਤੇ ਏਨਾ ਅਮਲ ਜ਼ਰੂਰ ਕਰੀਏ ਬਈ ਕਮਲ ਆਂਗੂੰ ਛੱਪੜ 'ਚ ਜੜ੍ਹਾਂ ਭਾਵੇਂ ਰਹਿਣ ਪਰ ਚਿੱਕੜ ਤੋਂ ਬਚੇ ਰਹੀਏ! ਏਨਾ-ਕ ਤਾਂ ਠੀਕ ਐ ਨਾ !'

'ਕਮਲ ਚਿੱਕੜ ਤੋਂ ਅਣਭਿੱਜ ਰਹਿ ਸਕਦੈ ਤੇਰੇ ਖਿਆਲ 'ਚ ?'

'ਆਪ ਤਾਂ ਅਣਭਿੱਜ ਈ ਰਹਿੰਦੈ, ਜੜ੍ਹ ਨੂੰ ਕੀ ਕਰੇ ? ਉਹ ਤਾਂ ਚਿੱਕੜ 'ਚ ਰਹੂਗੀ ਈ। ਹੋਰ ਜਾਵੇ ਕਿੱਥੇ ?'

'ਜਿਸ ਚੀਜ ਦੀ ਜੜ੍ਹ ਨ੍ਹੀਂ, ਉਹ ਕੈਮ ਰਹੂ ?'

'ਬਿਲਕੁਲ ਨ੍ਹੀਂ ਰਹਿ ਸਕਦੀ। ਬਿਨਾਂ ਜੜ੍ਹ ਵਾਲੀ ਅਮਰ ਵੇਲ ਵੀ ਓਦੋਂ ਤਾਈਂ ਰਹੂ ਜਦੋਂ ਤਾਈਂ ਦਰਖਤ ਦੀ ਜੜ੍ਹ ਕੈਮ ਐਂ। ਪਰ ਆਪਾਂ ਕਿਹੜਾ ਫੇਰ ਕਹੀ ਲੈ ਕੇ ਪੱਟਣ ਦਾ ਅਰਾਦਾ ਧਾਰੀ ਫਿਰਦੇ ਐਂ; ਭਿੱਜੀਆਂ ਰਹਿਣ ਚਿੱਕੜ 'ਚ। ਇਹ ਤਾਂ ਤੈਨੂੰ ਪਹਿਲਾਂ ਈ ਦੱਸੀ ਜਾਨੈਂ ਬਈ ਜਦੋਂ ਤਾਈਂ ਦਿਹ ਐ ਇਹ ਕੈਦਾਂ ਤੇ ਕੈਦੇ-ਕਾਨੂੰਨ ਦੀਆਂ ਕੰਧਾਂ ਦੀ ਛਾਵੇਂ ਈ ਜਿਉਣਾ ਪਊ।'

ਪਰਸੇ ਨੇ ਜਦੋਂ ਫੇਰ ਲਾਪ੍ਰਵਾਹੀ ਨਾਲ਼ ਨਿੱਕਾ ਠਹਾਕਾ ਮਾਰਿਆ ਤਾਂ ਪਾਲਾ ਸਿੰਘ ਲਈ ਸਭ ਕੁਝ ਉਲਝ ਗਿਆ ਲੱਗਿਆ। ਨਾ ਆਪਣੀ ਗੱਲ ਦੀ ਸਮਝ ਆ ਰਹੀ ਸੀ ਨਾ ਉਹਦੀ ਗੱਲ ਦੀ। ਇਸੇ ਦੁਬਧਾ 'ਚੋਂ ਨਿਕਲਣ ਲਈ ਮੰਜੇ ਤੋਂ ਉਠਦਾ ਬੋਲਿਆ, 'ਮੈਂ ਘੁੱਟ ਚਾਹ ਤਾਂ ਕਰ ਲਾਂ, ਆਪਾਂ ਤਾਂ ਹੋਰ ਪਾਸੇ ਈ ਉਲ਼ਝ-ਗੇ।'

ਪਰਸੇ ਨੇ ਉਹਨੂੰ ਬਾਹੋਂ ਫੜ ਕੇ ਬਿਠਾਉਂਦਿਆਂ ਕਿਹਾ, 'ਚਾਹ ਪੀ ਕੇ ਪਿੱਤਾ ਸਾੜਨੈਂ। ਮੈਂ ਤਾਂ ਦੋ ਘੜੀਆਂ ਤੇਰੇ ਨਾਲ਼ ਗੱਲਾਂ-ਬਾਤਾਂ ਕਰਨ ਆਈਐਂ। ਹੋਰ ਕਾਸੇ ਦੀ ਇੱਛਾ ਨ੍ਹੀਂ। ਤੇਰੀਆਂ ਗਿਆਨ ਦੀਆਂ ਪੁੜੀਆਂ ਦੇ ਆਸਰੇ ਈ ਤੁਰੇ ਫਿਰਦੇ ਐਂ, ਨਹੀਂ ਮੇਰੇ ਅਰਗੇ ਅਗਿਆਨੀ ਤਾਂ ਠੇਡੇ ਖਾਂਦੇ ਈ ਭਟਕਦੇ ਫਿਰਨ।'

ਪਾਲਾ ਬਹਿ ਗਿਆ। ਪਰ ਗੱਲ ਉਹਨੂੰ ਕੋਈ ਨਾ ਅਹੁੜੀ। ਅਖੀਰ ਹਰਦੇਵ ਘੱਗੇ ਦਾ ਈ ਕਿੱਸਾ ਫੇਰ ਛੇੜ ਬੈਠਾ। ਕਿੰਨਾਂ ਚਿਰ ਉਹਨੂੰ ਬੁਰਾ-ਭਲਾ ਕਹਿੰਦਾ ਮਨ ਦਾ ਭਾਰ ਹੌਲ਼ਾ ਕਰਦਾ ਰਿਹਾ। ਪਰਸਾ ਧਿਆਨ ਨਾਲ਼ ਸੁਣਦਾ ਜਿਵੇਂ ਭਾਰ ਵੰਡਾਉਂਦਾ ਰਿਹਾ। ਜਾਣ ਲੱਗਿਆਂ ਫੇਰ ਕਹਿ ਗਿਆ, 'ਜਦੋਂ ਭਰਜਾਈ ਆ-ਜੇ ਤਾਂ ਦੱਸੀਂ। ਵਾਹਿਗੁਰੂ ਕਾਕੇ ਨੂੰ ਰਾਜੀ ਰੱਖੇ। ਪਰ ਜੇ ਅਜੇ ਵੀ ਕਸਰ-ਮਸਰ ਹੋਈ ਤਾਂ ਮੈਂ ਰੱਲੇ ਤੋਂ ਦੁਆਈ ਲਿਆ-ਦੂੰ। ਉਹ ਸ਼ਰਤੀਆ ਅਲਾਜ ਐ।'

ਏਨੇ ਨਾਲ਼ ਈ ਪਾਲੇ ਦਾ ਚਿੱਤ ਹੌਲ਼ਾ-ਫੁੱਲ ਹੋ ਗਿਆ ਸੀ ਤੇ ਚਿਹਰੇ ਉੱਤੇ ਮੁੜ ਰੌਣਕ ਆ ਗਈ।

ਟਿੰਡੀ ਨੇ ਹੌਲ਼ੀ ਦੇਣੇ ਕਿਹਾ, 'ਬਾਬਾ ਕੋਈ ਬੰਦਾ ਔਂਦਾ ਲਗਦੈ।'

ਪਰਸੇ ਨੇ ਗਲਾਸ ਮਾਂਜਦਿਆਂ ਉੱਠ ਕੇ ਮਾਨਾ ਕੇ ਖੇਤਾਂ ਵਾਲ਼ੀ ਡੰਡੀ ਵੱਲ ਨਿਗ੍ਹਾ ਮਾਰੀ ਤਾਂ ਕੱਦਾਵਰ ਜੁਆਨ ਆਉਂਦਾ ਦਿੱਸਿਆ। ਦਿਨ ਦਾ ਛਪਾਅ ਹੋਣ ਕਰਕੇ ਪਛਾਣ ਨਹੀਂ ਆਈ। ਜਦੋਂ ਉਹ ਬੰਦਾ ਡੰਡੀ ਤੋਂ ਖਾਲ਼ ਪਿਆ ਤਾਂ ਸਾਈਕਲ ਚੁੱਕ ਕੇ ਖਾਲ਼ ਦੇ ਵਿੱਚ ਸੁੱਟ ਲਿਆ। ਵੱਟ ਟੱਪਣ ਦੇ ਢੰਗ ਤੇ ਤੋਰ ਤੋਂ ਪਛਾਣ ਆ ਗਈ।

'ਇਹ ਤਾਂ ਪੋਹਲਾ ਲਗਦੈ।'



'ਪੋਹਲਾ ?' ਟਿੰਡੀ ਦੀਆਂ ਵਰਾਛਾਂ ਖਿੰਡ ਗਈਆਂ, 'ਐਸ ਵੇਲ਼ੇ ਕਿਧਰੋਂ ਆਏ ਹੋਏ-ਆਪਣੇ ਠਾਣੇਦਾਰ ਸਾਹਬ!'

ਸਾਈਕਲ ਕੋਠੜੀ ਦੇ ਮਗਰਲੇ ਪਾਸੇ, ਕੰਧ ਨਾਲ਼ ਖੜਾ ਕਰਦਿਆਂ ਪੋਹਲਾ, ਕੱਪੜਿਆਂ ਨਾਲ਼ ਤੂੜਿਆ ਆਪਣਾ ਚਮੜੇ ਦਾ ਬੈਗ ਚੁੱਕੀ ਆਉਂਦਾ ਬੋਲਿਆ, 'ਬਾਪੂ ਆਹ ਕੀ ਹਲ਼ਕ ਛੁੱਟਿਆ ਰੋਹੀ 'ਚ ਆ ਬੈਠੇ, ਘਰ ਮਾੜਾ ਲਗਦਾ ਸੀ।'

ਨਾ ਰਾਮ ਸੱਤ ਨਾ ਦੁਆ-ਸਲਾਮ, ਆਉਂਦਾ ਈ ਪੁੱਠਾ ਬੋਲਣ ਲੱਗ ਪਿਆ ਸੀ। ਪਰਸੇ ਨੂੰ ਗੁੱਸਾ ਤਾਂ ਆਇਆ ਪਰ ਤਾਂਹ ਵੀ ਹੱਸ ਕੇ ਉਹਦੀ ਗੱਲ ਵੱਲ ਧਿਆਨ ਕੀਤੇ ਬਿਨਾਂ ਕਿਹਾ, 'ਆਓ ਜੀ ਕਪਤਾਨ ਸਾਹਬ! ਅੱਜ ਏਧਰ ਕਿਵੇਂ ਆਉਣੇ ਹੋਏ, ਚਾਣਚੱਕ। ਹੋਰ ਤਾਂ ਸਭ ਮਹੌਣ ਤਕੜੇ ?'

ਤੇ ਫੇਰ ਉੱਠ ਕੇ ਓਵੇਂ ਗਲਾਸ ਚਿਲਕਾਉਂਦਾ ਗਹੁ ਨਾਲ਼ ਸਿਰ ਤੋਂ ਪੈਰਾਂ ਤੱਕ ਉਹਨੂੰ ਦੇਖਿਆ। ਟੂਟੀ ਵਾਲ਼ੀ ਖਾਕੀ ਪੱਗ, ਖਾਕੀ ਪੈਂਟ ਤੇ ਨਸਵਾਰੀ ਬੁਸ਼ਰਟ। ਪੈਂਟ ਉਤੇ ਕਸੀ ਪੇਟੀ ਨਾਲ਼ ਢਿੱਡ ਰਤਾ ਬਾਹਰ ਨੂੰ ਵਧਿਆ ਲਗਦਾ ਸੀ। 'ਖੱਬੀ' ਦੇ ਕੇ ਸੂਏ ਨਾਲ਼ ਚੜ੍ਹਾਈ ਦਾੜ੍ਹੀ ਦੇ ਵਾਲ਼ ਕਈ ਥਾਵਾਂ ਤੋਂ ਬਾਹਰ ਨਿਕਲ਼ੇ ਹੋਏ ਸਨ। ਪਰ ਜਦੋਂ ਪੱਗ ਲਾਹ ਕੇ ਮੰਜੇ ਉੱਤੇ ਧਰੀ ਤਾਂ ਵੱਡਾ ਸਾਰਾ ਜੂੜਾ ਦੇਖ ਕੇ ਪਰਸੇ ਨੂੰ ਵਧੇਰੇ ਹੈਰਾਨੀ ਹੋਈ।

'ਤੂੰ ਕੇਸ ਫੇਰ ਰੱਖ-ਲੇ ਬਈ ਪੋਹਲਾ ਸਿਆਂ ?'

'ਕਿਉਂ ਆਪਜੀ ਕੋ ਕੋਈ ਅਤਰਾਜ ਐ ?' ਬੂਟ ਤੇ ਜੁਰਾਬਾਂ ਲਾਹੁੰਦਾ ਉਹ ਓਵੇਂ ਰੁੱਖਾ-ਜਿਹਾ ਤੇ ਕੁਝ ਵਿਅੰਗ ਨਾਲ਼ ਬੋਲਿਆ।

'ਨਾ, ਮੈਨੂੰ ਕੀ ਅਤਰਾਜ ਹੋ ਸਕਦੈ! ਮੇਰੇ ਵੰਨੀਓਂ ਕਲਮਾਂ ਪੜ੍ਹ ਕੇ ਮੁਸਲਮਾਨ ਬਣ ਜਾ ਚਾਹੇ ਚੋਲ਼ਾ ਪਾ ਕੇ ਸਾਈਂ ਬਣ-ਜਾ! ਭੇਖਧਾਰੀ ਚਾਹੇ ਕੋਈ ਭੇਖ ਧਾਰੇ ਕਿਸੇ ਨੂੰ ਕੀ ਅਤਰਾਜ ਹੋ ਸਕਦੈ!'

'ਜੇ ਮੈਂ ਭੇਖਧਾਰੀ ਐਂ ਫਿਰ ਤਾਂ ਸੱਚੀਂ ਅਤਰਾਜ ਨਹੀਂ ਹੋਣਾ ਚਾਹੀਦਾ। ਪਰ ਅਤਰਾਜ ਐਂ ਕਰਦੈਂ ਜਿਵੇਂ ਮੈਨੂੰ ਬਨਾਰਸ ਭੇਜਣ ਦੀ ਸਲਾਹ ਸੀ ਛਾਸ਼ਤਰ-ਵਿੱਦਿਆ ਵਾਸਤੇ, ਤੇ ਬਣ ਗਿਆ ਮੈਂ ਗੁਰਸਿੱਖ!'

'ਜੇ ਬਨਾਰਸ ਜਾਣ ਜੋਗਾ ਹੁੰਦਾ ਤਾਂ ਐਸੇ ਕੁੱਤੇ ਕੰਮ 'ਚ ਕਾਹਨੂੰ ਪੈਂਦਾ!'

'ਇਹ ਕੁੱਤਾ ਕੰਮ ਐਂ ?'

'ਨਹੀਂ! ਇਹ ਤਾਂ ਬੇਦ ਪੜ੍ਹਨ ਦਾ, ਕੰਮ ਐਂ! ਜੀਹਦੇ ਚਿੱਤ ਮੰਨੇਂ ਛਿੱਤਰ-ਪੌਲਾ ਕਰੇ, ਤੇ ਜੋ ਝੜਦੇ ਝਾੜੇ। ਏਦੂੰ ਧਰਮ ਦਾ ਕੰਮ ਹੋਰ ਕੀ ਹੋ ਸਕਦੈ!'

'ਇਹ ਤਾਂ ਤੂੰ ਵਾਧਾ ਕਰਦੈਂ ਬਾਪੂ ਸਿਆਂ, ਸਾਡੇ ਭਾਈਚਾਰੇ ਨਾਲ!' ਤੇ ਹਸਦਿਆਂ ਪੈਂਟ ਲਾਹ ਕੇ ਤੇ ਬੈਗ ਚੋਂ ਚਾਦਰਾ ਕੱਢ ਕੇ ਤੇੜ ਬੰਨ੍ਹਦਾ-ਬੰਨ੍ਹਦਾ ਈ ਪੋਹਲਾ ਖੇਤ ਵੱਲ ਤੁਰ ਗਿਆ।

ਟਿੰਡੀ ਨੂੰ ਪਿਓ-ਪੁੱਤਾਂ ਦੀ ਅਜਿਹੀ 'ਮੁਲਾਕਾਤ' ਨੇ ਉਂਜ ਈ ਚਕਰਾ ਦਿੱਤਾ ਸੀ। ਨਾ ਸੁੱਖ-ਸਾਂਦ, ਨਾ ਦੁਖ-ਸੁਖ ਦੀ ਕੋਈ ਗੱਲ। ਪਤਾ ਨਹੀਂ ਕਿੰਨੇਂ ਚਿਰ ਪਿੱਛੋਂ ਮਿਲੇ ਹੋਣਗੇ, ਪਰ ਮਿਲਣ ਸਾਰ ਪੁੱਠੀਆਂ ਮਾਰਨ ਲੱਗ ਪਏ। ਉਹ ਕਦੇ ਖੇਤ ਦੀਆਂ ਵੱਟਾਂ ਉਤੇ ਤੁਰੇ ਫਿਰਦੇ ਪੋਹਲੇ ਦੇ ਚੌੜੇ ਮੌਰਾਂ ਵੱਲ ਝਾਕਦਾ ਤੇ ਕਦੇ ਚੁੱਲ੍ਹੇ ਮੂਹਰੇ ਬੈਠ ਕੇ ਅੱਗ ਨਾਲ਼ ਧੁਖੜਦੇ ਤੇ ਗੀਤ

ਗੁਣ-ਗੁਣਾਉਂਦੇ ਪਰਸੇ ਵੱਲ। ਇਸ ਲਾਣੇ ਦਾ ਸਭ ਕੁਝ ਈ ਓਪਰਾ-ਅਵੱਲਾ ਸੀ। (ਚਿੱਤੋਂ ਟਿੰਡੀ ਭਾਵੇਂ ਕੁਝ ਖੁਸ਼ ਵੀ ਸੀ, ਪਰ ਉੱਤੋਂ ਬੌਂਦਲ਼ ਗਿਆ ਲਗਦਾ ਸੀ।)

ਜਦੋਂ ਰੋਟੀ-ਟੁੱਕ ਖਾ ਕੇ ਮੰਜਿਆਂ 'ਤੇ ਪਏ ਤਾਂ ਪੋਹਲਾ ਲੱਤਾਂ ਦੂਰ ਤੱਕ ਖਿਲਾਰ ਕੇ ਸਿੱਧਾ ਲੇਟਦਿਆਂ ਬੋਲਿਆ, 'ਬਾਪੂ ਤੂੰ ਦੱਸਿਆਂ ਹੀ ਨ੍ਹੀਂ ਬਣੀ ਬਸੰਤੇ ਨੂੰ ਸਜਾ ਹੋਗੀ। ਪਹਿਲਾਂ ਪਤਾ ਲਗਦਾ ਤਾਂ ਕੋਈ ਇੰਤਜਾਮ ਈ ਕਰਦੇ, ਬਰੀ ਕਰੌਣ ਦਾ। ਹੋਰ ਨ੍ਹੀਂ ਤਾਂ ਸਜਾ ਈ ਥੋੜ੍ਹੀ ਬਹੁਤ ਤੁੜਾ ਲੈਂਦੇ।'

'ਤੂੰ ਤਾਂ ਆ ਕੇ ਤੀਜੇ ਦਿਨ ਖਬਰ ਲੈਂਦਾ ਹੋਏਂਗਾ!' ਪਰਸੇ ਨੇ ਰਤਾ ਕਰੜੀ ਅਵਾਜ਼ ਵਿੱਚ ਕਿਹਾ। 'ਉਹਨੇ ਆਵਦੀ ਕੀਤੀ ਭੁਗਤੀ ਐ, ਕੋਈ ਬੇਗੁਨਾਹਾਂ ਤਾਂ ਨ੍ਹੀਂ ਫਸਿਆ। ਨਾਲ਼ੇ ਤੂੰ ਕੌਣ ਸੀ ਬਰੀ ਕਰੌਣ ਆਲ਼ਾ? ਤੂੰ ਹੁਣ ਕੋਈ ਖੁਦਾ ਬਣਾ ਗਿਆ ਕਿ ਦਿੱਲੀ ਦੀ ਬਾਦਸ਼ਾਹਤ ਮਿਲ਼-ਗੀ!'

ਪੋਹਲੇ ਨੂੰ ਗੱਲ ਨਹੀਂ ਅਹੁੜੀ। ਗੁੱਸਾ ਆ ਗਿਆ। ਬਾਪੂ ਦੀ ਅੜਬਾਈ ਉਵੇਂ ਕਾਇਮ ਸੀ। ਵੱਡੀ ਉਮਰ ਦਾ ਕੋਈ ਫਰਕ ਨਹੀਂ ਸੀ ਲਗਦਾ।

ਖੁਰਲੀ ਤੋਂ ਪਰ੍ਹਾਂ, ਟਾਹਲੀ ਦੇ ਕੋਲ਼ ਖਾਲ਼ ਉੱਤੇ ਮੰਜਾ ਡਾਹੀਂ ਪਏ ਟਿੰਡੀ ਦਾ ਕੰਨ ਉਹਨਾਂ ਵੱਲ ਸੀ। ਪਰ ਕੋਈ ਸੁਆਦ ਨਹੀਂ ਸੀ ਆ ਰਿਹਾ। ਗੱਲ ਤਾਂ ਕੋਈ ਚੱਜ ਦੀ ਕਰਦੇ ਨਹੀਂ ਸਨ। ਪੰਜ-ਚਾਰ ਇਹੋ ਜਿਹੀਆਂ ਈ ਪੁੱਠੀਆਂ-ਸਿੱਧੀਆਂ ਕਰਕੇ ਪਰਸਾ ਉੱਠ ਕੇ ਚਰ੍ਹੀ ਦੇ ਵੱਢ ਵਿੱਚੋਂ ਦੀ ਕਪਾਹ ਵਾਲ਼ੇ ਕਿਆਰਿਆਂ ਵੱਲ ਤੁਰ ਗਿਆ । ਟਿੰਡੀ ਨੂੰ ਉਹਦਾ ਪਰਛਾਵਾਂ ਪ੍ਰੇਤ ਵਾਂਗ ਦੂਰ ਤੱਕ ਪਸਰਦਾ ਦਿਸਦਾ ਰਿਹਾ। ਕਦੇ ਕਦੇ ਉਹਦੇ ਗੁਣਗੁਣਾਉਣ ਦੀ ਅਵਾਜ਼ ਵੀ ਸੁਣਦੀ ਰਹੀ।

ਪਰ ਉਹਦੇ ਮੁੜਣ ਤੋਂ ਪਹਿਲਾਂ ਈ ਪੋਹਲਾ ਘੁਰਾੜੇ ਮਾਰਨ ਲੱਗ ਪਿਆ ਸੀ। ਪਰਸਾ ਕਿਹੜੇ ਵੇਲ਼ੇ ਮੁੜਿਆ ਤੇ ਕਦੋਂ ਆ ਕੇ ਉਹ ਨਿਸਚਿੰਤ ਹੋ ਕੇ ਸੌਂ ਗਿਆ, ਟਿੰਡੀ ਨੂੰ ਪਤਾ ਨਹੀਂ ਲੱਗਿਆ। ਉਹ ਆਪਣੇ ਓਪਰੇ ਖਿਆਲਾਂ ਵਿਚ-ਈ ਗੁਆਚਿਆ ਸੌਂ ਗਿਆ। ਜਦੋਂ ਪਹਿਰ ਦੇ ਤੜਕੇ ਅੱਖ ਖੁੱਲੀ ਤਾਂ ਪਰਸਾ ਗੀਤ ਗਾਉਂਦਾ, ਪਸ਼ੂਆਂ ਨੂੰ ਪੱਠੇ ਪਾਉਂਦਾ ਫਿਰਦਾ ਸੀ।

.... ਉੱਠ ਬੁੱਲ੍ਹਿਆ ਆ ਯਾਰ ਮਨਾਈਏ
ਨਹੀਂ ਬਾਜੀ ਲੈ ਗਏ ਕੁੱਤੇ!
ਤੇਰੇ ਨਾਲ਼ੋਂ ਤਾਂ ਰੂੜੀ ਚੰਗੀ
ਜਿੱਥੇ ਰਾਤੀਂ ਜਾ ਕੇ ਸੁੱਤੇ
ਤੇਰੇ ਦਰ ਦੇ ਕੂਕਰ -ਕੁੱਤੇ!
ਰੱਬ ਰੱਬ ਕਰਦਾ ਬੰਦਾ ਮੋਇਆ
ਬਹਿਸ਼ਤੀਂ ਤੁਰ ਗਏ ਕੁੱਤੇ
ਜਾ ਸੁਰਗਾਂ ਵਿੱਚ ਸੁੱਤੇ!
ਕੂਕਰ-ਕੁੱਤੇ....

ਟਿੰਡੀ ਨੂੰ ਲੱਗਿਆ ਜਿਵੇਂ ਉਹ ਕਿਸੇ 'ਨਰਕ-ਸੁਰਗ' ਦੀ ਧਰਤੀ 'ਤੇ ਆ ਗਿਆ ਸੀ। ਪਿੰਡ ਦੇ ਸਿਆਣੇ ਬੰਦੇ ਉੱਠ ਕੇ ਗੁਰਬਾਣੀ ਪੜ੍ਹਦੇ, ਪੰਡਤਾਂ ਦੇ ਘਰਾਂ ਵਿੱਚ ਬੁੱਢੇ-ਠੇਰੇ ਜੰਗਲ-ਪਾਣੀ ਜਾਂਦੇ 'ਰਾਮ-ਰਾਮ', 'ਹਰੇ-ਰਾਮ' ਕਰਦੇ ਉਹਨਾਂ ਦੇ ਘਰਾਂ ਮੂਹਰਿਓਂ ਲੰਘਦੇ



ਸਨ। ਪਹਿਰ ਦੇ ਤੜਕੇ ਅਜਿਹੀ 'ਬੋਲ-ਬਾਣੀ ਉਚਰਦਿਆਂ' ਉਹਨੇ ਪਹਿਲੀ ਵਾਰੀ ਪਰਸੇ ਨੂੰ ਈ ਸੁਣਿਆਂ ਸੀ। ਕੁੱਤੇ, ਰੂੜੀਆਂ, ਭਿਸਤ, ਸੁਰਗ– ਇਹ ਕੀ ਪਾਠ ਹੋਇਆ?...

ਟਿੰਡੀ ਘਾਬਰਿਆ ਹੋਇਆ ਉੱਠ ਕੇ ਬਹਿ ਗਿਆ। ਅੱਖਾਂ ਮਲ਼ਦਾ ਖੁਰਲੀ ਵੱਲ ਆਉਂਦਾ ਬੋਲਿਆ, 'ਬਾਬਾ ਤੂੰ ਚਾਹ-ਪਾਣੀ ਕਰ-ਲੈ ਮੈਂ ਪਾ ਦਿਨੈਂ ਪੱਠੇ ਪਸ਼ੂਆਂ ਨੂੰ।'

'ਨਹੀਂ ਸਾਊ ਤੂੰ ਰਾਮ ਕਰ। ਕੰਮ ਕਰਨ ਨੂੰ ਸਾਰੀ ਉਮਰ ਪਈ ਐ ਪਰ ਨੀਂਦ ਤੇ ਮਨੁੱਖਾ ਜਨਮ ਮੁੜ ਕੇ ਨ੍ਹੀਂ ਮਿਲਦਾ। ਸੌਂ-ਲੈ ਜਿੰਨਾਂ ਸੌਂਵੀਂ-ਦੈ। ਜਦੋਂ ਕਿਸੇ ਗੱਜਣ ਕਿਆਂ ਅਰਗਿਆਂ ਦੇ ਧੱਕੇ ਚੜ੍ਹ ਗਿਆ ਉਦੋਂ ਤੇਨੂੰ ਕੀਹਨੇ ਸੌਣ ਦੇਣੈਂ, ਰਾਤ ਨੂੰ ਵੀ ਵਾਹਣਾ ਵਿੱਚ ਭਜਾਈ ਫਿਰਿਆ ਕਰਨਗੇ-ਬਿਨਾਂ ਕੰਮ ਤੋਂ ਈ, ਨਾਲ਼ੇ ਆਖਿਆ ਕਰਨਗੇ, 'ਕੋਈ ਨ੍ਹੀਂ ਕੋਈ ਨ੍ਹੀਂ ਤੇਨੂੰ ਕਰੜਾ ਕਰਦੇ ਐਂ, ਫੇਰ ਕੰਮ ਦਾ ਸੌਂਹਾਂ ਹੋ-ਜੇਂਗਾ!'

ਟਿੰਡੀ ਨੂੰ ਇਹ ਹੋਰ ਵੀ ਅਜੀਬ ਲੱਗਿਆ। ਉਹਨੂੰ ਅਜੇ ਤੱਕ ਕਿਸੇ ਨੇ ਨਾ 'ਸਾਊ' ਕਿਹਾ ਸੀ ਤੇ ਨਾ ਕੁੱਕੜ ਦੀ ਬਾਂਗ ਤੋਂ ਮਗਰੋਂ ਸੌਣ ਦਿੱਤਾ ਸੀ। ਨਾਲ਼ੇ ਉਹਨੂੰ ਨਿਆਣਾ ਵੀ ਕੌਣ ਸਮਝਦਾ ਸੀ? 'ਬੁੱਢ ਵਲ਼ੇਟ' ਚੌਦਾਂ-ਪੰਦਰਾਂ ਵਰ੍ਹਿਆਂ ਦਾ ਤਾਂ ਉਹ ਹੋ ਚੱਲਿਆ ਸੀ। ਪਿਓ ਜਦੋਂ ਗਾਲ਼ ਕਢਦਾ ਇਹੋ ਕਹਿੰਦਾ, 'ਮਾਂ ਦਿਆ ਖਸਮਾਂ ਉੱਠ ਜਿੱਠਾ ਹੋ ਗਿਆ ਅਕਲ ਕੱਟੇ ਜਿੰਨੀ ਨ੍ਹੀਂ ਆਈ।' ਆਪਣੇ ਕੱਦ ਤੇ ਮੋਕਲ਼ੇ ਹੱਡਾਂ ਨੂੰ ਉਹ ਕਿੱਧਰ ਲਿਜਾਂਦਾ? ਦਾੜ੍ਹੀ ਮੁੱਛਾਂ ਅਜੇ ਆਈਆਂ ਨਹੀਂ ਸੀ ਪਰ ਸੀਰੀ ਰਲ਼ਦੇ ਨੂੰ ਦੋ ਵਰ੍ਹੇ ਹੋ ਗਏ ਸਨ। ਕੰਮ ਪੂਰੇ ਬੰਦੇ ਨਾਲ਼ੋਂ ਬਹੁਤਾ ਤੇ ਹਿੱਸਾ ਆਮ ਸੀਰੀਆਂ ਨਾਲੋਂ ਪੌਣਾ ਅੱਧਾ ਪਰ ਬਾਬੇ ਪਰਸੇ ਨੇ ਪੂਰਾ ਹਿੱਸਾ ਕਰਕੇ ਲਿਆਂਦਾ ਸੀ-ਇਕ ਸਾਲ ਵਾਸਤੇ। ਓਹੜ-ਪੋਹੜ ਤੋਂ ਬਿਨਾਂ ਕੰਮ ਵੀ ਕੋਈ ਬਹੁਤਾ ਨਹੀਂ ਸੀ। ਜੇ ਕੰਮ ਕਰਵਾਉਂਦਾ ਤਾਂ ਆਪ ਵੀ ਨਾਲ਼ ਲਗਦਾ, ਸੁੱਕੀ ਸਰਦਾਰੀ 'ਤੇ ਨਹੀਂ ਸੀ ਰਹਿੰਦਾ।

ਟਿੰਡੀ ਪਰਸੇ ਦੇ ਹੱਥ ਵਿੱਚੋਂ ਤੂੜੀ ਵਾਲ਼ਾ ਟੋਕਰਾ ਫੜ ਕੇ ਬੋਲਿਆ, 'ਮੈਂ ਤਾਂ ਬਾਬਾ ਐਂ ਫੇਰ ਜਮਾ ਈ ਨਕੰਮਾ ਹੋ-ਜੂੰ, ਕਾਸੇ ਜੋਗਾ ਨ੍ਹੀਂ ਰਹਿਣਾ।'

ਪਰਸਾ ਮੁਸਕਰਾ ਪਿਆ ਤੇ ਟੋਕਰਾ ਛਡ ਕੇ ਪਾਸੇ ਹੋ ਗਿਆ।

'ਨ੍ਹਾ-ਧੋ ਕੇ ਵਰਦੀ ਪਾ ਕੇ ਪੋਹਲਾ ਤਿਆਰ ਹੋ ਗਿਆ। ਪੂਰਾ ਮੱਲਿਆ-ਫੱਬਿਆ 'ਠਾਣੇਦਾਰ' ਲਗਦਾ ਸੀ। ਪਰਸਾ ਉਹਦੀ ਲਾਲ-ਸੂਹੀ ਢਾਠੀ ਤੇ ਦਾੜ੍ਹੀ ਨੂੰ ਦਿੱਤੇ 'ਖੱਬੇ' ਵੱਲ ਵਿੰਹਦਿਆਂ ਈ ਮੂੰਹ ਭੂਆ ਕੇ ਦੂਜੇ ਪਾਸੇ ਝਾਕਣ ਲੱਗ ਪਿਆ (ਉਹ ਉਸਨੂੰ ਆਪਣੇ ਹੱਥੀਂ ਦੁੱਧ-ਘਿਉ ਖੁਆ ਪਿਆ ਕੇ, ਕਮਾਏ ਸਰੀਰ ਵਾਲ਼ੇ ਪੋਹਲੇ ਦੀ ਥਾਂ 'ਪੁੰਨਲ਼ ਬਲ਼ਦ' ਵਰਗਾ ਕੋਈ ਰਿੱਗਲ ਬੰਦਾ ਲੱਗਿਆ ਸੀ)।

'ਮੈਂ ਤਾਂ ਬਾਪੂ ਸੰਗਰੂਰ ਡਿਊਟੀ ਤੇ ਜਾਣੈਂ ਅੱਜ, ਹਾਜਰੀ ਦੇਣ।'

'ਮੈਂ ਕਿਹੜਾ ਤੇਰੇ ਰੱਸਾ ਪਾਇਐ ਭਾਈ, ਜਿੱਥੇ ਮਰਜੀ ਤੁਰਿਆ ਫਿਰ। ਨਾ ਅਸੀਂ ਤੇਥੋਂ ਡਕੈਤ ਮਰਵੌਣੇਂ ਐਂ, ਨਾ ਕੋਈ ਚੋਰ-ਯਾਰ ਫੜੌਣੇ ਐਂ!... ਖੱਬੀਆਂ-ਦੇ ਕੇ ਜਿੱਧਰ ਚਿੱਤ ਕਰਦੈ ਤੁਰੇ ਫਿਰੋ-ਥੋਡਾ ਰਾਜ ਐ!'

ਪੋਹਲੇ ਨੂੰ ਜਾਪਿਆ ਬਾਪੂ ਸਿਰਫ ਉਹਦੀ ਆਕੜ ਈ ਢੈਲ਼ੀ ਨਹੀਂ ਸੀ ਕਰਨਾ ਚਾਹੁੰਦਾ ਉਹਦੀ ਬੇਇਜ਼ਤੀ ਵੀ ਕਰਨੀ ਚਾਹੁੰਦਾ ਸੀ। ਪਰ ਉਹਦੀ ਗੱਲ ਦਾ ਕੋਈ ਮੂੰਹ-ਸਿਰ ਨਹੀਂ ਸੀ ਬਣਦਾ ਲਗਦਾ। ਆਖਰ ਉਹ ਕਹਿਣਾਂ ਕੀ ਚਾਹੁੰਦਾ ਸੀ? ਉਹਨੂੰ ਗੁੱਸਾ ਕਾਹਦਾ ਸੀ?

'ਤੂੰ ਬਾਪੂ ਪਹਿਲਾਂ ਸਾਡੇ ਕੇਸ ਮਨੌਣ 'ਤੇ ਔਖਾ ਸੀ, ਹੁਣ ਰੱਖ-ਲੇ ਤਾਂਹ ਵੀ ਖੰਭੀਆ ਪਰਖਦੇਂ। ਤੇਰਾ ਪਤਾ ਈ ਨ੍ਹੀਂ ਲਗਦਾ—ਪੰਥ ਈ ਨਰਾਲੈ ਤੇਰਾ ਤਾਂ।' ਪੋਹਲਾ ਕੁਝ ਔਖੀ ਹੋਈ ਅਵਾਜ਼ ਵਿੱਚ ਬੋਲਿਆ।

'ਜੇ ਦਾੜ੍ਹੀ ਤੂੰ ਚਿੱਤ ਦੀ ਖੁਸ਼ੀ ਨਾਲ ਜਾਂ ਕਿਸੇ ਬਚਾਰ ਨਾਲ਼ ਰੱਖੀ ਹੁੰਦੀ ਤਾਂ ਮੇਰ ਵੰਨਿਓਂ ਭਾਵੇਂ ਅੰਬਰਤੀਆ ਸਿਘ ਸਜ ਜਾਂਦਾ- ਮੈਂ ਖੁਸ਼ ਹੁੰਦਾ। ਤਕਲੀਫ ਤਾਂ ਏਹੋ ਐ ਬਈ ਓਦੋਂ ਵੀ ਤੁਸੀਂ ਮਖਣੀ ਨਾਲ਼ ਪਾਲ਼ੇ ਕੇਸ ਰੀਸੋ-ਰੀਸੀ ਮਨਾਏ। ਓਵੇਂ ਰੀਸੋ-ਰੀਸੀ ਰੱਖ-ਲੇ। ਰੀਸ ਨਾਲ ਭੇਡਾਂ ਤੁਰਦੀਆਂ ਹੁੰਦੀਐਂ, ਬੰਦਿਆਂ ਨੂੰ ਤਾਂ ਰੱਬ ਨੇ ਸੋਚਣ ਆਸਤੇ ਬੁੱਧੀ ਦਿੱਤੀ ਐ। ਬੰਦੇ ਭੇਡਾਂ ਤਾਂ ਨ੍ਹੀਂ ਹੁੰਦੇ, 'ਸਰਦਾਰ' ਪੋਹਲਾ ਸਿਆਂ!'

'ਰੀਸ ਵਾਲ਼ੀ ਇਹਦੇ 'ਚ ਕਿਹੜੀ ਗੱਲ ਐ? ਤੈਨੂੰ ਕੀ ਪਤੇ ਬਈ ਇਹ ਮੈਂ ਰੀਸੋ-ਰੀਸੀ ਰੱਖੇ ਐ ਕਿ ਮਨੋਂ ਰੱਖੇ ਐ?'

'ਮੈਂ ਤੇਰਾ ਪਿਓ ਐਂ! ਤੇਰੀ ਰਗ ਰਗ ਨੂੰ ਪਛਾਣਦੈਂ ਸਰਦਾਰਾ। ਹੁਣ ਸੁਣ ਲੈ ਤੂੰ ਰੀਸ ਕਿਵੇਂ ਕੀਤੀ ਐ। ਤੂੰ ਹੁਣ ਬਣ ਗਿਆ ਛੋਟਾ ਠਾਣੇਦਾਰ। 'ਬਾਬੂ' ਅਖਵਾਉਣ ਤੋਂ ਡਰਦੇ ਨੇ, ਤੇ 'ਛੋਟਾ ਸਰਦਾਰ ਸਾਹਬ' ਅਖਵੌਣ ਦੇ ਮਾਰੇ ਨੇ ਤੂੰ ਇਹ ਭੇਖ ਧਾਰਿਐ। ਹੋਰ ਹੁਣ ਤੂੰ ਇਹ ਦਾੜ੍ਹਾ ਰੱਖ ਕੇ ਸਿਘ ਸਜ-ਜੇਂਗਾ? ਜਪੁਜੀ ਸਾਹਬ ਦੀਆਂ ਪੰਜ ਪੌੜੀਆਂ ਤਾਂ ਸਾਰੀ ਉਮਰ ਤੈਥੋਂ ਯਾਦ ਨ੍ਹੀਂ ਹੋਈਆਂ... ਮੈਂ ਭੁੱਲਿਐਂ ਤੈਨੂੰ ਵੱਡੇ ਸਿਘ ਸਰਦਾਰ ਨੂੰ!'

'ਜਪੁਜੀ ਸਾਹਬ ਨਾਲ਼ ਈ ਬਸ ਬੰਦਾ ਪੂਰਨ ਗੁਰਸਿੱਖ ਬਣਦੈ?'

'ਹੋਰ ਤਾਂ ਦਾੜ੍ਹੀ ਰੱਖਣ ਨਾਲ਼ ਈ ਮੰਨੇ-ਕਾ ਬਣੇਂਗਾ-ਹੈ ਨਾ?'

ਜਦੋਂ ਕੋਈ ਜਵਾਬ ਨਹੀਂ ਸੁੱਝਿਆ ਤਾਂ ਪੋਹਲਾ ਛੇਤੀ ਛੇਤੀ ਕੱਪੜੇ ਬੈਗ ਵਿੱਚ ਪਾ ਕੇ, ਸਾਈਕਲ 'ਚ ਹਵਾ ਦੇਖਣ ਲੱਗ ਪਿਆ। ਉਹਦੀ ਕਾਹਲ਼ੀ ਵੱਲ ਦੇਖ ਕੇ ਪਹਿਲਾਂ ਟਿੱਡੀ ਖੁਸ਼ ਹੋਇਆ, ਫੇਰ ਉਹ ਡਰਦਾ ਜਿਹਾ ਪਰ੍ਹਾਂ ਤੁਰ ਗਿਆ। (ਉਹਨੂੰ ਪੁਲ਼ਸ ਵਾਲ਼ਿਆਂ ਤੋਂ ਉਂਜ ਈ ਬਹੁਤ ਡਰ ਲਗਦਾ ਸੀ।)

'ਚਲ ਆਪਣੀ ਕਾਹਦੀ ਜਦਾਈ ਐ।' ਪੋਹਲੇ ਨੇ ਕੁਝ ਖਿਝ ਤੇ ਰਤਾ ਲਾਪ੍ਰਵਾਹੀ ਨਾਲ ਕਿਹਾ। ਫੇਰ ਜਿਵੇਂ ਆਪ ਮੁਹਾਰਾ ਈ ਬੋਲਣ ਲੱਗ ਪਿਆ।

'ਚੰਗਾ ਮੈਂ ਚਲਦੈਂ। ਅਜੇ ਯਾਰਾਂ, ਬੇਲੀਆਂ ਨੂੰ ਵੀ ਮਿਲ਼ ਕੇ ਜਾਣੈਂ, ਪਿੰਡ 'ਚ। ਆਹ ਸੈਕਲ ਪਿਰਤਪਾਲ ਕੇ ਘਰੇ ਫੜਾ ਕੇ ਘੋੜੀ ਲਜਾਣੀ ਐਂ, ਪੱਖੋਂ ਤਾਈਂ। ਕੋਈ ਵਗਾਰੀ ਵੀ ਨਾਲ਼ ਜਾਣ ਨੂੰ ਪਤਾ ਨ੍ਹੀਂ ਵਿਹਲਾ ਹੋਊ ਕਿ ਨਹੀਂ।'

'ਐਂ ਸੱਚ ਨਿਕਲ਼ਦੇ ਫੁਟ ਫੁਟ ਕੇ!... ਮਿਲਣ ਦੇ ਬਹਾਨੇ ਪਿੰਡ ਆਲ਼ਿਆਂ ਨੂੰ ਦੱਸਣ ਜਾਣੈਂ ਬਈ ਮੈਂ ਠਾਣੇਦਾਰ ਬਣ ਗਿਆ! ਹੁਣ ਮੈਨੂੰ ਲੋਕ ਆਪੇ ਘੋੜੀਆਂ ਚੜ੍ਹਨ ਨੂੰ ਦਿੰਦੇ ਐ ਤੇ ਨਾਲ਼ ਵਗਾਰੀ ਭੇਜਦੇ ਐ-ਮੋੜਨ ਨੂੰ !... ਏਵੇਂ ਐਂ ਕਿ ਕੋਈ ਹੋਰ ਗੱਲ ਐ?' ਪਰਸਾ ਹੱਸ ਪਿਆ।

'ਜਿਵੇਂ ਮਰਜੀ ਸਮਝ ਲੈ। ਤੂੰ ਤਾਂ ਜਦੋਂ ਕਰਨੀ ਈ ਪੁੱਠੀ ਐ, ਫੇਰ ਕੀ ਅਲਾਜ ਐ।'

'ਹੁਣ ਤਾਂ ਮੇਰੀਆਂ ਸਭ ਪੁੱਠੀਐਂ ਲੱਗਣੀਆਂ ਈ ਐਂ, ਪੋਹਲਾ ਸਿਆਂ। ਸਿੱਧੀਆਂ ਤਾਂ ਥੋੜੀਆਂ ਈ ਰਹਿ-ਗੀਆਂ, ਵੱਡੇ 'ਸਰਦਾਰਾਂ' ਦੀਆਂ! ਨਾਲ਼ੇ ਮੇਰੀਆਂ ਸਿੱਧੀਆਂ ਸੀ ਕਦੋਂ? ਮੈਂ ਤਾਂ ਭਾਈ ਪਹਿਲੇ ਦਿਨੋਂ ਪੁੱਠੇ ਰਾਹ ਤੁਰਿਐਂ।'



ਸਾਨ੍ਹ ਵਾਂਗ ਨੀਵੀਂ ਪਾ ਕੇ ਸਾਈਕਲ ਧੂੰਹਦਾ ਪੋਹਲਾ ਜਿਸ ਖਾਲ਼ ਪੈ ਕੇ ਕੱਲ੍ਹ ਆਇਆ ਸੀ ਉਸੇ ਖਾਲ਼ ਮੁੜ ਗਿਆ। ਪਰਸਾ ਵੀ ਮੂੰਹ ਭੂਆ ਕੇ ਖੁਰਲੀ ਵੱਲ ਤੁਰ ਆਇਆ। ਉਹਦੇ ਨੇੜੇ ਆਉਂਦਿਆਂ ਈ ਮੀਣੇ ਨੇ ਬੜ੍ਹਕ ਮਾਰ ਕੇ ਅੱਜ ਫੇਰ ਖੱਬੇ ਖੁਰ ਨਾਲ਼ ਏਨੀ ਮਿੱਟੀ ਉਡਾਈ ਕਿ ਧੂੜ ਦਾ ਵਰੋਲ਼ਾ ਟਾਹਲੀ ਦੇ ਵਿਚਕਾਰਲੇ ਪੱਤਿਆਂ ਤੱਕ ਜਾ ਚੜ੍ਹਿਆ।

ਬੜ੍ਹਕ ਸੁਣਦਿਆਂ ਈ ਪੋਹਲਾ ਡੰਡੀ ਪੈਣ ਲੱਗਿਆਂ ਪਿਛਾਂਹ ਝਾਕਿਆ। (ਪਰ ਪਰਸੇ ਨੇ ਉਹਦੇ ਵੱਲ ਨਹੀਂ ਸੀ ਦੇਖਿਆ।) ਮੀਣੇ ਦੇ ਨੇੜੇ ਹੁੰਦਿਆਂ ਉਹਦੇ ਮੱਥੇ ਨੂੰ ਛੋਹੰਦਿਆਂ ਪਰਸੇ ਨੇ ਕਿਹਾ, 'ਸ਼ਾਬਾਸ਼ੇ! ਤੇਰੀ ਬੜ੍ਹਕ ਨਾਲ਼ ਮੁੜ ਕੇ ਜੁਆਨ ਹੋ ਜਾਈਦੈ, ਸ਼ੇਰਾ! ...ਤੇ ਜਿੱਦੇਂ ਆਪਾਂ ਬੁੜ੍ਹੇ ਹੋਗੇ, ਦੋਏ ਕੱਠੇ ਈ ਚੱਲਾਂਗੇ। ਬੁੜ੍ਹਿਆਂ ਦੀ ਕੋਈ ਜੂਨ ਹੁੰਦੀ ਐ!... ਉਹ ਜੂਨ ਨ੍ਹੀਂ ਆਪਾਂ ਤੋਂ ਭੋਗੀ ਜਾਣੀ - ਨਾ ਤੈਥੋਂ ਨਾ ਮੈਥੋਂ। ਆਪਾਂ ਤਾਂ ਬੜ੍ਹਕਾਂ ਮਾਰਦੇ ਈ ਤੁਰੀਏ ਤਾਂ ਸੌਖੇ ਰਹਾਂਗੇ। ਠੀਕ ਐ ਨਾ!...'

ਟਿੱਡੀ ਚੋਰ-ਅੱਖ ਸਭ ਕੁਝ ਦੇਖਦਾ ਰਿਹਾ। ਫੇਰ ਕਿਸੇ ਗੁੱਝੀ ਖੁਸ਼ੀ ਨਾਲ਼ ਪਰ੍ਹਾਂ ਧੋਰੀ ਖਾਲ਼ੇ ਵੱਲ ਚਲਾ ਗਿਆ (ਅੱਜ ਰਾਤ ਨੂੰ ਪਾਣੀ ਥਿਆਉਣਾ ਸੀ)।

ਡਾਕੀਆ ਏਥੋਂ ਤਾਈਂ ਚਿੱਠੀ ਦੇਣ ਆਇਆ ਤਾਂ ਹੈਰਾਨ ਹੋ ਕੇ ਬੋਲਿਆ, 'ਬਾਬਾ, ਥੋਡੇ ਅਰਾਮ ਕਰਨ ਦੇ ਦਿਨ ਆਏ ਸੀ ਤਾਂ ਹੁਣ ਤੁਸੀਂ ਰੋਹੀ 'ਚ ਆ ਬੈਠੇ। ਇੱਕ ਮੁੰਡਾ ਸੁੱਖ ਨਾਲ਼ ਠਾਣੇਦਾਰ ਵੀ ਲੱਗ ਗਿਆ। ਜੇ ਅਜੇ ਵੀ ਅਰਾਮ ਨ੍ਹੀਂ ਤਾਂ ਹੋਰ ਹੁਣ ਕਦੋਂ ਹੋਊ।'

ਪਰਸੇ ਨੇ ਉਸਦੀ ਗੱਲ ਅਣਸੁਣੀਂ ਕਰਕੇ ਕਿਹਾ, "ਤੂੰ ਭਾਈ ਪਹਿਲਾਂ ਐਂ ਦੱਸ ਬਈ ਦੁੱਧ ਹਜਮ ਕਰ-ਲੇਂਗਾ ਕਿ ਲੱਸੀ ਪੀਣੀਂ ਐਂ?

ਡਾਕੀਆ ਅਚਾਨਕ ਦੁੱਧ ਲੱਸੀ ਦਾ ਨਾਂ ਸੁਣ ਕੇ ਰਤਾ ਭਚੱਕਾ-ਜਿਹਾ ਰਹਿ ਗਿਆ। ਤਿਹ ਤਾਂ ਲੱਗੀ ਹੋਈ ਸੀ। ਬਿਨਾਂ ਸੋਚਿਆਂ ਈ ਕਹਿ ਦਿੱਤਾ, 'ਗੋਕੀ ਲੱਸੀ ਹੈ ਤਾਂ ਬਰਜਰੂਰ ਪੀਊਂ ਮਾਰ੍ਹਾਜ।...ਦੁੱਧ ਆਲ਼ਾ ਤਾਂ ਪੇਟਾ ਈ ਨ੍ਹੀਂ ਰਿਹਾ, ਬਾਬਾ ਜੀ।'

ਫੇਰ ਉਵੇਂ ਬਿਨਾਂ ਸੋਚਿਆਂ ਮੰਜੇ ਉੱਤੇ ਬੈਠ ਕੇ ਮੋਢੇ ਲਮਕਾਏ ਝੋਲ਼ੇ ਵਿੱਚੋਂ ਚਿੱਠੀਆਂ ਦੀ ਥੱਬੀ ਕੱਢ ਕੇ ਉਸ ਉੱਤੋਂ ਸੇਬਾ ਖੋਹਲਣ ਲੱਗ ਪਿਆ।

ਪਰਸੇ ਨੇ ਲੱਸੀ ਵਾਲ਼ਾ ਕੁੱਜਾ ਤੇ ਵੱਡਾ ਛੰਨਾਂ ਚੁੱਕ ਲਿਆਂਦਾ। ਛੰਨਾਂ ਭਰ ਕੇ ਉਸ ਵਿੱਚ ਚੂੰਢੀ ਲੂਣ ਮਿਰਚਾਂ ਵੀ ਪਾ ਦਿੱਤੀਆਂ। ਜਦੋਂ ਮਧਰੇ ਕੱਦ ਦਾ ਸੁੱਕੜ-ਜਿਹਾ ਡਾਕੀਆ ਦੋ ਸੇਰ ਪੱਕੇ ਦਾ ਗਲ਼ਕਸਾ ਛੰਨਾਂ ਮੂੰਹ ਨੂੰ ਲੱਗਿਆ ਤਾਂ ਹੱਥ ਕੰਬ ਗਿਆ। ਘੁੱਟ-ਕੁ ਲੱਸੀ ਚਿੱਠੀਆਂ ਦੀ ਥੱਬੀ ਉੱਤੇ ਵੀ ਡੁਲ੍ਹ ਗਈ।

'ਉਹ! ਇਹ ਤਾਂ ਕੰਮ ਈ ਖਰਾਬ ਹੋ ਗਿਆ।'

'ਕੋਈ ਨ੍ਹੀਂ, ਘਾਬਰ ਨਾ। ਸਭ 'ਚ ਸੁੱਖ-ਸਾਂਦ ਦੇ ਸਨੇਹੇ ਈ ਹੋਣਗੇ, ਤਾਹੀਂ ਚੰਗਾ ਸਗਨ ਹੋਇਐ—ਤੇਰ੍ਹਵਾਂ ਰਤਨ ਡੁਲ੍ਹਿਐ ਉੱਤੇ। ਇਹ ਮਾੜੀ ਗੱਲ ਨ੍ਹੀਂ।'

ਡਾਕੀਏ ਨੇ ਮੰਜੇ ਦੇ ਪੈਂਦਾਂ ਵੱਲ ਬੈਠਿਆਂ ਛੰਨਾ ਉੱਸਰ-ਉੱਸਰ ਕੇ ਮੁਕਾਇਆ। (ਤਿਹਾਇਆ ਸੀ, ਮੂੰਹ ਨੂੰ ਤਾਂ ਲਾ ਬੈਠਾ ਫੇਰ ਮੁੱਕਣ ਵਿੱਚ ਨਹੀਂ ਆਇਆ। ਜੂਠ ਛਡਦਾ ਸੀ ਤਾਂ ਪਰਸੇ ਨੇ ਪਤਾ ਨਹੀਂ ਕਿ ਸਲੋਕ ਸੁਣਾ ਦੇਣਾ ਸੀ।) ਔਖਾ-ਸੌਖਾ ਪੀ ਕੇ, 'ਬਸ, ਵਾਖਰੂ

ਬਾਹਲਾ ਦੇਵੇ, ਨੇਂਦ ਆ ਗਿਆ,' ਕਹਿਕੇ ਉਹਨੇ ਛੰਨਾਂ ਭੁੰਜੇ ਰੱਖ ਦਿੱਤਾ।

'ਬਸ ? ਆਹ ਥੋੜੀ-ਜੀ ਹੋਰ ਐ, ਇਹ ਤਾਂ ਪੀ-ਲੇ।' ਪਰਸੇ ਨੇ ਉਹਨੂੰ ਸਿਰ ਹਿਲਾਉਂਦਾ ਦੇਖ ਕੇ ਕਿਹਾ ਤੇ ਫੇਰ ਕੁੱਜਾ ਰਸੋਈ ਵੱਲ ਲਿਜਾਂਦਾ ਬੋਲਿਆ, 'ਚੰਗਾ ਛੰਨਾਂ ਮਾਂਜ ਫੇਰ।'।

ਡਾਕੀਆ ਤ੍ਰਬਕ ਕੇ ਉੱਠਿਆ ਤੇ ਪੁਤਲੀਆਂ ਵਾਲ਼ੇ ਪਾਟੇ-ਖਾਂ ਵਾਂਗੂੰ ਛੰਨਾਂ ਚੁੱਕ ਕੇ ਖਾਲ਼ ਵੱਲ ਤੁਰ ਗਿਆ। ਮਿੱਟੀ ਦਾ ਬੁੱਕ ਪਾ ਕੇ ਖਾਸਾ ਚਿਰ ਘਸਾਈ ਗਿਆ। ਜਦੋਂ ਮੰਜੇ ਵੱਲ ਮੁੜਿਆ ਤਾਂ ਉਹਦੇ ਚਿਹਰੇ ਉੱਤੇ ਅਜੀਬ ਖਿੱਝ ਸੀ ਪਰ ਮੂੰਹੋਂ ਅਵਾਜ਼ ਨਹੀਂ ਸੀ ਨਿਕਲ਼ਦੀ।

'ਛੰਨਾਂ ਐਥੇ ਮੰਜੇ ਕੋਲੇ ਈ ਰੱਖ ਦੇ ਤੇ ਐਧਰ ਆ ਕੇ ਹੱਥ ਧੋ-ਲੈ।' ਪਰਸਾ ਪਾਣੀ ਦੀ ਗੜਵੀ ਲਈ ਆਉਂਦਾ ਬੋਲਿਆ, 'ਜੂਠੇ-ਮਿੱਠੇ ਹੱਥ ਚਿੱਦਿਆ ਨੂੰ ਨ੍ਹੀਂ ਲਾਈਦੇ ਹੁੰਦੇ-ਆਈ ਸਮਝ।'

ਓਵੇਂ ਪੁਤਲੀ ਵਾਂਗ ਉਹਦੇ ਨੇੜੇ ਜਾ ਕੇ ਬਿਨਾਂ ਕੁਝ ਬੋਲਿਆਂ ਡਾਕੀਏ ਨੇ ਹੱਥ ਧੋ ਲਏ। ਪਰਸੇ ਨੇ ਛੰਨਾਂ ਚੁੱਕ ਕੇ ਚੁੱਲ੍ਹੇ ਮੂਹਰੇ ਸੁਆਹ ਉੱਤੇ ਸੁਟ ਦਿੱਤਾ। ਡਾਕੀਏ ਨੇ ਪਰਸੇ ਵੱਲ ਦੇਖਿਆ। ਮਗਰਲੇ ਪਾਸਿਓਂ ਉਹਦਾ ਗਜ ਭਰ ਚੌੜਾ 'ਚੁਗਾਠਾ', ਤੇ ਖੁੱਚਾਂ ਤੱਕ ਉੱਚੀ ਤਹਿਮਤ ਦੇ ਹੇਠ, ਮੁੰਨਿਆਂ ਵਰਗੇ ਪਿੰਜਣ ਦੇਖ ਕੇ ਉਹਦੇ ਪਿੰਡੇ ਵਿੱਚ ਝਰਨਾਹਟ ਛਿੜ ਪਈ। ਛੇਤੀ-ਛੇਤੀ ਹੱਥ-ਮੂੰਹ ਪੂੰਝ ਕੇ ਚਿੱਠੀਆਂ ਫਰੋਲ਼ਦਿਆਂ ਆਪ-ਮੁਹਾਰਾ ਈ ਬੋਲਣ ਲੱਗ ਪਿਆ।

'ਵਾਖਰੂ ਬਾਹਲ਼ਾ ਦੇਵੇ! ਆਹ ਤਾਂ ਬਾਬਾ ਰਾਮ ਆ ਗਿਆ। ਚਿੱਤ ਐਂ ਕੇਰਾਂ ਬਸ ਪਰਸਿੰਨ ਹੋ ਗਿਆ। ਅੱਜ ਮੈਂ ਵੀ ਐਸੀ ਚਿੱਠੀ ਦੇਊਂ, ਵਧੀਆ ਖ਼ਬਰ ਆਲ਼ੀ। ਲੈ ਪਹਿਲਾਂ ਦੱਸ ਵੀ ਦਿਨੇਂ ਬਈ ਆਪਣੇ ਜੇਠਾ ਸਿਉਂ ਦੀ ਹੋਊਗੀ। ਉਹਨੇ ਫਾਰਨ ਕੰਟਰੀ 'ਚ ਜਾਣਾ ਹੋਣੈਂ—ਮੈਥੋਂ ਹੁਣ ਪੁੱਛ ਲੈ। ਅੱਗੇ ਵੀ ਕੇ ਵਾਰੀ ਜਾ ਕੇ ਆਇਐ।'

ਤੇ ਉਹ ਆਪਣੇ ਕਰੇੜੇ ਲੱਗੇ ਉੱਚੇ ਦੰਦ ਕਢ ਕੇ 'ਹੀ-ਹੀ' ਕਰਨ ਲੱਗ ਪਿਆ। ਉਲਝੀ ਦਾੜ੍ਹੀ, ਸੁੱਕੀਆਂ ਗੱਲ੍ਹਾਂ ਤੇ ਅੰਦਰ ਧਸੀਆਂ ਅੱਖਾਂ ਨਾਲ਼ ਉਹਦਾ ਮੂੰਹ ਪਰਸੇ ਨੂੰ ਬਾਂਦਰੀ ਵਰਗਾ ਲੱਗਿਆ। ਜਦੋਂ 'ਕਮਲ਼ੀ ਜਿਹੀ' ਖਾਕੀ ਪੱਗ ਤੇ ਖੱਲੜ ਜਿਹੇ, ਤੋਕੜ ਮੱਝ ਦੇ ਲੇਵੇ ਵਰਗੀਆਂ ਜੇਬਾਂ ਵਾਲ਼ੇ ਉਹਦੇ ਕੋਟ ਵੱਲ ਦੇਖਿਆ ਤਾਂ ਉਹ ਕਾਹਲ਼ੀ-ਕਾਹਲ਼ੀ ਚਿੱਠੀ ਮੰਜੇ ਉੱਤੇ ਸੁੱਟ ਕੇ ਥੱਬੀ ਨੂੰ ਓਵੇਂ ਸੇਬੇ ਨਾਲ਼ ਬੰਨ੍ਹਦਾ ਤੇ ਗੁਣ-ਗੁਣ ਕਰਦਾ, ਖੜਕਦੇ ਮਡਗਾਰਡ ਤੇ ਲੱਕੜ ਦੇ ਪੈਡਲਾਂ ਵਾਲ਼ਾ ਸਾਈਕਲ ਚੁੱਕ ਕੇ ਜਿਵੇਂ ਭੱਜ ਤੁਰਿਆ। ਪਰਸਾ ਉਹਦੀ ਗਿੱਟਿਆਂ ਤੋਂ ਉੱਚੀ ਥੋਕੇ ਵਰਗੀ ਪੈਂਟ ਤੇ ਖਸਤਾ ਬੂਟਾਂ ਵੱਲ ਦੇਖ ਕੇ ਮੁਸਕਰਾ ਪਿਆ।

ਫੇਰ ਅਚਾਨਕ ਈ ਮਨ ਪਤਾ ਨਹੀਂ ਕਿਉਂ ਵਰਾਗ ਵਿੱਚ ਆ ਗਿਆ। ਸਾਹਮਣੇ ਟਾਹਲੀ ਹੇਠ ਟਿੱਡੀ ਰੱਸੀ ਮੇਲ਼ੀ ਜਾਂਦਾ ਸੀ। ਉਹਨੂੰ ਇਸ਼ਾਰਾ ਕਰਕੇ ਕੋਲ਼ ਸੱਦਿਆ। ਅੰਦਰ ਜਾ ਕੇ ਇਕ ਰੁਪਈਆ ਲਿਆਂਦਾ ਤੇ ਟਿੱਡੀ ਨੂੰ ਫੜਾ ਕੇ ਕਿਹਾ, 'ਜਾਹ ਭੱਜ ਕੇ ਡਾਕੀਏ ਨੂੰ ਦੇ-ਆ।'

ਜੇਠੇ ਨੇ ਚਿੱਠੀ ਵਿੱਚ ਲਿਖਿਆ ਸੀ—

'ਮਾਣਯੋਗ ਪਿਤਾ ਜੀਓ...'

'ਹੈਂ, ਹੈਂ ਇਹ ਕੀ ?'



ਚਿੱਠੀ ਪੜ੍ਹਣੀ ਛੱਡ ਕੇ ਮੀਣੇ ਵੱਲ ਵੇਖਿਆ। ਫੇਰ ਠਹਾਕਾ, ਮਾਰ ਕੇ ਬੋਲਿਆ, 'ਓਇ ਮੀਣਿਆਂ, ਆਪਣਾ ਜੇਠਾ ਸਿਓਂ ਤਾਂ ਸ਼ਹਿਰੀ ਬੰਦਾ ਬਣ ਗਿਆ, ਬਾਈ।''

ਫੇਰ ਸਰਸਰੀ ਨਿਗ੍ਹਾ ਚਿੱਠੀ ਵੇਖ ਕੇ ਮੰਜੇ ਤੇ ਸੁਟਦਿਆਂ ਖੇਤ ਵੱਲ ਤੁਰ ਗਿਆ। ਮੀਣੇ ਦੇ ਕੋਲ਼ੋਂ ਲੰਘਦੇ ਨੇ ਇਕ ਵਾਰ ਫੇਰ ਉਹੋ ਵਾਕ ਜਦੋਂ ਦੁਹਰਾਇਆ ਤਾਂ ਮੀਣੇ ਨੇ ਉੱਚੀ ਬੜ੍ਹਕ ਮਾਰੀ।

'ਹਾਂ, ਠੀਕ ਐ!...ਆਪਣੀ ਭਾਈ, 'ਵੱਡਿਆਂ ਸਿਉਂ ਕਿਆ ਰੀਸ।'...ਨਾਲ਼ੇ ਹੁਣ ਆਪਾਂ ਤੋਂ ਲੈਣਾ ਵੀ ਕੀ ਐ ਕਿਸੇ ਨੇ!...ਉਹ ਬਣ ਗਿਆ ਹੁਣ 'ਐਂਟਰਨੈਸਨ ਪਲੇਰ!' ਤੇ ਆਪਾਂ ਹੋਏ ਜੱਟ-ਬੂਟ। ਆਪਣਾ ਤੇ ਉਹਦਾ ਕੀ ਮੇਲ। ਠੀਕ ਐ ਨਾ ਗੱਲ!'

ਤੇ ਬੋਲਦਾ-ਬੋਲਦਾ, ਨੰਗੇ ਪੈਰੀਂ ਈ ਚਰ੍ਹੀ ਦੇ ਵੱਢ ਦੇ ਕਰਚੇ ਮਿੱਧਦਾ, ਨਰਮੇ ਦੇ ਕਿਆਰਿਆਂ ਵੱਲ ਤੁਰਿਆ ਗਿਆ।

ਜਦੋਂ ਟਿੱਡੀ ਰੁਪਈਆ ਫੜਾ ਕੇ ਮੁੜਿਆ ਤਾਂ ਚਿੱਠੀ ਹਵਾ ਦੇ ਬੁੱਲੇ ਨਾਲ਼ ਖਾਲ਼ ਵਿੱਚ ਜਾ ਡਿੱਗੀ ਸੀ।

'ਹੂੰ!...ਚਿੱਠੀ ?...ਆਹੋ।'

ਟਿੱਡੀ ਉਸਦੇ ਨੇੜੇ ਜਾਂਦਾ, ਕੁਝ ਝਿਜਕਦਾ ਬੋਲਿਆ, 'ਬਾਬਾ, ਆਪਣਾ ਜੇਠਾ ਸਿਉਂ ਬਾਈ ਤਾਂ ਹੁਣ ਵੱਡਾ ਮਾਸ਼ਟਰ ਐ ਨਾ ਕਿਤੇ ?'

'ਹਾਂ ਬਹੁਤ ਵੱਡਾ! ਉਹ ਜਲੰਧਰ ਇੱਕ ਵੱਡੇ ਸਕੂਲ 'ਚ—ਜੀਹਨੂੰ ਕਾਲਜ ਕਹਿੰਦੇ ਐ—ਓਥੇ ਮੁੰਡਿਆਂ ਨੂੰ, ਲੈਫਟ-ਰੈਟ ਕਰਾ ਕੇ ਛਾਲ਼ਾਂ ਲਵੌਂਦੇ!...ਖੁਸਰਿਆਂ ਆਲ਼ਾ ਕੰਮ ਵੀ ਕਰੌਂਦੇ—ਉਹ ਜੀਹਨੂੰ ਭੰਗੜਾ-ਭੰਗੜਾ ਕਹਿੰਦੇ ਐ!'

'ਖੁਸਰਿਆਂ ਆਲ਼ਾ ?' ਟਿੱਡੀ ਇਹ ਸ਼ਬਦ ਦੁਹਰਾ ਕੇ ਹੱਸ ਪਿਆ। 'ਗੱਲ ਤਾਂ ਊਂ ਠੀਕ ਐ ਬਾਬਾ। ਸ਼ਹਿਰਾਂ 'ਚ ਪਟੇ-ਜੇ ਰੱਖ ਕੇ ਤੇ ਸੁੱਥਣਾਂ-ਜੀਆਂ ਪਾ ਕੇ ਮੁੰਡੇ ਖੁਸਰਿਆਂ ਅਰਗੇ ਈ ਲਗਦੇ ਐ।' ਫੇਰ ਕੁਝ ਸੋਚ ਕੇ ਬੋਲਿਆ, 'ਪੈਸੇ ਤਾਂ ਉਹਨੂੰ ਖਾਸੇ ਮਿਲਦੇ ਹੋਣਗੇ ਬਾਬਾ ?'

'ਹਾਂ ਪੈਸੇ ਤਾਂ ਮਿਲਦੇ ਈ ਹੋਣਗੇ, ਸੱਤ-ਅੱਠ ਸੌ।'

'ਸੱਤ-ਅੱਠ ਸੌ ?'

'ਤੂੰ ਕਿਉਂ ਭਮਤਰ ਗਿਆ ਸਾਊ ?' ਪਰਸੇ ਨੇ ਉਸ ਵੱਲ ਝਾਕਦਿਆਂ ਮੁਸਕਰਾ ਕੇ ਕਿਹਾ, 'ਕੱਟੇ ਨੂੰ ਮਣ ਦੁੱਧ ਦਾ ਕੋਈ ਆਸਰਾ ਨ੍ਹੀਂ ਹੁੰਦਾ ਬੱਚੂ। ਆਪਾਂ ਤਾਂ ਆਵਦੀ ਮਾਰ ਕੇ ਖਾਣੀਂ ਐਂ ਉਹਦੇ ਸੈਂਕੜੇ ਹਜਾਰਾਂ ਦਾ ਆਪਾਂ ਨੂੰ ਕੀ ਭਾਅ ?...ਤੂੰ ਤਾਂ ਆਵਦੀ ਦੇਹ 'ਤੇ ਸ਼ਾਕਰ ਰਿਹਾ ਕਰ—ਆਪਣੇ ਤਾਂ ਨਰੋਈਆਂ ਦੇਹਾਂ ਨੇ ਈ ਕੰਮ ਔਣੈ ਅਖੀਰ।'

ਟਿੱਡੀ ਨੂੰ ਉਹਦੀ ਗੱਲ ਕਦੇ ਪੂਰੀ ਤਰ੍ਹਾਂ ਸਮਝ ਨਹੀਂ ਸੀ ਪੈਂਦੀ। ਜਾਪਦਾ ਸੀ ਉਹ ਵੀ ਜੋ ਕੁਝ ਪੁੱਛਣਾ ਚਾਹੁੰਦਾ ਸੀ ਪੁੱਛ ਨਹੀਂ ਸੀ ਸਕਦਾ। ਨਾ ਪਰਸੇ ਨੇ ਕਦੇ ਸਿੱਧਾ ਉੱਤਰ ਈ ਦਿੱਤਾ ਸੀ। ਹੁਣ ਵੀ ਓਵੇਂ ਬੋਲਦਾ ਤੇ ਵੱਟਾਂ 'ਤੇ ਤੁਰਿਆ ਫਿਰਦਾ ਕੁਝ ਗੁਣ ਗੁਣਾਉਣ ਲੱਗ ਪਿਆ ਸੀ।

'ਕੌਣ ਗੁਰੂ ਕਹਿ ਪੇ ਦੀਖਿਆ ਲੇਵਾ
ਕੌਣ ਸਰਾਫ ਬੁਲਾਵਾ
ਘਟ ਹੀ ਭੀਤਰ ਸੋ ਸਹੁ ਤੋਲੀ
ਇਤਿ ਬਿਧ ਚਿਤ ਰਹਾਵਾ!'

ਅਗਲੀ ਸਵੇਰ ਪਹਿਰ ਦੇ ਤੜਕੇ ਉੱਠਣ ਮਗਰੋਂ ਤਿਆਰ ਹੋ ਕੇ ਟਿੰਡੀ ਨੂੰ ਕਰਨ ਵਾਲਾ ਕੰਮ ਸਮਝਾ ਕੇ ਕਿਹਾ, 'ਅੱਬਲ ਤਾਂ ਮੈਂ ਦਿਨ ਛਿਪਦੇ ਤਾਈਂ ਮੁੜ-ਆਊਂ। ਜੇ ਕਿਸੇ ਕਾਰਨ ਪੱਛੜ ਗਿਆ ਤਾਂ ਤੂੰ ਮੇਰੇ ਆਉਂਦੇ ਤਾਈਂ ਜਾਗਦਾ ਰਹੀਂ। ਚਾਹੇ ਪਹਿਰ ਦੇ ਤੜਕੇ ਮੁੜਾਂ ਮੁੜੂੰ ਲਾ-ਜਰੂਰ। ਕਿਤੇ ਕੱਲਾ ਡਰ ਨਾ ਜਾਈਂ।'

'ਨਹੀਂ। ਡਰ ਕਾਹਦੈ ਬਾਬਾ, ਮੇਰੇ ਕੀ ਕੋਈ ਥਾਲ਼ੇ ਲਾਹ-ਲੂ।' ਟਿੰਡੀ ਨੇ ਹੌਸਲੇ ਨਾਲ ਕਿਹਾ, 'ਐਂ ਤਾਂ ਹੁਣ ਤੇਰੇ ਨਾਲ਼ ਰਹਿ ਕੇ ਮੇਰਾ ਵੀ ਹੌਸਲਾ ਵਧ ਗਿਆ। ਐਡਾ ਮਾੜਾ ਤਾਂ ਨਹੀਂ ਮੈਂ।'

'ਵਾਹ! ਸ਼ਾਬਾਸ਼ੇ ਬਈ!' ਟਿੰਡੀ ਨੂੰ ਥਾਪੀ ਦਿੰਦਿਆਂ ਕਿਹਾ, 'ਤਾਹੀਂ ਤਾਂ ਤੈਨੂੰ ਰੱਖਿਐ ਬਈ ਤੂੰ ਵੀ ਸਾਡੇ ਨਾਲ਼-ਦਾ ਬਣ-ਜੇਂ।'

ਬਸ ਤੋਂ ਉੱਤਰ ਕੇ ਸਿੱਧਾ ਜੇਲ੍ਹ ਅੱਗੇ ਪਹੁੰਚਿਆ ਤਾਂ ਕਿਲ੍ਹੇ ਵਰਗੀਆਂ ਉੱਚੀਆਂ ਕੰਧਾਂ, ਤੇ ਦੋ ਹਾਥੀਆਂ ਦੇ ਕੱਦ ਜਿੰਨਾ ਉੱਚਾ ਦਰਵਾਜ਼ਾ ਦੇਖ ਕੇ ਪਤਾ ਨਹੀਂ ਪਰਸੇ ਨੂੰ ਕੋਈ ਗੁੱਝੀ ਤਸੱਲੀ ਹੋਈ। ਪਹਿਰੇ ਉੱਤੇ ਖੜੋਤੇ ਸੰਤਰੀ ਵੱਲ ਝਾਕਦਾ ਈ ਮੁਸਕਰਾ ਪਿਆ। ਉਹਨੂੰ ਰਾਜੇ, ਬਾਦਸ਼ਹਾਂ ਦੀਆਂ ਕਹਾਣੀਆਂ ਚੇਤੇ ਆ ਗਈਆਂ। ਖਿੰਦ ਦਾ ਖਿੰਦ ਭਾਰੇ, ਵਿਸ਼ਾਲ ਤਖ਼ਤਿਆਂ ਉੱਤੇ ਮੜ੍ਹੀਆਂ ਪੱਤਰੀਆਂ ਤੇ ਗਿਠ-ਗਿਠ ਲੰਮੇ, ਮੋਟੇ ਤੇ ਤਿੱਖੇ ਕਿੱਲਾਂ ਵੱਲ ਝਾਕੀ ਗਿਆ। ਉੱਚੀ ਖੜ੍ਹੀ ਕੋਲ਼ ਸੰਤਰੀ ਵੱਲ ਧਿਆਨ ਗਿਆ ਤਾਂ ਉਹਤੋਂ ਪੁੱਛਿਆ, 'ਜੁਆਨਾ, ਮੁਲਾਕਾਤਾਂ ਦਾ ਕੀ ਟੈਮ ਐਂ?'

'ਮੈਨੂੰ ਕੋਈ ਪਤਾ ਨ੍ਹੀਂ, ਡਿਉਢੀ ਹੌਲਦਾਰ ਤੋਂ ਪੁੱਛੋ।'

'ਡਿਉਢੀ ਹੌਲਦਾਰ ਤੋਂ ਪੁੱਛਾਂ?—ਤੂੰ ਏਥੇ ਫੇਰ ਐਵੇਂ ਈ ਖੜੋਤੈਂ—ਬਾਜਰੀ ਦੀ ਰਾਖੀ!'

ਅਜਿਹੀ ਬੋਲੀ ਸੁਣਨ ਦਾ ਆਦੀ ਨਾ ਹੋਣ ਕਰਕੇ ਸੰਤਰੀ ਦਾ ਚਾਪੜ ਵਰਗਾ ਮੂੰਹ ਲਾਲ ਹੋ ਗਿਆ। ਪਰ ਉਹਦੇ ਗੁੱਸੇ ਦਾ ਉਬਾਲ਼ ਪਰਸੇ ਦੇ ਕੱਦ-ਕਾਠ ਤੇ ਚਿਹਰੇ ਦੇ ਪ੍ਰਭਾਵ ਤੇ ਪੱਗ ਦੇ ਬਨ੍ਹੇਂਜ ਹੇਠ ਈ ਇਉਂ ਦੱਬਿਆ ਗਿਆ ਜਿਵੇਂ ਤੂੜੀ ਵਾਲ਼ੇ ਅੰਦਰ ਗਏ ਦੇ ਉੱਤੇ ਧੜ ਡਿੱਗ ਪਈ ਹੋਵੇ। ਪਰਸੇ ਦੀ ਅਵਾਜ਼ ਸੁਣਦਿਆਂ ਈ ਦਰਵਾਜ਼ੇ ਦੇ ਖੱਬੇ ਤਖ਼ਤੇ ਵਿੱਚ ਬਣੀ ਤਾਕੀ ਖੋਹਲ ਕੇ ਹੌਲਦਾਰ ਫੁਰਤੀ ਨਾਲ਼ ਬਾਹਰ ਆ ਗਿਆ। ਆਸੇ ਪਾਸੇ ਝਾਕ ਕੇ ਰਤਾ ਰੋਅਬ ਨਾਲ਼ ਬੋਲਿਆ, 'ਕੀ ਬਾਤ ਐ ਬਜ਼ੁਰਗਾ? ਤੈਨੂੰ ਕਿਆ ਚਾਹੀਏ?'

ਪਰਸਾ ਉਹਦੇ ਖੱਬੇ ਮੋਢੇ ਉੱਤੇ ਮੋਟੀ ਤਾਰ 'ਚ ਪਾ ਕੇ ਲਮਕਾਈਆਂ ਗਿੱਠ-ਗਿੱਠ ਲੰਮੀਆਂ ਕੁੰਜੀਆਂ ਦਾ ਭਾਰਾ ਕੜਾ ਦੇਖ ਕੇ ਮੁਸਕਰਾ ਪਿਆ। ਹੌਲਦਾਰ ਨਕੱਦਾ ਬੰਦਾ ਸੀ। ਡੇਢ ਕੁ ਗਜ਼ ਉੱਚੀ ਚੌਕੜੀ ਦੇ ਉਤਲੇ ਪੱਥਰ ਦੀ ਕੰਨੀਂ ਤੋਂ ਮਸਾਂ ਦੋ ਕੁ ਉਂਗਲ਼ਾਂ ਉੱਚਾ ਲਗਦਾ ਸੀ। ਖੱਬੇ ਹੱਥ ਵਿੱਚ ਫੜੀ, ਕੁੰਜੀਆਂ ਦੇ ਕੜੇ ਨਾਲ਼ ਬੰਨ੍ਹੀਂ ਰੱਸੀ ਵਾਲ਼ੇ ਥਾਂ ਉਹਦੇ ਕਮੀਜ਼ ਦੇ ਮੋਢੇ ਉੱਤੇ ਘਾਸਾ ਵੀ ਪਿਆ ਹੋਇਆ ਸੀ ਤੇ ਮੋਢਾ ਕੁੰਜੀਆਂ ਦੇ ਭਾਰ ਨਾਲ਼ ਈ ਸੱਜੇ ਮੋਢੇ ਨਾਲ਼ੋਂ ਦੋ ਉਂਗਲ਼ਾਂ ਨੀਵਾਂ ਲਗਦਾ ਸੀ। ਜਾਬ੍ਹਾਂ ਅੰਦਰ ਨੂੰ ਧਸੀਆਂ ਪਈਆਂ ਸਨ। 'ਤੋੜੇ ਦੀ ਮਾਰੀ' ਦਾੜ੍ਹੀ ਦੇ ਚਾਰ ਕੁ ਵਾਲ੍ਹ ਤੇ ਨਿੱਕੇ ਜਿਹੇ ਲੰਮੂਤਰੇ ਚਿਹਰੇ ਉੱਤੇ ਅੱਖਾਂ ਈ ਅੱਖਾਂ ਦਿਸਦੀਆਂ ਸਨ-ਮੋਟੀਆਂ-ਮੋਟੀਆਂ ਤੇ ਬੱਗੀਆਂ ਜਿਹੀਆਂ।...'ਏਹੋ ਜੇ ਸਤਮਾਹਿਆਂ



ਨੂੰ ਵੀ ਸਰਕਾਰ ਪੁਲ਼ਸ 'ਚ ਭਰਤੀ ਕਰ ਲੈਂਦੀ ਐ।' ਚਿੱਤ ਵਿੱਚ ਈ ਸੋਚ ਕੇ ਪਰਸਾ ਮੁਸਕਰਾ ਪਿਆ।

'ਹੋਰ ਤਾਂ ਕੁਸ਼ ਨ੍ਹੀਂ ਚਾਹੀਦਾ ਹੌਲਦਾਰ-ਸਾਹਬ ਮੈਂ ਤਾਂ ਮੁਲਾਕਾਤ ਕਰਨੀ ਐਂ।' ਪਰਸੇ ਨੇ ਸ਼ਬਦ 'ਹੌਲਦਾਰ-ਸਾਹਬ' ਰਤਾ ਦਬਾਅ ਦੇ ਕੇ ਬੋਲਿਆ ਤਾਂ ਹੌਲਦਾਰ ਕੁਝ ਖਿਝ ਗਿਆ।

'ਮੁਲਾਕਾਤ ਕਰਨੀ ਐਂ ਕਿ...' ਅੱਗੋਂ ਉਹ ਤੋਂ ਵਾਕ ਪੂਰਾ ਨਹੀਂ ਹੋਇਆ।

ਪਰਸੇ ਨੂੰ ਉਹਦੇ ਗੁੱਸੇ ਦੀ ਸਮਝ ਨਹੀਂ ਆਈ। ਇਹੋ ਖ਼ਿਆਲ ਆਇਆ ਕਿ ਕਮਜ਼ੋਰ ਸਰੀਰ ਦੇ ਬੰਦੇ ਨੂੰ ਨਿੱਕੀ-ਨਿੱਕੀ ਗੱਲ 'ਤੇ ਈ ਗੁੱਸਾ ਆ ਜਾਂਦੈ। ਇਹ ਸੋਚ ਕੇ ਉਹ ਦਾੜ੍ਹੀ ਨੂੰ ਪੋਲਾ-ਪੋਲਾ ਪਲੋਸਦਾ ਬੋਲਿਆ, 'ਮੈਂ ਕੋਈ ਮੰਦਾ-ਚੰਗਾ ਤਾਂ ਨ੍ਹੀਂ ਬੋਲਿਆ ਹੌਲਦਾਰਾ, ਮੁਲਾਕਾਤ ਬਾਰੇ ਈ ਅਰਜ਼ ਕੀਤੀ ਐ।'

ਹੌਲਦਾਰ ਦੀਆਂ ਬੱਗੀਆਂ ਅੱਖਾਂ ਛੇਤੀ-ਛੇਤੀ ਫਰਕਣ ਲੱਗ ਪਈਆਂ, ਪਰ ਬੋਲਿਆ ਨਹੀਂ। ਮੋਢੇ ਤੋਂ ਕੁੰਜੀਆਂ ਲਾਹ ਕੇ ਉਹਨਾਂ ਦਾ ਕੜਾ ਟੋਹਦਾ ਜਿਵੇਂ ਕੁੰਜੀਆਂ ਸੂਤ ਕਰਦਾ ਬੋਲਿਆ, 'ਪਹਿਲੇ ਗਾਮ ਤੋ ਬਤਾ-ਓ।'

'ਮੇਰਾ ਗਾਮ ਭੈਣੀਂ ਐਂ ਜੀ।'

'ਕੌਣਸੀ?'

'ਟਿੱਬਿਆਂ ਆਲ਼ੀ, ਭੈਣੀਂ ਫੱਤਾ।'

'ਕੀਹਨੂੰ ਮਿਲਣੈਂ?'

'ਬਸੰਤੇ ਭੈਣੀ ਆਲ਼ੇ ਨੂੰ।'

'ਬਸੰਤੇ ਕੋ? ਜੀਹਦਾ ਭਰਾ ਏਥੇ ਠਾਣੇ ਮੇਂ ਐਂ, ਐਸ. ਐਚ. ਓ. ਸਾਹਬ?'

'ਹਾਂ। ਹੈ ਤਾਂ ਸਈ।'

'ਉਹ, ਥੋਡਾ ਕੀ ਲਗਤਾ ਹੈ ਜੀ?'

'ਮੇਰਾ ਲਟਕੇ।'

'ਤੁਸੀਂ ਠਾਣੇਦਾਰ ਪਰਮ ਚੰਦ ਕੇ ਪਿਤਾ ਜੀ ਹੋ?'

'ਹਾਂ, ਜੀ!' ਪਰਸੇ ਨੇ 'ਜੀ' ਸ਼ਬਦ ਫੇਰ ਰਤਾ ਦਬਾਅ ਨਾਲ਼ ਬੋਲਿਆ।

'ਤੁਸੀਂ ਪਹਿਲਾਂ ਨਾ ਦੱਸਿਆ ਜਨਾਬ...ਹੱਦ ਹੋ-ਗੀ!' ਹੌਲਦਾਰ ਦੀ ਤੋਰ, ਅਵਾਜ਼ ਸਭ ਕੁਝ ਈ ਬਦਲ ਗਿਆ। 'ਆਓ ਮੇਰੇ ਨਾਲ਼। ਘਰ ਦੇ ਬੰਦੇ ਹੋ ਕੇ ਐਂ ਓਪਰਿਆਂ ਆਂਗੂੰ ਕਿਉਂ ਗੱਲਾਂ ਕਰਦੇ ਓਂ ਤੁਸੀਂ। ਐਸੀ ਕੀ ਬਾਤ ਐ...ਤੁਸੀਂ ਤਾਂ ਘਰ ਦੇ ਬੰਦੇ ਹੋਏ। ਆਓ-ਆਓ, ਮੁਲਾਕਾਤ ਅੰਦਰ ਕਰਾਵਾਂਗੇ।'

ਡਿਉਢੀ ਹੌਲਦਾਰ ਤਾਂ ਤਾਕੀ ਵਿੱਚੋਂ ਬਿਨਾਂ ਸਿਰ ਝੁਕਾਏ ਲੰਘ ਗਿਆ, ਪਰ ਪਰਸਾ ਬਾਹਰ ਖੜਾ ਰਿਹਾ। ਹੌਲਦਾਰ ਨੇ ਅੰਦਰੋਂ ਈ ਕਿਹਾ, 'ਆ-ਜੋ ਆਜੋ, ਮੈਂ ਪਰਚੀ ਬਣਵਾ ਲਊਂ ਆਪੇ।'

ਪਰਸੇ ਨੇ ਪਹਿਲਾਂ ਖੱਬਾ ਪੈਰ ਤਾਕੀ ਦੇ ਅੰਦਰਵਾਰ ਕੀਤਾ, ਫੇਰ ਸੱਜੀ ਲੱਤ ਅੰਦਰ ਕਰਕੇ ਗੋਡੇ ਨਿਵਾ ਕੇ ਸਿਧਣ-ਸਿੱਧਾ, ਬਿਨਾਂ ਸਿਰ ਝੁਕਾਏ ਅੰਦਰ ਲੰਘ ਗਿਆ। ਮਗਰੋਂ ਸਿਰ ਅਗਾਂਹ ਕਰਦਿਆਂ, ਅੰਦਰ ਜਾ ਕੇ ਖੜ੍ਹਾ ਹੋ ਗਿਆ। ਹੌਲਦਾਰ ਤਾਕੀ ਬੰਦ ਕਰਦਿਆਂ ਬੋਲਿਆ, 'ਐਥੇ ਖਿੰਦ-ਕੁ ਖੜੋਵੋ ਮੈਂ ਪਰਚੀ ਲੈ ਕੇ ਆਉਨੈਂ, ਜੀ!'

—

ਡਿਉਢੀ ਦੇ ਅਗਲੇ ਪਾਸੇ ਇੱਕ ਬਾਹਰਲੇ ਦਰਵਾਜ਼ੇ ਵਰਗਾ ਈ ਵੱਡਾ-ਦਰਵਾਜ਼ਾ ਬੰਦ ਸੀ। ਉਹਦੇ ਮੂਹਰੇ ਵੀ ਇੱਕ ਸੰਤਰੀ ਮੋਢੇ ਉੱਤੇ ਰਫਲ ਧਰੀਂ ਪਹਿਰਾ ਦੇ ਰਿਹਾ ਸੀ। ਅਸਮਾਨ ਨੂੰ ਛੋਂਹਦੀ ਛੱਤ ਦੇ ਦੋਏ ਪਾਸੇ ਦੋ ਕੋਠੜੀਆਂ ਸਨ। ਉਹਨਾਂ ਦੇ ਅੰਦਰ ਦਿਨੇਂ ਵੀ ਬਿਜਲੀ ਜਗ ਰਹੀ ਸੀ। ਅੰਦਰੋਂ ਬੰਦਿਆਂ ਦੀਆਂ ਅਵਾਜ਼ਾਂ ਆ ਰਹੀਆਂ ਸਨ, ਪਰ ਬੰਦੇ ਨਹੀਂ ਸਨ ਦਿਸਦੇ। ਹੌਲਦਾਰ ਸੱਜੇ ਪਾਸੇ ਵਾਲ਼ੀ ਕੋਠੜੀ ਅੰਦਰ ਚਲਾ ਗਿਆ ਸੀ। ਪਰਸਾ ਉਹਦੀ ਉਡੀਕ ਵਿੱਚ ਖੜੋਤਾ ਇਸ ਪੁਰਾਣੀ 'ਰਾਜਿਆਂ ਵੇਲ਼ੇ ਦੀ' ਡਿਉਢੀ ਨੂੰ ਦੇਖਣ ਲੱਗ ਪਿਆ। ਗਿੱਲੀ, ਗਰੀ ਹੋਈ ਮਿੱਟੀ ਦੇ ਚੂਨੇ ਤੇ ਰੇਹੀ ਦੀ ਰਲ਼ਵੀਂ ਹੁਮਕ ਨਾਲ਼ ਅੰਦਰਲੀ ਹਵਾ ਸੰਘਣੀ ਤੇ ਗਲ਼ਘੋਟੂ ਹੋ ਗਈ ਲਗਦੀ ਸੀ। ਸਾਹ ਜ਼ੋਰ ਲਾ ਕੇ ਖਿੱਚਣਾ ਪੈਂਦਾ ਸੀ। ਪੁਰਾਣੀ, ਬਹੁਤ ਮਜ਼ਬੂਤ ਤੇ ਉੱਚੀ ਛੱਤ ਦੇ ਭਾਰੇ ਬਾਲੇ, ਲਟੈਣ ਕਾਲ਼ੇ-ਸ਼ਾਹ ਹੋਏ ਹੋਏ ਸਨ। ਹੇਠ ਕੰਧਾਂ ਵਿੱਚ ਕਈ ਥਾਈਂ ਪੁਰਾਣੀਆਂ ਇੱਟਾਂ ਡਿਗ ਕੇ ਅੰਨ੍ਹੀਆਂ ਅੱਖਾਂ ਵਰਗੇ ਖੱਡੇ ਬਣੇ ਹੋਏ ਸਨ। ਇਹਨਾਂ ਵਿੱਚ ਕਿਸੇ ਚਿੱੜੀ-ਜਨੌਰ ਦਾ ਆਲ੍ਹਣਾ ਵੀ ਨਹੀਂ ਸੀ ਬਣਿਆਂ ਹੋਇਆ।...ਕਿੰਨੀ ਨਹਿਸ਼ ਥਾਂ ਸੀ।

ਪਰਸੇ ਨੂੰ ਆਪਣਾ ਸਾਹ ਹੋਰ ਔਖਾ ਆਉਂਦਾ ਲਗਦਾ ਸੀ। ਪਰ ਉਸੇ ਵੇਲ਼ੇ ਹੌਲਦਾਰ ਆਇਆ ਤੇ ਖੱਬੇ ਪਾਸੇ ਵਾਲ਼ੀ ਕੋਠੜੀ ਦਾ ਭਾਰਾ ਤਖ਼ਤਾ ਖੋਹਲ ਕੇ, ਤਿੰਨ ਪੌੜੀਆਂ ਉੱਤੇ ਖੜੱਪ-ਖੜੱਪ ਬੂਟ ਮਾਰਦਾ ਉਹਨੂੰ ਕੋਠੜੀ ਦੇ ਅੰਦਰ ਲੈ ਗਿਆ। ਉਥੇ ਲੱਕੜ ਦਾ ਇੱਕ ਬੈਂਚ ਤੇ ਇੱਕ ਸਟੂਲ ਪਿਆ ਸੀ। ਪਲ਼ੋਂ ਵਾਲ਼ੀ ਮਿੱਟੀ ਨਾਲ਼ ਲਿੱਪੀਆਂ ਗਲੇਫੀ ਦੀਆਂ ਕੰਧਾਂ ਵਿੱਚ ਸਿਲ੍ਹ ਜਿਵੇਂ ਧੁਰ ਅੰਦਰ ਤਕ ਧਸੀ ਰਚੀ ਸੀ। ਛੱਤ ਦੇ ਮੋਟੇ ਸ਼ਤੀਰ ਤੇ ਇੱਟਾਂ ਧੁਆਂਖੀਆਂ ਹੋਈਆਂ ਸਨ। ਸਾਹਮਣਾ ਰੋਸ਼ਨਦਾਨ ਬਹੁਤ ਈ ਕੁਢੱਬਾ ਜਿਹਾ ਸੀ—ਮੋਟੇ-ਮੋਟੇ ਕਿੱਲਾਂ ਤੇ ਅਣਘੜ ਜਿਹੀ ਚੁਗਾਠ ਵਾਲ਼ਾ। ਉਹ ਲਿਓੜ ਲੱਥੀਆਂ ਕੰਧਾਂ ਵੱਲੋਂ ਨਿਗ੍ਹਾ ਹਟਾ ਕੇ ਬੂਹੇ ਵੱਲ ਝਾਕਣ ਲੱਗ ਪਿਆ। ਸਾਹਮਣੇ ਪਹਿਰੇ ਉੱਤੇ ਖੜੋਤਾ ਸੰਤਰੀ ਸਿੱਧਣ-ਸਿੱਧਾ ਮੁੰਨੀ ਵਾਂਗ ਗੱਡਿਆ ਖੜੋਤਾ ਸੀ। ਸਿਰਫ ਉਹਦੀਆਂ ਅੱਖਾਂ ਝਮਕਦੀਆਂ ਦਿਸਦੀਆਂ ਸਨ। ਚੰਗੀ ਤਰ੍ਹਾਂ ਪੁਤਲੇ ਵਾਂਗ ਖੜੋਤਾ ਉਹ ਬਹੁਤ ਓਪਰਾ ਲਗਦਾ ਸੀ। ਪਰਸਾ ਉਸ ਵੱਲ ਝਾਕਦਾ, ਫੇਰ ਆਪਣੇ ਈ ਖ਼ਿਆਲ਼ਾਂ ਵਿੱਚ ਗੁੰਮ ਹੋ ਗਿਆ।

ਖਾਸੇ ਚਿਰ ਪਿੱਛੋਂ ਅੰਦਰਲੇ ਦਰਵਾਜ਼ੇ ਦੀ ਤਾਕੀ ਉੱਤੇ ਕਿਸੇ ਨੇ ਕੱਠੇ ਦੋ-ਤਿੰਨ ਧੱਫੇ ਮਾਰੇ ਤਾਂ ਡਿਊਟੀ ਹੌਲਦਾਰ ਭੱਜ ਕੇ ਉਧਰ ਗਿਆ। ਉਹਨੇ ਤਖ਼ਤੇ ਦੇ ਚੌਰਸ ਮਘੋਰੇ ਅੰਦਰ ਝਾਕਦਿਆਂ ਪੁੱਛਿਆ, 'ਕੌਣ ਨੰਬਰ, ਕੌਣ ਨਾਮ ?'

'ਬਸੰਤ ਰਾਮ ਉਰਫ ਬਸੰਤਾ। ਕੈਦੀ ਨੰਬਰ ਤਿੰਨ ਸੌ ਇੱਕੀਸ। ਮੁਲਾਕਾਤ ਕੇ ਲੀਏ ਹਾਜ਼ਰ ਹੈ।' ਅੰਦਰੋਂ ਇੱਕ ਸਿਪਾਹੀ ਦੀ ਰੁੱਖੀ ਤੇ ਤਵਿਆਂ ਵਾਲ਼ੀ ਮਸ਼ੀਨ ਵਰਗੀ ਅਵਾਜ਼ ਸੁਣੀਂ।

'ਅਬੀ ਰੋਕੋ। ਏਕ ਮਿੰਟ ਰੁਕੋ।'

ਮੋਢੇ ਉੱਤੋਂ ਕੁੰਜੀਆਂ ਲਾਹ ਕੇ ਉਹਨੇ ਵੱਡੇ ਬੂਹੇ ਦੀ ਤਾਕੀ ਨੂੰ ਲੱਗਿਆ ਭਾਰਾ ਜੰਦਰਾ ਖੋਹਲਿਆ। ਫੇਰ ਵੱਡਾ ਕੁੰਡਾ ਖਿੱਚਿਆ। ਤਾਕੀ ਅੰਦਰੋਂ ਜਦੋਂ ਬਸੰਤਾ ਅੰਦਰ ਆਇਆ ਤਾਂ ਪਰਸਾ ਕੋਠੜੀ ਦੇ ਬੂਹੇ ਕੋਲ਼ ਈ ਖੜੋਤਾ ਸੀ। ਉਹਦੇ ਕੱਪੜੇ ਦੇਖ ਕੇ ਜਿਵੇਂ ਖੁਸ਼ ਹੋ ਗਿਆ। ਚਿੱਟੇ-ਖੱਦਰ ਦਾ ਧੋਤਾ ਹੋਇਆ ਕੁੜਤਾ-ਪਜਾਮਾ ਤੇ ਸਿਰ ਤੇ ਚਿੱਟੀ ਪੱਗ ਬੰਨ੍ਹੀ ਹੋਈ ਸੀ।



ਪਹਿਲਾਂ ਉਹਨੇ ਸਿਪਾਹੀ ਕੋਲ਼ ਰੁਕ ਕੇ ਇੱਕ ਵੱਡੇ ਸਾਰੇ ਰਜਿਸਟਰ ਉੱਤੇ ਦਸਖ਼ਤ ਕੀਤੇ ਤੇ ਫੇਰ ਡਿਊਢੀ ਹੌਲਦਾਰ ਉਹਨੂੰ ਕੋਠੜੀ ਅੰਦਰ ਛਡ ਗਿਆ।

ਬਸੰਤੇ ਨੇ ਝੁਕ ਕੇ ਪੈਰੀਂ ਹੱਥ ਲਾਉਂਦਿਆਂ ਪੁੱਛਿਆ, 'ਹੋਰ ਸਰੀਰ ਤਾਂ ਤਕੜੇ ਬਾਪੂ।'

'ਐਨ ਬਾਗੋ-ਬਾਗ। ਤੂੰ ਦੇਹ ਆਵਦੀ ਗੱਲ।'

ਬਸੰਤੇ ਦਾ ਮੋਢਾ ਪਲ਼ੋਸਦਿਆਂ ਤੇ ਮੁਸਕਰਾਉਂਦਿਆਂ ਉਹਨੂੰ ਸਿਰ ਤੋਂ ਪੈਰਾਂ ਤੱਕ ਦੇਖਦਾ ਰਿਹਾ। ਬਸੰਤੇ ਦਾ ਰੰਗ ਨਿੱਖਰਿਆ ਹੋਇਆ ਸੀ। ਚੰਗੀ ਤਰ੍ਹਾਂ ਲਾਪਰੀ ਹੋਈ ਕਾਲ਼ੀ, ਭਰਵੀਂ ਦਾੜ੍ਹੀ ਦੇ ਘੇਰੇ ਵਿੱਚ ਚਿਹਰੇ ਦਾ ਰੰਗ ਪਹਿਲਾਂ ਨਾਲ਼ੋਂ ਵਧੇਰੇ ਗੋਰਾ ਲਗਦਾ ਸੀ।

'ਹੋਰ ਫਸਲ-ਬਾੜੀ ਦਾ ਕੀ ਹਾਲ ਐ ?' ਸਾਹਮਣੇ ਸਟੂਲ ਉੱਤੇ ਬੈਠਦਿਆਂ ਬਸੰਤੇ ਨੇ ਪੁੱਛਿਆ।

'ਵਧੀਐ। ਐਨ ਖਿੜਿਆ ਵਿਐ, ਬਾਗ ਸੁਹਾਵਾ।'

'ਰੋਟੀ-ਟੁੱਕ ਦੀ ਤਾਂ ਤਕਲੀਫ ਜ਼ਰੂਰ ਹੋਊ।'

'ਨਾ, ਭੋਰਾ ਈ ਨ੍ਹੀਂ। ਤਾਰੇ ਦੇ ਮੁੰਡੇ ਟਿੰਡੀ ਨੂੰ ਖੇਤ ਈ ਰੱਖਿਆ-ਵਿਐ। ਉਤਲਾ ਕੰਮ-ਧੰਦਾ ਉਹ ਕਰ ਛਡਦੈ, ਮੈਂ ਸਾਰਾ ਦਿਨ ਰੋਟੀ-ਟੁੱਕ 'ਤੇ ਈ ਐਂ, ਹੋਰ ਆਪਾਂ ਓਥੇ ਗੱਡੇ ਲੱਦਣੇ ਐਂ। ਅਸੀਂ ਤਾਂ ਦੋਏ ਤੀਆਂ ਅਰਗੇ ਦਿਨ ਕਟਦੇ ਐਂ। ਖੇਤ ਜਾ ਕੇ ਸੁਰਗ ਈ ਬਣ ਗਿਆ, ਸਮਝ ਲੈ।'

'ਐਸ਼ਾਂ ਤਾਂ ਬਾਪੂ ਸਾਡੀਐਂ!' ਬਸੰਤਾ ਪੋਚਵੀਂ ਪੱਗ ਠੀਕ ਕਰਦਾ ਹੱਸ ਕੇ ਬੋਲਿਆ, 'ਨਾ ਰੋਟੀ-ਪਾਣੀ ਦਾ ਫਿਕਰ, ਨਾ ਕੱਪੜੇ-ਲੀੜੇ ਦੀ ਚਿੰਤਾ-ਐਨ 'ਬਗਲੇ ਭਗਤ' ਬਣੇਂ-ਰਹੀਦੈ। ਬਣ-ਬਣ ਦੀ ਲੱਕੜੀ ਕੱਠੀ ਹੋਈ ਵੀ ਐ। ਪਤਾ ਈ ਨ੍ਹੀਂ ਲਗਦਾ ਦਿਨ ਕਦੋਂ ਚੜ੍ਹਦੈ ਕਦੋਂ ਛਿਪਦੈ। ਸੋਹਲੇ ਗਾਈ-ਦੇ ਐ!...ਏਥੋਂ ਨਾਲ਼ ਦੀ ਤਾਂ ਮੌਜ ਈ ਕਿਤੇ ਨ੍ਹੀਂ—ਇਹ ਤਾਂ ਪਤਾ ਹੁਣ ਲੱਗਿਐ।'

'ਪੋਹਲਾ ਪਿੰਡ ਗਿਆ ਸੀ।' ਅਚਾਨਕ ਪਰਸੇ ਨੇ ਗੱਲ ਬਦਲੀ।

'ਮੇਰੇ ਕੋਲ਼ੇ ਵੀ ਆਇਆ ਸੀ।'

'ਫੇਰ, ਕੀ ਬੋਲਿਆ ?'

'ਕਹਿੰਦਾ 'ਕੋਈ ਤਕਲੀਫ ਤਾਂ ਨ੍ਹੀਂ ? ਕੋਈ ਹੈ ਤਾਂ ਦੱਸ'। ਮੈਂ ਕਿਹਾ 'ਜੇ ਕੋਈ ਤਕਲੀਫ ਹੋਊ ਤਾਂ ਤੂੰ ਕੀ ਕਰੇਂਗਾ' ? ਦੰਦ ਕੱਢ-ਲੇ। ਮੈਂ ਆਖਿਆ, 'ਬਾਈ ਸਿਆਂ ਤੂੰ ਆਵਦੀ ਬਰਦੀ ਦਖੌਣ ਆਇਐਂ, ਦਖਾ ਲੈ। ਸੋਹਣੀ ਐਂ। ਪੂਰਾ ਠਾਣੇਦਾਰੀ ਰੋਹਬ ਪੈਂਦੈ। ਹੋਰ ਦੱਸ ਹੁਣ ਏਦੂੰ ਵਧ ਕੀ ਕਰੌਣੈਂ ?' ਫੇਰ ਅੱਚਵੀ-ਜੀ ਕਰੇ। ਨਾਲ਼ੇ ਆਸੇ-ਪਾਸੇ ਜੇਲ੍ਹ ਆਲ਼ਿਆਂ ਕੰਨੀਂ ਝਾਕੇ ਬਈ ਇਹ ਕੀ ਆਖਣਗੇ, ਠਾਣੇਦਾਰ ਦਾ ਭਰਾ ਈ ਫੌਜਦਾਰੀ 'ਚ ਕੈਦ ਕੱਟਣ ਆਇਆ ਵਿਐ। ਮੈਂ ਤਾਂ ਫੇਰ ਸਿਰੇ ਆਲ਼ੀ ਵੀ ਸਣਾ 'ਤੀ ਬਈ, 'ਬਾਈ ਸਿਆਂ ਸੁੱਕੀਆਂ ਫੌਂਡਵਾਈਆਂ ਤਾਂ ਮਾਰ ਨਾ ਜੇ ਕੋਈ ਹਮਦਰਦੀ ਹੈ ਤਾਂ ਮੇਰੀ ਥਾਂ ਆ ਜਾ।' ਫੇਰ ਦੰਦੀਆਂ ਕਢਣ ਲੱਗ ਪਿਆ'। ਬਸੰਤਾ ਗੱਲ ਸੁਣਾ ਕੇ ਹੱਸਿਆ।

'ਮੈਨੂੰ ਵੀ ਬਰਦੀ ਦਖੌਣ ਈ ਗਿਆ ਸੀ, ਪਿੰਡ!'

ਪਰਸਾ ਮੁਸਕਰਾਇਆ।

ਫੇਰ ਪਲ ਦਾ ਪਲ ਦੋਵੇਂ ਚੁੱਪ ਕਰ ਗਏ। ਚਿਹਰੇ ਗੰਭੀਰ ਹੋ ਗਏ ਜਿਵੇਂ ਕੱਠੇ ਈ ਕਿਸੇ ਸੋਚ ਵਿੱਚ ਪੈ ਗਏ ਹੋਣ।

'ਪੂਰਨ ਸੁਨੇਹਾ ਲੈ ਕੇ ਆਇਆ ਸੀ।' ਪਰਸੇ ਨੇ ਚੁੱਪ ਤੋੜੀ।

'ਕੀ ?'

'ਅਖੇ ਰੰਗੀ ਕਹਿੰਦੀ ਐ, ਮੈਂ ਤਾਂ ਹੁਣ ਵੀ ਜਾਣ ਨੂੰ ਤਿਆਰ ਐਂ।...ਕਹਿੰਦਾ, ਸਹੁਰਿਆਂ ਨਾਲ਼ ਕੋਈ ਝਗੜਾ ਹੋ ਗਿਆ, ਹੁਣ ਪੇਕੀਂ ਬੈਠੀ ਐ।'

'ਤੂੰ ਕੀ ਆਖਿਆ ਫੇਰ ?'

'ਮੈਂ ਕੀ ਕਹਿਣਾ ਸੀ। ਮੈਨੂੰ ਤਾਂ ਉਹ ਪਹਿਲੇ ਦਿਨੋਂ ਬੇਅਤਬਾਰਾ ਬੰਦਾ ਲਗਦਾ ਰਹਿਐ। ਮੈਂ ਝਿੜਕ 'ਤਾ। ਨਾਲ਼ੇ ਹੁਣ ਤੂੰ ਤਾਂ ਏਥੇ ਬੈਠੈਂ...'

ਬਸੰਤਾ ਗੰਭੀਰ ਹੋ ਗਿਆ। ਸੱਜਾ ਪੈਰ ਸਟੂਲ ਉੱਤੇ ਰੱਖ ਕੇ ਗੋਡੇ ਨੂੰ ਦੋਹਾਂ ਹੱਥਾਂ ਦੀ ਕੈਂਚੀ ਪਾ ਲਈ ਤੇ ਸਾਹਮਣੇ ਰੋਸ਼ਨਦਾਨ ਵੱਲ ਝਾਕਣ ਲੱਗ ਪਿਆ।

ਪਰਸੇ ਨੇ ਉਹਦੇ ਤੌਰ ਤਾੜ ਕੇ ਗੱਲ ਹੋਰ ਪਾਸੇ ਪਾ ਲਈ।

'ਜੇਠੇ ਦੀ ਵੀ ਇੱਕ ਚਿੱਠੀ ਆਈ ਸੀ।'

'ਉਹ ਸੱਚ ਕਿਵੇਂ ਐਂ ਹੁਣ ?'

'ਕਹਿੰਦਾ ਮੈਂ ਕਿਧਰੇ ਖੇਢਣ-ਖੂਢਣ ਜਾਣੈਂ, ਕਿਸੇ ਬਾਹਰਲੇ ਮੁਲਖ 'ਚ।'

'ਜਾਵੇ ਫੇਰ! ਆਪਾਂ ਤੋਂ ਉਹਨੇ ਪਟਾ ਲਖਾ ਕੇ ਲਜਾਣੈਂ।'

ਬਸੰਤਾ ਫੇਰ ਹੱਸ ਪਿਆ। ਪਰ ਐਤਕੀਂ ਉਹਦਾ ਹਾਸਾ ਓਪਰਾ ਜਿਹਾ ਸੀ।

'ਤੇਰਾ ਚਿੱਤ ਤਾਂ ਠੀਕ ਰਹਿੰਦੈ ਏਥੇ ? ਕਿਤੇ...'

'ਹੱਦ ਹੋਗੀ ਬਾਪੂ! ਜਦੋਂ ਤੈਨੂੰ ਦੱਸ 'ਤਾ ਬਈ ਤੀਆਂ ਅਰਗੇ ਦਿਨ ਕਟਦੇ ਐਂ, ਭੋਰਾ ਅਚਾ ਨ੍ਹੀਂ ਕਿਸੇ ਗੱਲ ਦੀ। ਫੇਰ ਚਿੱਤ ਹੋਰ ਕਿਵੇਂ ਠੀਕ ਹੁੰਦੈ ?'

ਇੱਕ ਵਾਰ ਫੇਰ ਦੋਏ ਚੁੱਪ ਕਰ ਗਏ ਜਿਵੇਂ ਸਭ ਗੱਲਾਂ ਈ ਮੁੱਕ ਗਈਆਂ ਹੋਣ।

'ਤੈਨੂੰ ਪੰਜੀਰੀ ਰਲ਼ਾ ਕੇ ਭੇਜਾਂ, ਜੇ ਇਹ ਅਜਾਜਤ ਦੇਣਗੇ ਤਾਂ ?'

'ਅਜਾਜਤ ਦੀ ਕੋਈ ਗੱਲ ਨ੍ਹੀਂ, ਪਰ ਏਥੇ ਲਾਣਾ-ਬਾਣਾ ਈ ਸੁੱਖ ਨਾਲ਼ ਏਨੈ ਬਈ ਮੇਰੇ ਤਾਂ ਕਿਸੇ ਨੇ ਹਲ਼ਕ-ਤਾਲੂਏ ਈ ਨ੍ਹੀਂ ਲੱਗਣ ਦੇਣੀ। ਪੰਜ-ਸੱਤ ਤਾਂ ਪਾੜ੍ਹੇ ਈ ਮੇਰੇ ਬੇਲੀ ਬਣੇਂ-ਵੇ ਐ।'

'ਪਾੜ੍ਹੇ ?'

'ਆਹੋ! ਕਾਲਜਾਂ ਦੇ ਮੁੰਡੇ ਐ। ਉਹ ਮੁੰਡਿਆਂ ਦੇ ਰੌਲ਼ੇ-ਰੱਪੇ 'ਚ ਫੜ ਕੇ ਲਿਆਂਦੇ ਐ ਪੁਲਸ ਨੇ।...ਬਾਪੂ ਬਲਾ ਸਿਆਣੀਆਂ ਗੱਲਾਂ ਕਰਦੇ ਐ, ਸਹੁੰ ਗਊ ਦੀ! ਐਸਾ ਗਿਆਨ, ਬਸ ਕੀ ਪੁਛਦੈਂ-ਬੰਦੇ ਦੇ ਕਪਾਟ ਈ ਖੋਹਲ ਦਿੰਦੇ ਐ ਕੇਰਾਂ। ਲਗਦੈ ਬਈ ਆਪਾਂ ਤਾਂ ਢੋਰ ਈ ਤੁਰੇ ਫਿਰਦੇ ਐਂ—ਨਿਰੇ ਡੰਗਰ!'

'ਕੀ ਗਿਆਨ ਦਿੰਦੇ ਐ ਉਹ ਐਹੋ-ਜਿਆ ਬਈ ?'

'ਆਹੀ, ਬਈ ਪੁਲ਼ਸ ਕੀ ਹੁੰਦੀ ਐ। ਕਨੂੰਨ ਕੀਹਦੀ ਖਾਤਰ ਬਣਦੈ। ਗਰੀਬ ਬੰਦੇ ਨੂੰ ਕਿਉਂ ਕੋਈ ਪੁਛਦਾ-ਦਸਦਾ ਨ੍ਹੀਂ। ਅਮੀਰ, ਗਰੀਬਾਂ ਦਾ ਕੀ ਫਰਕ ਹੁੰਦੈ। ਸੱਚ ਕੀ ਹੁੰਦੈ। ਝੂਠ



ਕੀਹਨੂੰ ਕਹਿੰਦੇ ਐ। ਸਰਕਾਰ ਕੀ ਹੁੰਦੀ ਐ। ਪਤਾ ਨ੍ਹੀਂ ਐਨਾ ਕੁਸ਼ ਸਿਖਦੇ ਕਿੱਥੋਂ ਐਂ ਇਹ ? ਮੈਂ ਤਾਂ ਸੁਣ ਸੁਣ ਕੇ ਈ ਹਰਾਨ ਹੋ ਜਾਨੈਂ।'

'ਐਸੀਆਂ ਗੱਲਾਂ ਉਹ ਏਥੇ ਆ ਕੇ ਵੀ ਕਰਦੇ ਐ-ਜੇਲ੍ਹ 'ਚ ?'

'ਏਥੇ ਕਿਹੜਾ ਉਹਨਾਂ ਦੇ ਕਿਸੇ ਨੇ ਮੂੰਹ ਸਿਓਂ 'ਤੇ। ਨਾਲ਼ੇ ਉਹ ਕਿਹੜਾ ਕਿਸੇ ਦਾ ਡਰ-ਭਓ ਮੰਨਦੇ ਐ। ਨਿੱਤ ਜੇਲ੍ਹ-ਕਪਤਾਨ ਨਾਲ਼ ਤਾਂ ਜੁੱਤੋ-ਜੁੱਤੀ ਹੋਣ ਨੂੰ ਤਿਆਰ ਰਹਿੰਦੇ ਐ। ਉਹ ਤਾਂ ਜਿਦਦੇ ਈ ਬਲਾ ਐ।'

'ਤੈਨੂੰ ਕਿਵੇਂ ਟੱਕਰਗੇ ਐਹੋ-ਜੇ, ਖਾੜਕੂ ਬੰਦੇ ?'

'ਸਾਰਾ ਦਿਨ ਕੱਠੇ ਈ ਰਹਿਨੇ ਐਂ, ਟੱਕਰਨ ਨੂੰ ਉਹਨਾਂ ਨੂੰ ਕਿਹੜਾ ਭਾਲਣ ਦੀ ਲੋੜ ਐ, ਉਹ ਤਾਂ ਕਹਿੰਦੇ, 'ਅਸੀਂ ਤਾਂ ਬਾਈ ਤੇਰੇ ਅਰਗਿਆਂ 'ਚ ਆਪ ਵਜਦੇ ਫਿਰਦੇ ਐਂ।'

'ਏਹੋ ਜਿਆਂ ਨੂੰ ਤਾਂ ਪੁਲ਼ਸ ਵਾਲ਼ੇ, ਬੰਦੇ ਵੀ 'ਖਤਰਨਾਕ' ਦਸਦੇ ਐ ਜਿਹੜਿਆਂ ਨੂੰ ਤੂੰ ਗਿਆਨੀ-ਧਿਆਨੀ ਆਖੀ ਜਾਨੈਂ।'

'ਤਾਹੀਂ ਤਾਂ ਉਹ ਜਾਣਦੇ ਐ ਬਈ ਪੁਲ਼ਸ ਕੀ ਹੁੰਦੀ ਐ। ਉਹਨਾਂ ਨੇ ਈ ਸਮਝਾਇਐ ਨਾ ਬਈ ਪੁਲ਼ਸ ਤਾਂ ਵੇਲ਼ੇ ਦੀ ਸਰਕਾਰ ਦੇ ਹੁਕਮ 'ਚ ਬੱਧੀ, ਪੁਤਲੀਆਂ ਦਾ ਨਾਚ ਨਚਦੀ ਐ, ਤੇ ਜਿਹੜਾ ਬੰਦਾ ਗਰੀਬ-ਗੁਰਬੇ ਦੇ ਪੱਖ ਦੀ ਗੱਲ ਕਰੇ ਉਹ ਇਹਦਾ ਵੀ ਦੁਸ਼ਮਣ—ਕਿਉਂ, ਉਹ ਸਰਕਾਰ ਦੇ ਜੋ ਖਲਾਫ ਬੋਲੂ। ਫੇਰ ਪੁਲ਼ਸ ਐਹੋ ਜਿਆਂ ਨੂੰ ਕਦੋਂ 'ਮੋਹਤਬਰ' ਆਖੂ...? ਦੁਸ਼ਮਣ ਨੂੰ ਵੀ ਕੋਈ ਚੰਗਾ ਕਹਿੰਦਾ ਹੁੰਦੈ ?'

ਪਰਸੇ ਨੇ ਸਿੱਧਾ ਬਸੰਤੇ ਦੀਆਂ ਲਿਸ਼ਕਦੀਆਂ ਅੱਖਾਂ ਵਿੱਚ ਤੱਕਿਆ। ਉਹਨੂੰ ਸ਼ੱਕ ਪਿਆ ਕਿ ਉਹ ਪਹਿਲਾਂ ਵਾਲ਼ਾ ਬਸੰਤਾ ਨਹੀਂ ਸੀ ਰਿਹਾ। ਕੁਝ ਚਿਰ ਦੋਏ ਫੇਰ ਚੁੱਪ ਹੋ ਗਏ।

'ਚੰਗਾ ਫੇਰ', ਪਰਸਾ ਚਾਣਚੱਕ ਉੱਠ ਕੇ ਖੜੋ ਗਿਆ, 'ਮੈਂ ਟਿੰਡੀ ਨੂੰ ਆਥਣ ਤਾਈਂ ਮੁੜਨ ਬਾਰੇ ਕਹਿ ਕੇ ਆਇਐਂ। ਬਸ-ਬੁਸ ਨਾ ਮਿਲੀ ਤਾਂ ਕਵੇਲ਼ਾ ਹੋ-ਜੂ। ਉਹ ਉਡੀਕਦਾ ਰਹੂ।'

'ਚੰਗਾ, ਤਾਏ ਪਾਲਾ ਸਿਓਂ ਨੂੰ ਮੇਰੀ ਸਾਸਰੀ ਕਾਲ ਆਖੀਂ—ਸੱਚ ਉਹਦਾ ਹਾਲ ਕੀ ਐ ਹੁਣ ? ਤਕੜਾ ਰਹਿੰਦੈ ?'

'ਹਾਲ ਉਹਦਾ ਕੀ ਹੋਣੈਂ, ਬਸ ਓਹੋ ਰੋਣ-ਧੋਣ ਵਚਾਰੇ ਦਰਵੇਸ਼ ਬੰਦੇ ਦਾ।'

ਬਸੰਤੇ ਨੇ ਝੁਕ ਕੇ ਫੇਰ ਪੈਰੀਂ ਹੱਥ ਲਾਏ ਤਾਂ ਪਰਸੇ ਦੇ ਸਰੀਰ ਨੂੰ ਝਰਨਾਹਟ ਮਹਿਸੂਸ ਹੋਈ। ਜਦੋਂ ਦੋਏ ਪਿਓ-ਪੁੱਤ ਕੋਠੜੀ ਤੋਂ ਬਾਹਰ ਆਏ ਤਾਂ ਡਿਊਢੀ ਹੌਲਦਾਰ ਭੱਜ ਕੇ ਨੇੜੇ ਆ ਗਿਆ।

'ਬਸ ਜੀ ਚੱਲੇ ?...ਅਜੇ ਤਾਂ ਟੈਮ ਪਿਐ। ਹੋਰ ਬੈਠੋ ਬਿੰਦ-ਝੱਟ।'

'ਹੋਰ ਬੈਠਣ ਨੂੰ ਮੇਲੇ ਆਏ ਐਂ! ਮਿਲਣਾ ਸੀ ਮਿਲ਼-ਲੇ।' ਪਰਸੇ ਨੇ ਰੁੱਖੀ ਅਵਾਜ਼ 'ਚ ਕਿਹਾ।

ਹੌਲਦਾਰ ਦੀਆਂ ਅੱਖਾਂ ਹੋਰ ਫੈਲ ਗਈਆਂ। ਸਾਹਮਣੇ ਤਾਕੀ ਕੋਲ਼ ਉੱਚੇ ਸਟੂਲ ਉੱਤੇ ਰੱਖੇ ਭਾਰੇ ਰਜਿਸਟਰ ਦੇ ਕੋਲ਼ ਬੁੱਤ ਬਣਿਆਂ ਖੜੋਤਾ ਸੰਤਰੀ ਵੀ ਹੱਲਿਆ। ਉਹਦੀ ਰਫਲ ਸੱਜੇ ਮੋਢੇ ਤੋਂ ਖੱਬੇ ਉੱਤੇ ਜਾਂਦੀ ਰਹੀ। ਪੁਤਲੀ ਵਾਂਗ ਅੱਖਾਂ ਅੱਡ ਕੇ ਪਰਸੇ ਤੇ ਬਸੰਤੇ ਵੱਲ ਝਾਕਦਾ ਰਿਹਾ। ਬੋਲਿਆ ਨਹੀਂ।

ਬਸੰਤੇ ਨੇ ਦੋਏ ਹੱਥ ਜੋੜ ਕੇ ਬਾਪੂ ਨੂੰ ਇੱਕ ਵਾਰ ਫੇਰ ਦੁਆ-ਸਲਾਮ ਕੀਤੀ। ਪਰਸਾ ਉਹਦੇ ਮੋਢੇ ਉੱਤੇ ਹੱਥ ਧਰ ਕੇ ਬੋਲਿਆ, 'ਜੇ ਚਿੱਤ ਓਦਰੇ ਤਾਂ ਸਨੇਹਾ ਭੇਜ ਦਿਆ ਕਰ। ਆਪਣੇ ਪਿੰਡ ਦੇ ਕਈ ਮੁਲਾਕਾਤਾਂ ਕਰਨ ਔਂਦੇ ਐ।'

'ਬਰ-ਜ਼ਰੂਰ।' ਬਸੰਤੇ ਨੇ ਕਿਹਾ। 'ਪਰ ਚਿੱਤ ਓਦਰਨ ਦਿੰਦੇ ਈ ਨ੍ਹੀਂ ਯਾਰ-ਬੇਲੀ। ਕੁਸ਼ ਆਹ ਪੁਲਸ ਆਲ਼ੇ, ਸਾਡੇ ਵੱਡੇ ਭਰਾ ਖੜਕਾ-ਦੜਕਾ ਕਰਕੇ ਰੌਣਕਾਂ ਲਾਈ ਰੱਖਦੇ ਐ.. ਸਾਡੇ ਤਾਂ ਵਿਹੜੇ 'ਚ ਲੱਗਿਆ ਰਹਿੰਦੈ ਮੇਲਾ!'

ਉਹ ਠਹਾਕਾ ਮਾਰ ਕੇ ਹੱਸਿਆ ਤਾਂ ਹੌਲਦਾਰ ਤੇ ਸਿਪਾਹੀ ਸੁੰਨ ਜਿਹੇ ਹੋ ਗਏ। ਪਰਸਾ ਵੀ ਹੱਸ ਕੇ ਬਾਹਰਲੇ ਦਰਵਾਜ਼ੇ ਵੱਲ ਮੁੜ ਪਿਆ।

ਚੜ੍ਹਦੇ ਸਿਆਲ਼ ਕੰਮ ਦੀ ਮਾਰੋ-ਮਾਰ ਹੋ ਗਈ। ਖੇਤਾਂ ਵਿੱਚ ਰੌਣਕਾਂ ਲੱਗ ਗਈਆਂ। ਪਿੰਡ ਜਾਣ ਦੀ ਵਿਹਲ ਨਾ ਮਿਲਣ ਕਰਕੇ ਪਾਲਾ ਸਿੰਘ ਬਾਰੇ ਕੋਈ ਪਤਾ ਨਾ ਲੱਗਿਆ ਕਿ ਉਹਦਾ ਤੇ ਉਹਦੇ ਲਾਣੇ-ਬਾਣੇ ਦਾ ਕੀ ਹਾਲ ਸੀ। ਕਦੇ-ਕਦੇ ਟਿੰਡੀ ਨੂੰ ਸੁਨੇਹਾ ਦੇ ਕੇ ਭੇਜ ਦਿੰਦਾ ਕੀ ਜੇ ਮੌਕਾ ਲੱਗੇ ਤਾਂ ਪਾਲਾ ਸਿੰਘ ਖੇਤ ਆ ਕੇ ਮਿਲ਼ ਜਾਏ। ਟਿੰਡੀ ਦੇ ਇਕ ਦੋ ਸੁਨੇਹਿਆਂ ਉੱਤੇ ਵੀ ਪਾਲਾ ਸਿੰਘ ਜਦੋਂ ਨਹੀਂ ਆਇਆ ਤਾਂ ਵਰਾਗ ਨਾਲ਼ ਕਿਹਾ, 'ਟਿੰਡਿਆ! ਭਾਈ ਅੱਜ ਰਾਗੀ ਨੂੰ ਆਖੀਂ ਬਈ ਜੇ ਉਹ ਨਾ ਆਇਆ ਤਾਂ ਆਥਣੇ ਮੈਂ ਆਪ ਆਊਂ—ਉਹਦੇ ਦਰਸ਼ਣਾ ਨੂੰ।'

ਪਰ ਟਿੰਡੀ ਨੇ ਆ ਕੇ ਦੱਸਿਆ ਕਿ ਰਾਗੀ ਦੇ ਘਰ ਨੂੰ ਤਾਂ ਜੰਦਰਾ ਵੱਜਾ ਹੋਇਆ ਸੀ।

'ਤੂੰ ਗੁਆਂਢੀਆਂ ਤੋਂ ਪੁੱਛ ਲੈਣਾ ਸੀ।'

'ਐਨੀ ਗੱਲ ਤਾਂ ਬਾਬਾ ਮੈਨੂੰ ਔੜੀ ਨ੍ਹੀਂ—ਮੇਰੀ ਮੱਤ ਈ ਮੋਟੀ ਐ।'

'ਚੱਲ ਕੋਈ ਨ੍ਹੀਂ। ਮੈਂ ਆਪ ਜਾਊਂ ਅੱਜ ਆਥਣੇ।'

ਪਰ ਨਹੀਂ ਜਾ ਸਕਿਆ। ਕੰਮ ਨੇ ਈ ਦੋਏ ਉਲ਼ਝਾਈ ਰੱਖੇ।

ਫੇਰ ਕਪਾਹ-ਨਰਮਾ ਚੁਗੌਣ, ਉਹਨੂੰ ਸਾਂਭਣੇ, ਵੇਚਣ ਤੇ ਮਗਰੋਂ ਖੇਤ ਇੱਕ ਹੋਰ ਪੱਕਾ ਕੋਠਾ ਛੱਤਣ ਦੇ ਆਹਰ ਵਿੱਚ ਸਾਰਾ ਕੱਤਾ ਤੇ ਮੱਘਰ ਨਿਕਲ਼ ਗਿਆ। ਪਾਲੇ ਦੇ ਘਰ ਵੱਲ ਕਈ ਵਾਰ ਅਹੁਲ਼ਿਆ ਤਾਂ ਉਹੋ ਜੰਦਰਾ ਦੇਖਿਆ। ਉਹਨਾਂ ਦੇ ਗੁਆਂਢੀ ਚੰਦਾ ਸਿੰਘ ਤੋਂ ਪੁੱਛਿਆ ਤਾਂ ਉਹਨੇ ਵੀ ਏਹੋ ਕਿਹਾ, 'ਪਤਾ ਨ੍ਹੀਂ ਬਾਬਾ ਦੱਸ ਕੇ ਨ੍ਹੀਂ ਗਏ ਕੁਸ਼। ਮਹਿ ਵੀ ਲੈ-ਗੇ। ਪਹਿਲਾਂ ਕਹਿੰਦੇ ਸੀ ਹਰਦੇਵ ਦਾ ਜੁਆਕ ਢਿੱਲੈ, ਬਰਨਾਲ਼ੇ ਅਲਾਜ ਕਰੌਣੇਂ ਐਂ। ਫੇਰ ਇੱਕ ਦਿਨ ਆਪ ਆਇਆ ਰਾਗੀ। ਉਹਨੇ ਵੀ ਕੋਈ ਰਾਹ ਨ੍ਹੀਂ ਦਿੱਤਾ। ਮੈਨੂੰ ਲਗਦੈ, ਉਹਨਾਂ ਨੇ ਰਹੈਸ਼ ਈ ਬਰਨਾਲੇ ਕਰ-ਲੀ, ਹੁਣ ਕਾਹਦਾ ਔਣੈ ਮੁੜ ਕੇ।'

ਕਿਸੇ ਕੰਮ ਜਦੋਂ ਪਰਸਾ ਬਰਨਾਲੇ ਗਿਆ ਤਾਂ ਓਥੇ ਵੀ ਪੁੱਛ-ਦੱਸ ਕੀਤੀ ਪਰ ਕੋਈ ਪਤਾ ਨਹੀਂ ਲੱਗਿਆ। ਫੇਰ ਉਹਨੇ ਖ਼ਿਆਲ ਈ ਮਨੋ ਲਾਹ ਦਿੱਤਾ। ਸੋਚਿਆ, 'ਜੇ ਰਾਜ਼ੀ ਬਾਜ਼ੀ ਹੋਊ ਤਾਂ ਆਪੇ ਆਊ। ਬਸ ਜਿੱਥੇ ਵੀ ਹੋਣ ਸੁਖੀ ਵਸਣ।'

ਏਸੇ ਖ਼ਿਆਲ ਨਾਲ਼ ਮਨ ਜਿਵੇਂ ਹੌਲ਼ਾ ਹੋ ਗਿਆ।



ਮਾਨਾ ਦਾ ਬੁੜ੍ਹਾ ਕਦੇ-ਕਦੇ ਖੇਤ ਆ ਜਾਂਦਾ ਸੀ। (ਪਰ ਪਰਸੇ ਨੇ ਉਹਨੂੰ ਆਪ ਕਦੇ ਨਹੀਂ ਸੀ ਬੁਲਾਇਆ। ਖੇਤਾਂ ਦੀ ਵੱਟ ਸਾਂਝੀ ਹੁੰਦਿਆਂ ਵੀ ਸਾਰੀ ਉਮਰ ਉਹਨਾਂ ਦੀ ਨਹੀਂ ਸੀ ਬਣੀ।) ਜਿੱਦੇਂ ਦਾ ਉਹ ਖੇਤ ਆਇਆ ਸੀ ਬੁੜ੍ਹਾ ਇੱਕੋ ਵਾਰੀ ਉਹਨੂੰ ਮਿਲਣ ਆਇਆ। ਪਰ ਪਰਸੇ ਨੇ ਉਹਦੀਆਂ ਵਾਧੂ ਜਿਹੀਆਂ ਗੱਲਾਂ ਦਾ ਚੱਜ ਨਾਲ਼ ਹੁੰਗਾਰਾ ਨਹੀਂ ਸੀ ਭਰਿਆ। ਉਹ ਆਪ-ਮੁਹਾਰਾ ਈ ਬੋਲਦਾ ਰਿਹਾ। ਫੇਰ ਉੱਠ ਕੇ ਚਲਾ ਗਿਆ। ਪਰ ਹੁਣ ਜਦੋਂ ਦਾ ਉਹਨਾਂ ਨੇ ਪੱਕਾ ਕੋਠਾ ਛੱਤਿਆ ਸੀ ਓਦੋਂ ਦਾ ਨਿੱਤ ਆ ਬਹਿੰਦਾ। ਖੂੰਡਾ ਪਾਵੇ ਨਾਲ਼ ਲਾ ਕੇ ਮੰਜੇ 'ਤੇ ਬਹਿ ਜਾਂਦਾ ਤੇ ਫੇਰ ਜਿਉਂ ਬੋਲਣ ਲਗਦਾ ਚੁੱਪ ਈ ਨਹੀਂ ਸੀ ਕਰਦਾ। ਦੋ-ਚਾਰ ਗੱਲਾਂ ਮਗਰੋਂ ਇਹ ਵਾਕ ਜ਼ਰੂਰ ਦੁਹਰਾਉਂਦਾ—'ਆਹ ਤਾਂ ਤੂੰ ਪਰਸ ਰਾਮਾ ਰਾਜਗਿਰੀ ਬਣਾ ਲੀ!'

ਪਰਸਾ ਉਹਦੀ ਹਰ ਗੱਲ ਅਣਸੁਣੀ ਕਰ ਛਡਦਾ। ਪਰ ਪੰਜਵੇਂ ਦਿਨ ਜਦੋਂ ਉਹ ਆਇਆ ਤਾਂ ਪਰਸਾ ਉਹਦੇ ਨਾਲ਼ ਜਾਣ-ਬੁਝ ਕੇ ਗੱਲੀਂ ਪੈ ਗਿਆ।

'ਚਾਚਾ ਹੁਣ ਤੂੰ ਰੋਜ ਖੇਤ ਆਉਨੈਂ?'

'ਹਾਂ, ਰੋਜ ਈ ਗੇੜਾ ਮਾਰ ਜਾਈਦੈ। ਘਰ ਵੀ ਵਿਹਲੇ ਨੇ ਕੀ ਕਰਨੈਂ।'

'ਤੈਨੂੰ ਐਵੇਂ ਔਣ-ਜਾਣ ਦੀ ਤਕਲੀਫ ਹੁੰਦੀ ਐ, ਤੁਸੀਂ ਵੀ ਦੋ ਕੋਠੇ ਏਥੇ ਈ ਛੱਤ-ਲੋ ਖਾਂ।'

'ਬਥੇਰਾ ਆਖਿਐ ਮੈਂ ਤਾਂ ਨਕੰਮਿਆਂ ਨੂੰ। ਪਰ ਹੁਣ ਕਹਿੰਦੇ ਅਸੀਂ ਤਾਂ ਟਰੈਕਟ ਲੈਣੈਂ। ਪੈਸੇ-ਪੂਸੇ ਵੀ ਭਰੀ ਫਿਰਦੇ ਐ ਟਰੈਕਟ ਦੇ ਤਾਂ। ਸਾਰੇ ਕੰਮ ਐਂ ਕੱਠੇ ਤਾਂ ਕਦੋਂ ਹੁੰਦੇ ਐ, ਤੂੰ ਸਿਆਣੈਂ।'

'ਤੂੰ ਕਾਹਨੂੰ ਫੇਰ ਕਲ਼ਪਦਾ ਫਿਰਦੈਂ। ਜਿਵੇਂ ਮੁੰਡਿਆਂ ਦੀ ਮਰਜੀ ਐ ਕਰਦੇ ਫਿਰਨ। ਉਹ ਜਾਨਣ ਉਹਨਾਂ ਦਾ ਕੰਮ। ਤੂੰ ਰਾਮ ਨਾਮ ਜਪਿਆ ਕਰ, ਘਰੇ ਬਹਿ ਕੇ। ਐਵੇਂ ਕਾਹਨੂੰ ਔਖਾ ਹੁੰਨੈਂ।'

'ਤੂੰ ਕਿਉਂ ਸਾਰਾ ਦਿਨ ਖਪਦਾ ਫਿਰਦੈਂ? ਨਾਲ਼ੇ ਤੇਰੇ ਤਾਂ ਕੋਈ ਕਬੀਲਦਾਰੀ ਵੀ ਨ੍ਹੀਂ ਵੱਡੀ। ਤਿੰਨ ਮੁੰਡੇ ਈ ਮੁੰਡੇ ਐ। ਨਾਲ਼ੇ ਸੁੱਖ ਨਾਲ਼ ਇੱਕ ਤਾਂ ਠਾਣੇਦਾਰ ਐ।'

ਪਰਸੇ ਨੇ ਘੂਰ ਕੇ ਉਸ ਵੱਲ ਦੇਖਿਆ। ਫੇਰ ਮੁਸਕਰਾ ਕੇ ਉਠ ਖੜੋਤਾ।

'ਜੇ ਪੰਡਤਾ ਐਂ ਸੰਸਾਰ 'ਚ ਸਰਦਾ ਹੋਵੇ ਤਾਂ ਕੀਹਦਾ ਜੀ ਕਰਦੈ ਨਰਕ ਭੋਗਣ ਨੂੰ।' ਬੁੜ੍ਹਾ ਬੋਲੀ ਗਿਆ। 'ਪਰ ਸਰਦਾ ਨ੍ਹੀਂ। ਕਰਨੀ ਤਾਂ ਉਹਨਾਂ ਨੇ ਆਵਦੀ ਮਰਜੀ ਈ ਐ—ਇਹ ਮੈਨੂੰ ਵੀ ਪਤੈ। ਪਰ ਮੈਥੋਂ ਈ ਨ੍ਹੀਂ ਟਿਕਿਆ ਜਾਂਦਾ। ਸਭ ਕੁਸ਼ ਆਵਦੇ ਹੱਥੀਂ ਬਣਾਇਐ। ਐਂ ਹੁਣ ਜਿਉਂਦੇ-ਜੀ ਕਿਵੇਂ ਛੱਡ-ਦਿਆਂ! ਮਰ ਕੇ ਤਾਂ ਸਾਰੀ ਦੁਨੀਆਂ ਈ ਛੱਡ ਜਾਂਦੀ ਐ, ਜਿਉਂਦੇ ਬੰਦੇ ਤੋਂ ਕੁਸ਼ ਨ੍ਹੀਂ ਤਿਆਗਿਆ ਜਾਂਦਾ। ਚਾਹੇ ਕੋਈ ਸਾਧੂ-ਸੰਤ ਹੋਵੇ ਚਾਹੇ ਰਿਸ਼ੀ ਮੁਨੀ ਹੋਵੇ ਸੰਸਾਰ ਕਿਸੇ ਤੋਂ ਨ੍ਹੀਂ ਤਿਆਗੀ-ਦਾ ਗੱਲਾਂ ਭਾਵੇਂ ਕੋਈ ਕਿੰਨੀਆਂ ਮਾਰੀ ਜਾਏ। ਸਾਧੂ-ਸੰਤ ਵੀ ਤਾਂ ਗ੍ਰਿਹਸਤੀਆਂ ਦੇ ਘਰੀਂ ਚਿੱਪੀਆਂ ਫੜ ਕੇ ਤੁਰੇ ਫਿਰਦੇ ਐ। ਜੇ ਸੰਸਾਰ ਈ ਤਿਆਗ 'ਤਾ ਤਾਂ ਫੇਰ ਨੇਕੜੂ ਲੈਣ ਔਂਦੇ ਐ ਏਥੇ? ਸਭ ਭਕਾਈ ਕਰਦੇ ਐ। ਜੀਹਨੇ ਮਾਂ ਦੇ ਪੇਟੋਂ ਜਰਮ ਈਂ ਲੈ ਲਿਆ ਉਹ ਮਰਨ ਤਾਈਂ ਭੱਜ ਕੇ ਸਾਲ਼ਾ ਜਾਊ ਕਿੱਥੇ? ਜੇ ਹਰਦੁਆਰ, ਭੀਂਗੋਡੇ ਜਾਂ ਓਦੂੰ ਵੀ ਗਾਹਾਂ ਪਰਬਤੀਂ ਜਾ ਚੜ੍ਹੇ ਓਥੇ ਕੋਈ ਹੋਰ ਰੱਬ ਥਿਆ-ਜੂ? ਹੈ ਤਾਂ ਉਹ ਵੀ ਪਿਰਥਮੀ ਨਾ। ਤੁਰਿਆ ਫਿਰੇ ਬੈਂਦਾ-ਭੌਂਕਦਾ ਫੇਰ ਕਿਹੜਾ ਸੰਸਾਰ ਤੋਂ ਖਹਿੜਾ ਛੁੱਟ-ਜੂ।

ਕਿ ਹੈ ਕੋਈ ਝਮੇਲਾ? ਮੈਨੂੰ ਤਾਂ ਕੋਈ ਨ੍ਹੀਂ ਲਗਦਾ।'

ਜਦੋਂ ਉਹ ਬੋਲਣੋਂ ਨਹੀਂ ਹਟਿਆ ਤਾਂ ਪਰਸਾ ਚੁੱਪ ਕਰਕੇ ਖਾਲ਼ ਵੱਲ ਤੁਰ ਗਿਆ। ਉਹਨੂੰ ਜਾਪਿਆ ਗੱਲਾਂ ਤਾਂ ਬੁੜ੍ਹਾ ਦਿਲ-ਲਗਦੀਆਂ ਈ ਕਰਦਾ ਸੀ। ਪਰ ਇੱਕ ਵੀ ਚੱਜ ਦੀ ਨਹੀਂ ਸੀ ਲਗਦੀ, ਸਭ ਓਹੋ ਜਿਹੜੀਆਂ ਪਿੰਡ ਦਾ ਹਰ ਬੰਦਾ ਈ ਦੁਹਰਾਈ ਜਾਂਦਾ ਸੀ।

ਜੇਠਾ ਦਿਨ ਦੇ ਛਪਾਅ ਨਾਲ਼ ਆਇਆ। ਪਹਿਲਾਂ ਅੰਦਰਲੇ ਘਰੇ ਭਾਲ਼ਦਾ ਫਿਰਿਆ ਫੇਰ ਖੇਤ ਆ ਗਿਆ। ਇੱਕ ਹੱਥ ਵਿੱਚ ਕੱਪੜਿਆਂ ਵਾਲ਼ਾ ਵੱਡਾ ਸਾਰਾ ਬੈਗ ਦੂਜੇ ਵਿੱਚ ਹਾਕੀ। ਨਵਾਂ ਕੋਠਾ ਤੇ ਵਰਾਂਡਾ ਦੇਖਿਆ ਤਾਂ ਰੁਕ ਗਿਆ। ਮੁਸਕਰਾ ਕੇ ਕਿਹਾ, 'ਫੇਰ ਮੀਣਿਆਂ, ਬਾਈ ਕੀ ਹਾਲ ਐ?'

ਮੀਣੇ ਨੇ ਅਵਾਜ਼ ਪਛਾਣ ਕੇ ਬੜ੍ਹਕ ਮਾਰੀ ਤੇ ਪੈਰ ਮਾਰ ਕੇ ਥੋੜੀ ਜਿਹੀ ਧੂੜ ਵੀ ਉਡਾ ਦਿੱਤੀ।

ਅਗਾਂਹ ਹੋਇਆ ਤਾਂ ਅੰਦਰ ਬਾਹਰ ਕੋਈ ਨਹੀਂ ਦਿੱਸਿਆ। ਚੁੱਲ੍ਹਾ ਠੰਢਾ ਪਿਆ ਸੀ। ਨਵੇਂ ਕੋਠੇ ਦੇ ਅੰਦਰ ਗਿਆ ਤਾਂ ਸਿਰਫ ਦੋ ਮੰਜਿਆਂ ਤੇ ਇੱਕ ਲੱਕੜ ਦੇ ਬਕਸੇ ਤੋਂ ਬਿਨਾਂ ਓਥੇ ਵੀ ਹੋਰ ਕੋਈ ਸਮਾਨ ਨਹੀਂ ਸੀ। ਬਕਸੇ ਉੱਤੇ ਬੈਗ ਰੱਖ ਕੇ ਬਾਹਰ ਆ ਗਿਆ।

'ਮੈਂ ਵੀ ਕਿਹਾ ਮੀਣੇ ਨੇ ਬੜ੍ਹਕ ਕਿਉਂ ਮਾਰੀ ਐ।' ਟਾਹਲੀ ਵਾਲ਼ੇ ਪਾਸਿਓਂ ਕੋਠੇ ਵੱਲ ਆਉਂਦਿਆਂ ਪਰਸਾ ਬੋਲਿਆ, 'ਸਾਹਬ ਬਹਾਦਰ ਦੀ ਸਵਾਰੀ ਹੁਣੇਂ ਆਈ ਐ?'

ਜੇਠੇ ਨੇ ਚਾਰ ਕਦਮ ਅਗਾਂਹ ਜਾ ਕੇ ਪੈਰੀਂ-ਹੱਥ ਲਾਏ। ਪਰਸੇ ਨੇ ਉਹਦੇ ਸਿਰ 'ਤੇ ਹੱਥ ਫੇਰਨ ਦੀ ਥਾਂ ਹੌਲ਼ੀ ਜਿਹੀ, 'ਜੀਤੇ ਰਹੋ!' ਈ ਕਿਹਾ।

'ਪਿਤਾ ਜੀ ਮੈਂ ਤਾਂ ਬਸ ਆਇਆ ਈ ਐਂ, ਅੰਦਰ ਬੈਗ ਈ ਰੱਖਿਐ।'

'ਇਹ 'ਪਿਤਾ ਜੀ' ਕਹਿਣ ਕਦੋਂ ਦਾ ਸਿੱਖਿਐਂ?' ਪਰਸੇ ਦੀ ਅਵਾਜ਼ ਅਚਾਨਕ ਰਤਾ ਰੁੱਖੀ-ਜਿਹੀ ਹੋ ਗਈ ਲੱਗੀ।

'ਨਹੀਂ ਐਸੀ ਤਾਂ ਕੋਈ ਗੱਲ ਨ੍ਹੀਂ ਬਾਪੂ ਜੀ। ਓਥੇ ਸਾਨੂੰ ਹਿੰਦੀ ਦਾ ਬਾਹਲ਼ਾ ਰਟਣ ਐਂ ਨਾ ਕਾਲਜ 'ਚ, ਏਸੇ ਕਰਕੇ ਆਦਤ-ਜੀ ਪੈ-ਗੀ। ਇਹ ਕੋਈ ਮਾੜੀ ਗੱਲ ਵੀ ਨ੍ਹੀਂ, ਮੇਰੇ ਖ਼ਿਆਲ 'ਚ।'

'ਤੇ ਜਿਹੜੀਆਂ ਆਦਤਾਂ ਐਥੇ ਪਾਈਆਂ ਸੀ, ਪੰਦਰਾ-ਸਤਾਰਾਂ ਸਾਲਾਂ 'ਚ ਓਹੋ ਮਾੜੀਆਂ ਸੀ ਬਈ ਜਾਣ ਸਾਰ ਛੱਡ 'ਤੀਆਂ?'

ਥਿਦ ਕੁ ਤਾਂ ਜਿਵੇਂ ਜੇਠੇ ਨੂੰ ਗੱਲ ਨਹੀਂ ਸੁੱਝੀ।

ਪਰਸੇ ਨੂੰ ਉਹਦੀ ਸ਼ਕਲ ਦੇਖ ਕੇ ਹੋਰ ਵੀ ਓਪਰਾ ਲੱਗਿਆ। ਪਟਿਆਂ ਵਾਲ਼ੇ ਸਿਰ ਉੱਤੇ ਓਹੋ ਲਾਲ-ਝਰੰਗ ਪੱਗ ਤੇ ਦਾੜ੍ਹੀ ਲਾਪਰੀ ਹੋਈ। ਸਰੀਰ ਪਹਿਲਾਂ ਵਾਂਗ ਈ ਛਾਂਟਵਾਂ, ਪਰ ਰੰਗ ਪਿੱਲਾ—ਜਿਵੇਂ ਚਿਹਰੇ 'ਤੇ ਨੂਰ ਈ ਨਾ ਰਿਹਾ ਹੋਵੇ।

'ਨਾਲ਼ੇ ਹਾਅ ਹੁਲੀਆ ਕੀ ਬਣਾਇਐ ਤੈਂ? ਉੱਤੋਂ ਸਿੱਖ-ਹਿੰਦੂ ਹੇਠੋਂ ਅਸਾਈ-ਮੁਸਲਮਾਨ ਜਿਆ ਬਣਿਆਂ ਫਿਰਦੈਂ। ਇਹ ਕੀ ਵਜਾ-ਕਤਾ ਹੋਈ ਬਈ? ਹੋਰ ਨਾ ਸਈ ਸ਼ਕਲ-ਸੂਰਤ ਤਾਂ ਬੰਦਿਆਂ ਆਲ਼ੀ ਰੱਖ-ਲੈ!'



'ਇਹ ਤਾਂ ਜੈਸਾ ਦੇਸ ਓਸਾ ਭੇਸ...ਜਿਵੇਂ ਸੂਤ ਆਵੇ ਫੇਰ ਓਵੇਂ...'

'ਹਲਾ, ਹਲਾ! ਹਾਅ 'ਸੂਤ' ਆਉਣ-ਵਾਲ਼ੀ ਗੱਲ ਵਧੀਐ। ਹੋਰ ਕਾਸੇ ਨੂੰ ਸੂਤ ਨਾ ਕਰੋ, ਆਪ 'ਸੂਤ' ਹੋ ਕੇ ਘਰੋਰਾਂ, ਖੱਡਾਂ 'ਚ ਜਾ ਵੜੋ! ਸ਼ਾਬਾਸ਼ੇ ਬਈ ਬੜੇ 'ਸੂਤ ਹੋਣ ਆਲਿਆਂ' ਦੇ! ਅਸੀਂ ਤਾਂ ਸਾਰੀ 'ਕਸੂਤੀ' ਈ ਗੁਆ-ਲੀ!...ਮੂਰਖ ਈ ਰਹੇ ਨਾ ਫੇਰ—'ਸੂਤ ਆਲ੍ਹਿਆਂ' ਦੇ ਹਸਾਬ ਨਾਲ਼ ਤਾਂ!'

ਜੇਠੇ ਨੂੰ ਜਿਵੇਂ ਸਕਤਾ ਮਾਰ ਗਿਆ।

'ਮੇਰੇ ਹੱਥ 'ਤੇ ਸੱਟ ਵੱਜੀ ਵੀ ਐ ਕੱਲ੍ਹ ਦੀ। ਤੂੰ ਰੋਟੀ ਖਾਣੀ ਐਂ ਤਾਂ ਆਪੇ ਪਕਾ-ਲੈ। ਮੈਂ ਤਾਂ ਦੁੱਧ ਤੱਤਾ ਕਰਕੇ ਪੀ-ਲੂੰ।' ਕੋਠੜੀ ਵੱਲ ਜਾਂਦਾ ਪਰਸਾ ਬੋਲਿਆ।

ਜੇਠੇ ਨੇ ਕੱਪੜੇ ਲਾਹ ਕੇ ਮੰਜੇ ਉੱਤੇ ਸੁੱਟ ਦਿੱਤੇ। ਬੈਗ ਵਿੱਚੋਂ ਕੁੜਤਾ-ਪਜਾਮਾ ਕੱਢ ਕੇ ਪਾ ਲਿਆ ਤੇ ਚੁੱਲ੍ਹੇ ਮੂਹਰੇ ਜਾ ਬੈਠਾ।

ਪਰਸਾ ਨਲ਼ਕੇ ਹੇਠ ਬਾਲ਼ਟੀ ਰੱਖ ਕੇ ਭਰਨ ਲੱਗ ਪਿਆ ਸੀ। ਮਾਘ ਦਾ ਮਹੀਨਾ, ਆਥਣ ਦਾ ਵੇਲ਼ਾ ਤੇ ਉਹ ਠੰਢੇ ਪਾਣੀ ਨਾਲ਼ ਬਾਹਰ ਈ ਨਹਾਉਣ ਲੱਗ ਪਿਆ। ਰੋਟੀਆਂ ਪਕਾਉਂਦੇ ਜੇਠੇ ਦਾ ਗੱਲਾਂ ਕਰਨ ਨੂੰ ਦਿਲ ਕਰਦਾ ਸੀ—ਪੋਹਲੇ ਬਾਰੇ, ਬਸੰਤੇ ਬਾਰੇ ਨਵੇਂ ਛੱਤੇ ਕੋਠੇ ਤੇ ਨਵੇਂ ਲਵਾਏ ਨਲ਼ਕੇ ਬਾਰੇ। ਪਰ ਚਿੱਤ ਨੇ ਐਸੀ ਝੇਪ ਮੰਨੀਂ ਕਿ ਕੁਝ ਵੀ ਪੁੱਛਿਆ-ਦੱਸਿਆ ਨਹੀਂ ਗਿਆ। ਰੋਟੀ ਪਕਾ-ਖਾ ਕੇ ਦੁੱਧ ਸੰਭਾਲ ਕੇ ਜਦੋਂ ਪਿਉ-ਪੁੱਤ ਕੋਠੇ ਵਿੱਚ ਆ ਗਏ ਤਾਂ ਜੇਠੇ ਨੇ ਜੇਰਾ ਕਰਕੇ ਗੱਲ ਛੇੜ ਲਈ।

'ਬਸੰਤੇ ਦਾ ਕਿੰਨਾਂ ਕੁ ਚਿਰ ਹੋਰ ਰਹਿ ਗਿਆ, ਬਾਪੂ?'

'ਪਤਾ ਨ੍ਹੀਂ-ਮੈਂ ਕਿਹੜਾ ਤਰੀਕ ਲਿਖੀ-ਵੀ ਐ।'

'ਸਜ਼ਾ ਕਿੰਨੇ ਚਿਰ ਦੀ ਹੋਈ ਸੀ?'

'ਮੈਨੂੰ ਤਾਂ ਇਹ ਵੀ ਯਾਦ ਨ੍ਹੀਂ।'

ਜੇਠੇ ਨੂੰ ਜਾਪਿਆ ਜੇ ਬਾਪੂ ਤੋਂ ਕੁਝ ਹੋਰ ਪੁੱਛਿਆ ਤਾਂ ਉਹ ਉੱਠ ਕੇ ਟੰਬਾ ਚੁੱਕ ਲਏਗਾ—ਜਿਵੇਂ ਉਹਨਾਂ ਦੇ ਨਿੱਕੇ ਹੁੰਦਿਆਂ ਤੋਂ ਚੁੱਕ ਲੈਂਦਾ ਸੀ। ਇਸ ਸਹਿਮ ਨਾਲ਼ ਫੇਰ ਚੁੱਪ ਹੋ ਗਿਆ। ਹੋਰ ਪੁੱਛੇ ਵੀ ਕੀ?

ਤੇ ਰਾਤ ਬੀਤ ਗਈ।

ਟਿੰਡੀ ਕੱਲ੍ਹ ਦਾ ਪਿੰਡ ਗਿਆ ਹੋਇਆ ਸੀ। ਉਹਦੀ ਮਾਂ ਬਿਮਾਰ ਸੀ। ਪਰ ਦਿਨ ਚੜ੍ਹਦੇ ਤੋਂ ਪਹਿਲਾਂ ਈ ਆ ਗਿਆ। ਜੇਠੇ ਨੂੰ ਦੇਖ ਕੇ ਰਤਾ ਝਿਜਕਿਆ। ਫੇਰ 'ਸਾਸਰੀ ਕਾਲ' ਕਹਿਕੇ ਵਰਾਛਾਂ ਖਿਲਾਰ ਲਈਆਂ। ਮੂੰਹ ਸਾਰਾ ਅੱਡਿਆ ਗਿਆ। ਉਹਦਾ ਵਿੱਢ ਦੇਖ ਕੇ ਜੇਠੇ ਨੂੰ ਕੁਝ ਭੁਲੇਖਾ ਵੀ ਪਿਆ।

'ਤੂੰ ਟਿੰਡੀ ਐਂ ਉਇ?'

'ਆਹੋ ਬਾਈ, ਹੋਰ ਕੌਣ ਦੀਹਨੈਂ?'

ਜੇਠਾ ਹੱਸ ਪਿਆ।

'ਤੂੰ ਤਾਂ ਕੁਸ਼ ਹੋਰ ਈ ਬਣਿਆਂ ਫਿਰਦੈਂ।'

'ਬੇਬੇ ਢਿੱਲੀ ਸੀ। ਪਰ 'ਕੇਰਾ ਤਾਂ ਬਚ-ਗੀ।'

ਜੇਠਾ ਫੇਰ ਹੱਸ ਪਿਆ। ਉਹਨੇ ਸੋਚਿਆ ਟਿੰਡੀ ਨੂੰ ਉਹਦੀ ਗੱਲ ਸਮਝ ਨਹੀਂ ਸੀ ਆਈ।

'ਐਵੇਂ ਈ ਦੰਦ ਕੱਢੀ ਜਾਨੈਂ, ਜਲੰਧਰੀਆਂ ਦੁਆਬੀਆਂ ਨੇ ਬਸ ਇਹੋ-ਜਿਆ ਕੁਸ਼ ਈ ਪੜ੍ਹਾਇਆ-ਸਿਖਾਇਐ!' ਪਰਸਾ ਰਤਾ ਤਲਖ਼ ਹੋ ਕੇ ਬੋਲਿਆ, 'ਉਹਨੇ ਜਿਹੜੀ ਗੱਲ ਕਹੀ ਐ ਉਹ ਠੀਕ ਐ। ਤੂੰ ਹੋਰ ਈ ਸਮਝੀ ਜਾਨੈਂ। ਮੂਰਖ ਉਹਨੂੰ ਬਣਾਈ ਜਾਨੈਂ, ਸਮਝ ਆਪਨੂੰ ਨ੍ਹੀ ਆਉਂਦੀ।'

ਹੋਰ ਕੀ ਗੱਲ ਹੋ ਸਕਦੀ ਸੀ? ਜੇਠੇ ਨੂੰ ਸੱਚੀਂ ਸਮਝ ਨਹੀਂ ਸੀ ਆਈ। ਉਂਜ ਉਹਨੂੰ ਲੱਗਿਆ ਕੋਈ ਗ਼ਲਤੀ ਜ਼ਰੂਰ ਹੋ ਗਈ ਸੀ। ਉਹ ਚੁੱਪ ਕਰਕੇ ਰਸੋਈ ਅੰਦਰ ਚਲਾ ਗਿਆ।

'ਤੇਰੀ ਬੇਬੇ ਹੁਣ ਤਕੜੀ ਐ ਉਇ?'

'ਹਾਂ ਬਾਬਾ। ਪਰਸੋਂ ਤਾਂ ਤੁਰ ਚੱਲੀ ਸੀ। ਕੱਲ੍ਹ ਫੇਰ ਮੇਰਾ ਬਾਪੂ ਜੋਗੇ ਆਲ਼ੇ ਡਾਕਦਾਰ ਨੂੰ ਸੱਦ ਕੇ ਲਿਆਇਆ। ਉਹਨੇ ਤਿੰਨ-ਚਾਰ ਸੂਏ ਲਾ 'ਤੇ, ਕੱਠੇ ਈ। ਉਹਨਾਂ ਨਾਲ਼ ਵਾਹ ਵਾਹ ਜਾਨ-ਸਿਰ ਹੋਗੀ।'

'ਭਲੀ ਹੋਈ ਭਾਈ। ਤੰਦਰੁਸਤੀ ਬਿਨਾਂ ਤਾਂ ਬੰਦਾ ਉਂਈਂ ਮਿੱਟੀ ਹੁੰਦੈ।'

'ਹੁਣ ਤਾਂ ਬੋਲਦੀ ਵੀ ਐ। ਚਾਹ-ਪਾਣੀ ਵੀ ਪੀਂਦੀ ਐ। ਕੇਰਾਂ ਤਾਂ ਹੋਰੂ-ਤੋਰੂ ਈ ਹੋਗੀ ਸੀ।'

ਪਰਸੇ ਨੂੰ ਖ਼ਿਆਲ ਆਇਆ ਕਿ ਟਿੰਡੀ ਤੋਂ ਵੱਡੀਆਂ ਛੋਟੀਆਂ ਦੋ-ਤਿੰਨ ਕੁੜੀਆਂ ਸਨ-ਸਾਰੀਆਂ ਇੱਕੋ ਜਿਹੀਆਂ। ਮਾਂ ਬਿਨਾਂ ਉਹਨਾਂ ਦਾ ਕੀ ਬਣਨਾ ਸੀ। ਮਾਂ ਈ ਧੀਆਂ ਨੂੰ ਖੰਭਾਂ ਹੇਠ ਲੁਕਾ ਕੇ ਰੱਖ ਸਕਦੀ ਐ, ਪਿਉ ਨੂੰ ਤਾਂ ਧੀ ਦੀ ਕਿਸੇ ਮੁਸ਼ਕਲ ਦੀ ਸਮਝ ਈ ਨਹੀਂ ਹੁੰਦੀ। ਮਾਂ ਤੇ ਪਿਉ ਦਾ ਇਹੋ ਤਾਂ ਫ਼ਰਕ ਹੁੰਦੈ। 'ਬੰਦਾ ਤਾਂ ਸਾਰੀ ਉਮਰ ਪਸ਼ੂਆਂ ਆਂਗੂ ਕਮੌਣ ਈ ਜਾਣਦੈ, 'ਘਰ-ਬਾਰਨ' ਤਾਂ ਤੀਵੀਂ ਈ ਹੁੰਦੀ ਐ।' ਇਹ ਸੋਚ ਕੇ ਅਚਾਨਕ ਉਹਦਾ ਚਿਹਰਾ ਗੰਭੀਰ ਹੋ ਗਿਆ।

ਤਿੰਨ ਦਿਨ ਰਹਿ ਕੇ ਵੀ ਜੇਠੇ ਨੂੰ ਜਾਪਿਆ ਬਾਪੂ ਉਹਦੇ ਨਾਲ਼ ਖੁੱਲ੍ਹਿਆ ਨਹੀਂ ਸੀ। ਜਲੰਧਰ ਜਾ ਕੇ ਕਾਲਜ ਦੀ ਪੜ੍ਹਾਈ, ਨੌਕਰੀਆਂ ਤੇ ਖੇਡਾਂ ਵਿੱਚ ਖਚਤ ਹੋ ਕੇ ਉਹ ਦੋਏ ਭਰਾ ਜਿਵੇਂ ਮਗਰਲਾ ਸਭ ਕੁਝ ਭੁੱਲ ਗਏ ਸਨ, ਓਵੇਂ ਬਾਪੂ ਵੀ ਉਹਨਾਂ ਨੂੰ ਵਿਸਾਰ ਬੈਠਾ ਲਗਦਾ ਸੀ। ਜੇਠੇ ਨੂੰ ਪਹਿਲੀ ਵਾਰ ਅਹਿਸਾਸ ਹੋਇਆ ਕਿ ਸਮੇਂ ਦੀ ਵਿੱਥ ਮਨਾਂ ਨੂੰ ਓਪਰੇ ਬਣਾ ਦਿੰਦੀ ਹੈ। ਬਾਪੂ ਤੋਂ ਭਾਵੇਂ ਸਹਿਮ ਤਾਂ ਮਹਿਸੂਸ ਨਹੀਂ ਸੀ ਹੋ ਰਿਹਾ ਪਰ ਮੋਹ ਦੀ ਉਹ ਖਿੱਚ ਤੇ ਉਸ ਖਿੱਚ ਨਾਲ਼ ਪੈਦਾ ਹੋਏ ਗੁੱਝੇ ਭੈ ਦਾ ਅਹਿਸਾਸ ਨਹੀਂ ਸੀ ਹੁੰਦਾ ਜਿਹੜਾ ਏਥੇ ਹੁੰਦਿਆਂ ਅਕਸਰ ਹੁੰਦਾ ਰਹਿੰਦਾ ਸੀ। (ਤੇ ਉਹ 'ਭੈ' ਸ਼ਾਇਦ ਮੋਹ ਤੋਂ ਈ ਜਾਗਦਾ ਸੀ, ਤੇ ਜਾਂ ਤਾਏ ਪਾਲੇ ਦੇ ਕਹਿਣ ਮੂਜਬ 'ਭੈ ਤੋਂ ਈ ਭਾਉ' ਜਾਗਦਾ ਸੀ।)

ਤੁਰਨ ਦੀ ਤਿਆਰੀ ਕਰਦਾ ਜੇਠਾ ਬੋਲਿਆ, 'ਬਾਪੂ ਮੈਂ ਦੋ-ਕੁ ਮਹੀਨਿਆਂ ਤਾਈਂ ਬਾਹਰਲੇ ਮੁਲਕਾਂ ਨੂੰ ਜਾਊਂ। ਪਹਿਲਾਂ ਵਲੈਤ, ਫੇਰ ਜਰਮਨੀ, ਫੇਰ...'



'ਜਿੱਥੇ ਭਾਈ ਮਰਜ਼ੀ ਜਾਓ, ਹੁਣ ਤੁਸੀਂ 'ਅਜ਼ਾਦ' ਓਂ। ਤੁਸੀਂ ਵੀ ਅਜ਼ਾਦ ਥੋਡਾ ਮੁਲਖ ਵੀ ਅਜ਼ਾਦ। ਫੇਰ ਅੱਗਿਆ-ਹੁਕਮ ਕੇਹਾ? ਸਾਡੀ ਤਾਂ ਸਦਾ ਅਸ਼ੀਰਵਾਦ ਐ।'

ਜੇਠਾ ਜਿਵੇਂ ਸੰਨ੍ਹ ਵਿੱਚੋਂ ਫੜਿਆ ਗਿਆ। ਕੁਝ ਝਿਜਕ ਕੇ ਬੋਲਿਆ, 'ਨਾ, ਮੈਂ ਤਾਂ ਕਹਿੰਦਾ ਸੀ ਬਈ ਓਥੋਂ ਤੇਰੇ ਆਸਤੇ ਕਿਹੜੀ ਚੀਜ਼ ਲਿਆਵਾਂ—ਓਥੇ ਬਹੁਤ ਵਧੀਆ ਚੀਜ਼ਾਂ ਮਿਲਦੀਐਂ।'

'ਕਿਹੋ ਜੀਆਂ ਚੀਜ਼ਾਂ?'

'ਹਰੇਕ ਤਰ੍ਹਾਂ ਦੀਆਂ। ਵਧੀਆ ਕੱਪੜੇ-ਲੀੜੇ ਤੋਂ ਲੈ ਕੇ ਬੰਦਿਆਂ ਆਂਗੂ ਕੰਮ ਕਰਨ ਆਲੀਆਂ ਮਸ਼ੀਨਾਂ ਤੇ ਹਵਾਈ ਜਹਾਜ਼ ਵੀ ਬਣਦੇ ਐ।'

'ਹਲਾ! ਤਾਂ ਫੇਰ ਓਥੇ ਬੰਦੇ ਵੀ 'ਬਣਦੇ' ਹੋਣੇ ਐਂ—ਜਿਵੇਂ ਤੂੰ ਦਸਦੈਂ!'

'ਬੰਦੇ?' ਜੇਠਾ ਰਤਾ ਹੱਸ ਪਿਆ, 'ਬੰਦੇ ਵੀ ਏਥੋਂ ਨਾਲ਼ੋਂ ਚੰਗੇ ਈ ਐ, ਊਂ ਤਾਂ!'

'ਅੱਛਾ!...ਫੇਰ ਐਂ ਕਰੀਂ, ਮੇਰੇ ਆਸਤੇ ਇੱਕ ਤਾਂ ਬੰਬੂਕਾਟ ਲਿਆਈਂ, ਦੋ ਸਵਾਰੀਆਂ ਆਲ਼ਾ!...ਤੇ ਇੱਕ ਲਿਆਈਂ ਮੇਮ! ਮਗਰ ਉਹਨੂੰ ਬਠਾ ਕੇ ਪਿੰਡ ਉੱਤੋਂ ਦੀ ਗੇੜਾ ਦਿਆ ਕਰੂੰ! ਨਾਲ਼ੇ ਆਪਣੇ ਖ਼ਾਨਦਾਨ ਦੀ ਨਾਮਾਜਦੀ ਹੋਊ...ਲੋਕ ਕਹਿਣਗੇ ਮੁੰਡਿਆਂ ਨੇ ਪਿਉ ਨੂੰ ਵਲੈਤੋਂ ਕੈਸੀਆਂ-ਕੈਸੀਆਂ 'ਚੀਜ਼ਾਂ' ਲਿਆ ਕੇ ਦਿੱਤੀਐਂ!'

ਮੀਣੇ ਦਾ ਗੋਹਾ ਹਟਾਉਂਦਾ ਫਿਰਦਾ ਟਿੰਡੀ ਇੰਜ ਹੱਸਿਆ ਕਿ ਉਹਦਾ ਚਿਹਰਾ ਜੇਠੇ ਨੂੰ ਨਰਕ-ਸੁਰਗ ਦੇ ਕਲੰਡਰ ਵਿਚ ਦੇਖੇ ਉਸ ਰਾਕਸ਼ ਵਰਗਾ ਲੱਗਿਆ ਜਿਹੜਾ ਇੱਕ ਸ਼ਰਾਬੀ ਦੇ ਸੰਘ ਵਿੱਚ ਵੱਡੀ ਸਾਰੀ ਬੋਤਲ ਵਰਗਾ ਲੋਹੇ ਦਾ ਮੂਹਲ਼ਾ ਠੋਕ ਰਿਹਾ ਦਿਖਾਇਆ ਗਿਆ ਹੁੰਦਾ ਸੀ। (ਅਜਿਹੇ ਕਲੰਡਰ ਉਹਨਾਂ ਨੇ ਕਿੰਨੇਂ ਵਾਰੀ ਮੰਡੀ, ਦੀਵਾਲ਼ੀ ਵੇਲ਼ੇ ਆਤਸ਼ਬਾਜ਼ੀ ਲੈਣ ਗਿਆਂ ਦੇਖੇ ਸਨ ਜਿਹੜੇ ਹੁਣ ਕੁਝ ਚਿਰ ਤੋਂ ਛਪਣੇ ਬੰਦ ਹੋ ਗਏ ਸਨ।)

ਪਰਸੇ ਦਾ ਚਿਹਰਾ ਵੀ ਲਾਲ ਹੋ ਗਿਆ ਸੀ। ਉਹਦੀ ਦਾੜ੍ਹੀ ਦੇ ਕੁਝ ਧੌਲ਼ੇ ਵੀ ਮਹਿੰਦੀ ਰੰਗੇ ਜਿਹੇ ਹੋ ਗਏ ਲੱਗੇ। ਜੇਠਾ ਫੇਰ ਕੁਝ ਘਾਬਰ ਗਿਆ ਜਿਵੇਂ ਸੱਚੀਂ ਕੋਈ ਖ਼ੁਨਾਮੀ ਕਰ ਬੈਠਾ ਹੋਵੇ।

'ਐਨਾ ਹੰਕਾਰ ਨਾ ਕਰੀਏ ਕਾਕਾ! ਹੰਕਾਰ ਹਮੇਸ਼ਾ ਹਾਰਦਾ ਹੁੰਦੈ। ਹੰਕਾਰੀ ਹਰਨਾਕਸ਼, ਰੌਣ, ਦਰਯੋਧਨ ਵਰਗਿਆਂ ਦਾ ਕੀ ਹਾਲ ਹੋਇਆ ਸੀ? ਤੂੰ ਕਿਸੇ ਨੂੰ ਕੀ ਲਿਆ ਕੇ ਦੇਣ ਜੋਗੈਂ! ਆਵਦਾ ਅੱਗਾ ਈ ਢਕੀ ਰੱਖੇਂ, ਇਹੋ ਬਹੁਤ ਐ।'

ਜੇਠੇ ਤੋਂ ਸਿਰ ਨਹੀਂ ਚੁੱਕਿਆ ਗਿਆ। ਉਹਨੂੰ ਆਪਣੇ ਕਮਰੇ ਵਿੱਚ ਕੰਧ ਉੱਤੇ ਸਜਾਏ ਕੱਪ, ਮੈਡਲ ਤੇ ਫੋਟੋਆਂ ਆਦਿ, ਟਿੰਡੀ ਦੇ ਹੱਥ ਵਿੱਚ ਫੜੇ ਫੌੜ੍ਹੇ ਵਰਗੀਆਂ ਈ ਲੱਗੀਆਂ (ਤੇ ਆਪਣਾ ਕੱਦ-ਕਾਠ ਵੀ ਬਹੁਤ ਛੋਟਾ ਹੋ ਗਿਆ ਲੱਗਿਆ—ਬੌਨਿਆਂ ਵਰਗਾ)।

ਕਈ ਦਿਨ ਮਗਰੋਂ ਸਵੇਰੇ ਈ ਮਾਨਾਂ ਦੇ ਖੇਤਾਂ ਕੋਲ਼, ਪਹੀ ਉੱਤੇ ਇੱਕ ਜੀਪ ਆ ਕੇ ਰੁਕੀ ਤੇ ਉਹਦੇ ਵਿੱਚੋਂ ਚਾਰ ਪੁਲ਼ਸ ਵਾਲ਼ੇ ਖੇਤ ਵੱਲ ਆਉਂਦੇ ਦਿੱਸੇ। ਮੂਹਰੇ ਆਉਂਦਾ ਵਰਦੀ ਤੇ ਪਸਤੌਲ ਵਾਲ਼ਾ ਕੋਈ ਵੱਡਾ ਪੁਲ਼ਸ ਅਫ਼ਸਰ ਲਗਦਾ ਸੀ। ਲੰਮਾਂ-ਝੰਮਾਂ, ਨਰੋਈ ਦਿਹ ਵਾਲ਼ਾ ਬੰਦਾ ਸੀ। ਜਿਵੇਂ-ਜਿਵੇਂ ਉਹ ਨੇੜੇ ਆਉਂਦੇ ਗਏ, ਉਹਨਾਂ ਦੀ ਤੋਰ ਬਦਲਦੀ ਗਈ। ਕੋਈ

ਸਮਝ ਨਹੀ ਆਈ ਕਿ ਕਿਉਂ ਆਏ ਸਨ। ਹੋਰ ਨੇੜੇ ਆ ਕੇ ਖਾਲ਼ ਟਪਦਿਆਂ ਈ ਕਰੜ-ਬਰੜੀ ਦਾੜ੍ਹੀ ਤੇ ਗੋਰੇ ਰੰਗ ਦੇ ਸੁਨੱਖੇ, ਭਰਵੇਂ ਚਿਹਰੇ ਵਾਲੇ ਉਸ ਅਫਸਰ ਨੇ ਦੋਏ ਹੱਥ ਜੋੜ ਕੇ ਫਤਹਿ ਬੁਲਾਈ ਤੇ ਫੇਰ ਮੱਲੋਮੱਲੀ ਈ ਜਿਵੇਂ ਪਰਸੇ ਨਾਲ਼ ਹੱਥ ਮਿਲਾ ਕੇ ਮੰਜੇ ਉੱਤੇ ਬਹਿ ਗਿਆ। ਵਤੀਰਾ ਓਪਰਾ ਤਾਂ ਲੱਗਿਆ ਪਰ ਜਦੋਂ ਗਹੁ ਨਾਲ਼ ਨਿਗ੍ਹਾ ਮਾਰੀ ਤਾਂ ਮੋਢੇ 'ਤੇ ਚਮਕਦੇ ਪਿੱਤਲ ਦੇ ਤਾਰੇ ਦੇਖ ਕੇ ਸਮਝ ਗਿਆ ਕਿ ਕੋਈ ਵੱਡਾ ਪੁਲ਼ਸ ਅਫਸਰ ਸੀ।

'ਮੈਂ ਤਾਂ ਪੰਡਤ ਜੀ, ਆਪ ਜੀ ਕੋਲ਼ ਇੱਕ ਅਰਜ ਕਰਨ ਆਇਐਂ।' ਉਹਨੇ ਨਰਮੀ ਨਾਲ ਕਿਹਾ ਤੇ ਪਰਸੇ ਦੀ ਬਾਂਹ ਫੜ ਕੇ ਮੰਜੇ ਦੇ ਸਰਹਾਣੇ ਵੱਲ ਬਿਠਾਉਂਦਿਆਂ ਬੋਲਿਆ, 'ਅਰਜ ਇਹ ਹੈ ਦੇਵਤਾ ਜੀ ਕਿ ਅਸੀਂ ਆਪਜੀ ਦੇ ਲੜਕੇ ਪਰਮ ਚੰਦ ਦੇ ਰਿਸ਼ਤੇ ਦੀ ਬਾਬਤ ਆਏ ਐਂ, ਆਪ ਜੀ ਕੋਲ਼। ਸ਼ਾਇਦ ਉਹਨੇ ਆਪਜੀ ਨੂੰ ਲਿਖਿਆ ਵੀ ਹੋਵੇ।'

'ਹੁਕਮ ਕਰੋ।'

'ਆਪਣੇ ਕੋਲ਼ ਜ਼ਮੀਨ ਕਿੰਨੀਂ ਐਂ?'

'ਤੇਰਾਂ ਕਿੱਲੇ ਸੱਤ ਕਨਾਲ਼ਾਂ ਚਾਰ ਮਰਲੇ ਐ, ਐਸ ਵੇਲ਼ੇ ਤਾਂ।'

'ਅੱਛਾ-ਅੱਛਾ ਠੀਕ ਐ। ਤੇ ਆਪਣੇ ਕਾਕੇ, ਕਾਕੀਆਂ?'

'ਤਿੰਨ ਲੜਕੇ ਐ ਜਨਾਬ।'

'ਦੂਜੇ ਦੋ ਕੀ ਕਰਦੇ ਐ?'

'ਇੱਕ ਜਲੰਧਰ ਕਾਲਜ 'ਚ ਖੇਡਾਂ ਖਡਾਉਣ ਲੱਗਿਆ ਵਿਐ, ਦੂਜੇ ਨੂੰ ਸਜਾ ਹੋਈ ਵੀ ਐ।'

'ਕਿੱਥੇ? ਕਿਸ ਕੇਸ 'ਚ?'

'ਫੌਜਦਾਰੀ 'ਚ।'

'ਕੋਈ ਖਾਸ ਵਾਰਦਾਤ ਕੀਤੀ ਸੀ?'

'ਹਾਂ ਜਨਾਬ!'

ਪਰਸੇ ਦੀ ਨਿਗ੍ਹਾ ਤਾੜ ਕੇ ਪੁਲ਼ਸ ਅਫਸਰ ਨੇ ਗੱਲ ਈ ਬਦਲ ਲਈ।

'ਰਿਸ਼ਤੇਦਾਰੀਆਂ ਕਿੱਥੇ-ਕਿੱਥੇ ਐ ਜੀ?'

ਪਰਸੇ ਤੋਂ ਹੋਰ ਬਰਦਾਸ਼ਤ ਨਹੀਂ ਹੋਇਆ। ਨਾਲ ਦੇ ਸਿਪਾਹੀ ਰਫਲਾਂ ਫੜੀ ਖੜੋਤੇ ਆਸੇ-ਪਾਸੇ ਦੇ ਖੇਤਾਂ ਵੱਲ ਇਂਜ ਚੋਕਸੀ ਨਾਲ਼ ਨਿਗ੍ਹਾ ਰੱਖ ਰਹੇ ਸਨ ਜਿਵੇਂ ਡਾਕੂ ਆ ਪੈਣ ਦਾ ਡਰ ਹੋਵੇ।

'ਸਰਦਾਰ ਬਹਾਦਰ, ਤੁਸੀ ਕੋਈ ਤਫਤੀਸ਼ ਕਰਨ ਆਏ ਓਂ ਕਿ ਰਿਸ਼ਤੇ ਦੀ ਗੱਲ ਕਰਨ?' ਪੁਲ਼ਸ ਅਫਸਰ ਰਤਾ ਤਬ੍ਹਕਿਆ। ਪਰਸੇ ਦਾ ਚਿਹਰਾ ਗੰਭੀਰ ਸੀ।

'ਮਾਫ ਕਰਿਓ ਭਾਈ ਸਾਹਿਬ! ਅਸਲ 'ਚ ਸਾਨੂੰ ਆਦਤ ਪਈ ਹੁੰਦੀ ਐ ਸਵਾਲ-ਜਵਾਬ ਕਰਨ ਦੀ, ਖੈਰ। ਕੋਈ ਗੱਲ ਨ੍ਹੀਂ। ਤੁਸੀਂ ਹੁਣ ਇਹ ਦੱਸੋ ਬਈ ਸਾਡਾ ਰਿਸ਼ਤਾ ਆਪ ਜੀ ਨੂੰ ਪਰਵਾਨ ਹੋਊ?.. ਮੇਰਾ ਨਾਂ ਦੀਵਾਨ ਚੰਦ ਐ। ਪਿੰਡ ਸਾਡਾ ਸੰਗਰੂਰ ਨੇੜੇ ਐ। ਅਸੀਂ ਵੀ ਵਾਹੀਵਾਨ ਬੰਦੇ ਐਂ। ਮੈਂ, ਜਨਾਬ ਡੀ-ਐਸ-ਪੀ ਐਂ। ਮੇਰੇ ਲੜਕੇ ਵੀ ਦੋਏ ਪੁਲ਼ਸ 'ਚ ਐ। ਇੱਕ ਤਾਂ ਸਿੱਧਾ ਡੀ-ਐਸ-ਪੀ ਲੱਗਿਆ ਵਿਐ, ਦੂਜਾ ਛੋਟਾ ਥਾਣੇਦਾਰ ਐ। ਉਹਨੇ ਆਪਣੇ ਕਾਕਾ ਜੀ ਨਾਲ਼ ਈ ਫਲੌਰ ਪਾਸ ਕੀਤੈ। ਮੇਰੀਆਂ ਤਿੰਨ ਬੀਬੀਐਂ। ਇਹ ਤਿੰਨਾਂ 'ਚੋਂ ਵੱਡੀ ਐ। ਦਸਵੀਂ ਪਾਸ ਐ।...ਬਾਕੀ ਹਾਣ-ਪਰਵਾਣ ਐਂ। ਉਮਰ ਵੀ ਸਾਡੀ ਬੀਬੀ ਦੀ



ਠੀਕ ਐ, ਵੀਹਾਂ ਸਾਲਾਂ ਦੀ ਐ। ਹੋਰ ਆਪਦੀ ਕੋਈ ਰਾਏ, ਇੱਛਿਆ ਜਾਂ ਲੈਣ-ਦੇਣ ਬਾਰੇ ਕੋਈ ਗੱਲ-ਬਾਤ ਹੋਵੇ ਤਾਂ ਦੱਸਣ ਦੀ ਕਿਰਪਾ ਕਰੋ। ਕੋਈ ਡਰ ਨ੍ਹੀਂ, ਖੋਹਲੀ ਗੱਲ ਚੰਗੀ ਹੁੰਦੀ ਐ। ਇਹ ਤਾਂ ਵਿਹਾਰ ਹੈ ਜੀ।'

ਪਰਸਾ ਉੱਠ ਕੇ ਖੜ੍ਹਾ ਹੋ ਗਿਆ। ਸਥਿਰ ਤੇ ਕਰੜੀ ਅਵਾਜ਼ ਵਿੱਚ ਬੋਲਿਆ, 'ਸਾਹਬ ਬਹਾਦਰ ਤੁਸੀਂ ਗੱਲ-ਬਾਤ ਤਾਂ ਸਾਰੀ ਲਟਕੇ ਨਾਲ਼ ਕਰੀ ਫਿਰਦੇ ਓਂ। ਫੇਰ ਮੇਰੇ ਨਾਲ ਐਹੋ-ਜੀਆਂ ਗੱਲਾਂ ਕਰਨ ਦਾ ਕੀ ਮਤਲਬ ਐ?'

'ਨਾ, ਨਾ ਪੰਡਤ ਜੀ!' ਸਿਰ ਹਿਲਾਉਂਦਾ, ਡੀ.ਐਸ. ਪੀ. ਵੀ ਉੱਠ ਕੇ ਖੜ੍ਹਾ ਹੁੰਦਾ ਬੋਲਿਆ, 'ਆਪ ਪਰਵਾਰ ਦੇ ਵੱਡੇ-ਵਡੇਰੇ ਓਂ। ਘਰ ਦੇ ਮਾਲਕ ਓਂ। ਭਗਵਾਨ ਦੀ ਕਿਰਪਾ ਨਾਲ ਸਾਰੀ ਗੱਲ ਸਿਰੇ ਚੜ੍ਹ ਗਈ ਤਾਂ ਕੱਲ੍ਹ ਨੂੰ ਸਾਡੀ ਲੜਕੀ ਦੇ ਸਿਰ 'ਤੇ ਤਾਂ ਆਪਜੀ ਦਾ ਹੱਥ ਈ ਹੋਣਾ ਚਾਹੀਦੈ ਨਾ ਜੀ। ਸੋ ਆਪ ਨੂੰ ਪੁੱਛੇ ਬਗੈਰ ਤਾਂ ਜੀ ਅਸੀਂ ਕਦਮ ਵੀ ਨ੍ਹੀਂ ਪੁੱਟਣਾ ਜਨਾਬ।'

ਪਰਸਾ ਖਿਣ ਕੁ ਸਿੱਧਾ ਪੁਲ਼ਸ ਅਫਸਰ ਦੀਆਂ ਅੱਖਾਂ ਵਿੱਚ ਝਾਕਦਾ ਰਿਹਾ। ਫੇਰ ਪਹਿਲਾਂ ਨਾਲ਼ੋਂ ਵੀ ਵਧੇਰੇ ਕਰੜੀ ਅਵਾਜ਼ ਵਿੱਚ ਬੋਲਿਆ, 'ਤੁਸੀਂ ਜਿੰਮੇਵਾਰ ਪੁਲ਼ਸ ਅਫਸਰ ਓਂ ਜਨਾਬ। ਹਰ ਤਰ੍ਹਾਂ ਦੇ ਬੰਦਿਆਂ ਨਾਲ਼ ਥੋੜ੍ਹਾ ਵਾਹ ਪੈਂਦੈ। ਪਰ ਮੈਂ ਵੀ ਅੱਧੀ ਦਾੜ੍ਹੀ ਧੁੱਪ 'ਚ ਬੱਗੀ ਨ੍ਹੀਂ ਕੀਤੀ। ਤੁਸੀਂ ਜੋ ਕੁਸ਼ ਪੁੱਛਣਾ, ਜਾਨਣਾ ਚਾਹੁੰਦੇ ਸੀ ਮੈਂ ਦੱਸ 'ਤਾ। ਹੋਰ ਆਪਾਂ ਫਾਲਤੂ ਗੱਲਾਂ ਕਾਹਨੂੰ ਕਰੀਏ। ਇਹ ਤੁਸੀਂ ਵੀ ਜਾਣਦੇ ਓਂ ਤੇ ਮੈਨੂੰ ਵੀ ਪਤੈ ਬਈ ਲੜਕੀ ਨੇ ਨਾ ਏਥੇ ਰਹਿਣੈਂ ਤੇ ਨਾ ਮੈਨੂੰ ਕਿਸੇ ਨੇ ਫੁਲਕੇ ਪਕਾ ਕੇ ਥਾਲ਼ੀਆਂ ਪਰੋਸਣੀਐਂ! ਹੋਰ ਕੋਈ ਸੇਵਾ ਮੇਰੇ ਲੈਕ ਹੈ ਤਾਂ ਹੁਕਮ ਫੁਰਮਾਓ!...'

ਡੀ.ਐਸ.ਪੀ., ਜਿਹੜਾ ਆਪਣੇ ਮਹਿਕਮੇ ਵਿੱਚ 'ਤਫਤੀਸ਼ਾਂ ਦਾ ਮਾਹਰ' ਮੰਨਿਆਂ ਜਾਂਦਾ ਸੀ, ਪਲ ਦਾ ਪਲ ਜਿਵੇਂ ਕਾਠ 'ਚ ਆ ਗਿਆ। ਪਰ ਫੇਰ ਵੀ ਖਸਿਆਨਾ ਜਿਹਾ ਹੋ ਕੇ ਦਾੜ੍ਹੀ ਤੇ ਹੱਥ ਫੇਰਦਾ ਬੋਲਿਆ, 'ਉਹ ਸਭ ਜੀ ਸੱਤ ਐ ਮਹਾਰਾਜ... ਪਰ ਫੇਰ ਵੀ ਸਾਡਾ ਤਾਂ ਫਰਜ ਐ ਨਾ ਜੀ..'

'ਚਲੋ ਠੀਕ ਐ। ਤੁਸੀਂ ਆਵਦਾ ਫਰਜ ਪੂਰਾ ਕਰ ਚੱਲੇ, ਮੈਂ ਆਵਦਾ ਕਰ 'ਤਾ। ਹੋਰ ਕੋਈ ਸੇਵਾ ਮੇਰੇ ਜੋਗੀ ਹੋਵੇ ਤਾਂ ਹਾਜਰ ਐਂ।'

ਤੇ ਨਾਲ਼ ਦੀ ਨਾਲ਼ ਪਰਸਾ ਕਹੀ ਚੁੱਕ ਕੇ ਤੁਰਨ ਲਈ ਇਉਂ ਤਿਆਰ ਹੋ ਗਿਆ ਜਿਵੇਂ ਉਹ ਵਿਦਾ ਹੋ ਗਏ ਹੋਣ। ਪਰ ਉਸੇ ਵੇਲ਼ੇ ਰੁਕ ਕੇ ਕਹੀ ਪਾਸੇ ਰਖਦਿਆਂ ਰਤਾ ਅਧੀਨਗੀ ਨਾਲ ਬੋਲਿਆ, 'ਮੈਂ ਤਾਂ ਅਤਿਥੀ-ਸਤਕਾਰ ਈ ਭੁੱਲ ਗਿਆ। ਇਹਦਾ ਮੈਨੂੰ ਪਹਿਲਾਂ ਧਿਆਨ ਕਰਨਾ ਚਾਹੀਦਾ ਸੀ। ਐਸੀ ਬੇਧਿਆਨੀ ਆਸਤੇ ਖਿਮਾ ਕਰਨਾ। ਅੱਛਾ ਇਹ ਦੱਸੋ ਦੁੱਧ ਛਕੋਗੇ ਕਿ ਚਾਹ ਬਣਾਈਏ?'

'ਕੁਸ਼ ਨ੍ਹੀ ਚਾਹੀਦਾ ਦੇਵਤਾ ਜੀ। ਥੋਡੀ ਬਹੁਤ ਮਿਹਰਬਾਨੀ। ਬਸ ਪਾਣੀ ਪਿਆ ਦਿਓ ਦੋ ਘੁੱਟਾਂ-ਸ਼ਗਨ ਵਜੋਂ।' ਤੇ ਉਹ ਖਸਿਆਨਾ ਜਿਹਾ ਹੱਸਿਆ।

'ਪਾਣੀ ਕਿਉਂ ਫੇਰ ਲੱਸੀ ਪੀਓ। ਬੈਠੋ, ਬਰਾਜੋ। ਮੈਂ ਹੁਣੇ ਲਿਔਨੈਂ।'

ਜਦੋਂ ਪਰਸਾ ਰਸੋਈ ਵੱਲ ਜਾ ਰਿਹਾ ਸੀ ਤਾਂ ਡੀ.ਐਸ.ਪੀ. ਦੂਰ ਵਾਹਣਾਂ ਵੱਲ ਨਿਗ੍ਹਾ ਮਾਰਦਾ, ਆਪਣੀ ਈ ਖੱਬੀ ਤਲ਼ੀ ਉੱਤੇ ਪੋਲੀ-ਪੋਲੀ ਬੈਂਤ ਮਾਰਨ ਲੱਗ ਪਿਆ।

ਉਸ ਤੋਂ ਦਸ ਕੁ ਦਿਨ ਮਗਰੋਂ ਈ ਪੋਹਲਾ ਵੀ ਆਪਣੀ ਨਵੀਂ ਵਰਦੀ ਵਿੱਚ ਡਟਿਆ-ਫਟਿਆ, ਮੋਟਰਸਾਈਕਲ ਤੇ ਚੜ੍ਹ ਕੇ ਆ ਗਿਆ। ਪੈਂਟ ਵਿੱਚ ਦਿੱਤਾ ਉਹਦਾ ਚਿੱਟ ਖਾਕੀ ਕਮੀਜ਼, ਚਿਲਕਦੀ ਪੇਟੀ ਨਾਲ਼ ਏਨਾ ਕਸਿਆ ਹੋਇਆ ਸੀ ਕਿ ਚਾਰ ਕੁ ਉਂਗਲਾਂ ਬਾਹਰ ਨੂੰ ਉਭਰਿਆ ਵੀ ਬਹੁਤ ਬੁਰਾ ਲੱਗਿਆ। ਉਹਨੇ ਜਦੋਂ ਮਾਨਾਂ ਦੇ ਖੇਤਾਂ ਦੀ ਵੱਟ ਦੇ ਕੋਲ਼ ਪਹੁੰਚ ਕੇ ਮੋਟਰਸਾਈਕਲ ਬੰਦ ਕਰਨ ਪਿੱਛੋਂ ਉਹਨੂੰ ਧੂ ਕੇ ਨੇੜੇ ਆਉਂਦਿਆਂ 'ਸਾਸਰੀ ਕਾਲ' ਬੁਲਾਈ ਤਾਂ ਪਰਸੇ ਨੇ ਏਨੀ ਧੀਮੀ ਅਵਾਜ਼ 'ਚ ਜੁਆਬ ਦਿੱਤਾ ਕਿ ਪੋਹਲੇ ਨੂੰ ਸੁਣਿਆਂ ਨਹੀਂ।

ਮੋਟਰਸਾਈਕਲ ਖੜ੍ਹਾ ਕੇ ਤੇ ਆਪੇ ਈ ਮੰਜਾ ਡਾਹ ਕੇ ਬੈਠਦਿਆਂ ਰਤਾ ਹੱਸ ਕੇ ਬੋਲਿਆ, 'ਕੀ ਗੱਲ ਬਾਪੂ ਜੀ ਕੋਈ ਰੰਜਸ਼ ਐ ?'

ਪਰਸਾ ਫੇਰ ਵੀ ਨਹੀਂ ਬੋਲਿਆ। ਪੋਹਲੇ ਨੂੰ ਅੱਚਵੀ-ਜਿਹੀ ਲੱਗ ਗਈ ਤੇ ਚੁੱਪ ਕਰਕੇ ਆਨੀਂ-ਬਹਾਨੀਂ, ਅੰਦਰ-ਬਾਹਰ ਤੁਰਿਆ ਫਿਰਿਆ, ਕੋਈ ਹੋਰ ਗੱਲ ਕਰਨ ਦੀ ਹਿੰਮਤ ਨਹੀਂ ਪਈ। ਪਰਸਾ ਆਪਣੇ ਕੰਮਾਂ 'ਚ ਰੁੱਝਿਆ ਰਿਹਾ।

ਜਦੋਂ ਰੋਟੀ-ਟੁੱਕ ਪਕਾਉਣ ਦੀ ਤਿਆਰੀ ਕਰਨ ਲੱਗਿਆ ਤਾਂ ਭੋਥਾ ਬੰਨ੍ਹ ਕੇ ਚੋਂਕੇ ਵੱਲ ਆਉਂਦਾ, ਪੋਹਲਾ ਬੋਲਿਆ, 'ਲਿਆਓ ਮੈਂ ਕਰਦੈਂ ਮੱਦਤ।'

ਐਤਕੀਂ ਪਰਸੇ ਤੋਂ ਚੁੱਪ ਨਹੀਂ ਰਿਹਾ ਗਿਆ।

'ਤੇ ਕੱਲ੍ਹ ਨੂੰ ਮੇਰੀ ਮੱਦਤ ਕੌਣ ਕਰੂ ਬਈ-ਤੇਰਾ ਅੜਦਲ਼ੀ ?'

'ਮੈਂ ਕੱਲ੍ਹ ਨੂੰ ਇੱਕ ਅੜਦਲ਼ੀ ਵੀ ਭੇਜ-ਦੂੰ ਤੁਸੀਂ ਹੁਕਮ ਤਾਂ ਕਰੋ।'

ਪੋਹਲੇ ਨੇ ਉਹਦਾ ਗੁੱਸਾ ਮਖੌਲ 'ਚ ਟਾਲਣਾ ਚਾਹਿਆ।

'ਤੂੰ ਹੁਣ ਜ਼ਰੂਰ ਮੈਥੋਂ ਆਵਦੀ ਠਾਣੇਦਾਰੀ ਦੀ ਛੋਤ-ਜੀ ਲਹੌਣੀ ਐਂ। ਸਰਦਾ ਨ੍ਹੀਂ ?'

ਪੋਹਲਾ ਨਹੀਂ ਬੋਲਿਆ ਪਰ ਵਿੱਚੇ-ਵਿੱਚ ਵਿਉਹ ਘੋਲ਼ਦਾ, ਖੇਤ ਦੇ ਚੜ੍ਹਦੇ ਪਾਸੇ ਵੱਲ ਤੁਰ ਗਿਆ।

ਰਾਤ ਨੂੰ ਜਦੋਂ ਪਰਸਾ ਰਤਾ ਚੰਗੇ ਰੌਂ ਵਿੱਚ ਲੱਗਿਆ ਤਾਂ ਮੰਜੇ ਤੇ ਪਿਆਂ-ਪਿਆਂ ਈ ਪੋਹਲੇ ਨੇ ਗੱਲ ਛੇੜ ਲਈ।

'ਫੇਰ ਕੀ ਸਲਾਹ ਕੀਤੀ ਬਾਪੂ ?'

'ਕਾਹਦੀ ਸਲਾਹ ?'

'ਓਹ ਡੀ.ਐਸ.ਪੀ. ਸਾਹਬ ਆਏ ਸੀ ਨਾ...'

ਪਰਸਾ ਫੇਰ ਚੁੱਪ ਕਰ ਗਿਆ। ਮੌਕਾ ਤਾੜ ਕੇ ਪੋਹਲਾ ਆਪ-ਮੁਹਾਰਾ ਈ ਬੋਲਣ ਲੱਗ ਪਿਆ।

'ਉਹਨਾਂ ਕੋਲ਼ੇ ਤੀਹ-ਚਾਲ਼ੀ ਕਿੱਲੇ ਤਾਂ ਜਮੀਨ ਐਂ। ਦੋਏ ਲੜਕੇ ਨੌਕਰ ਐ। ਖਾਨਦਾਨੀ ਬੰਦੇ ਐ। ਮਹਿਕਮੇ 'ਚ ਵੀ ਚੰਗੀ ਪੁੱਛ-ਦੱਸ ਐ।'

'ਹੋਰ ?'

'ਹੋਰ ?' ਪਾਸਾ ਵੱਟ ਕੇ, ਮੂੰਹ-ਉਤਾਣੇ ਸ਼ਾਂਤ-ਚਿਤ ਪਏ ਪਰਸੇ ਵੱਲ ਉਹਨੇ ਹੈਰਾਨੀ ਨਾਲ਼ ਦੇਖਦਿਆਂ ਕਿਹਾ, 'ਹੋਰ ਦਾ ਮਤਲਬ ਮੈਂ ਸਮਝਿਆ ਨ੍ਹੀਂ।'

'ਮਤਲਬ ਇਹ ਐ ਬਈ ਤੇਰੇ ਨਾਂ ਜਮੀਨ ਕਿੰਨੀ ਲੁਆਉਣਗੇ ? ਕਿੰਨੇਂ ਤੋਲ਼ੇ ਸਿਓਨਾ ਪੌਣਗੇ ? ਕੋਈ ਜੀਪ-ਕਾਰ ਦੇਣਗੇ ਕਿ ਮੋਟਰਸੈਕਲ। ਤੇ ਨਾਲ਼ੇ ਏਦੂੰ ਉੱਚੇ ਹੁੱਦੇ 'ਤੇ ਚੰਦ-ਤਾਰੇ ਮੋਢੇ 'ਤੇ ਕਦੋਂ ਲਵੌਣਗੇ !'



ਪੋਹਲਾ ਹੈਰਾਨ ਜਿਹਾ ਹੋ ਗਿਆ ਤੇ ਖਿੰਦ ਦਾ ਖਿੰਦ ਉਹਦੀ ਅਵਾਜ਼ ਨਹੀਂ ਨਿਕਲ਼ੀ। ਪਰ ਫੇਰ ਰੋਸਭਰੀ ਅਵਾਜ਼ 'ਚ ਬੋਲਿਆ, 'ਬਾਪੂ, ਕਦੇ ਤਾਂ ਕੋਈ ਸਿੱਧੀ ਗੱਲ ਕਰ ਲਿਆ ਕਰ ਕਿ ਸਾਰੀ ਉਮਰ, ਬਸ...'

ਪਰਸੇ ਦੇ ਜਿਵੇਂ ਕਿਸੇ ਨੇ ਵੱਖੀ ਵਿੱਚ ਆਰ ਚੁਭੋ ਦਿੱਤੀ ਹੋਵੇ। ਉੱਠ ਕੇ ਬਹਿ ਗਿਆ।

'ਜੇ ਦਿਨ ਹੁੰਦਾ ਤਾਂ ਮੈਂ ਹੁਣੇ ਖੂੰਡਿਆਂ ਨਾਲ਼ ਘੜ ਕੇ ਰੂੜੇਕਿਆਂ ਦੇ ਰਾਹ ਪਾ ਦਿੰਦਾ।'

'ਕਿਉਂ ਮੈਥੋਂ ਵੱਛੀ ਮਰ-ਗੀ !'

'ਇਹ ਤਾਂ ਕਦੇ ਫੇਰ ਦੱਸੂੰ ਬਈ ਤੈਥੋਂ ਵੱਛੀ ਮਰ-ਗੀ ਕਿ ਕੱਟੀ, ਪਰ ਪਹਿਲਾਂ ਤੂੰ ਮੈਨੂੰ ਇਹ ਦੱਸ ਬਈ ਉਹਨੂੰ ਤੂੰ ਏਥੇ ਭੇਜਿਆ ਕਿਉਂ ?'

'ਜੇ ਭੇਜ 'ਤਾ ਤਾਂ ਕੋਈ ਜੁਰਮ ਕਰ 'ਤਾ ? ਨਾ ਭੇਜਦਾ ਤਾਂ ਫੇਰ ਤੂੰ ਸਾਰੀ ਉਮਰ ਲੱਤ ਉੱਤੇ ਰੱਖਣੀ ਸੀ ਬਈ ਆਪੇ ਈ ਸਿਹਰੇ ਬੰਨ੍ਹ ਕੇ ਤੁਰ ਪਿਆ; ਤੇਰੀ 'ਸਰਦਾਰੀ' ਰੋਲ਼ 'ਤੀ। ਤੇਰਾ ਕੋਈ ਅਤਬਾਰ ਐ—ਨਾ ਐਧਰ ਨਾ ਔਧਰ।'

'ਪੋਹਲਾ ਸਿਆਂ, ਪੋਹਲਾ ਸਿਆਂ ! ਹੁਣ ਤੂੰ ਨ੍ਹੀਂ, ਤੇਰੇ ਅੰਦਰ ਠਾਣੇਦਾਰੀ ਬੋਲਦੀ ਐ ! ਤੈਨੂੰ ਚੰਗੀ ਤਰ੍ਹਾਂ ਪਤੈ ਬਈ ਜਦੋਂ ਤੋਂ ਤੁਸੀਂ ਜਲੰਧਰ ਤੋਰੇ ਸੀ ਓਦੂੰ ਮਗਰੋਂ ਮੈਂ ਥੋਡੇ ਨਾਲ਼ ਕੋਈ ਦਖਲ ਨੀਂ ਰਖਿਆ। ਥੋਡੀਆਂ ਮਹਾਰਾਂ ਖੁੱਲ੍ਹੀਐਂ—ਚਾਹੇ ਟਿੱਬਿਆਂ 'ਤੇ ਭਾਜਾਂ ਲਾਓ ਤੇ ਚਾਹੇ ਝਾੜਾਂ 'ਚ ਮੁਹਾਰਾਂ ਫਸਾ ਕੇ ਖੜ੍ਹੇ ਅੜਾਂਦੇ ਰਹੋ—ਕਿਸੇ ਗੱਲ ਨਾਲ਼ ਮੇਰਾ ਕੋਈ ਤੱਲਕ ਨ੍ਹੀਂ। ਫੇਰ ਇਹ ਖੇਖਨ ਕਰਨ ਦੀ ਕੀ ਲੋੜ ਪੈ-ਗਈ ਬਈ ?'

'ਜੇ ਤੂੰ ਇਹਨੂੰ ਖੇਖਨ ਸਮਝਦੈਂ ਤਾਂ ਏਵੇਂ ਈ ਸਈ। ਹੋਰ ਹੁਣ ਐਹੋ-ਜੀਆਂ ਪੁੱਠੀਆਂ ਗੱਲਾਂ ਦਾ ਮੈਂ ਕੀ ਜੁਆਬ ਦਿਆਂ ?'

'ਜਵਾਬ ਮੈਂ ਦੱਸਾਂ ?'

'ਉਹ ਵੀ ਦੱਸ ਦੇ।'

ਪੋਹਲੇ ਦੀ ਅਵਾਜ਼ 'ਚ ਵੀ ਹੁਣ ਪੂਰੀ ਤਲਖ਼ੀ ਸੀ—ਠਾਣੇਦਾਰਾਂ ਵਾਲ਼ੀ।

'ਸੁਣ ਲੈ ਫੇਰ। ਅੱਜ ਤੋਂ ਬਾਦ ਮੈਨੂੰ ਸ਼ਕਲ ਨਾ ਦਖਾਈਂ। ਮੇਰੇ ਵੰਨੀਓਂ ਕੋਈ ਮਜ਼੍ਹਬਣ ਨਾਲ਼ ਫੇਰੇ ਪੜ੍ਹਾ, ਤੇ ਚਾਹੇ ਮੇਮ ਨਾਲ਼ ਨਕਾਹ ਕਰਾ, ਪਰ ਮੇਰੇ ਕੋਲ਼ੇ ਕਿਸੇ ਨੂੰ ਭੇਜਣ ਦੀ ਲੋੜ ਨ੍ਹੀਂ। ਕਿਸੇ ਨੂੰ ਨਾਲ਼ ਲਿਆਉਣ ਦੀ ਲੋੜ ਨ੍ਹੀਂ। ਹੁਣ ਤਾਂ ਆ-ਗੀ ਨਾ ਗੱਲ ਸਮਝ 'ਚ ?'

'ਸਮਝ ਤਾਂ ਖੈਰ ਓਦੋਂ ਈ ਬਥੇਰੀ ਆ-ਗੀ ਸੀ ਜਿੱਦੋਂ ਏਸ ਘਰੇ ਜਰਮ ਲਿਆ ਸੀ !... ਪਰ ਹੁਣ ਜੇ ਤੂੰ ਕਹਿਨੈਂ ਓਵੇਂ ਠੀਕ ਐ... ਊਂ ਇੱਕ ਗੱਲ ਮੈਂ ਪੁੱਛ ਸਕਦੈਂ ਬਈ ਆਖਰ ਸਾਡਾ ਏਥੇ ਔਣ ਦਾ ਹੱਕ ਕਿਉਂ ਨ੍ਹੀਂ ਰਿਹਾ ? ਅਸੀਂ ਬਾਬੇ ਸਰੂਪੇ ਦੇ ਪੋਤੇ ਨ੍ਹੀਂ ?—ਤੂੰ ਹੀ ਉਹਦਾ ਪੁੱਤ ਐਂ ?'

'ਹਾਅ ਗੱਲ ਤੂੰ ਪੂਰੀ 'ਕਨੂੰਨੀ' ਕੀਤੀ ਐ !' ਪਰਸਾ ਗੁੱਸੇ 'ਚ ਰਿਝਦਾ ਵੀ ਵਿਅੰਗਮਈ ਅਵਾਜ਼ ਵਿੱਚ ਬੋਲਿਆ। 'ਕਨੂੰਨੀ ਤੌਰ 'ਤੇ ਤੇਰਾ ਏਥੇ ਔਣ ਦਾ ਪੂਰਾ ਹੱਕ ਐ। ਜੇ ਚਾਹੇਂ ਤਾਂ ਜਮੀਨ ਦਾ ਤੂੰ ਵੀ ਚੋਥਾ ਹਿੱਸਾ ਵੰਡਾਅ ਸਕਦੈਂ। ਪਰ ਤੈਨੂੰ ਇਹ ਵੀ ਪਤੈ ਬਈ ਮੈਂ ਜਦੋਂ ਸਾਰੀ ਉਮਰ ਤੇਰੀ ਸਰਕਾਰ ਨੂੰ ਈ ਸਰਕਾਰ ਨ੍ਹੀਂ ਸਮਝਿਆ ਤਾਂ ਉਹਦਾ ਕਾਨੂੰਨ ਮੈਂ ਹੱਥ ਜੋੜ ਕੇ ਕਿਵੇਂ ਮੰਨ-ਲੂੰ ?'

'ਹੋਰ ਕਿਸ ਭੜੂਏ ਦੀ ਮੰਨੇਂਗਾ !-ਨਾ ਤੂੰ ਰੱਬ ਦੀ ਮੰਨੇਂ ਨਾ ਸਰਕਾਰ ਦੀ ਤੇ ਨਾ ਲੋਕਾਂ ਦੀ। ਬਸ, ਫੇਰ ਤਾਂ ਤੂਹੀ 'ਕੱਲਾ ਖੁਦਾ ਹੋ ਗਿਆ !...'

ਪਰਸਾ ਬਿੰਦ ਦਾ ਬਿੰਦ ਚੁੱਪ ਹੋ ਕੇ, ਸਿਧਣ-ਸਿੱਧੇ, ਲੱਤਾਂ ਚੌੜੀਆਂ ਕਰ ਕੇ ਲੇਟੇ ਪੋਹਲੇ ਵੱਲ ਵਿੰਹਦਾ ਰਿਹਾ। ਫੇਰ ਉਹਨੂੰ ਜਾਪਿਆ, ਅਜਿਹੇ ਬੋਲ-ਕਬੋਲ ਠੀਕ ਨਹੀਂ ਸਨ। ਤਾਏ ਬਚਨੇ ਅਨੁਸਾਰ ਤਾਂ 'ਫਿੱਕੀਆਂ ਬਾਤਾਂ' ਸਨ।

'ਮੈਥੋਂ ਈ ਗਲਤੀ ਹੋ-ਗੀ ਭਾਈ!' ਮੰਜੇ ਉੱਤੇ ਫੇਰ ਲੇਟਦਿਆਂ ਉਹ ਰਤਾ ਠਰ੍ਹੰਮੇ ਨਾਲ ਬੋਲਿਆ, 'ਮੈਨੂੰ ਯਾਦ ਈ ਨ੍ਹੀਂ ਰਿਹਾ ਬਈ ਮੈਂ ਇੱਕ ਸਰਕਾਰੀ ਅਫਸਰ ਨਾਲ਼ ਗੱਲ ਕਰਦੈਂ ਕਿ ਓਸ ਪੋਹਲੇ ਨਾਲ਼ ਜੀਹਨੂੰ ਦੁੱਧ ਪਿਆ ਕੇ ਭਾਜ ਲੁਆਉਂਦਾ ਹੁੰਦਾ ਸੀ!'

'ਇਹ ਹੁਣ ਮੈਨੂੰ ਆਵਦਾ ਅਹਿਸਾਨ ਜਤੌਨੈਂ?'

'ਇਹ ਤੈਨੂੰ ਵੀ ਚੰਗੀ ਤਰ੍ਹਾਂ ਪਤੈ ਬਈ ਅਸਾਨ ਦਾ ਕੋਈ ਮਤਲਬ ਨ੍ਹੀਂ। ਮੈਂ ਤਾਂ ਤੇਰੇ ਭੁਲੇਖੇ ਦੀ ਗੱਲ ਦਸਦੈਂ। ਏਸ ਸੰਸਾਰ 'ਚ ਕੋਈ ਕਿਸੇ 'ਤੇ ਅਸਾਨ ਨ੍ਹੀਂ ਕਰਦਾ। ਸਭ ਆਪੋ-ਆਪਣਾ ਫਰਜ ਨਭੌਂਦੇ ਐ—ਕੋਈ ਚੰਗਾ, ਕੋਈ ਮਾੜਾ। ਸਭ ਕਰਮ ਕਰਦੇ ਐਂ—ਕੋਈ ਚੰਗੇ ਕੋਈ ਮਾੜੇ। ਕਿਸੇ ਨੂੰ ਮਾੜੇ ਕਰਮ ਵੀ ਚੰਗੇ ਲਗਦੇ ਐ, ਕਿਸੇ ਨੂੰ ਚੰਗੇ ਵੀ ਮਾੜੇ। ਏਸ ਕਰਕੇ 'ਆਪ ਆਪਣੀ ਬੁੱਧ ਹੈ ਜੇਤੀ'—ਉਹਦੇ ਮੁਜਬ ਈ ਸੰਸਾਰ ਚੱਲੀ ਜਾਂਦੈ ਤੇ ਮੇਰੀ ਵੀ ਜਿੰਨੀ-ਕੁ ਬੁਧੀ ਐ ਓਸੀ ਗੱਲ ਕਰੂੰ।'

'ਕਦੇ ਤੂੰ ਇਹ ਵੀ ਦੱਸਿਐ ਬਈ ਅਸੀਂ ਕੀ ਬੁਰਾ ਕਰ 'ਤਾ ਜਿਹੜਾ ਤੂੰ ਸਾਡੇ 'ਤੇ ਐਨਾ ਔਖਿਆ ਰਹਿਨੈ ਕਿ ਸਾਡੀ ਸ਼ਕਲ ਈ ਨ੍ਹੀਂ ਦੇਖਣਾ ਚਾਹੁੰਦਾ?'

'ਹਾਅ ਗੱਲ ਤੂੰ ਕੀ ਆਖੀ?' ਪਰਸੇ ਨੇ ਜਿਵੇਂ ਕਿਸੇ ਗੁੱਝੀ ਪੀੜ ਨਾਲ਼ ਕਿਹਾ। 'ਨਾਂ ਮੈਂ ਕਦੇ ਥੋਡੇ ਮਗਰ ਪਿਐਂ ਤੇ ਨਾ ਕੋਈ ਐਸੀ ਗੱਲ ਐ ਬਈ ਥੋਨੂੰ ਦੇਖ ਨ੍ਹੀਂ ਹੰਘਦਾ। ਗੱਲ ਸਿਰਫ ਇਹ ਐ ਠਾਣੇਦਾਰ ਸਾਹਬ ਕਿ ਆਪਣੇ ਰਾਹ ਈ ਅਲਹਿਦਾ ਹੋ-ਗੇ, ਨਿਖੜ-ਗੇ। ਮੈਨੂੰ ਫਰਜ, ਕਰਮ, ਗਿਆਨ—ਏਹੋ-ਜੇ ਲਫਜਾਂ ਦੇ ਅਰਥ ਹੋਰ ਸਮਝ ਔਂਦੇ ਐ, ਥੋਨੂੰ ਹੋਰ। ਏਸ 'ਚ ਮੇਰੀ ਥੋਡੀ ਬੁੱਧੀ ਦਾ ਵੀ ਦੋਸ਼ ਨ੍ਹੀਂ। ਅਸਲ 'ਚ ਜਿਵੇਂ ਵੀਹ-ਪੱਚੀ ਸਾਲ ਮਗਰੋਂ ਪੀੜ੍ਹੀ ਬਦਲ ਜਾਂਦੀ ਐ, ਓਸੇ ਹਸਾਬ ਨਾਲ਼ ਸਭ ਕੁਸ਼ ਬਦਲ ਜਾਂਦੈ। ਜਮਾਨਾ ਵੀ ਬਦਲ ਜਾਂਦੈ ਤੇ ਬੰਦੇ ਵੀ। ਬਸ ਐਨੀ ਗੱਲ ਐ। ਹੋਰ ਕੋਈ ਬਹੁਤੀ ਭੇਤ ਆਲ਼ੀ ਗੱਲ ਤਾਂ ਲਗਦੀ ਨ੍ਹੀਂ। ਬਾਕੀ ਭਾਈ ਤੈਨੂੰ ਕਿਸੇ ਹੋਰ ਤਰ੍ਹਾਂ ਲਗਦੈ ਤਾਂ ਉਹ ਦੱਸ ਦੇ, ਸ਼ੈਦ ਤੇਰੀ ਗੱਲ ਈ ਠੀਕ ਹੋਵੇ।'

ਪੋਹਲਾ ਖਾਸਾ ਚਿਰ ਨਹੀਂ ਬੋਲਿਆ। ਪਰ ਉਹਦੇ ਅੰਦਰ ਸੂਲ਼ਾਂ ਵਾਂਗ ਕੁਝ ਚੁਭੀ ਜਾਂਦਾ ਸੀ। ਬੋਲੇ ਬਿਨਾਂ ਸਰਿਆ ਵੀ ਨਹੀਂ। ਪਹਿਲਾਂ ਨਾਲ਼ੋਂ ਵੀ ਖਰ੍ਹਵੀਂ ਅਵਾਜ਼ 'ਚ ਕਿਹਾ, 'ਪਰ ਜਮਾਨੇ ਦੀ ਹਵਾ ਨੇ ਤੈਨੂੰ ਤੇ ਬਸੰਤੇ ਨੂੰ ਤਾਂ ਕੋਈ ਸੇਕ ਨ੍ਹੀਂ ਲਾਇਆ ਲਗਦਾ! ਦੋਏ ਪਿਓ-ਪੁੱਤ ਅਜੇ ਵੀ ਓਸੇ ਪੁਰਾਣੀ ਸੁਰ 'ਚ ਬੋਲਦੇ ਓਂ!...ਓਵੇਂ ਕਲੱਕੜ ਦੇ ਕਲੱਕੜ! ਕੋਈ ਪਿਐ ਫਰਕ ਦੋਹਾਂ 'ਚ?'

'ਹੁਣ ਤੂੰ ਗੱਲ ਨੂੰ ਵਧਾ ਨਾ। ਬਸੰਤੇ ਬਾਰੇ ਮੈਂ ਮੰਦਾ ਲਫਜ ਨ੍ਹੀਂ ਸੁਣ ਸਕਦਾ। ਆਈ ਸਮਝ!... ਪਰ ਨਾਲ਼ ਈ ਇਹ ਵੀ ਸੁਣ ਲੈ, ਬਈ ਇੱਕ ਤਾਂ ਕਈ ਬਿਰਛ-ਬੂਟੇ ਸਦਾ-ਬਹਾਰ ਵੀ ਹੁੰਦੇ ਐ ਜਿਨ੍ਹਾਂ ਨੂੰ ਲੋਕ ਕਹਿੰਦੇ ਐਂ, ਨਾ ਹਾੜ੍ਹ ਸੁੱਕੇ ਨਾ ਸੌਣ ਹਰੇ! ਇਹ ਬੂਟੇ ਹੋਣ ਤਾਂ ਭਾਵੇਂ ਨਕੰਮੇਂ ਈ, ਪਰ ਉਹਨਾਂ ਦੇ ਕਿਹੜਾ ਆਵਦੇ ਸਾਰੇ ਹੁੰਦੈ?- ਦੂਜੀ ਗੱਲ ਇਹ ਬਈ ਜਰਮ ਤੇ ਰੰਗ-ਰੂਪ ਜੇ ਆਵਦੇ ਵੱਸ ਹੋਵੇ ਤਾਂ ਹਰ ਬੰਦਾ ਯੂਸਫ ਬਣ ਕੇ, ਸਕੰਦਰ ਦੇ ਘਰ ਜੰਮੇ! ਇਹ ਜਦੋਂ ਕਿਸੇ ਦੇ ਸਾਰੇ ਈ ਨ੍ਹੀਂ, ਫੇਰ ਬੰਦਾ ਕੀ ਕਰੇ? ਬਸ ਤੂੰ ਏਹੋ ਸਮਝ ਬਈ ਸਾਡੇ



ਕੁਸ਼ ਸਾਰੇ ਨ੍ਹੀਂ—ਅਸੀਂ ਹਾਂ ਈ ਹੋਰ ਮਿੱਟੀ ਦੇ ਬਣੇਂ। ਥੋਡਾ ਸਾਡਾ ਫਰਕ ਰਹੂਗਾ ਈ, ਮਿਟ ਨ੍ਹੀਂ ਸਕਦਾ।'

ਇੱਕ ਦਿਨ ਡਾਕੀਆ ਫੇਰ ਆਇਆ ਪਰ ਉਹਨੇ ਪਰਲੇ ਖਾਲ਼ ਉੱਤੋਂ ਈ ਹੋਕਰੇ ਮਾਰਨੇ ਸ਼ੁਰੂ ਕਰ ਦਿੱਤੇ। ਟਿੱਡੀ ਭੱਜ ਕੇ ਗਿਆ ਤੇ ਇੱਕ ਲੰਮਾ ਸਾਡਾ ਲਫ਼ਾਫ਼ਾ ਲੈ ਕੇ ਮੁੜ ਆਇਆ। ਲਫ਼ਾਫ਼ੇ ਦੀਆਂ ਕੰਨੀਆਂ ਉੱਤੇ ਨੀਲੀਆਂ ਤੇ ਲਾਲ ਧਾਰੀਆਂ ਸਨ। ਉੱਤੇ ਟਿਕਟ ਵੀ ਰਾਣੀ ਦੀ ਮੂਰਤ ਵਾਲ਼ੀ ਸੀ। ਪਰਸਾ ਸਮਝ ਗਿਆ ਕਿ ਬਾਹਰੋਂ ਆਇਆ ਹੈ। ਖੋਹਲ ਕੇ ਦੇਖਿਆ ਜੇਠੇ ਦੀ ਚਿਠੀ ਸੀ। ਕਾਹਲ਼ ਵਿੱਚ ਮੋਟੇ-ਮੋਟੇ ਚਾਰ ਕੁ ਅੱਖਰ ਲਿਖੇ ਸਨ। ਹਾਕੀ ਦਾ ਮੈਚ ਖੇਡਣ ਲਈ ਉਹ ਵਲੈਤ ਪਹੁੰਚ ਗਿਆ ਸੀ। ਉਥੇ ਪੰਦਰਾਂ ਕੁ ਦਿਨ ਰਹਿ ਕੇ ਉਹਨਾਂ ਨੇ ਪਹਿਲਾਂ ਜਰਮਨੀ ਤੇ ਫੇਰ ਕਿਧਰੇ ਹੋਰ ਚਲੇ ਜਾਣਾ ਸੀ। ਬਾਕੀ ਸੁੱਖ-ਸਾਂਦ ਸੀ ਤੇ ਮਗਰੋਂ ਲਿਖਿਆ ਸੀ—'ਏਥੇ ਠੰਢ ਬਹੁਤ ਹੈ। ਅੰਗਰੇਜਾਂ ਦੇ ਬੱਚੇ ਬਹੁਤ ਸੋਹਣੇ ਲਗਦੇ ਐ—ਰਬੜ ਦੇ ਬਾਵਿਆਂ ਵਰਗੇ।'

ਚਿੱਠੀ ਪੜ੍ਹ ਕੇ ਪਰਸੇ ਨੇ ਅੰਦਰ ਰੱਖ ਦਿੱਤੀ। ਜਦੋਂ ਬਾਹਰ ਆਇਆ ਤਾਂ ਟਿੱਡੀ ਨੇ ਪੁਛਿਆ, 'ਬਾਬਾ ਕੀਹਦੀ ਚਿੱਠੀ ਐ?'

'ਤੇਰੇ ਵੱਡੇ ਬਾਈ ਜੇਠੇ ਦੀ।'

'ਕੀ ਖਬਰ-ਸਾਰ ਭੇਜੀ ਐ ਬਾਈ ਨੇ?'

'ਅੰਗਰੇਜਾਂ ਦੇ ਮੁਲਕ 'ਚ ਫਿਰਦੈ, ਸੈਲੇ ਕਰਦਾ।'

'ਹਸ਼ਾਅ!...ਅੰਗਰੇਜਾਂ ਦੇ ਮੁਲਖ 'ਚ ਜਾ ਪਹੁੰਚਿਆ ਫੇਰ ਬਾਈ!'

ਟਿੱਡੀ ਨੂੰ ਸਮਝ ਨਹੀਂ ਸੀ ਪੈ ਰਹੀ ਕਿ ਹੋਰ ਕੀ ਪੁੱਛੇ। ਉਹ ਬਹੁਤ ਕੁਝ ਪੁੱਛਣਾ ਚਾਹੁੰਦਾ ਸੀ ਪਰ ਗੱਲ ਨਹੀਂ ਸੀ ਅਹੁੜ ਰਹੀ।

'ਟਿੱਡੀ ਤੇਰੇ ਬਾਬੇ ਨੇ ਅੰਗਰੇਜ ਦੇਖੇ ਸੀ?'

'ਪਤਾ ਨ੍ਹੀਂ। ਬਾਪੂ ਗੱਲਾਂ ਤਾਂ ਕਰਦਾ ਹੁੰਦੈ, ਕਦੇ-ਕਦੇ ਬਾਬੇ ਦੀਆਂ ਵੀ ਤੇ ਸਾਡੇ ਪੜਦਾਦੇ ਦੀਆਂ ਵੀ।'

'ਤੇਰਾ ਅੰਗਰੇਜ ਦੇਖਣ ਨੂੰ ਜੀ ਕਰਦੈ?'

ਟਿੱਡੀ ਫੇਰ ਉਲਝ ਗਿਆ। ਹੱਸ ਕੇ ਕਸੀਆ ਚੁਕਦਾ ਬੋਲਿਆ, 'ਆਪਾਂ ਕੀ ਉਹਨਾਂ ਸਾਲ਼ੇ ਬਾਂਦਰਾਂ ਤੋਂ ਡੋਕੇ ਲੈਣੇਂ ਐਂ—ਆਪਾਂ ਤਾਂ ਦੋ ਗੁੱਲੀਆਂ ਖਾਣੀਐਂ ਉਹ ਬਾਬੇ ਦੇ ਦੁਆਰਿਓਂ ਮਿਲ ਜਾਂਦੀਐ।'

ਪਰਸਾ ਠਹਾਕਾ ਮਾਰ ਕੇ ਹੱਸ ਪਿਆ।

'ਗੱਲ ਤੇਰੀ ਠੀਕ ਐ। ਉਹਨਾਂ ਨੇ ਹਿੰਦੁਸਤਾਨ ਲੁੱਟ ਕੇ ਖਾ ਲਿਆ, ਉਹ ਆਪਾਂ ਨੂੰ ਕੀ ਲਈ ਬੈਠੇ ਐ। ਬਾਣੀਆਂ ਤੋਂ ਵੀ ਦੋ ਰੱਤੀਆਂ ਉੱਤੋਂ-ਦੀ ਦਸਦੇ ਐ ਉਹਨਾਂ ਨੂੰ। ਮੈਂ ਤਾਂ ਅੰਗਰੇਜ ਅਫਸਰ ਈ ਦੇਖੇ ਐ, ਬਪਾਰੀ ਨ੍ਹੀਂ ਦੇਖੇ ਪਰ ਸਾਰੇ ਇੱਕੋ-ਜੇ ਈ ਹੋਣਗੇ, ਕੌਮ ਜੋ ਇੱਕੋ ਐ।'

ਤੁਰਦਾ-ਤੁਰਦਾ ਟਿੱਡੀ ਰੁਕ ਗਿਆ। ਕੁਝ ਸੋਚ ਕੇ ਬੋਲਿਆ, 'ਬਾਬਾ, ਐਸੇ ਮੁਲਖ 'ਚ ਬਾਈ ਜੇਠਾ ਕੀ ਲੈਣ ਗਿਐ? ਬਸ ਖੇਡਣ ਈ ਗਿਐ ਕਿ ਹੋਰ ਵੀ ਕੋਈ ਕੰਮ ਕਰੂ ਓਥੇ?'

'ਹੋਰ ਉਹ ਕੀ ਮਿੱਟੀ ਕੱਢਣ ਗਿਐ। ਖਡਾਰੀਆਂ ਨੇ ਖੇਡਣ ਈ ਜਾਣੈ ਕਿ।'

'ਉਹ ਤਾਂ ਮੁਲਖ ਦੂਰ ਈ ਬਲਾ ਦਸਦੇ ਐ।'

'ਅਜ ਕਲ ਕੋਈ ਦੂਰ ਨ੍ਹੀਂ। ਹਵਾਈ ਜਹਾਜ 'ਤੇ ਚੜ੍ਹ ਕੇ ਆਥਣ ਨੂੰ ਓਥੇ ਜਾ ਪਹੁੰਚਦੇ ਐ।'

'ਐਡੀ ਛੇਤੀ?'

'ਹੋਰ ਓਥੇ ਵਰ੍ਹੇ ਲਗਦੇ ਐ। ਹੁਣ ਅੱਗੇ ਆਲ਼ਾ ਜਮਾਨਾ ਨ੍ਹੀਂ ਰਿਹਾ ਟਿੱਡੀ ਸਿਆਂ ਦੁਨੀਆਂ ਬਹੁਤ ਬਦਲ-ਗੀ। ਕੌਡੀ-ਸੌਂਚੀ ਖੇਡਣ ਵੀ ਲੋਕ ਐਂ ਤੁਰੇ ਫਿਰਦੇ ਐ ਜਿਵੇਂ ਖੇਤ ਜਾਈਦੇ।'

ਟਿੱਡੀ ਲਈ ਇਹ ਅਲੋਕਾਰ ਗੱਲਾਂ ਸਨ। ਹੈਰਾਨ ਜਿਹਾ ਹੋਇਆ, ਨੀਵੀਂ ਪਾ ਕੇ ਕਹੀ ਮੋਢੇ ਤੇ ਧਰੀ ਸੋਚਦਾ ਤੁਰਿਆ ਗਿਆ ਕਿ ਕੋਈ ਖੇਡਣ ਵਾਸਤੇ ਈ ਹਵਾਈ ਜਹਾਜ ਉੱਤੇ ਚੜ੍ਹ ਕੇ ਏਡੀ ਦੂਰ ਕਿਵੇਂ ਚਲਿਆ ਜਾਂਦਾ ਹੈ? ਉਹਨੂੰ ਕੌਣ ਲਿਜਾਂਦਾ ਹੈ?

ਪਰ ਕੁਝ ਚਿਰ ਪਿੱਛੋਂ ਖਾਲ਼ ਘੜਨ ਵੇਲ਼ੇ ਉਹਨੂੰ ਸਭ ਕੁਝ ਭੁੱਲ ਗਿਆ।

❑

ਕਈ ਮਹੀਨਿਆਂ ਮਗਰੋਂ ਆਥਣੇ ਪਾਲਾ ਸਿੰਘ ਬਹੁੜ ਪਿਆ। ਪਰਸਾ ਉਹਨੂੰ ਦੇਖ ਕੇ ਬਾਗੋ-ਬਾਗ ਹੋ ਗਿਆ।

'ਆ-ਓ ਭਾਈ ਜੀ!...ਧੰਨ ਭਾਗ! ਕਿੰਨੇਂ ਵਾਰੀ ਪਤਾ ਮੰਗਾਇਆ, ਆਪ ਵੀ ਗੇੜੇ ਮਾਰੇ ਪਰ ਤੂੰ ਪਤਾ ਨ੍ਹੀਂ ਕਿਹੜੇ ਕਲਾਸ਼ ਪਰਬਤ 'ਤੇ ਜਾ ਲੁਕਿਆ, ਐਨਾਂ ਚਿਰ ਕੋਈ ਖਬਰ-ਸਾਰ ਈ ਨ੍ਹੀਂ ਦਿੱਤੀ। ਹੋਰ ਤਾਂ ਸਭ ਖੈਰ-ਸੁੱਖ ਐ? ਮਹੈਣ ਤਕੜੇ?'

ਪਰਸੇ ਨੇ ਜਦੋਂ ਰਤਾ ਧਿਆਨ ਨਾਲ਼ ਦੇਖਿਆ, ਏਨੇਂ ਸਮੇਂ ਅੰਦਰ ਈ ਪਾਲਾ ਸਿੰਘ ਬਹੁਤ ਝਉਂ ਗਿਆ ਸੀ। ਰੰਗ ਪੀਲ਼ਾ, ਅੱਖਾਂ ਬੱਗੀਆਂ, ਮੱਥੇ ਉੱਤੇ ਡੂੰਘੀਆਂ ਲਕੀਰਾਂ, ਤੁਰਦੇ ਦੀ ਖੂੰਡੀ ਵੀ ਝੋਲੇ ਖਾਂਦੀ ਸੀ। ਉਹਨੂੰ ਬਾਹੋਂ ਫੜ ਕੇ ਸੰਭਾਲਦਿਆਂ ਪਰਸਾ ਕੁਝ ਹਸਾਉਣੇ ਰਉਂ ਵਿੱਚ ਬੋਲਿਆ, 'ਤੂੰ ਤਾਂ ਤੁਰਦਾ ਈ ਇਉਂ ਐਂ ਜਿਵੇਂ ਵਿਆਹੁਲੀਆਂ ਗੱਡੀ ਚੜ੍ਹਦੀਆਂ ਹੁੰਦੀਐਂ। ਗੱਲ ਕੀ ਹੋਗੀ? ਬਮਾਰ ਰਹਿਐਂ?'

ਪਰ ਪਾਲਾ ਸਿੰਘ ਪਰਸੇ ਦੇ ਸਹਾਰੇ ਨਾਲ਼ ਮੰਜੇ ਉੱਤੇ ਬੈਠਦਿਆਂ ਈ ਲੰਮਾ ਪੈ ਗਿਆ। ਫੇਰ ਕਿੰਨਾਂ ਚਿਰ ਹਿੱਲ ਨਹੀਂ ਸਕਿਆ। ਪਰਸੇ ਨੂੰ ਸੱਚੀਂ ਫਿਕਰ ਪੈ ਗਿਆ। ਪਾਣੀ ਦਾ ਗਲਾਸ ਲਿਆਉਂਦਿਆਂ ਬੋਲਿਆ, 'ਤੂੰ ਤਾਂ ਜਮਾ ਈ ਹੋਰੂ-ਤੋਰੂ ਹੋ ਗਿਆ ਰਾਗੀਆ। ਲੈ ਪਾਣੀ ਪੀ ਪਹਿਲਾਂ ਫੇਰ ਮੈਂ ਦੁੱਧ ਤੱਤਾ ਕਰਦੈਂ।'

ਪਾਲੇ ਨੇ ਸਿੱਧਣ-ਸਿਧਾ ਲੇਟਿਆਂ ਈ ਹੱਥ ਹਿਲਾ ਦਿੱਤਾ ਤੇ ਇਸ਼ਾਰਾ ਕਰਕੇ ਉਹਨੂੰ ਕੋਲ਼ ਬੈਠਣ ਲਈ ਕਿਹਾ। ਪਰਸਾ ਸਾਹਮਣੇ ਪਏ ਮੰਜੇ ਉੱਤੇ ਬੈਠ ਤਾਂ ਗਿਆ ਪਰ ਚਿੱਤ ਨਹੀਂ ਟਿਕਿਆ। ਉਦੋਂ ਈ ਉਠ ਕੇ ਦੁੱਧ ਤੱਤਾ ਕਰਨ ਲੱਗ ਪਿਆ। ਦੁੱਧ ਵਿੱਚ ਖੰਡ ਘੋਰ ਕੇ ਛੰਨਾ ਲਿਆਇਆ ਤਾਂ ਪਾਲਾ ਸਿੰਘ ਕੁਝ ਸੁਰਤ ਸਿਰ ਹੋ ਗਿਆ ਸੀ। ਹੌਲ਼ੀ-ਹੌਲ਼ੀ ਉੱਠ ਕੇ ਬੈਠਦਾ ਬੋਲਿਆ 'ਦੁੱਧ ਮੈਥੋਂ ਨ੍ਹੀਂ ਪੀਤਾ ਜਾਣਾ ਪਰਸ ਰਾਮਾ।'



ਪਰ ਪਰਸੇ ਨੂੰ ਹੋਰੂ ਝਾਕਦਿਆਂ ਦੇਖ ਕੇ ਫੇਰ ਕਿਹਾ, 'ਬਰਨਾਲ਼ੇ ਰਹਿ ਕੇ ਦੁੱਧ ਪੀਣ ਜੋਗਾ ਹਾਜਮਾ ਈ ਨ੍ਹੀਂ ਰਿਹਾ। ਚਾਹ ਤਾਂ ਭਾਵੇਂ ਘੁੱਟ ਪੀ-ਲਾਂ।'

'ਨਾ ਬਈ ਰਾਗੀਆ ਆਹ ਤਾਂ ਤੇਰੀ ਨਮਿੱਤ ਲਿਆਂਦੈ, ਪੀਣਾ ਪਊ। ਚਾਹ ਨਾਲ਼ ਸੁੱਕਾ ਪਿੱਤਾ ਸਾੜਨੈਂ।'

'ਚੰਗਾ ਫੇਰ ਦੋ ਕੁ ਘੁੱਟਾਂ ਕੌਲੀ 'ਚ ਪਾ ਦੇ। ਐਨਾ ਨ੍ਹੀਂ ਮੈਥੋਂ ਪੀਤਾ ਜਾਣਾ।'

'ਤੂੰ ਛੰਨਾ ਫੜ, ਜਿੰਨਾਂ ਪੀਤਾ ਜਾਊ ਪੀ-ਲੀਂ ਬਾਕੀ ਵਿੱਚੇ ਛਡ-ਦੀਂ, ਸੀਤ ਪ੍ਰਸ਼ਾਦ ਮੈਂ ਛਕ-ਲੂੰ, ਸ਼ੈਦ ਮੇਰਾ ਵੀ ਪਾਰ-ਉਤਾਰਾ ਹੋ-ਜੇ, ਉਂ ਤਾਂ ਮੁਕਤੀ ਆਲ਼ਾ ਕੋਈ ਕੰਮ ਕੀਤਾ ਨ੍ਹੀਂ, ਸਾਰੀ ਉਮਰ।'

ਪਾਲਾ ਸਿੰਘ ਪਰਸੇ ਦੀ ਹਿੰਢ ਬਾਰੇ ਜਾਣਦਾ ਸੀ। ਚੁੱਪ ਕਰਕੇ ਛੰਨਾ ਫੜ ਲਿਆ। ਫੇਰ ਜਦੋਂ ਦੋ ਕੁ ਘੁੱਟਾਂ ਭਰੀਆਂ ਤਾਂ ਜਿਵੇਂ ਕਪਾਟ ਖੁਲ੍ਹ ਗਏ। ਮਿੱਟੀ ਹੋਇਆ ਸਰੀਰ ਜਾਨ-ਸਿਰ ਹੋ ਗਿਆ। ਘੁੱਟਾਂ-ਬਾਟੀ ਅੱਧਾ-ਕੁ ਛੰਨਾ ਪੀ ਗਿਆ। ਬਚਦਾ-ਪੁਆਂਦੀਂ ਰੱਖ ਕੇ ਬੋਲਿਆ, 'ਇਹਨੂੰ ਢਕ ਕੇ ਰੱਖ ਦੇ, ਠਹਿਰ ਕੇ ਪੀ-ਲੂੰ ਜੇ ਪੀਤਾ ਗਿਆ ਤਾਂ।'

ਪਰਸਾ ਫੁੱਲ ਵਾਂਗ ਖਿੜ ਗਿਆ। ਚੁੱਪ ਕਰਕੇ ਚੌਂਕੇ ਵਿੱਚੋਂ ਇੱਕ ਸਾਫ ਪੋਣਾ ਲਿਆ ਕੇ ਛੰਨਾ ਢਕ ਦਿੱਤਾ।

'ਲੈ ਹੁਣ ਸੁਣ ਲੈ ਬਈ ਕਿਵੇਂ ਹੋਈ।' ਪਾਲਾ ਸਿੰਘ ਧੀਮੀ ਅਵਾਜ਼ ਵਿੱਚ ਬੋਲਿਆ। 'ਨਿਕੇ ਨੂੰ ਲਹੂ-ਪੂੰ ਲੱਗ ਗਿਆ ਸੀ। ਪੰਦਰਾਂ-ਵੀਹ ਦਿਨ ਸੂਤ ਈ ਨ੍ਹੀਂ ਆਇਆ। ਮਗਰੋਂ ਮਹਿੰ ਨੂੰ ਕੌਣ ਸੰਭਾਲ਼ੇ? ਉਹਨੂੰ ਵੀ ਓਥੇ ਲਜਾਣਾ ਪਿਆ। ਉਹ ਪਹਿਲਾਂ ਭੱਜ-ਤੜੱਕੇ ਹੋਈ ਮਗਰੋਂ ਲੰਗੋਂ ਡੰਗ ਪੈ-ਗੀ। ਅਖੀਰ ਵੇਚਣੀ ਪਈ। ਤੇਰੀ ਭਰਜਾਈ ਦੇ ਫੋੜਾ ਹੋ ਗਿਆ। ਹਰਦੇਵ ਦੇ ਘਰ-ਆਲ਼ੀ ਦਾ ਮਗਰੋਂ ਰੌਲ਼ਾ ਪੈ ਗਿਆ। ਉਹਨੂੰ ਪੁਲ਼ਸ ਉਹਦੇ ਪਹਿਲੇ ਮਾਲਕ ਕੋਲ਼ੇ ਲੈਗੀ। ਉਹ ਚਾਰ-ਪੰਜ ਮਹੀਨੇ ਨਾ ਮੁੜੀ-ਮਗਰੋਂ ਉਹਦਾ ਮੁੰਡਾ ਵੀ ਕਿਸੇ ਪਾਸੇ ਭੱਜ ਗਿਆ। ਹਰਦੇਵ ਤਾਂ ਉਹਨਾਂ ਮਾਂ-ਪੁੱਤਾਂ ਮਗਰ ਈ ਤੁਰਿਆ ਫਿਰਿਆ। ਅਸੀਂ ਓਥੇ ਕੱਲੇ ਰਹਿਗੇ। ਉਹਦਾ ਜੁਆਕ ਵੀ ਸਾਂਭਣਾ ਪਿਆ। ਦੁੱਧ-ਬਾਧ ਦੀ ਅੱਡ ਤਕਲੀਫ। ਹਰਦੇਵ ਦਾ ਕਾਕਾ ਤਕੜਾ ਹੋਇਆ ਤਾਂ ਮਹੀਨਾ ਤੇਰੀ ਭਰਜਾਈ ਦਾ ਫੋੜਾ ਸੂਤ ਨਾ ਆਇਆ। ਉਹ ਰਾਜੀ ਹੋਈ ਤਾਂ ਮੈਨੂੰ ਤਾਪ ਚੜ੍ਹਨ ਲੱਗ ਪਿਆ। ਵੀਹ ਦਿਨ ਚੜ੍ਹਿਆ। ਮਨਿਆਦੀ ਤਾਪ ਸੀ। ਸੂਤ ਕੇ ਰੱਖ 'ਤਾ ਸਾਰਾ ਸਰੀਰ। ਐਨੇਂ ਹਰਦੇਵ ਸਿਉਂ ਵੀ ਆਪਦੀ ਘਰ ਆਲ਼ੀ ਨੂੰ, ਪੁਲ਼ਸ ਨਾਲ਼ ਰਲ਼ ਕੇ ਛਡਾ ਲਿਆਇਆ। ਬਥੇਰਾ ਉਹਨਾਂ ਨੇ ਆਖਿਆ ਬਈ ਤੁਸੀਂ ਸਾਡੇ ਕੋਲ਼ੇ ਰਹੋ। ਮੈਂ ਕਿਹਾ ਭਾਈ ਰਹਾਂਗੇ ਤਾਂ ਆਵਦੇ ਘੋਲ਼ੇ 'ਚ ਜਾ ਕੇ—ਜਿੱਥੇ ਜਰਮ ਲਿਐ ਓਥੇ ਈ ਮਰਾਂਗੇ—ਹਰ-ਕੇ-ਦੁਆਰ!...ਬਸ ਫੇਰ ਆ-ਗੇ।'

ਪਾਲਾ ਸਿੰਘ ਬੋਲਦਾ-ਬੋਲਦਾ ਜਿਵੇਂ ਥੱਕ ਜਾਣ ਕਰਕੇ ਰਤਾ ਰੁਕ ਕੇ ਬੋਲਿਆ, 'ਐਂ ਤਾਂ ਓਥੇ ਸਾਡੇ ਨਾਲ਼ ਹੋਈ। ਸ਼ਹਿਰ ਦੀ ਕੋਈ ਜੂਨ ਐਂ। ਟੂਟੀਆਂ ਦਾ ਪਾਣੀ। ਕੱਚੀ ਲੱਸੀ ਅਰਗਾ ਦੁੱਧ। ਚਾਰ ਚੁਫੇਰੇ ਗੰਦੀਆਂ ਨਾਲ਼ੀਆਂ ਦਾ ਮੁਸ਼ਕ ਤੇ ਹਰੇਕ ਚੀਜ ਮੁੱਲ-ਦੀ। ਸਾਡਾ ਤਾਂ ਉਂ-ਈਂ ਘਾਣ ਹੋ ਗਿਆ। ਜਿਹੜਾ ਮਾੜਾ-ਮੋਟਾ ਪੈਸਾ ਪੱਲੇ ਸੀ ਉਹ ਕੁਲੰਜਿਆ ਗਿਆ। ਤੂੰ ਸਿਆਣੇ ਬਮਾਰੀ ਤੇ ਮੁਕੱਦਮਾ ਕੁਸ਼ ਰਹਿਣ ਦਿੰਦੇ ਐ ਮਗਰ।'

ਪਰਸੇ ਨੂੰ ਜਾਪਿਆ ਜਿਵੇਂ ਰਾਗੀ 'ਹਾਰ ਗਿਆ' ਸੀ, ਤੇ ਹਾਰਿਆ ਬੰਦਾ ਬਹੁਤਾ ਚਿਰ 'ਖਾੜੇ' ਵਿੱਚ ਨਹੀਂ ਰੁਕ ਸਕਦਾ।

'ਰਾਗੀਆ, ਤੂੰ ਏਸ ਜੰਜਾਲ 'ਚ ਪੈਣਾ ਈ ਕਾਹਨੂੰ ਸੀ!' ਪਰਸੇ ਨੇ ਗੰਭੀਰ ਹੋ ਕੇ ਕਿਹਾ।

ਪਾਲਾ ਸਿੰਘ ਨੇ ਸਿਰ ਝੁਕਾ ਲਿਆ। ਕਿੰਨਾਂ ਚਿਰ ਗੱਲ ਨਹੀਂ ਸੁੱਝੀ। ਫੇਰ ਧੀਮੀ ਅਵਾਜ਼ ਵਿੱਚ ਬੋਲਿਆ, 'ਬਾਬਾ ਫਰੀਦ ਨੇ ਆਖਿਐ—'ਜਾਂ ਕੁਆਰੀ ਤਾਂ ਚਾਉ ਵਿਆਹੀ ਮਾਮਲੇ, ਏਹੋ ਪੱਛੋਤਾਓ ਵੱਤ ਕੁਆਰੀ ਨਾ ਥੀਏ।'

ਸਲੋਕ ਦੇ ਰੌਂਸ 'ਚ ਸਿਰ ਹਿਲਾਉਂਦੇ ਪਰਸੇ ਦੀਆਂ ਅੱਖਾਂ ਵਿੱਚ ਕਈ ਰੰਗ ਆਏ, ਪਰ ਬੋਲਿਆ ਨਹੀਂ। ਉੱਠ ਕੇ ਪਹਿਲਾਂ ਨਵੇਂ ਕਮਰੇ ਅੰਦਰ ਗਿਆ, ਫੇਰ ਚੌਂਕੇ ਕੋਲ਼ ਆ ਕੇ ਖੜੋਤਾ ਕਿਸੇ ਗੁੱਝੀ ਕਾਹਲ਼ ਕਾਰਨ ਪਾਲੇ ਦੇ ਨੇੜੇ ਆ ਕੇ ਬੋਲਿਆ, 'ਤੂੰ ਰਹਿੰਦਾ ਸਮੁੰਦਰ ਛਕ ਲੈ ਮੈਂ ਫੇਰ ਪ੍ਰਸ਼ਾਦਾ ਤਿਆਰ ਕਰਦੇਂ। ਅੱਜ ਐਥੇ ਈ ਪੈ-ਰਹੀਂ, ਰਾਤ ਮੇਰੇ ਕੋਲ਼ ਰਹਿ। ਫੇਰ ਪਤਾ ਨ੍ਹੀਂ ਕਦੋਂ ਮੇਲੇ ਹੋਣ-ਹੋਣ ਵੀ ਕਿ ਨਾ ਹੋਣ...। ਤੂੰ ਆਪ ਈ ਕਹਿਨਾ ਹੁੰਨੈ, ਕਿਆ ਭਰਵਾਸਾ ਦਮ ਦਾ!'

ਪਾਲਾ ਸਿੰਘ ਤ੍ਰਬਕਿਆ। ਬਿੰਦ ਦਾ ਬਿੰਦ ਉਹਦੇ ਵੱਲ ਵਿੰਹਦਾ ਰਿਹਾ। ਅਖੀਰ ਓਵੇਂ ਝਕਦਾ ਬੋਲਿਆ, 'ਘਰ ਜਾਏ ਬਿਨਾਂ ਤਾਂ ਸਰਨਾ ਨ੍ਹੀਂ ਪਰਸਿਆ।'

'ਫੇਰ ਹੁਣੇ ਉੱਠ। ਚੱਲ ਤੁਰ!' ਪਰਸੇ ਦੀ ਅਵਾਜ਼ ਅਚਾਨਕ ਕਰੜੀ ਹੋ ਗਈ। 'ਮੈਂ ਕਾਹਨੂੰ ਤੇਰਾ 'ਕਫੈਦਾ' ਕਰਾਂ। ਕਮਲ਼ਿਆ ਹੋਰ ਘਰੇ ਕੋਈ ਅਹੁਰ-ਸਹੁਰ ਹੋ-ਜੇ, ਮਗਰੋਂ ਮੈਨੂੰ ਅਲਾਂਭਾ ਆਵੇ, ਨਾਲ਼ੇ ਪਾਪਾਂ ਦਾ ਭਾਗੀ ਬਣਾਂ!'

ਪਾਲਾ ਸਿੰਘ ਸੱਚੀ ਉਦਾਸ ਹੋ ਗਿਆ। ਉਠ ਨਹੀਂ ਸਕਿਆ।

ਅੰਬਰ ਕੰਬੇ ਧਰਤੀ ਡੋਲੇ
ਤਾਂਡਵ ਨਾਚੇ ਹੈ ਨਟਰਾਜ
ਦਾਵਾਨਲ ਸਭ ਵਣ-ਤ੍ਰਿਣ ਜਾਲੇ
ਹਿਮਰਾਜ ਦੇ ਢਹਿ ਪਏ ਤਾਜ
ਸਾਗਰ-ਲਹਿਰਾਂ ਲਾਟੀਂ ਮੱਚੀਆਂ
ਵਾਅ-ਵਰੋਲ਼ਿਆਂ ਥਲ ਹੰਘਾਲ਼ੇ
ਬ੍ਰਹਿਮੰਡ ਸੂਏ ਚਾੜ੍ਹ ਘੁਮਾਇਆ
ਭੋਲੇ-ਭਾਅ ਈ ਸ਼ਿਵ ਮਤਵਾਲੇ
ਸ਼ਿਵ ਮਤਵਾਲੇ ਡਮਰੂ ਵਾਲ਼ੇ
ਡਮਰੂ ਵਾਲ਼ੇ, ਸ਼ਿਵ ਮਤਵਾਲੇ!...

ਉੱਚੀ ਗਾਉਂਦਿਆਂ ਪਰਸਾ ਅੰਦਰ-ਬਾਹਰ ਤੁਰਿਆ ਫਿਰਿਆ। ਤੇ ਜਦੋਂ ਮੀਣੇ ਦੇ ਕੋਲ਼ੋਂ ਲੰਘਿਆ ਤਾਂ ਹੱਥ ਚੁੱਕ ਕੇ ਉਹਨੂੰ ਅਸ਼ੀਰਵਾਦ ਦਿੱਤੀ। ਮੀਣੇ ਨੇ ਉਦੋਂ ਈ ਬੜ੍ਹਕ ਮਾਰ ਦਿੱਤੀ। ਫੇਰ ਇੱਕ ਹੋਰ ਮਾਰੀ। ਤੇ ਤੀਜੀ ਹੋਰ।

'ਬਸ ਸਾਊ, ਬਸ!'

ਪਰ ਮੀਣਾ ਖੁਰਾਂ ਨਾਲ਼ ਮਿੱਟੀ ਉਡਾਉਣ ਲੱਗ ਪਿਆ। ਧੂੜ ਉੱਡੀ ਤਾਂ ਪਰਸਾ ਦੂਰ ਖੜੋ ਕੇ ਉਤਾਂਹ ਹਵਾ ਵਿੱਚ ਅਲੋਪ ਹੁੰਦੇ ਮਿੱਟੀ ਦੇ ਕਣਾਂ ਨੂੰ ਵੇਂਹਦਾ ਰਿਹਾ। ਚੜ੍ਹਦੇ ਵੱਲੋਂ



ਉੱਚੇ ਹੁੰਦੇ ਸੂਰਜ ਦੀ ਸੂਹੀ ਚਲਕੋਰ ਵਿੱਚ ਇਹ ਕਿਣਕੇ ਸੱਚੀਂ ਤਾਂਡਵ ਨੱਚ ਰਹੇ ਸਨ। ਪਰਸੇ ਨੂੰ ਬੁੱਲ੍ਹੇ ਸ਼ਾਹ ਦੀ ਇਕ ਕਾਫੀ ਯਾਦ ਆ ਗਈ। ਚੁਟਕੀਆਂ ਵਜਾਉਂਦਾ ਉੱਚੀ ਸੁਰ ਵਿੱਚ ਗਾਉਣ ਲਗ ਪਿਆ।

ਮਾਟੀ ਕੁਦਮ ਕਰੇਂਦੀ ਯਾਰ
ਮਾਟੀ ਕੁਦਮ ਕਰੇਂਦੀ...
ਮਾਟੀ ਜੋੜਾ ਮਾਟੀ ਘੋੜਾ ਮਾਟੀ ਦਾ ਅਸਵਾਰ
ਮਾਟੀ ਮਾਟੀ ਨੂੰ ਦੌੜਾਏ ਮਾਟੀ ਦੀ ਖੜਕਾਰ
ਮਾਟੀ ਕੁਦਮ ਕਰੇਂਦੀ...
ਮਾਟੀ ਮਾਟੀ ਨੂੰ ਮਾਰਨ ਲੱਗੀ ਮਾਟੀ ਦੇ ਹਥਿਆਰ
ਜਿਸ ਮਾਟੀ ਪਰ ਬਹੁਤੀ ਮਾਟੀ ਉਸ ਮਾਟੀ ਹੰਕਾਰ
ਮਾਟੀ ਕੁਦਮ ਕਰੇਂਦੀ...
ਮਾਟੀ ਬਾਗ਼ ਬਗੀਚਾ ਮਾਟੀ, ਮਾਟੀ ਦੀ ਗੁਲਜ਼ਾਰ
ਮਾਟੀ ਮਾਟੀ ਨੂੰ ਦੇਖਣ ਆਈ ਮਾਟੀ ਦੀ ਇਹ ਬਹਾਰ
ਮਾਟੀ ਕੁਦਮ ਕਰੇਂਦੀ...
ਹੱਸ ਖੇਡ ਮੁੜ ਮਾਟੀ ਹੋਈ ਪਾਉਂਦੀ ਪਾਉਂ ਪਸਾਰ
ਬੁੱਲ੍ਹਾ ਇਸ ਬੁਝਾਰਤ ਬੁੱਝੇ ਲਾਹ ਸਿਰੋਂ ਭੋਏਂ ਭਾਰ
ਮਾਟੀ ਕੁਦਮ ਕਰੇਂਦੀ...
ਮਾਟੀ ਕੁਦਮ ਕਰੇਂਦੀ ਯਾਰ
ਮਾਟੀ ਕੁਦਮ ਕਰੇਂਦੀ!...

ਟਿਡੀ ਨੂੰ ਅਜੇ ਤੱਕ ਚੰਗੀ ਤਰ੍ਹਾਂ ਪਤਾ ਨਹੀਂ ਸੀ ਲੱਗਿਆ ਕਿ ਪਰਸਾ ਕਿਸ ਭਾਂਤ ਦਾ ਬੰਦਾ ਸੀ। ਕਦੇ ਉਹ ਉਸਨੂੰ ਦਿਓ ਲਗਦਾ ਤੇ ਕਦੇ ਬੰਦਿਆਂ ਵਰਗਾ ਬੰਦਾ। ਕਦੇ ਰਾਗੀ ਤੇ ਕਵੀਸ਼ਰ ਜਾਪਦਾ ਤੇ ਕਦੇ ਰੁਖੜ ਜੱਟ। ਪਰ ਹੈਰਾਨੀ ਇਹੋ ਸੀ ਕਿ ਪਰਸਾ ਤੇ ਪਰਸੇ ਦੇ ਮੁੰਡੇ ਉਹਨੂੰ ਬ੍ਰਾਹਮਣ ਕਦੇ ਨਹੀਂ ਸਨ ਲੱਗੇ। ਕੋਈ ਪੂਜਾ-ਪਾਠ, ਤਿਲਕ-ਧਾਗਾ, ਹਵਨ-ਜੱਗ ਕੁਝ ਵੀ ਨਹੀਂ ਸਨ ਕਰਦੇ। ਜਿਵੇਂ ਦੂਜੇ ਕਈ ਬ੍ਰਾਹਮਣਾਂ ਦੇ ਘਰੀਂ ਠਾਕਰ ਰੱਖੇ ਹੋਏ ਸਨ ਇਹਨਾਂ ਕਦੇ ਕੋਈ ਠਾਕਰ ਵੀ ਨਹੀਂ ਸੀ ਲਿਆਂਦਾ।

'ਬਾਬਾ, ਤੁਸੀਂ ਕਦੇ ਤੀਰਥਾਂ-ਤੂਰਥਾਂ 'ਤੇ ਨ੍ਹੀਂ ਜਾਂਦੇ ਹੁੰਦੇ?' ਓਦੋਂ ਸੁਤੇ-ਸੁਭਾ ਈ ਟਿਡੀ ਨੇ ਪੁੱਛ ਲਿਆ। ਉਸ ਵੱਲ ਸਰਸਰੀ ਨਜ਼ਰ ਝਾਕ ਕੇ ਪਰਸਾ ਫੇਰ ਗਾਉਣ ਲੱਗ ਪਿਆ।

ਮਾਟੀ ਕੁਦਮ ਕਰੇਂਦੀ ਯਾਰ
ਮਾਟੀ ਕੁਦਮ ਕਰੇਂਦੀ...!

ਹੁਣ ਉਹ ਵਜਦ ਵਿੱਚ ਆਇਆ ਹੋਇਆ ਸੀ। ਫਿਰ ਇਕਦਮ ਰੁਕ ਕੇ, ਅੱਖਾਂ ਮੀਟ ਕੇ, ਬੜੀ ਉੱਚੀ ਹੇਕ ਲਾਈ।

'ਜਲ ਕੇ ਮਝਨ ਜੇ ਗਤ ਹੋਵੇ
ਨਿਤ ਨਿਤ ਮੇਂਡਕ ਨਹਾਵੇ
ਜੈਸੇ ਮੇਂਡਕ ਤੈਸੇ ਇਹ ਨਰ

ਫਿਰ ਫਿਰ ਜੋਨੀ ਆਵੇ
ਫਿਰ ਫਿਰ ਜੋਨੀ ਆਵੇ!'...

ਤੇ ਇਹ ਤੁਕਾਂ ਬੋਲ ਕੇ ਉਹ ਫੇਰ ਓਵੇਂ ਮਸਤੀ ਵਿੱਚ ਚੁਟਕੀਆਂ ਵਜਾਉਂਦਾ ਸੱਚੀਂ ਈ ਓਵੇਂ ਨੱਚਣ ਲੱਗ ਪਿਆ ਜਿਵੇਂ ਕਦੇ ਬੁੱਲ੍ਹੇ ਸ਼ਾਹ ਲਾਹੌਰ ਦੇ ਗਲ੍ਹੀਆਂ-ਬਜ਼ਾਰਾਂ ਵਿਚ ਮਸਤੀ 'ਚ ਨਚਦਾ ਹੋਵੇਗਾ। ਕਿੰਨਾਂ ਚਿਰ ਇਹੋ ਦੋਏ ਸਤਰਾਂ ਹੀ ਦੁਹਰਾਈ ਗਿਆ।

'ਮਾਟੀ ਕੁਦਮ ਕਰੇਂਦੀ ਯਾਰ
ਮਾਟੀ ਕੁਦਮ ਕਰੇਂਦੀ...
ਕੁਦਮ ਕਰੇਂਦੀ, ਕੁਦਮ ਕਰੇਂਦੀ ਯਾਰ
ਮਾਟੀ ਕੁਦਮ ਕਰੇਂਦੀ!'...

ਟਿੰਡੀ ਦੇ ਢਿੱਡ ਵਿੱਚ ਵੀ 'ਕੁਝ' ਹੋਣ ਲੱਗ ਪਿਆ, ਜਿਵੇਂ ਕੋਈ ਕੁਤਕੁਤਾੜੀਆਂ ਕਢਦਾ ਹੋਵੇ। ਉਹ ਨੀਵੀਂ ਪਾ ਕੇ ਮੁਸਕਰਾਉਂਦਾ, ਟਾਹਲੀ ਵੱਲ ਤੁਰ ਗਿਆ। ਗੋਡੇ-ਗੋਡੇ ਹੋਏ ਨਰਮੇ ਵਾਲ਼ੇ ਕਿਆਰਿਆਂ ਦੀਆਂ ਵੱਟਾਂ ਲਤੜਦਾ, ਪਰਸੇ ਵਾਂਗ ਈ ਚੁਟਕੀਆਂ ਵਜਾਉਂਦਾ, ਹੌਲ਼ੀ-ਹੌਲ਼ੀ ਗਾਉਣ ਲੱਗ ਪਿਆ (ਜਿਵੇਂ ਉਹ ਉੱਚੀ ਬੋਲਣੋਂ ਡਰਦਾ ਹੋਵੇ)।

ਮਿੱਟੀ ਰੁਦਨ ਕਰੇਂਦੀ ਜਾਰ,
ਮਿੱਟੀ ਰੁਦਨ ਕਰੇਂਦੀ!...
ਮਿੱਟੀ ਘੋੜਾ ਮਿੱਟੀ ਗੱਡੀ
ਮਿੱਟੀ ਦਾ ਅਸਵਾਰ
ਮਿੱਟੀ ਰੁਦਨ ਕਰੇਂਦੀ!...
ਓ...ਮਿੱਟੀ ਰੁਦਨ ਕਰੇਂਦੀ!...

ਪਰ ਮਾਨਾਂ ਦੇ ਖੇਤਾਂ ਵਾਲ਼ੇ ਧੋਰੀ ਖਾਲ਼ ਕੋਲ਼ ਵੱਟ ਤੋਂ ਤਿਲ੍ਹਕ ਕੇ ਖਾਲ਼ ਦੇ ਖੜ੍ਹੇ ਪਾਣੀ ਵਿੱਚ ਜਾ ਡਿੱਗਿਆ। ਕੱਛ ਤੇ ਝੱਗਾ ਦੋਵੇਂ ਲਿਬੜ ਗਏ। ਉੱਠ ਕੇ ਪਿਛਾਂਹ ਝਾਕਣ ਲੱਗ ਪਿਆ। 'ਬਾਬੇ' ਪਰਸੇ ਦਾ ਉੱਚਾ ਬੋਲ ਅਜੇ ਵੀ ਸੁਣਦਾ ਸੀ (ਪਰ ਚੁਟਕੀਆਂ ਨਹੀਂ ਸਨ ਸੁਣਦੀਆਂ)।

ਆਥਣੇ ਜਦੋਂ ਟਿੰਡੀ ਤਲ਼ਪਾਈ ਵਾਸਤੇ ਦਿੱਤੀ ਕਹੀ ਲੈਣ ਆਇਆ ਤਾਂ ਤੁੱਲ੍ਹੀ ਕਾਰੀਗਰ ਨੇ ਹੱਸ ਕੇ ਪੁੱਛਿਆ, 'ਕਿਉਂ ਉਇ 'ਲਮਸਿਰੀ' ਤੈਨੂੰ ਵੀ ਬਾਹਮਣਾਂ ਆਂਗੂ ਹਾਲ ਚੜ੍ਹਨ ਲੱਗ ਪਿਆ ਕਿ ਨਹੀਂ?...'ਉਇ ਭੀ ਚੰਦਨ ਹੋਇ ਰਹੇ ਬਸੇ ਜੋ ਚੰਦਨ ਪਾਸ!' ਹੈਂ, ਕੀ ਕਹਿਦੈਂ?'

ਟਿੰਡੀ ਬੌਂਦਲ਼ ਜਿਹਾ ਗਿਆ। ਦੋ ਵਾਰ 'ਹੈਂ ਹੈਂ, ਕੀ' ਕਹਿਣ ਮਗਰੋਂ ਗੱਲ ਨਾ ਸੁੱਝੀ।

'ਦੇਖੀਂ ਕਿਤੇ ਉਹਨਾਂ ਆਲ਼ੀ 'ਬੂਟੀ' ਪੀ ਬੈਠਦਾ! ਨਾ ਘਰ ਦਾ ਨਾ ਘਾਟ ਦਾ, ਕਿਸੇ ਪਾਸੇ ਜੋਗਾ ਨ੍ਹੀ ਰਹਿਣਾ—ਬਚ ਜਾ ਜੇ ਬਚੀ-ਦੈ ਤਾਂ! ਤੂੰ ਤਾਂ ਕਸੂਤਾ ਫਸ ਗਿਆ ਬੱਚੂ!'

ਤੁੱਲ੍ਹੀ ਠਹਾਕਾ ਮਾਰ ਕੇ ਹੱਸਿਆ। ਫੇਰ ਉਹਨੂੰ ਕਹੀਆਂ ਦੇਣ ਤੋਂ ਪਹਿਲਾਂ ਈ ਅਧੀਏ 'ਚੋਂ ਪੈਗ ਪਾਉਂਦਾ ਬੋਲਿਆ, 'ਆਹ ਦੇਖ ਲੈ ਸਾਡਾ ਕੀ ਹਾਲ ਐ। ਅਕੇ, ਕੀ ਲੈਣੈਂ ਸਾਧਣੀ



ਬਣਕੇ ਦਰ-ਦਰ ਪੈਜੂ ਮੰਗਣਾ! ਸਮਝਿਆ ਮੇਰੀ ਬਾਤ! ਸਾੜੇ ਹਾਜਮੇ ਆਲ਼ਿਆਂ ਦੇ ਤਿਹੱਲਾ ਨ੍ਹੀਂ ਪਚਦਾ ਹੁੰਦਾ; ਤੇਰੇ ਅਰਗਾ ਤਾਂ ਮਗਰੋਂ ਸਾਰੀ ਰਾਤ ਨਿਆਈਆਂ 'ਚ ਈ ਤੁਰਿਆ ਫਿਰਦਾ ਰਹਿੰਦੈ—ਜੇ ਪਾਈਆ-ਧਸੇਰ ਖਾ ਵੀ ਲਵੇ ਤਾਂ। ਏਹੀ ਬੀਦਾਨਾ ਹੈ ਜੋ ਸਾਗੂਦਾਨੇ ਕੇ ਸਾਥ ਖਾਇਆ ਜਾਤਾ ਹੈ! ਆਈ ਕੁਛ ਸਮਝ? ਕਿਆ ਸਮਝਿਆ? ਸਮਝਿਆ ਕੁਛ? ਹਾਂ, ਇਹ ਬਾਤ ਐ! ਔਰੈਟ!'

ਤੇ ਦੋਏ ਕਹੀਆਂ ਉਹਨੇ ਉਹਦੇ ਮੂਹਰੇ ਵਗਾਹ ਮਾਰੀਆਂ। ਪਰ ਉਹਦੀਆਂ ਬੇਸਿਰ-ਪੈਰੀਆਂ ਗੱਲਾਂ ਕਰਕੇ ਟਿੰਡੀ ਹੋਰ ਵੀ ਬੌਂਦਲ਼ ਗਿਆ, ਜਿਵੇਂ ਉਹਨੂੰ ਘੁਮੇਰ ਚੜ੍ਹਨ ਲੱਗ ਪਈ ਹੋਵੇ।

ਮੂੰਹ ਹਨੇਰੇ ਈ ਓਪਰੇ ਜਿਹੇ ਕੱਪੜਿਆਂ ਵਾਲ਼ਾ ਬੰਦਾ ਆਇਆ। ਉਹਨੇ ਨੀਲੇ ਰੰਗ ਦੀ ਘਸੀ ਹੋਈ ਪੈਂਟ ਪਾਈ ਹੋਈ ਸੀ ਜਿਸਦੇ ਪੌਂਚੇ ਬੋਕੇ ਵਰਗੇ ਸਨ। ਲਾਲ-ਕਾਲ਼ੀਆਂ ਧਾਰੀਆਂ ਵਾਲ਼ਾ ਕਮੀਜ਼ ਸੀ। ਜੁੰਡੇ ਓਡਾਂ ਵਾਂਗ ਗਿੱਚੀ ਤੋਂ ਹੇਠਾਂ ਤਾਈਂ ਲਮਕਦੇ ਸਨ। (ਅਜੀਬ ਤਰ੍ਹਾਂ ਦੀਆਂ ਹੇਠ ਨੂੰ ਡਿਗਵੀਆਂ ਮੁੱਛਾਂ—ਜੇ ਦਲ਼ੀਆ ਸੜ੍ਹਾਕਣਾ ਹੋਵੇ ਤਾਂ ਸਾਰੀਆਂ ਲਿਬੜ ਜਾਣ।)

ਪਰਸੇ ਨੂੰ ਉਹਦੀ ਸ਼ਕਲ ਬਹੁਤ ਬੁਰੀ ਲੱਗੀ। ਫੇਰ ਆਪੇ ਈ ਹਾਸੀ ਆ ਗਈ। ਉਹ ਬੰਦੇ ਨੇ ਅੰਨ੍ਹਿਆਂ ਵਾਂਗ ਮੂੰਹ ਉਤਾਂਹ ਚੁੱਕਿਆ ਹੋਇਆ ਸੀ ਤੇ ਸਿੱਧਾ ਖੇਤਾਂ ਵੱਲ ਝਾਕਦਾ ਤੁਰਿਆ ਆਉਂਦਾ ਸੀ। ਮੱਝ ਦੇ ਲੇਵੇ ਵਰਗਾ ਆਪਣਾ ਬੈਗ ਮੰਜੇ ਦੇ ਪੈਂਦੀਂ ਰੱਖਦਿਆਂ ਵਰਾਛਾਂ ਖਿਲਾਰ ਕੇ, ਓਪਰੀ ਰੁੱਖੀ ਅਵਾਜ਼ ਵਿੱਚ ਬੋਲਿਆ, 'ਸਸਰੀ ਕਾਲ ਤਾਇਆ ਜੀ!'

ਉਹਦੇ ਮੂੰਹੋ, 'ਸਸਰੀ ਕਾਲ' ਸੁਣ ਕੇ ਪਰਸਾ ਹੈਰਾਨੀ ਨਾਲ਼ ਝਾਕਿਆ।

'ਹੈਰਾਨ ਮਤ ਹੋਣਾ ਤਾਇਆ ਜੀ, ਜੈਸਾ ਦੇਸ ਓਸਾ ਭੇਸ। ਮੈਂ ਆਪਣੇ ਜੇਠੂ ਸਿਉਂ ਕੇ ਪਾਸੋਂ ਆਇਐਂ।' ਤੇ ਫੇਰ ਉਹ ਆਪਣਾ ਬੈਗ ਖੋਹਲ਼ਦਿਆਂ ਪਲਾਤਾ ਜਿਹਾ ਹੱਸ ਕੇ ਬੋਲਿਆ, 'ਆਪਣਾ ਜੇਠੂ ਸਿਉਂ ਵੀ, ਬਸ ਮੇਰੇ ਅਰਗਾ ਈ ਹੋਇਆ ਲਓ। ਅੱਬਲ ਤਾਂ ਮੇਰੇ ਜਾਂਦੇ ਨੂੰ ਹੋ-ਜੂ, ਨਹੀਂ ਹੋਰ ਦੋ ਮਹੀਨਿਆਂ ਤਾਈਂ ਬਣ-ਜੂ, 'ਪਾਪ-ਸਿੰਗਰ'। ਪੱਗ-ਪੁੱਗ ਤਾਂ ਉਹਨੇ ਜਾਣ-ਸਾਰ ਈ ਲਾਹ-'ਤੀ ਸੀ, ਪਰ ਪੈਂਟਾਂ-ਕਮੀਜ ਅਜੇ ਏਥੋਂ ਆਲ਼ੇ ਈ ਪੌਂਦੈ। ਉਹ ਵੀ ਕੁਇਕਲੀ ਓਵਰ ਹੋ ਜਾਊ।'

ਉਸ ਬੰਦੇ ਨੇ ਚਿੱਟੇ-ਕਾਲ਼ੇ ਰੰਗ ਦਾ ਇਕ ਕਾਲ਼ਾ ਜਿਹਾ ਥੈਲਾ ਬੈਗ ਵਿੱਚੋਂ ਕੱਢ ਕੇ ਮੰਜੇ ਉੱਤੇ ਰਖਦਿਆਂ ਕਿਹਾ, 'ਆਹ ਕੁਛ 'ਥਿੰਗਜ਼' ਉਹਨੇ ਬੇਬੀ ਖਾਤਰ ਗਿਫਟ ਭੇਜੀਐ। ਨਾਲ਼ੇ ਕਹਿੰਦਾ ਸੀ ਬਈ ਹੁਣ ਛੇਤੀ ਇੰਡੀਆ ਨੂੰ ਰੀਟਰਨ ਕਰਨੇ ਦਾ ਕੋਈ ਪੱਕਾ ਪਤਾ ਨ੍ਹੀਂ—ਸ਼ੈਦ ਸਾਊਥਾਲ ਈ ਰਹੇ, ਕੁਛ ਬੀਕਾਂ। ਫੇਰ ਲੀਡਜ਼ ਚਲਾ ਜਾਊ।'

'ਉਹ ਤਾਂ ਸਭ ਠੀਕ ਐ, ਜੀ ਆਏ ਨੂੰ, ਪਰ ਤੂੰ ਹੈਂ ਕੌਣ?' ਪਰਸੇ ਦੀ ਅਵਾਜ਼ ਕੁਝ ਤਲਖ਼ ਸੀ।

'ਸੌਰੀ, ਮੈਂ ਭੁੱਲ ਈ ਗਿਆ। ਮੈਂ ਉਹਦਾ ਫਰੈਂਡ ਐਂ ਅੰਕਲ ਜੀ। ਅਸੀਂ ਦੋਏ ਜਲੰਧਰ ਕੱਠੇ ਹੁੰਦੇ ਸੀ। ਤਿਨ ਸਾਲ ਹੋਏ ਮੈਂ ਇੰਗਲੈਂਡ ਜਾਂਦਾ ਰਿਹਾ ਸੀ। ਓਥੇ ਇੱਕ ਫੈਕਟਰੀ 'ਚ ਜੌਬ

ਕਰਦੈਂ। ਹੁਣ ਜੀ ਦੋ ਮਹੀਨੇ ਵਾਸਤੇ ਇੰਡੀਆ ਆਇਐਂ। ਮਾਈ ਨੇਮ ਇਜ਼ ਜਸਬਿੰਦਰ ਸਿੰਘ!.. ਸੋਰੀ ਤਾਇਆ ਜੀ, ਮੈਂ ਪਹਿਲਾਂ ਨਹੀਂ ਦੱਸਿਆ ਆਪ ਨੂੰ। ਜੇਠੂ ਸਿਓਂ ਜਦੋਂ ਇੰਡੀਆ ਸੇ ਗਿਐ ਤਾਂ ਦੋ-ਤਿੰਨ ਵੀਕਾਂ ਮੇਰੇ ਕੋਲ਼ ਰਿਹਾ ਸੀ। ਓਦੋਂ ਈ ਸਲਾਹ ਬਣੀਂ ਬਈ ਉਹ ਐਥੇ ਈ ਰਹਿ ਪਏ, ਬਰੇਟੇਨ ਮੇਂ। ਓਥੇ ਕਮਾਈ ਬਹੁਤ ਐ। ਕੰਟਰੀ ਵੀ ਵੈਰੀ ਗੁੱਡ ਹੈ। ਗੋਰੇ, ਕਾਲ਼ੇ ਆਦਮੀ ਕੋ ਥੋੜਾ ਹੇਟ ਕਰਤੇ ਹੈਂ, ਪਰ ਐਸੀ ਬਾਤ ਕੋਈ ਨਹੀਂ ਜੀ। ਜੈਸੇ ਏਥੇ ਮਾਲਕ ਨੌਕਰਾਂ ਕੋ ਤਾੜਦੇ-ਝਾੜਦੇ ਹੈਂ, ਉਹ ਬਾਤ ਵੀ ਓਥੇ ਨਹੀਂ ਹੈ। ਏਸ ਲੀਏ ਇਜਤ ਕੀ ਜੋਬ ਹੈ—ਕੋਈ ਤਾੜ-ਝਾੜ ਨਹੀਂ। ਉਹ ਕਲਚਰਡ ਕੰਟਰੀ ਹੈ ਨਾ ਜੀ।'

ਥੈਲੇ 'ਚ ਉਹਨੇ ਕੀ ਪਾ ਕੇ ਭੇਜਿਐ ?' ਪਰਸੇ ਤੋਂ ਉਹਦੀ ਚਬਰ-ਚਬਰ ਜਿਵੇਂ ਬਰਦਾਸ਼ਤ ਨਹੀਂ ਸੀ ਹੋਈ।

'ਮੈਂ ਤਾਂ ਜੀ ਖੋਹਲ ਕੇ ਨ੍ਹੀਂ ਦੇਖਿਆ। ਥੋੜੇ ਮਤਲਬ ਦੀ ਕੋਈ ਥਿੰਗ ਹੋਊਗੀ।' ਪਰਸੇ ਨੇ ਨੇੜੇ ਹੋ ਕੇ ਉਹ ਥੈਲਾ ਚੁਕ ਕੇ ਉਹਦੇ ਬੈਗ ਵਿੱਚ ਪਾਉਂਦਿਆਂ ਕਿਹਾ, 'ਉਹਨੇ ਭੇਜਤਾ ਉਹਦੀ ਮਿਹਰਬਾਨੀ। ਤੂੰ ਏਡੀ ਦੂਰ ਚੱਕ ਕੇ ਲਿਆਇਆ, ਤੇਰਾ ਵੀ ਧੰਨਵਾਦ। ਪਰ ਇਹ ਕੁਸ਼ ਵੀ ਹੈ, ਏਸੇ ਤਰ੍ਹਾਂ ਮੋੜ ਕੇ ਲੈ-ਜਾ।'

'ਪਰ ਜੀ ਮੈਂ ਇਹਨੂੰ ਵਾਪਸ ਕੈਸੇ ਲਜਾਊਂ ? ਇਹ ਤੋ...'

ਪਰਸਾ ਕੁਝ ਠਰੰਮੇ ਨਾਲ਼ ਬੋਲਿਆ, 'ਤੂੰ ਪਾਣੀ-ਧਾਣੀ ਪੀ, ਬੈਠ, ਆਰਾਮ ਕਰ।'

'ਮੈਥੋਂ ਤਾਇਆ ਜੀ...ਕੋਈ ਗ਼ਲਤੀ ਹੋ ਗਈ ਸਰ ?'

'ਭਾਈ ਤੇਰੀ ਸ਼ਕਲ ਈ ਮੈਨੂੰ ਚੰਗੀ ਨ੍ਹੀਂ ਲਗਦੀ। ਤੂੰ ਸਾਡਾ ਅਤਿਥੀ ਐਂ। ਏਸ ਕਰਕੇ ਤੈਨੂੰ ਕਹਿ ਵੀ ਕੁਸ਼ ਨ੍ਹੀਂ ਸਕਦਾ। ਨਹਾ-ਧੋ, ਰੋਟੀ-ਪਾਣੀ ਛਕ, ਫੇਰ ਜਿਧਰ ਤੇਰਾ ਜੀ ਕਰਦੈ ਜਾਂਦਾ ਰਹੀਂ। ਆਹ ਝੋਲ਼ਾ ਹੁਣ ਬਾਹਰ ਨਾ ਕੱਢੀਂ। ਬਸ ਏਨਾਂ ਖਿਆਲ ਰੱਖੀਂ।'

ਜਦੋਂ ਪਰਸਾ ਉਹਦੇ ਵਾਸਤੇ ਦੁੱਧ ਤੱਤਾ ਕਰਨ ਆ ਲੱਗਿਆ ਤਾਂ ਜਸਬਿੰਦਰ ਚੁੱਪ ਕਰਕੇ ਮੰਜੇ 'ਤੇ ਬਹਿ ਗਿਆ ਜਿਵੇਂ ਬੌਂਦਲ਼ ਗਿਆ ਹੋਵੇ। ਟਿੰਡੀ ਉਸ ਵੱਲ ਵੇਖ ਕੇ, ਮੂੰਹ ਮੂਹਰੇ ਹੱਥ ਦੇ ਕੇ ਪਰ੍ਹਾਂ ਖੇਤ ਵੱਲ ਤੁਰ ਗਿਆ। (ਉਹਨੇ ਆਪਣਾ ਹਾਸਾ ਮੁਸ਼ਕਲ ਨਾਲ਼ ਰੋਕਿਆ ਸੀ।)

ਦੁਪਹਿਰੇ ਮੰਜੇ ਦੀ ਦੌਣ ਵਿੱਚੋਂ ਟਿੰਡੀ ਨੂੰ ਇੱਕ ਲਫ਼ਾਫ਼ਾ ਥਿਆਇਆ। ਉਹ ਖਾਸਾ ਭਾਰਾ ਸੀ। ਉੱਤੇ ਰਾਣੀ ਦੀ ਮੂਰਤ ਬਣੀਂ ਹੋਈ ਸੀ। ਉਹਨੇ ਓਵੇਂ ਪਰਸੇ ਨੂੰ ਫੜਾਉਂਦਿਆਂ ਕਿਹਾ, 'ਆਹ ਕੀ ਚੀਜ ਐ ਬਾਬਾ ? ਇਹ ਏਥੇ ਕਿਥੋਂ ਆਇਆ ਹੋਇਆ ?'

'ਇਹ ?-ਪਰ ਇਹ ਹੈ ਕੀ ?'

ਪਰਸੇ ਨੇ ਖੋਹਲਿਆ ਤਾਂ ਵਿੱਚੋਂ ਅੱਠ-ਦਸ ਰੰਗੀਨ ਫੋਟੋ ਤਿਲ੍ਹਕ ਕੇ ਭੁੰਜੇ ਜਾ ਡਿੱਗੀਆਂ। ਟਿੰਡੀ ਨੇ ਕਾਹਲ਼ ਨਾਲ਼ ਚੁੱਕ ਕੇ ਕੱਠੀਆਂ ਕਰ ਲਈਆਂ। ਸਾਰੀਆਂ ਜੇਠੇ ਦੀਆਂ ਸਨ। ਕਿਸੇ 'ਚ ਉਹ ਹਾਕੀ ਖੇਡ ਰਿਹਾ ਸੀ। ਕਿਸੇ ਵਿੱਚ ਮੋਢੇ ਬੈਗ ਲਮਕਾਈਂ ਤੇ ਹੱਥ ਵਿੱਚ ਹਾਕੀ ਫੜੀਂ ਖੜ੍ਹਾ ਸੀ। ਕਿਤੇ ਪੱਗ ਬੰਨ੍ਹੀਂ ਸੀ। ਕਿਤੇ ਸਿਰ ਨੰਗਾ ਸੀ। ਇੱਕ ਦੋ ਫੋਟੋਆਂ ਵਿੱਚ ਉਹਦੇ ਨਾਲ਼ ਹੋਰ ਮੁੰਡੇ ਵੀ ਸਨ। ਇਕ ਹੋਰ ਫੋਟੋ ਵਿੱਚ ਉਹਦੇ ਨਾਲ਼ ਤਿੰਨ-ਚਾਰ ਪਟਿਆਂ ਵਾਲ਼ੀਆਂ ਕੁੜੀਆਂ ਸਨ—ਮੇਮਾਂ।...ਲੱਤਾਂ ਬਾਹਾਂ ਤੇ ਅੱਧੀਆਂ ਛਾਤੀਆਂ ਨੰਗੀਆਂ ਕਰੀਂ ਦੰਦ ਕਢਦੀਆਂ



ਇਕ-ਦੂਜੀ ਦੇ ਮੋਢਿਆਂ, ਲੱਕਾਂ ਦੁਆਲ਼ੇ ਬਾਹਾਂ ਵਲ੍ਹਾਈਂ ਮੂਹਰਲੀ ਪਾਲ਼ ਵਿੱਚ ਖੜੋਤੀਆਂ ਸਨ। ਉਹਨਾਂ ਦੇ ਮਗਰ ਦੋ-ਤਿੰਨ ਮੁੰਡੇ ਖੜੇ ਸਨ। ਮੁੰਡੇ ਵੀ ਕੁੜੀਆਂ ਵਾਂਗ ਈ ਦੰਦ ਕੱਢੀ ਜਾ ਰਹੇ ਸਨ। (ਸਾਰੇ ਈ ਖੁਸਰੇ ਜਿਹੇ ਲਗਦੇ ਸਨ।)

'ਇਹ ਤਾਂ ਬਾਈ ਜੇਠਾ ਈ ਲਗਦੈ ਬਾਬਾ।'

ਪਰਸੇ ਨੇ ਕੋਈ ਉੱਤਰ ਨਹੀਂ ਦਿੱਤਾ।

'ਇਹ ਸ਼ਹਿਰ, ਮੁਲਖ ਕਿਹੜੇ ਬਾਬਾ ?'

'ਸ਼ਹਿਰ ਕਮਜਾਤਪੁਰਾ, ਮੁਲਖ ਕੰਜਰਸਤਾਨ !'

ਪਹਿਲਾਂ ਉਹ ਫੋਟੋਆਂ ਪਾੜਨ ਲੱਗਿਆ, ਪਰ ਫੇਰ ਟਿੰਡੀ ਨੂੰ ਰੀਝ ਨਾਲ਼ ਇਹਨਾਂ ਵੱਲ ਝਾਕਦਿਆਂ ਦੇਖ ਕੇ ਮੰਜੇ ਉੱਤੇ ਸੁੱਟ ਦਿੱਤੀਆਂ ਤੇ ਆਪ ਟਾਹਲੀ ਵੱਲ ਤੁਰ ਗਿਆ।

ਬਸੰਤੇ ਦੇ ਆਉਣ ਤੋਂ ਪਹਿਲਾਂ ਪਰਸੇ ਨੂੰ ਕੁਝ ਅਜਿਹਾ ਅਹਿਸਾਸ ਹੋਇਆ ਜਿਵੇਂ ਸਮਾਂ ਰੁਕ ਗਿਆ ਹੋਵੇ। ਸੁਨੇਹਾ ਆ ਗਿਆ ਸੀ ਕਿ ਉਹਦੀ ਰਿਹਾਈ ਹੋਣ ਵਾਲ਼ੀ ਹੈ। ਤਰੀਕ ਤੇ ਦਿਨ ਦਾ ਵੀ ਪਤਾ ਲੱਗ ਗਿਆ ਸੀ। ਦਿਨ ਸਿਰਫ ਨੌਂ ਈ ਰਹਿ ਗਏ ਸਨ (ਪਰ ਇਹ ਬੀਤਣ ਵਿੱਚ ਨਹੀਂ ਸਨ ਆਉਂਦੇ)। ਮਨ ਕਦੇ ਵੀ ਏਨਾਂ ਕਾਹਲ਼ਾ ਨਹੀਂ ਸੀ ਪਿਆ।

ਚਾਰ ਕੁ ਦਿਨ ਮਗਰੋਂ ਤੜਕਸਾਰ ਟਿੰਡੀ ਤੋਂ ਫੇਰ ਪੁੱਛਿਆ, 'ਕੈ ਦਿਨ ਰਹਿ-ਗੇ ਬੱਚੂ ?'

'ਪੰਜ।' ਖੱਬੇ ਹੱਥ ਦੀਆਂ ਸਾਰੀਆਂ ਉਂਗਲ਼ਾਂ ਖਿਲਾਰ ਕੇ ਟਿੰਡੀ ਨੇ ਕਿਹਾ। (ਉਹਨੇ ਡੰਗਰਾਂ ਵਾਲ਼ੇ ਛਤੜੇ ਦੇ ਥੰਮ੍ਹ ਉੱਤੇ ਪੰਜ ਦਿਨ ਪਹਿਲਾਂ ਗਿਣ ਕੇ ਕੋਲੇ ਨਾਲ਼ ਦਸ ਲਕੀਰਾਂ ਵਾਹ ਲਈਆਂ ਸਨ। ਉਹਨਾਂ ਵਿੱਚੋਂ ਰੋਜ ਇੱਕ ਉੱਤੇ ਕਾਟਾ ਮਾਰ ਦਿੰਦਾ ਸੀ।)

'ਅਜ ਵਾਰ ਕੀ ਐ ?'

'ਸੁਮਾਰ ਹੋਣੈ ਮੇਰੀ ਸਮਝ 'ਚ ਬਾਬਾ ?'

'ਸੋਮ, ਮੰਗਲ, ਬੁਧ, ਵੀਰ, ਸ਼ੁਕਰ...'

'ਪਰਸੇ ਨੇ ਉਂਗਲ਼ਾਂ ਉੱਤੇ ਦਿਨ ਗਿਣੇ।

ਟਿੰਡੀ ਉਹਦਾ ਇਹ ਓਪਰਾ ਵਤੀਰਾ ਦੇਖ ਕੇ ਪਹਿਲਾਂ ਹੈਰਾਨ ਹੋਇਆ, ਫੇਰ ਰਤਾ ਹੱਸ ਪਿਆ।

ਡੱਬੀਆਂ ਵਾਲ਼ੇ ਖੇਸ ਦਾ ਬੁੰਬ ਮਾਰੀਂ ਤੇ ਪੱਗ ਉੱਤੇ ਖੱਦਰ ਦਾ ਮੂਕਾ ਲਪੇਟੀ ਰਾਗੀ ਇਉਂ ਤੁਰਿਆ ਆਉਂਦਾ ਸੀ ਜਿਵੇਂ ਉਹਦੀਆਂ ਲੱਤਾਂ ਵਿੱਚ ਸਾਹ-ਸਤ ਈ ਨਾ ਹੋਵੇ। ਮਲੇਸ਼ੀਏ ਦਾ ਕੁੜਤਾ-ਪਜਾਮਾ ਮੈਲ਼ਾ ਹੋ ਗਿਆ ਸੀ। ਧੌੜੀ ਦੀ ਜੁੱਤੀ ਦੇ ਆਸੀਂ-ਪਾਸੀਂ ਚਿੱਕੜ ਜੰਮ ਕੇ ਸੁੱਕਿਆ ਹੋਇਆ ਸੀ।

'ਕਿਵੇਂ ਐਂ ਰਾਗੀਆਂ, ਬਲਾ ਧਉਂ ਗਿਆ ਤੂੰ ਤਾਂ, ਦਿਨਾਂ 'ਚ ਈ। ਕਿਤੇ ਬਿਮਾਰ ਤਾਂ ਨ੍ਹੀਂ ਸੀ ?'

'ਹੈਂ ? ਕੀ ਆਖਿਆ ?'

ਨੇੜੇ ਆ ਕੇ ਜਦੋਂ ਪਾਲਾ ਸਿੰਘ ਨੇ ਉਤਾਂਹ ਦੇਖਿਆ ਤਾਂ ਜਾਪਿਆ ਜਿਵੇਂ ਉਹਨੂੰ ਦਿਸਦਾ ਵੀ ਠੀਕ ਤਰ੍ਹਾਂ ਨਹੀਂ ਸੀ।

ਪਰਸੇ ਨੇ ਉਹਨੂੰ ਫੜ ਕੇ ਮੰਜੇ ਉੱਤੇ ਬਿਠਾਇਆ ਤਾਂ ਰਾਗੀ ਦੇ ਹੱਥੋਂ ਖੂੰਡੀ ਬੁੰਜੇ ਡਿੱਗ ਪਈ। ਮੂੰਹ ਤੋਂ ਖੇਸ ਪਾਸੇ ਕੀਤਾ ਤਾਂ ਉਹਦੀ ਉਲਝੀ ਦਾੜ੍ਹੀ ਤੇ ਮਰਨਊ ਚਿਹਰਾ ਦੇਖ ਕੇ ਪਰਸਾ ਰਤਾ ਘਬਰਾ ਵੀ ਗਿਆ। ਉਹਦੇ ਮੌਰਾਂ ਮਗਰ ਬਾਂਹ ਵਲ਼ਾ ਕੇ ਸੱਜੇ ਪਾਸੇ ਮੰਜੇ ਉੱਤੇ ਬਿਠਾ ਲਿਆ ਕਿੰਨਾਂ ਚਿਰ ਸਹਾਰਾ ਦੇਈ ਰਖਿਆ।

'ਮੈਨੂੰ ਪੈ ਜਾਣ ਦੇ ਪਰਸਿਆ, ਬੈਠਾ ਨ੍ਹੀਂ ਜਾਂਦਾ।'

ਪਾਲਾ ਸਿੰਘ ਨੇ ਥੱਕੀ ਹੋਈ ਅਵਾਜ਼ ਵਿਚ ਕਿਹਾ।

ਪਰਸੇ ਨੇ ਉਹਨੂੰ ਬਾਹੋਂ ਫੜ ਕੇ ਮੰਜੇ ਉੱਤੇ ਲਿਟਾ ਦਿੱਤਾ। ਖੇਸ ਸੂਤ ਕਰਕੇ ਸਾਰਾ ਸਰੀਰ ਢੱਕ ਦਿੱਤਾ। ਧੁੱਪ ਬਹੁਤੀ ਕਰੜੀ ਨਹੀਂ ਸੀ, ਪਰ ਪਾਲਾ ਸਿੰਘ ਨੇ ਪੱਲਾ ਖਿੱਚ ਕੇ ਮੂੰਹ ਫੇਰ ਢੱਕ ਲਿਆ। ਪਰਸਾ ਉੱਠ ਕੇ ਪਰ੍ਹਾਂ ਚਲਾ ਗਿਆ। ਫੇਰ ਅੰਦਰ-ਬਾਹਰ ਫਿਰਦਾ ਤੇ ਦੁੱਧ ਤੱਤਾ ਕਰਦਾ ਗੁਣਗੁਣਾਉਣ ਤੇ ਗਾਉਣ ਲੱਗ ਪਿਆ।

'ਬਨ ਕੀ ਦਾਧੀ ਲਾਕਰੀ
ਜਲ-ਜਲ ਭਈ ਹਉਂ ਕੋਲਾ
ਕੋਇਲੇ ਤੇ ਰਾਖੀ ਭਈ
ਪਰ ਮੁੰਦੀ ਨਾ ਆਖ ਮਮੋਲਾ!
ਸਹੁਰੇ ਪੇਕੇ ਠੌਰ ਨਾ ਕਾਈ
ਭੱਠ ਜਿਉਂ ਜੀਉੜਾ ਤਾਵਾਂ
ਸਾਜਣ ਜਾਇ ਸੁਤੇ ਜੀਰਾਣੀਂ
ਹਉਂ ਦਾਧੀ ਕਹਿ ਦਰ ਜਾਵਾਂ!
ਹਉਂ ਦਾਧੀ ਕਿਸ ਦਰ ਜਾਵਾਂ...
ਮੈਂ ਰੁੰਨੀ ਤਾਂ ਸਭ ਜਗ ਰੁੰਨਾਂ
ਰੁਨੜੇ ਬਣੋਂ ਪੰਖੇਰੂ
ਇੱਕ ਨਾ ਰੁੰਨਾ ਮੇਰੇ ਤਨ ਕਾ ਬਿਰਹਾ
ਜਿਨ ਹਉਂ ਪਿਰਹੋਂ ਵਿਛੋੜੀ!
ਸਾਜਨ, ਜਿਨ ਹਉਂ ਪਿਰਹੋਂ ਵਿਛੋੜੀ
ਆਪਣੇ ਦੁਆਰਿਓਂ ਮੋੜੀ...
ਮੈਂ ਤੇਰੇ ਦੁਆਰਿਓਂ ਮੋੜੀ!'

...ਤੇ ਪਰਸੇ ਨੂੰ ਹਵਾ ਵੀ ਉਦਾਸ ਹੋ ਗਈ ਲੱਗੀ। ਇਹ ਉਹਨੂੰ ਚੰਗਾ ਨਹੀਂ ਲੱਗਿਆ। ਪਾਲੇ ਦੇ ਕੋਲ਼ ਆਉਂਦਿਆਂ ਬੋਲਿਆ, 'ਰਾਗੀਆ, ਉੱਠ!...ਐਂ ਨਾ ਢੇਰੀ ਢਾਅ! ਜਦੋਂ ਤੱਕ ਦਮ ਐਂ, ਮਰਦਾਂ ਆਂਗੂ ਜਿਓਂ। ਦਸਮ ਪਾਤਸ਼ਾਹ ਦਾ ਸਿੱਖ ਹੋ ਕੇ ਢਹਿੰਦੀ ਕਲਾ 'ਚ ਹੋਇਆ ਫਿਰਦੈਂ, ਇਹ ਤਾਂ ਗੁਰਸਿੱਖੀ ਨੂੰ ਲਾਜ ਲੌਣ ਵਾਲ਼ੀ ਗੱਲ ਐ। ਸਿੰਘ ਦਾ ਕਰਮ ਤਾਂ ਤੂੰ ਇਹੋ ਦਸਦਾ ਰਹਿਐਂ, ਮੈਨੂੰ ਵੀ–

'ਧੰਨ ਜੀਉ ਤਹਿ ਕੋ ਜਗ ਮੇ
ਮੁਖ ਤੇ ਹਰਿ, ਚਿਤ ਮੇ ਜੁੱਧ ਬਚਾਰੇ॥
ਧੀਰਜ ਧਾਮ ਬਨਾਇ ਇਹੁ ਤਨ,
ਬੁਧ ਸੋ ਦੀਪਕ ਜਿਉ ਉਜਿਆਰੇ॥'

ਪਰ ਪਾਲਾ ਸਿੰਘ ਅਹਿੱਲ ਪਿਆ ਰਿਹਾ-ਸਿੱਧਣ ਸਿੱਧਾ। ਨਾ ਬੋਲਿਆ, ਨਾ ਹਿੱਲਿਆ। ਪਰਸੇ ਦਾ ਮੱਥਾ ਠਣਕਿਆ। ਉਹਦੇ ਕੋਲ਼ ਮੰਜੇ ਦੀ ਬਾਹੀ ਉੱਤੇ ਬਹਿ ਕੇ ਬਾਂਹ ਟੋਹੀ; ਠੰਢੀ ਸੀਤ ਸੀ। ਨਬਜ਼ ਟੋਹੀ; ਬੰਦ ਸੀ। ਖੇਸ ਲਾਹ ਕੇ ਚਿਹਰਾ ਦੇਖਿਆ ਅੱਖਾਂ ਬੰਦ ਸਨ। ਫੇਰ ਢੱਕ ਦਿੱਤਾ। ਉੱਠ ਕੇ ਖੜਾ ਹੁੰਦਿਆਂ ਸਾਹਮਣੇ ਘਸਮੈਲ਼ੇ ਅਸਮਾਨ ਵੱਲ ਤੱਕਣ ਲੱਗ ਪਿਆ।

ਅਗਲੇ ਦਿਨ ਸਾਰੇ ਸਾਕ-ਸੰਬੰਧੀ ਕੱਠੇ ਹੋ ਗਏ। ਨੁਹਾ-ਧੁਆ ਕੇ ਪਾਲਾ ਸਿੰਘ ਦਾ 'ਵਬਾਨ' ਕੱਢਿਆ ਗਿਆ। ਪਰਸਾ ਸਭ ਤੋਂ ਮੂਹਰੇ, ਭਾਈ ਜੀ ਦੇ ਬਰਾਬਰ ਹੋ ਕੇ ਇੱਕ ਵਾਰ ਫੇਰ ਉਹੋ ਸ਼ਬਦ ਗਾਉਣ ਲੱਗ ਪਿਆ ਜਿਹੜਾ ਬੀਰੋ ਦੇ ਤੁਰਨ ਵੇਲ਼ੇ ਗਾਇਆ ਸੀ।

'ਮੌਤ ਦਾ ਬੰਨਾ ਦਿੱਸੇ
ਜਿਉਂ ਦਰਿਆਵੇ ਢਾਹ-ਓ...
ਮੌਤ ਦਾ ਬੰਨਾ ਦਿੱਸੇ!'

ਬੈਠਵੀਂ ਪੱਗ, ਖੱਦਰ ਦਾ ਲੰਮਾ ਕੁੜਤਾ ਤੇ ਖੱਦਰ ਦੀ ਤਹਿਮਤ, ਤਿੰਨੇਂ ਕੱਪੜੇ ਗੇਰੂਏ ਰੰਗ ਦੇ ਸਨ। ਪੂਰਨ ਸੰਤ ਲਗਦਾ ਸੀ। ਪਰ ਮੱਥੇ ਦੀ ਸਿੱਧੀ, ਡੂੰਘੀ ਬਰਛੇ ਦੇ ਫਲ਼ ਵਰਗੀ ਤਿਊੜੀ ਜਿਵੇਂ ਅੰਦਰਲੀ-ਬਾਹਰਲੀ ਸਾਰੀ ਸ਼ਾਂਤੀ, ਗੰਭੀਰਤਾ ਤੇ ਸਥਿਰਤਾ ਨੂੰ ਚੀਰ ਕੇ ਦੁਫਾੜ ਕਰ ਰਹੀ ਸੀ। ਕਦੇ ਕਦੇ ਹੱਥ ਵਿੱਚ ਫੜੇ ਛੈਣਿਆਂ ਦਾ ਤਾਲ ਵੀ ਥਿੜਕ ਜਾਂਦਾ। ਪਿੱਛੇ ਆ ਰਹੀਆਂ ਤੀਵੀਆਂ ਦੇ ਵੈਣ ਮਨ ਨੂੰ ਇੰਜ ਅਸਿਥਰ ਕਰ ਜਾਂਦੇ ਸਨ ਜਿਵੇਂ ਕਿਸੇ ਨੇ ਔੜ ਨਾਲ਼ ਤਿੜਕੀ, ਅਣਵਾਹੀ ਧਰਤੀ 'ਚੋਂ ਪੁੱਟ ਕੇ ਮਿੱਟੀ ਦਾ ਡਲ਼ਾ ਤਲਾਅ ਵਿੱਚ ਵਗਾਹ ਮਾਰਿਆ ਹੋਵੇ!...

ਆਥਣੇ ਮੁੜਿਆ ਤਾਂ ਬਹੁਤ ਕੁਵੇਲ਼ਾ ਹੋ ਗਿਆ ਸੀ। ਉਹਦੇ ਪਹੁੰਚਣ ਤੋਂ ਪਹਿਲਾਂ ਬਸੰਤਾ ਆਇਆ ਬੈਠਾ ਸੀ। ਕੱਕੀ ਦਾੜ੍ਹੀ, ਧੁੱਪੀਂ-ਪੱਕਿਆ ਰੰਗ ਤੇ ਰੁੱਖਾ, ਬਰੜ੍ਹ ਜਿਹਾ ਸਰੀਰ। 'ਓਪਰਾ-ਜਿਹਾ' ਬੰਦਾ ਲਗਦਾ ਸੀ।

'ਬਾਪੂ ਪੈਰੀਂ ਪੈਨੈਂ। ਸਾਸਰੀ ਕਾਲ!'

ਬਸੰਤੇ ਨੇ ਮੁਸਕਰਾ ਕੇ ਉਠਦਿਆਂ ਪੈਰੀਂ ਹੱਥ ਲਾਏ।

'ਚਰੰਜੀਵ ਰਹੋ! ਸਤਿ ਸ੍ਰੀ ਅਕਾਲ! ਤੇਰੇ ਤਾਏ ਪਾਲੇ ਵੰਨਿਓਂ ਵੀ...'

ਫੇਰ ਉਹਨੂੰ ਮੋਢਿਆਂ ਤੋਂ ਫੜ ਕੇ ਛਾਤੀ ਨਾਲ਼ ਘੁੱਟ ਲਿਆ। ਇੱਕ ਪਲ ਲਈ ਜਿਵੇਂ ਅੰਦਰ ਠਰ ਗਿਆ ਹੋਵੇ। ਪਰ ਓਦੋਂ ਈ ਪਰ੍ਹਾਂ ਹੁੰਦਿਆਂ ਬੋਲਿਆ, 'ਤੈਨੂੰ ਪਤਾ ਲੱਗ ਗਿਆ ਹੋਣੈਂ ਤੇਰਾ ਤਾਇਆ ਪਾਲਾ ਸਿਓਂ ਚੜ੍ਹਾਈਆਂ ਕਰ ਗਿਆ...ਉਸੇ ਨੂੰ ਵਿਦਾ ਕਰਕੇ ਆਇਐਂ!'

'ਹਾਂ! ਲੱਗ ਗਿਆ ਸੀ ਪਤਾ...'

ਬਸੰਤੇ ਦੀ ਅਵਾਜ਼ ਉਦਾਸ ਹੋ ਗਈ।

'ਵੱਲ੍ਹ ਮਿਲਣ ਆਇਆ ਸੀ। ਐਥੇ, ਐਸ ਮੰਜੇ ਤੇ ਪਿਆ-ਪਿਆ ਈ ਸੁਆਸ ਤਿਆਗ

ਗਿਆ—ਮੈਨੂੰ ਦੁੱਧ ਵੀ ਤੱਤਾ ਨਾ ਕਰਨ ਦਿੱਤਾ! ਕਿੱਡੀ ਕਾਹਲ਼ ਕੀਤੀ ਭਲੇ ਲੋਕ ਨੇ!...ਪਰਸੇ ਦਾ ਜਿਵੇਂ ਗੱਚ ਭਰ ਆਇਆ ਹੋਵੇ।

'ਐਥੇ ਈ ਸੁਆਸ ਤਿਆਗੇ?'

'ਹਾਂ। ਆਪਣੇ ਏਸੇ ਮੰਜੇ 'ਤੇ!' ਮੰਜੇ ਵੱਲ ਝਾਕਦਾ ਫੇਰ ਅਚਾਨਕ ਮੁਸਕਰਾ ਕੇ ਬੋਲਿਆ, 'ਬੜਾ ਭਾਗਾਂ ਵਾਲ਼ਾ ਪ੍ਰਾਣੀ ਸੀ। ਸਾਧੂ-ਸੰਤਾਂ ਆਂਗੂੰ ਈ ਗਿਐ। ਜਿਵੇਂ ਇਹ ਥਾਂ ਈ ਪਵਿੱਤਰ ਕਰਨ ਆਇਆ ਸੀ! ਸਾਨੂੰ ਸਾਡੇ ਘਰ ਤੇ ਖੇਤ ਨੂੰ ਈ ਧੰਨ ਕਰਨ ਆਇਆ ਸੀ! ਅੰਤ ਸਮੇਂ ਵੀ ਯਾਰੀ ਨਿਭਾ ਕੇ ਗਿਆ!...ਸਦ ਨਮਸਕਾਰ ਉਹਨੂੰ! ਸਦ ਨਮਸਕਾਰ!'

ਬਸੰਤੇ ਤੋਂ ਕੋਈ ਉੱਤਰ ਨਹੀਂ ਬਣਿਆਂ।

'ਬੜਾ ਗਿਆਨਵਾਨ ਪੁਰਸ਼ ਸੀ—ਮਹਾਂਪੁਰਸ਼! ਤੇ ਉਹ ਉਸੇ ਮੰਜੇ ਉੱਤੇ,, ਮਲਕੜੇ ਇੰਜ ਬੈਠ ਗਿਆ ਜਿਵੇਂ ਇਹ ਅਹਿਸਾਸ ਕਰਨਾ ਚਾਹੁੰਦਾ ਹੋਵੇ ਕਿ ਉਹਦੇ ਮੋਹ-ਪਿਆਰ ਦਾ ਨਿੱਘ ਕਿੰਨਾਂ ਸੁਖਦਾਈ ਸੀ।

(ਕੱਲ੍ਹ ਪਾਲਾ ਸਿੰਘ ਦੀ ਦਿਹ ਨੂੰ ਲਿਜਾਣ ਵੇਲ਼ੇ ਸਿਆਣਿਆਂ ਨੇ ਕਿਹਾ ਸੀ, 'ਪੰਡਤ ਜੀ ਇਹ ਮੰਜਾ ਹਾਲ ਦੀ ਘੜੀ ਦੌਣ ਉਤਾਂਹ ਕਰਕੇ ਕੰਧ ਨਾਲ਼ ਲਾ ਦਿਓ ਫੇਰ ਡਕੌਤਾਂ ਨੂੰ ਚੁਕਾ ਦਿਓ'। ਪਰ ਉਹਦਾ ਫੈਸਲਾ ਸੀ ਕਿ ਇਸ ਮੰਜੇ ਨੂੰ ਦੌਣ ਉਤਾਂਹ ਕਰਕੇ ਖੜ੍ਹਾ ਕਰਨਾ ਤਾਂ ਕੁਸ਼ਰਾਨ ਸੀ ਉਹ ਤਾਂ ਇਹਨੂੰ ਆਪਣੇ 'ਰਾਂਗਲੇ ਸੱਜਣ' ਦੀ ਨਿਸ਼ਾਨੀ ਵਜੋਂ ਸਾਂਭ ਕੇ ਰੱਖੇਗਾ। ਏਸ ਉੱਤੇ ਓਵੇਂ ਈ ਪਿਆ ਕਰੇਗਾ ਜਿਵੇਂ ਪਹਿਲਾਂ ਪੈਂਦਾ ਹੁੰਦਾ ਸੀ। ਡਕੌਤਾਂ ਨੂੰ ਇਹ ਮੰਜਾ ਚੁਕਵਾ ਦੇਣਾ ਉਹਨੂੰ ਪਾਲਾ ਸਿੰਘ ਦਾ ਤ੍ਰਿਸਕਾਰ ਲਗਦਾ ਸੀ। ਉਹਦੇ ਇਸ ਫੈਸਲੇ ਮਗਰੋਂ ਕਿਸੇ ਦੀ ਕੁਝ ਕਹਿਣ ਦੀ ਹਿੰਮਤ ਨਹੀਂ ਸੀ ਪਈ।)

❑

ਬਸੰਤੇ ਨੇ ਆਉਣ ਸਾਰ ਸਾਰਾ ਕੰਮ ਸੰਭਾਲ਼ ਲਿਆ। ਪਰਸੇ ਨੂੰ ਉਹਨੇ ਹੱਸ ਕੇ ਕਿਹਾ, 'ਬਾਪੂ ਤੂੰ ਬਥੇਰਾ ਕਰ ਲਿਆ, ਹੁਣ ਅਰਾਮ ਕਰ।'

'ਅਰਾਮ ਨਾਂ ਕਹੀਏ, ਮੌਤ ਦਾ। ਐਸਾ ਲਫਜ ਨਾ ਬੋਲੀਂ ਕਦੇ ਮੂੰਹੋਂ। ਸੁਆਸ ਵਗਦੇ ਤਾਂ ਕੰਮ ਹੀ ਕਰਮ ਹੈ।'

ਬਸੰਤਾ ਚੁੱਪ ਕਰ ਗਿਆ। ਬਾਪੂ ਨਾਲ਼ ਉਹ ਕਦੇ ਬਹਿਸ ਵਿੱਚ ਨਹੀਂ ਸੀ ਪਿਆ। ਫੇਰ ਸੌਣੀ ਦੀ ਫਸਲ ਸੰਭਾਲ਼ਦਿਆਂ ਈ ਪਰਸੇ ਨੇ ਕਿਹਾ, 'ਕਿਉਂ ਬਈ ਬਸੰਤਿਆ, ਤੂੰ ਕਹੇਂ ਤਾਂ ਮੈਂ ਹਰਦੁਆਰ ਜਾ ਆਵਾਂ-ਮਹੀਨਾ ਵੀਹ-ਦਿਨ? ਆਤਮੇ ਦੀ ਇੱਛਿਐ, ਬੜੇ ਚਿਰ ਦੀ।'

'ਜਰੂਰ ਜਾਹ! ਕਹੇਂ ਤਾਂ ਮੈਂ ਛੱਡ ਆਉਨੈਂ ਨਾਲ਼ ਜਾ ਕੇ।'

ਪਰਸਾ ਹੱਸ ਪਿਆ।

'ਹੈ ਕਮਲ਼ਾ! ਹੁਣੇਂ ਤੂੰ ਮੈਨੂੰ ਕਿਵੇਂ ਛਡ-ਆਏਂਗਾ! ਅਜੇ ਨ੍ਹੀਂ ਮੈਂ ਜਾਂਦਾ। ਆਵਦੀ ਮਰਜੀ ਨਾਲ ਜਾਊਂ!'

'ਤੂੰ ਤਾਂ ਬਾਪੂ ਗੱਲ ਈ ਹੋਰ ਪਾਸੇ ਲੈ ਗਿਆ।' ਬਸੰਤਾ ਵੀ ਹੱਸ ਪਿਆ।



ਤਿੰਨ ਦਿਨ ਮਗਰੋਂ, ਤੁਰਨ ਵੇਲ਼ੇ ਮੀਣੇ ਦੇ ਸਿਰ 'ਤੇ ਹੱਥ ਫੇਰਿਆ ਤਾਂ ਮੀਣੇ ਨੇ ਤਿੰਨ ਬੜ੍ਹਕਾਂ ਮਾਰੀਆਂ। ਫੇਰ ਜਿੱਥੋਂ ਤੱਕ ਪਰਸਾ ਦਿਸਦਾ ਰਿਹਾ ਮੀਣਾ ਆਪਣੀਆਂ ਸ਼ਾਹ ਕਾਲ਼ੀਆਂ ਅੱਖਾਂ ਰੱਡੀ ਝਾਕਦਾ ਖੌਰੂ ਉਡਾਈ ਗਿਆ। ਪਰਸਾ ਮੁੜ ਕੇ ਝਾਕਦਾ, ਇਸ ਅਹਿਸਾਸ ਨਾਲ ਖੁਸ਼ ਹੁੰਦਾ ਰਿਹਾ ਕਿ ਮੀਣੇ ਦੀਆਂ ਬੁੱਢੀਆਂ ਹੱਡੀਆਂ ਵਿੱਚ ਅਜੇ ਵੀ ਪੂਰਾ ਬਲ ਸੀ।

ਰਿਹਾਅ ਹੋ ਕੇ ਆਉਣ ਮਗਰੋਂ ਮਾਸਟਰ ਮੇਘ ਕਿੰਨੇਂ ਵਾਰੀ ਯਾਦ ਆਇਆ ਸੀ। ਜਦੋਂ ਉਹ ਯਾਦ ਆ ਜਾਂਦਾ ਅੰਦਰੋਂ ਜਿਵੇਂ ਵਾਅ-ਵਰੋਲ਼ੇ ਜਿਹੇ ਉੱਠਣ ਲੱਗ ਪੈਂਦੇ। ਜਿੰਨੇਂ ਵਾਰੀ ਬਸੰਤੇ ਦੇ ਹੁੰਦਿਆਂ ਜੇਲ੍ਹ ਵਿੱਚ ਆਇਆ, ਫੁੱਲ ਵਾਂਗ ਖਿੜਿਆ ਹੋਇਆ ਆਉਂਦਾ ਜਿਵੇਂ ਸੈਰ ਆਇਆ ਹੋਵੇ। ਜਦੋਂ ਜੇਲ੍ਹ 'ਚ ਉਹਨਾਂ ਦਾ ਬੈਠਣ-ਉੱਠਣ ਹੋਇਆ ਉਦੋਂ ਤੋਂ ਈ ਪੁੱਛਣ ਲੱਗਿਆ ਹੋਇਆ ਸੀ: 'ਮਾਸਟਰਾ ਆਵਦਾ ਪਤਾ ਟਿਕਾਣਾ ਤਾਂ ਦੱਸ?'

'ਬਿਹੰਗਮਾਂ ਦਾ ਕੀ ਪਤਾ-ਟਕਾਣਾ ਹੁੰਦੈ ਬਾਈ ਬਸੰਤਿਆ!'

ਤੇ ਫੇਰ ਉਹ ਨਿਰਛਲ ਹਾਸੀ ਹੱਸ ਪੈਂਦਾ। ਆਪਣੀ ਆਦਤ ਅਨੁਸਾਰ ਨੱਕ ਦੀ ਬੁੰਬਲ਼ ਹਥੇਲ਼ੀ ਨਾਲ਼ ਰਗੜ ਕੇ ਚਮਕੀਲੀਆਂ ਅੱਖਾਂ ਨਾਲ਼ ਉਸ ਵੱਲ ਦੇਖਦਾ ਤਾਂ ਬਸੰਤੇ ਨੂੰ ਉਹਦੀ ਨਿਰਛਲਤਾ ਤੇ ਅੱਖਾਂ ਦੀ ਲਿਸ਼ਕ ਕੀਲ ਲੈਂਦੀ। ਉਹਦੀ ਰਿਹਾਈ ਤੋਂ ਅੱਠ ਕੁ ਮਹੀਨੇ ਪਹਿਲਾਂ ਇੱਕ ਵਾਰ ਫੇਰ ਆਇਆ ਸੀ। ਪਰ ਇਸ ਵਾਰੀ ਉਹ ਤੇ ਉਹਦੇ ਸਾਥੀ ਪੰਦਰਾਂ ਕੁ ਦਿਨ ਰਹਿ ਕੇ ਚਲੇ ਗਏ ਸਨ। ਏਸੇ ਵਾਰੀ ਉਹਦੇ ਬਾਰੇ ਕੁਝ ਪਤਾ ਲੱਗ ਸਕਿਆ ਸੀ। (ਪਰ ਉਹ ਆਪਣੇ ਨਿੱਜੀ ਜੀਵਨ ਬਾਰੇ ਕੁਝ ਨਹੀਂ ਸੀ ਦਸਦਾ।) ਉਹਦੇ ਬੇਲੀਆਂ ਤੋਂ ਵੀ ਇਹੋ ਗੱਲ ਪਤਾ ਲੱਗ ਸਕੀ ਕਿ ਉਹ ਮਹਾਜਨਾਂ ਦਾ ਮੁੰਡਾ ਸੀ! ਪਿਉ ਹੱਟੀ ਕਰਦਾ ਸੀ। ਕਈ ਭੈਣ-ਭਰਾ ਸਨ। ਮੇਘ ਪੜ੍ਹ ਕੇ ਪ੍ਰਾਇਮਰੀ ਮਾਸਟਰ ਲੱਗ ਗਿਆ। ਅੱਠ ਨੌਂ ਸਾਲ ਨੌਕਰੀ ਕੀਤੀ। ਵਿਆਹ ਪਹਿਲਾਂ ਈ ਹੋ ਗਿਆ ਸੀ। ਦੋ ਕੁੜੀਆਂ ਵੀ ਹੋ ਗਈਆਂ। ਪਰ ਤੀਵੀਂ ਸਿਆਣੀ ਨਹੀਂ ਸੀ। ਉਸ ਨਾਲੋਂ ਸੰਬੰਧ ਤੋੜ-ਵਛੋੜ ਕੇ ਵੀ ਉਹਨੂੰ ਖਰਚ ਦਿੰਦਾ ਰਿਹਾ ਸੀ। ਕੁੜੀਆਂ ਨੂੰ ਪਾਲਣ ਦੀ ਜ਼ਿੰਮੇਵਾਰੀ ਵੀ ਪੂਰੀ ਕਰਦਾ ਰਿਹਾ। ਵੱਖਰਿਆਂ ਰਹਿ ਕੇ ਵੀ ਘਰ ਵਾਲ਼ੀ ਨੂੰ ਖਰਚਾ ਦਿੰਦਾ ਰਿਹਾ।

ਫੇਰ ਅਚਾਨਕ ਪਤਾ ਨਹੀਂ ਚਿੱਤ 'ਚ ਕੀ ਆਈ ਕਿ ਛੱਬੀ ਸਤਾਈ ਸਾਲ ਦੀ ਉਮਰ ਵਿੱਚ ਨੌਕਰੀ ਛੱਡ ਕੇ ਕਾਲਜ ਵਿੱਚ ਪੜ੍ਹਨ ਜਾ ਲੱਗਿਆ। ਵਿਹਲੇ ਵੇਲ਼ੇ ਮੁੰਡਿਆਂ ਨੂੰ ਪੜ੍ਹਾਉਂਦਾ ਤੇ ਦਿਨੇਂ ਆਪ ਪੜ੍ਹਨ ਚਲਾ ਜਾਂਦਾ। ਘਰ ਵਾਲ਼ੀ ਦੇ ਦੋਏ ਧੀਆਂ ਦੇ ਖਰਚੇ ਦੇ ਨਾਲ਼-ਨਾਲ਼ ਆਪਣੇ ਤਿੰਨ-ਚਾਰ ਬੇਲੀਆਂ ਦੀਆਂ ਫੀਸਾਂ ਵੀ ਭਰਦਾ। ਉਹਨਾਂ ਦਾ ਤੇ ਆਪਣੇ ਰੋਟੀ-ਪਾਣੀ ਦਾ ਖਰਚ ਵੀ ਕਢਦਾ। ਇਉਂ ਈ ਉਹਨੇ ਪਹਿਲਾਂ ਚੌਧਵੀਂ ਕੀਤੀ ਤੇ ਫੇਰ ਪੰਦਰ੍ਹਵੀਂ ਵਿੱਚ ਪਟਿਆਲੇ ਪੜ੍ਹਨ ਜਾ ਲੱਗਿਆ। ਪਰ ਪਾੜ੍ਹੇ ਮੁੰਡਿਆਂ ਦਾ ਲੀਡਰ ਪਹਿਲਾਂ ਈ ਬਣ ਗਿਆ ਸੀ। ਦੂਜੇ ਚੌਥੇ ਮਹੀਨੇ ਜੇਲ੍ਹ 'ਚ ਆ ਜਾਂਦਾ। ਜਦੋਂ ਆਖ਼ਰੀ ਵਾਰ ਆਇਆ ਓਦੋਂ ਅਜੇ ਪਟਿਆਲੇ ਪੜ੍ਹਨ ਨਹੀਂ ਸੀ ਲੱਗਿਆ। ਦੋ ਕੁ ਮਹੀਨੇ ਪਹਿਲਾਂ ਉਹਦੇ ਨਾਲ਼ ਦੇ ਕੁਝ ਹੋਰ ਮੁੰਡੇ ਆਏ ਸਨ, ਜਿਨ੍ਹਾਂ ਨੂੰ ਬਸੰਤਾ ਜਾਣਦਾ ਸੀ। ਉਹਨਾਂ ਨੂੰ ਮਾਸਟਰ ਬਾਰੇ ਪੁੱਛਿਆ ਤਾਂ ਆਖਣ ਲਗੇ...'ਹੁਣ ਉਹ ਪਟਿਆਲੇ ਜੇਲ੍ਹ 'ਚ ਜਾਂਦੈ। ਏਥੇ ਵੀ ਕਦੇ-ਕਦੇ ਆਉਂਦਾ ਰਹਿੰਦੈ, ਪਰ ਬਾਹਲ਼ਾ ਪਟਿਆਲੇ ਈ ਕੰਮ ਕਰਦੈ!'

'ਯਾਰ ਉਹਨੂੰ ਕਹਿਓ ਕਦੇ ਮਿਲ ਈ ਜਾਏ।' ਬਸੰਤੇ ਨੇ ਉਹਨਾਂ ਨੂੰ ਕਿਸੇ ਗੁੱਝੀ ਸੋਚ ਨਾਲ ਕਿਹਾ ਸੀ, 'ਜੇ ਮੁਲਾਕਾਤ ਕਰਨ ਆਵੇ ਤਾਂ ਖ਼ਬਰ ਈ ਕਰ ਦਿਓ।'

'ਕਿਉਂ ਬਾਹਾਂ ਆਕੜੀਆਂ ਜਾਂਦੀਐ?' ਇੱਕ ਚਾਪੜ-ਮੂੰਹੇਂ ਮੁੰਡੇ ਨੇ ਕਿਹਾ, 'ਉਹਦੇ ਮਗਰ ਲੱਗ ਗਿਆ ਤਾਂ ਘਰ-ਬਾਰ ਪੱਟ ਕੇ ਵਗਾਹ-ਦੂ! ਪਿਆ ਮਗਰੋਂ ਗਿੱਦੜ ਆਂਗੂ ਹੁਆਂਕਦਾ ਤੁਰਿਆ ਫਿਰੇਂਗਾ—'ਹੁਣੀ ਬਾਪੂ, ਹੁਣੀ ਬਾਪੂ'। ਕਰਦਾ।'

ਬਾਕੀ ਸਾਰੇ ਹੱਸ ਪਏ ਸਨ ਪਰ ਬਸੰਤਾ ਉਹਦੇ ਵੱਲ ਕੋੜ-ਅੱਖ ਝਾਕਦਾ ਬੋਲਿਆ ਸੀ, 'ਛੂਟ ਕਿਹੜਾ ਮੇਰੇ ਲੂਲ੍ਹਾਂ ਆਲੇ ਰੋਂਦੇ ਐ ਬਈ ਉਹ ਮੈਨੂੰ ਅਜਾੜ-ਦੂ! ਲੰਡੇ ਚਿੜੇ ਪਰਾਂ ਦੇ ਸਾਥੀ।'

'ਫੇਰ ਠੀਕ ਐ। ਜ਼ਰੂਰ ਘੱਲਾਂਗੇ। ਓਹੀ ਬਣਾਊ ਤੈਨੂੰ ਮੰਨੇ ਕਾ ਸਿੱਖ, ਪੂਰਾ ਜਥੇਦਾਰ। ਐਹੋ-ਜੇ ਕੰਮ ਨੂੰ ਤਾਂ ਉਹ ਸ਼ੇਰ ਐ; ਸਾਨੂੰ ਵੀ ਸੇਹਲੀ-ਟੋਪੀ ਓਸੇ ਨੇ 'ਬਖ਼ਸ਼ੀ' ਸੀ ਕਿ।' ਤੇ ਉਹ ਮੁੰਡਾ ਉੱਚੀ ਹੱਸ ਪਿਆ ਸੀ।

ਕੁਝ ਦਿਨਾਂ ਮਗਰੋਂ ਮਾਸਟਰ ਸੱਚੀਂ ਮੁਲਾਕਾਤ ਕਰਨ ਆ ਗਿਆ ਸੀ। ਓਵੇਂ ਫੁੱਲ ਵਾਂਗ ਖਿੜਿਆ ਹੋਇਆ। ਉਹੋ ਧੀਮਾ ਬੋਲ। ਉਹੋ ਚਮਕੀਲੀਆਂ ਅੱਖਾਂ। ਉਹੋ ਨਿਰਛਲ ਮੁਸਕਰਾਹਟ (ਜਿਸ ਨਾਲ ਉਹਦਾ ਚਿਹਰਾ ਹੋਰ ਵੀ ਚੰਗੇਰਾ ਲੱਗਣ ਲੱਗ ਪੈਂਦਾ)।

ਗੱਲਾਂ-ਬਾਤਾਂ ਕਰਕੇ ਜਦੋਂ ਉਹ ਤੁਰਨ ਲੱਗਿਆ ਤਾਂ ਬਸੰਤਾ ਬੋਲਿਆ, 'ਮੇਰੀ ਵੀ ਰਿਹਾਈ ਹੋਣ ਵਾਲੀ ਐ। ਪਿੰਡ ਆਇਆ ਕਰੇਂਗਾ?'

'ਜ਼ਰੂਰ। ਲਾਜ਼ਮੀ। ਤੈਨੂੰ ਨੀਂ ਮਿਲਣਾ ਤਾਂ ਹੋਰ ਕਿਹਨੂੰ ਮਿਲਾਂਗੇ? ਤੂੰ ਤਾਂ ਸਾਡਾ ਹੀਰੋ।'

'ਪੱਕੀ, ਗੱਲ ਐ?'

'ਜਮਾਂ ਪੱਕੀ; ਇੱਟ ਅਰਗੀ।'

ਫੇਰ ਉਹਨੇ ਜਿਸ ਨਿੱਘ ਨਾਲ ਉਹਦਾ ਹੱਥ ਘੁੱਟਿਆ ਤੇ ਜੱਫੀ ਪਾਈ ਉਹ ਨਿੱਘ ਹੁਣ ਵੀ ਮਹਿਸੂਸ ਹੁੰਦਾ ਸੀ। ਉਹ ਮੁਲਾਕਾਤ ਬਸੰਤੇ ਨੂੰ ਅਜੇ ਤੱਕ ਨਹੀਂ ਸੀ ਭੁੱਲੀ। ਉਹ ਅਕਸਰ ਮਾਸਟਰ ਨੂੰ ਉਡੀਕਦਾ ਰਹਿੰਦਾ। ਕਈ ਵਾਰ ਟਿੱਡੀ ਨੂੰ ਉਹਨਾਂ ਮੁੰਡਿਆਂ ਬਾਰੇ ਗੱਲਾਂ ਦੱਸਣ ਲੱਗ ਪੈਂਦਾ ਜਿਹੜੇ ਅਕਸਰ ਜੇਲ੍ਹ ਵਿੱਚ ਆਉਂਦੇ ਰਹਿੰਦੇ, ਤੇ ਕੁਝ ਦਿਨ ਮਗਰੋਂ ਚਲੇ ਜਾਂਦੇ। ਜਦੋਂ ਉਹ ਆਉਂਦੇ ਤਾਂ ਜਿਵੇਂ ਤੀਆਂ ਲੱਗ ਜਾਂਦੀਆਂ। ਉਹ ਗੀਤ ਗਾਉਂਦੇ। ਗੱਲਾਂ ਕਰਦੇ। ਕਦੇ ਨਾਹਰੇ ਲਾਉਣ ਲੱਗ ਪੈਂਦੇ। ਜੇਲ੍ਹ ਦੇ ਅਫ਼ਸਰਾਂ ਨਾਲ ਵੀ ਲੜ-ਭਿੜ ਪੈਂਦੇ ਪਰ ਕੈਦੀਆਂ ਨਾਲ ਹਮੇਸ਼ਾ ਯਾਰ-ਬੇਲੀਆਂ ਵਾਂਗ ਰਹਿੰਦੇ। ਬਸੰਤੇ ਨੂੰ ਸਾਰੇ ਈ ਚੰਗੇ ਲਗਦੇ। ਪਰ ਉਹਦੀਆਂ ਗੱਲਾਂ ਸੁਣ ਕੇ ਟਿੱਡੀ ਨੂੰ ਪਤਾ ਨਾ ਲਗਦਾ ਕਿ ਜੇਲ੍ਹ 'ਚ ਜਾ ਕੇ ਕੋਈ ਕਿਵੇਂ ਇਉਂ ਗਾ ਜਾਂ ਹੱਸ-ਖੇਡ ਸਕਦਾ ਸੀ। ਜੇਲ੍ਹ ਦਾ ਨਾਂ ਸੁਣ ਕੇ ਉਹਨੂੰ ਕਾਂਬਾ ਛਿੜ ਪੈਂਦਾ। ਸਿਆਣੇ ਤਾਂ ਉਹਨੂੰ ਨਰਕ ਦਸਦੇ ਹੁੰਦੇ ਸਨ (ਪਰ ਵੈਲੀ ਬੰਦੇ ਬੇਸ਼ਰਮੀ ਦੇ ਤਾਣ 'ਸਹੁਰੇ' ਵੀ ਕਹਿ ਦਿੰਦੇ)।

'ਬਾਈ ਬਸੰਤਿਆ, ਇੱਕ ਵਾਰੀ ਮੇਰਾ ਬਾਪੂ ਫੜਾਲਿਆ ਗਿਆ, ਚੋਰੀ 'ਚ।' ਟਿੱਡੀ ਨੇ ਇੱਕ ਦਿਨ ਗੱਲ ਸੁਣਾਈ। 'ਆਪਣੇ ਰੇਗੂ ਗਿੱਲ ਦੇ ਖੇਤੋਂ ਕੋਈ ਕਪਾਹ ਚੁਗ ਕੇ ਲੈ ਗਿਆ। ਉਹਨਾਂ ਨਾਲ ਮਾਨਾਂ ਦੀ ਲਾਗ-ਡਾਟ ਸੀ। ਮੇਰਾ ਬਾਪੂ ਓਦੋਂ ਮਾਨਾਂ ਨਾਲ ਸੀਰੀ ਹੁੰਦਾ ਸੀ। ਰੇਗੂ ਕਿਆਂ ਨੇ ਨਾਂ ਲਖਾ 'ਤਾ। ਫੇਰ ਤਿੰਨ ਦਿਨ ਤਿੰਨ ਰਾਤਾਂ ਜਿਹੜੀ ਪੁਲਸ ਨੇ ਬਾਪੂ ਦੀ



ਛੱਲ ਲਾਹੀ, ਉਹ ਜਾਂ ਬਾਪੂ ਨੂੰ ਪਤੈ ਜਾਂ ਫੇਰ ਰੱਬ ਨੂੰ ਪਤੈ। ਹੁਣ ਤਾਈਂ ਉਹਦੀ ਇੱਕ ਲੱਤ ਸੂਤ ਨੀ ਆਈ। ਕਦੇ ਕੁੜਤਾ ਲਹਾ ਕੇ ਦੇਖੀਂ, ਪਿੱਠ ਤੇ ਐਡੇ-ਐਡੇ ਚਟਾਕ ਐ—ਐਡੇ ਐਡੇ, ਥਾਲੀ ਜਿਡੇ-ਜਿਡੇ। ਜਦੋਂ ਬੋਲੂ 'ਮੇਰਾ ਸਰੀਰ ਈ ਸਾਲਿਆਂ ਨੇ ਜਰਖਲ 'ਤਾ। ਬੜੀ ਦਿਹ ਹੁੰਦੀ ਸੀ'।'

ਬਸੰਤਾ ਹੱਸ ਕੇ ਬੋਲਿਆ, 'ਦਿਹ ਤਾਂ ਉਹਦੀ ਹੁੰਦੀ ਹੋਊ ਸਾਢੇ ਸੱਤ ਮਣ ਪੱਕੇ ਦੀ। ਪਹਿਲੇ ਦਿਨੋਂ ਈ ਵਚਾਰਾ ਛਿਲਕਾਂ ਦਾ ਊਠ ਐ। ਤੇ ਪੁਲਸ ਆਲੇ ਠਾਣਿਆਂ 'ਚ ਖੇਰ ਕੌਹਦੇ ਨਾਲ ਗਜਾਰਦੇ ਐ। ਪਰ ਜੇਲ੍ਹ ਦੀ ਹੋਰ ਗੱਲ ਹੁੰਦੀ ਐ। ਤੈਨੂੰ ਨੀ ਅਜੇ ਪਤਾ ਬਈ ਜੇਲ੍ਹ 'ਚ ਤੇ ਹਵਾਲਾਤ 'ਚ ਕੀ ਫਰਕ ਹੁੰਦੈ।'

'ਹਬਾਲਾਤ ਕੋਈ ਹੋਰ ਹੁੰਦੀ ਐ, ਬਾਈ?'

'ਜਿਥੇ ਠਾਣੇ ਆਲ਼ੇ ਫੜ ਕੇ ਤਾੜਦੇ ਐ, ਤੇ ਉੱਬਲੇ ਆਲੂ ਆਂਗੂ ਬੰਦੇ ਨੂੰ ਠੰਢਾ ਪਾਣੀ ਪਾ-ਪਾ 'ਛਿਲਦੇ' ਐ ਨਾ, ਉਹ ਹਵਾਲਾਤ ਹੁੰਦੀ ਐ, ਠਾਣੇ 'ਚ। ਜੇਲ੍ਹ ਹੋਰ ਹੁੰਦੀ ਐ। ਓਥੇ ਤਾਂ ਘਰ ਅਰਗੀ ਗੱਲ ਹੁੰਦੀ ਐ। ਘਰ ਆਂਗੂ ਪਓ, ਬੈਠੋ, ਰੋਟੀ-ਟੁਕ ਖਾਓ, ਗੱਲ-ਬਾਤ ਕਰੋ, ਹੱਸੋ-ਖੇਡੋ। ਓਥੇ ਕੈਦੀ ਜਾਂਦੇ ਐ ਰਹਿਣ ਆਸਤੇ, ਜਿਵੇਂ ਕੋਈ ਪ੍ਰਾਹੁਣਾ ਜਾਂਦੈ ਕਿਸੇ ਦੇ ਘਰੇ।'

'ਕੰਮ ਧੰਦਾ ਕੋਈ ਨ੍ਹੀਂ ਹੁੰਦਾ ਓਥੇ, ਬਾਈ?'

'ਕੰਮ ਵੀ ਕਰੌਂਦੇ ਐ, ਪਰ ਹਵਾਲਾਤੀਆਂ ਆਂਗੂ ਛਿੱਲ ਨੀਂ ਉਧੇੜਦੇ।'

'ਓਥੇ ਪੁਲਸ ਨ੍ਹੀਂ ਹੁੰਦੀ?'

'ਹੁੰਦੀ ਐ।'

ਟਿੱਡੀ ਨੂੰ ਫਰਕ ਅਜੇ ਵੀ ਸਮਝ ਨਹੀਂ ਸੀ ਆ ਰਿਹਾ। ਜਿਥੇ ਪੁਲਸ ਹੋਵੇ ਓਥੇ ਘਰ ਆਲੀ ਗੱਲ ਕਿਵੇਂ ਹੋਈ?

ਇੱਕ ਦਿਨ ਰਾਤ ਨੂੰ ਖੇਸਾਂ ਦੇ ਬੁੱਕ ਮਾਰੀ ਦੋ ਬੰਦੇ ਆਏ। ਬਾਰ ਖੜਕਾਇਆ ਤਾਂ ਬਸੰਤੇ ਨੇ ਬੂਹੇ ਵਲ ਜਾਂਦਿਆਂ ਪੁੱਛਿਆ, 'ਕਿਹੜੇ?'

'ਘਰ ਦੇ ਬੰਦੇ ਈ ਐਂ ਬਾਈ ਜੀ।'

ਬਾਹਰੋਂ ਧੀਮੀ ਅਵਾਜ਼ ਸੁਣੀ, ਪਰ ਪਛਾਣ ਨਾ ਸਕਿਆ। ਜਦੋਂ ਬਾਰ ਖੋਹਲਿਆ ਤਾਂ ਦੋ ਜਣੇ ਅੰਦਰ ਲੰਘ ਆਏ ਤੇ ਹਨੇਰੇ 'ਚ ਈ ਕਪੜੇ ਲਾਹੁਣ ਲੱਗ ਪਏ।

'ਬਾਈ ਬਸੰਤ ਸਿਆਂ, ਦੀਵਾ-ਬੱਤੀ ਤਾਂ ਜਗਾ ਕੋਈ।'

'ਮਾਸਟਰ ਐ ਕਿ?'

'ਅਜੇ ਵੀ ਕੋਈ ਸ਼ੱਕ ਐ।'

ਬਸੰਤੇ ਦਾ ਰੋਮ-ਰੋਮ ਜਿਵੇਂ ਮਹਿਕ ਉੱਠਿਆ ਹੋਵੇ। ਕਾਹਲ਼ ਵਿੱਚ ਉਹਨੂੰ ਡੱਬੀ ਨਹੀਂ ਸੀ ਲੱਭ ਰਹੀ। ਜਦੋਂ ਡੱਬੀ ਲੱਭ ਕੇ ਸੀਖ ਬਾਲ਼ੀ ਤਾਂ ਉਸੇ ਚਾਨਣ ਵਿੱਚ ਈ ਉਹਨਾਂ ਵੱਲ ਝਾਕਣ ਲੱਗ ਪਿਆ। ਪਰ ਉਹ ਛੇਤੀ ਬੁਝ ਗਈ। ਦੂਜੀ-ਤੀਲੀ ਸੀਖ ਨਾਲ਼ ਲਾਲਟਣ ਜਗਾਈ ਤਾਂ ਮਾਸਟਰ ਕੱਲੇ ਕੱਛੇ ਬੁਨੈਣ ਨਾਲ਼ ਈ ਸਾਹਮਣੇ ਖੜ੍ਹਾ ਸੀ। ਗਾਰੇ ਨਾਲ਼ ਲਿਬੜੇ

ਕਪੜਿਆਂ ਨੂੰ ਟੰਗਣ ਲਈ ਕੋਈ ਕਿੱਲੀ ਲੱਭ ਰਿਹਾ ਸੀ। ਚਿਹਰੇ ਉੱਤੇ ਉਹੋ 'ਸਦਾਬਹਾਰ' ਮੁਸਕਰਾਹਟ ਤੇ ਅੱਖਾਂ ਵਿੱਚ ਉਹੋ ਨਿਰਛਲ, ਨਿੱਤਰੇ ਪਾਣੀ ਵਰਗੀ ਚਮਕ।

'ਬਈ ਪਹਿਲਾਂ ਆਪਾਂ ਮਿਲ਼-ਲੀਏ!'

ਬਸੰਤੇ ਨੇ ਅਗਾਂਹ ਵਧ ਕੇ ਉਹਨੂੰ ਜੱਫੀ ਵਿੱਚ ਘੁੱਟ ਲਿਆ। ਮਾਸਟਰ ਹੱਸਿਆ ਤਾਂ ਉਹਦੇ ਹਾਸੇ ਨਾਲ਼ ਜਿਵੇਂ ਘਰ ਦੇ ਚਾਰੇ ਖੂੰਜੇ ਘੁੰਗਰੂਆਂ ਵਾਂਗ ਛਣਕਣ ਲੱਗ ਪਏ।

ਬਸੰਤੇ ਨੇ ਜਦੋਂ ਦੂਜੇ ਮੁੰਡੇ ਵੱਲ ਦੇਖਿਆ ਤਾਂ ਉਹ ਪਛਾਣ ਵਿੱਚ ਨਹੀਂ ਆਇਆ।

'ਇਹ ਬਾਈ?'

'ਇਹਨੂੰ ਤੂੰ ਨ੍ਹੀਂ ਜਾਣਦਾ। ਅਸੀਂ 'ਕੱਠੇ ਪੜ੍ਹਦੇ ਐਂ—ਪਟਿਆਲੇ।'

ਬਸੰਤੇ ਨੂੰ ਉਸ ਨਾਲ਼ ਹੱਥ ਮਿਲਾ ਕੇ ਈ ਅਹਿਸਾਸ ਹੋਇਆ ਕਿ ਉਹਦੇ ਆਪਣੇ ਹੱਥਾਂ ਨਾਲੋਂ ਵੀ ਵੱਡੇ ਹੱਥ ਕਿਸੇ ਦੇ ਹੋ ਸਕਦੇ ਸਨ। (ਹੁਣ ਤੱਕ ਉਹਨੂੰ ਆਪਣੇ ਬਾਪੂ ਦੇ ਹੱਥਾਂ ਬਾਰੇ ਈ ਪਤਾ ਸੀ ਕਿ ਸਿਰਫ ਉਸੇ ਦੇ ਹੱਥ, ਉਸਦੇ ਆਪਣੇ ਹੱਥਾਂ ਨਾਲ਼ੋਂ ਵੱਡੇ ਸਨ।)

'ਤੁਸੀਂ ਕਪੜੇ ਮੈਨੂੰ ਫੜਾਓ, ਮੈਂ ਟੰਗ ਦਿੱਨੈਂ। ਤੁਸੀਂ ਅਹੁ ਮੰਜਾ ਡਾਹ ਕੇ ਬੈਠੋ। ਮੈਂ ਹੁਣੇ ਬਿਸਤਰੇ ਕੱਢ ਕੇ ਦਿੱਨੈਂ।'

ਜਦੋਂ ਉਹ ਦੋਏ ਬਿਸਤਰਿਆਂ ਵਿੱਚ ਉੱਤੇ ਰਜ਼ਾਈਆਂ ਲੈ ਕੇ ਬਹਿ ਗਏ ਤਾਂ ਬਸੰਤਾ ਮਾਸਟਰ ਵਾਲ਼ੇ ਮੰਜੇ ਦੇ ਪੈਂਦੀਂ ਜਾ ਬੈਠਾ। ਉਹਦਾ ਜੀ ਕੀਤਾ ਮਾਸਟਰ ਨੂੰ ਨਿਗ੍ਹਾ ਟਿਕਾ ਕੇ ਦੇਖੀ ਜਾਏ। ਹੋਰ ਅਚਾਨਕ ਕੁਝ ਯਾਦ ਕਰਕੇ ਉੱਠ ਖੜੋਤਾ।

'ਹੱਦ ਹੋਗੀ। ਮੈਂ ਵੀ ਮੂਰਖ ਈ ਐਂ, ਦੋ ਨੰਬਰ ਦਾ! ਨਾ ਰੋਟੀ-ਟੁੱਕ, ਨਾ ਪਾਣੀ-ਧਾਣੀ, ਬਹਿ ਗਿਆ ਥੋਡੇ ਗੋਡੇ-ਮੁਢ।'

ਮਾਸਟਰ ਨੇ ਬਾਹੋਂ ਫੜ ਕੇ ਬਿਠਾਉਂਦਿਆਂ ਕਿਹਾ, 'ਸਾਨੂੰ ਕਾਸੇ ਦੀ ਲੋੜ ਨ੍ਹੀਂ। ਅਸੀਂ ਸਿਰਫ ਤੇਰੇ ਨਾਲ਼ ਗੱਲਾਂ ਕਰਨ ਆਏ ਐਂ। ਤੇ ਦਿਨ ਚੜ੍ਹਦੇ ਤੋਂ ਪਹਿਲਾਂ ਕਿਤੇ ਹੋਰ ਵੀ ਪਹੁੰਚਣੈਂ। ਟੈਮ ਘੱਟ ਐ। ਤੂੰ, ਐਥੇ ਸਾਡੇ ਕੋਲ਼ ਬੈਠ।'

'ਨਾ ਬਈ, ਐਂ ਮੈਂ ਜਾਣ ਦਿੱਨੈਂ।' ਬਸੰਤਾ ਉੱਠ ਕੇ ਫੇਰ ਖੜ੍ਹਾ ਹੁੰਦਿਆਂ ਬੋਲਿਆ, 'ਜੇ ਰੋਟੀ ਨ੍ਹੀਂ ਖਾਣੀ ਤਾਂ ਮੈਨੂੰ ਚਾਹ, ਦੁੱਧ ਕੁਸ਼ ਤਾਂ ਲਿਔਣ ਦਿਓ।'

'ਤੈਨੂੰ ਜਦੋਂ ਕਹਿ 'ਤਾ ਬਈ ਕਾਸੇ ਦੀ ਲੋੜ ਨ੍ਹੀਂ। ਬਸ ਤੂੰ ਐਥੇ ਬੈਠ, ਸਾਡੇ ਕੋਲ਼!'

'ਲੋੜ ਦਾ ਕੀ ਨੰਬਰ ਐ ਬਾਈ?'

ਮਾਸਟਰ ਠਹਾਕਾ ਮਾਰ ਕੇ ਹੱਸ ਪਿਆ। ਹਸਦਾ-ਹਸਦਾ ਬੋਲਿਆ, 'ਜੇਲ੍ਹ ਆਲ਼ੇ ਹੈਡਮਾਸਟਰ ਤੋਂ ਹਾਅ ਨੰਬਰ ਕਿੱਥੋਂ ਸਿਖਿ-ਆਇਆ ਤੂੰ, ਬਸੰਤਿਆ?'

ਬਸੰਤਾ ਸੱਚੀਂ ਝਿਜਕ ਗਿਆ। ਉਹਨੂੰ ਪਹਿਲਾਂ ਕਦੇ ਖ਼ਿਆਲ ਈ ਨਹੀਂ ਸੀ ਆਇਆ ਕਿ ਜੇਲ੍ਹ ਦਾ ਕਿੰਨਾਂ ਕੁਝ ਉਹ ਅਜੇ ਵੀ ਆਪਣੇ ਨਾਲ਼ ਲਈ ਫਿਰਦਾ ਸੀ। ਪਰ ਰਤਾ ਸੰਭਲ ਕੇ ਬੋਲਿਆ, 'ਯਾਰ ਕੇ ਸਾਲ ਕੱਟੇ ਐ, ਐਡੀ ਛੇਤੀ ਕਿਵੇਂ ਮਗਰੋਂ ਲਹਿ ਜਾਣਗੇ ਉਹ ਜਮਦੂਤ-ਜੇ। ਪਿਛਲੇ ਜਰਮ ਦੇ ਕਰਮਕਾਂਡ ਏਸ ਜਰਮ 'ਚ ਸਾਰੀ ਉਮਰ ਮਗਰ ਲਮਕਦੇ ਰਹਿੰਦੇ ਐ ਤਾਂ ਜੇਲ੍ਹ ਕਿਵੇਂ ਖਹਿੜਾ ਛਡ-ਦੂ, ਐਡੀ ਛੇਤੀ।'

ਮਾਸਟਰ ਫੇਰ ਹੱਸ ਪਿਆ। ਸੁਭਾ ਅਨੁਸਾਰ ਈ ਧੀਮੀ ਅਵਾਜ਼ ਵਿੱਚ ਬੋਲਿਆ, 'ਤੈਨੂੰ ਕਰਮਾਂ ਦੀ ਗੱਲ ਕਰਨ ਦੀ ਆਦਤ ਵੀ ਅਜੇ ਨਹੀਂ ਗਈ, ਹਾਲਾਂਕਿ ਤੈਨੂੰ ਕਿੰਨੇਂ ਵਾਰੀਂ ਤਾਂ



ਮੈਂ ਸਮਝਾਇਆ ਸੀ ਬਈ ਮਗਰਲੇ ਕਰਮ-ਕੁਰਮ ਸਭ ਬਾਹਮਣਾ ਦਾ ਢਕਵੰਜ ਐ।'

'ਉਹ ਤਾਂ ਸੁਤੇ ਗੱਲ ਹੋਗੀ, ਕਰਮਾਂ-ਕੁਰਮਾਂ ਦੀ ਗੱਲ 'ਚ ਤਾਂ ਭਰੋਸਾ ਸਾਡੇ ਬਾਪੂ ਨੇ ਈ ਨ੍ਹੀਂ ਸੀ ਰਹਿਣ ਦਿੱਤਾ। ਉਹ ਤਾਂ ਕਹਿੰਦਾ ਹੁੰਦੈ, ਕਰਮ ਨਾਮ ਐਂ ਕੰਮ ਦਾ, ਜਾਂ ਫਰਜ਼ ਦਾ।'

'ਹੱਛਾ, ਤੇਰਾ ਬਾਪੂ ਵੀ ਐਸਾ ਬੰਦੈ?'

ਬਸੰਤੇ ਨੂੰ ਫੇਰ ਜਿਵੇਂ ਕੁਝ ਯਾਦ ਆ ਗਿਆ। ਉੱਠ ਕੇ ਬਾਹਰ ਨੂੰ ਜਾਂਦਾ ਬੋਲਿਆ, 'ਤੂੰ ਤਾਂ ਮਾਸ਼ਟਰਾ ਔਂਦੇ ਨੇ ਈ ਮੰਤਰ ਚਲਾ 'ਤਾ। ਮੈਨੂੰ ਗੱਲਾਂ 'ਚ ਲਾ ਕੇ ਚਾਹ-ਪਾਣੀ ਫੇਰ ਭੁਲਾਅ 'ਤਾ। ਬਸ ਮੈਂ ਮਿੰਟ ਲਾਊਂ। ਤੁਸੀਂ ਸੂਤ ਹੋ ਕੇ ਬੈਠੋ।'

ਮਾਸਟਰ ਨੇ ਏਸ ਵਾਰੀ ਉਹਨੂੰ ਨਹੀਂ ਰੋਕਿਆ। ਮੁਸਕਰਾ ਪਿਆ।

ਫੇਰ ਸਾਰੀ ਰਾਤ ਗੱਲਾਂ-ਬਾਤਾਂ ਕਰਨ ਮਗਰੋਂ, ਅੱਧਾ ਕੁ ਪਹਿਰ ਸੌਂ ਕੇ ਜਦੋਂ ਉਹ ਵਿਦਾ ਹੋਣ ਲੱਗੇ ਤਾਂ ਬਸੰਤਾ ਬੋਲਿਆ, 'ਮੇਰੀ ਜਦੋਂ ਲੋੜ ਹੋਵੇ 'ਵਾਜ ਮਾਰ ਲਿਓ। ਫੇਰ ਦੇਖਿਓ ਬੰਲੀ ਦੇ ਹੱਥ! ਏਦੂੰ ਵੱਧ ਮੇਰੇ 'ਚ ਡਮਾਕ ਹੈ-ਨ੍ਹੀਂ, ਇਹ ਥੋਨੂੰ ਪਤਾ ਈ ਐ। ਅਸੀਂ ਤਾਂ ਜੱਟ-ਬੂਟ ਬੰਦੇ ਐਂ।'

'ਸਾਨੂੰ ਸਭ ਪਤੈ ਬਈ ਤੇਰਾ ਕੀ ਮੁੱਲ ਐ।...ਤੈਨੂੰ ਜਿੱਥੇ ਖੜ੍ਹਾ 'ਤਾ ਓਥੇ ਤੂੰ ਸਾਡੀ ਸਭ ਦੀ ਰੱਖ ਵਖਾਵੇਂਗਾ—ਏਨਾਂ ਸਾਨੂੰ ਪਤੈ। ਤੇਰੇ ਵਰਗੇ ਹੀਰੇ ਯਾਰ ਗਲ਼ੀਆਂ 'ਚ ਤਾਂ ਨ੍ਹੀਂ ਰੁਲ਼ਦੇ ਫਿਰਦੇ! ਜਦੋਂ ਲੋੜ ਪਈ ਸਭ ਤੋਂ ਪਹਿਲਾਂ ਤੈਨੂੰ ਈ ਵਾਜ ਮਾਰਾਂਗੇ। ਆ-ਗੀ ਸਮਝ!' ਤੇ ਉਹ ਨਿੱਕਾ ਜਿਹਾ ਠਹਾਕਾ ਮਾਰ ਕੇ ਹੱਸ ਪਿਆ ਤਾਂ ਮੁਕਦੀ ਰਾਤ ਦੇ ਤਾਰੇ ਵੀ ਛਣਕਦੇ ਲੱਗੇ।

..ਮਾਸਟਰ ਦਾ ਏਨਾਂ ਵਿਸ਼ਵਾਸ ਉਸ ਉੱਤੇ ਸੀ, ਇਸਦਾ ਉਹਨੂੰ ਪਹਿਲਾਂ ਨਹੀਂ ਸੀ ਪਤਾ। ਪਰ ਉਹਦੇ ਇਹਨਾਂ ਸ਼ਬਦਾਂ ਨਾਲ਼ ਬਸੰਤੇ ਨੂੰ ਜਾਪਿਆ, ਜਿਵੇਂ ਹੁਣ ਉਹਦਾ ਜਨਮ ਸਕਾਰਥ ਹੋ ਗਿਆ ਸੀ। ਉਹਨਾਂ ਨੂੰ ਰਾਹ ਤਾਈਂ ਵਿਦਾ ਕਰਨ ਗਿਆ ਵੀ ਚੁੱਪ ਨਾ ਤੋੜ ਸਕਿਆ।

ਫੇਰ ਦਿਨ ਚੜ੍ਹੇ ਬਸੰਤੇ ਨੇ ਮੰਡੀ ਜਾਣ ਤੋਂ ਪਹਿਲਾਂ ਟਿੰਡੀ ਨੂੰ ਸੱਦ ਕੇ ਕਿਹਾ, 'ਅੱਜ ਮੈਂ ਮੰਡੀ ਜਾਊਂ, ਮੀਣੇ ਆਸਤੇ ਦੁਆਈ ਲੈਣ। ਤੂੰ ਮਗਰੋਂ ਧਿਆਨ ਰੱਖੀਂ, ਸਭ ਕਾਸੇ ਦਾ।'

'ਤੂੰ ਜਮਾਂ ਫਿਕਰ ਨਾ ਕਰ ਬਾਈ—ਹੁਣ ਮੈਨੂੰ ਸਾਰੇ ਦਾਅ ਆ-ਗੇ।'

ਬਸੰਤਾ ਉਹਦੀ ਗੱਲ ਸੁਣ ਕੇ ਹੱਸ ਪਿਆ।

ਟਿੰਡੀ ਹੋਰ ਕੰਮ-ਧੰਦੇ ਵੱਲ ਧਿਆਨ ਕੀਤੇ ਬਿਨਾਂ ਦਸ ਬਾਰਾਂ ਦਿਨ ਮੀਣੇ ਦੇ ਆਲ਼ੇ-ਦੁਆਲ਼ੇ ਈ ਤੁਰਿਆ ਫਿਰਿਆ। ਉਹਦਾ ਵੀ ਹੁਣ ਉਸ ਨਾਲ਼ ਏਨਾ ਮੋਹ ਪੈ ਗਿਆ ਸੀ ਕਿ ਉਹਦੇ ਵੱਲ ਦੇਖ ਕੇ ਉਹਦੇ ਅੰਦਰ ਵੀ ਖੋਹ ਜਿਹੀ ਪੈਂਦੀ। ਜਿੱਦੇਂ ਦਾ ਪਰਸਾ ਗਿਆ ਸੀ ਮੀਣਾ ਓਦੋਂ ਦਾ ਈ ਸਿਰ ਸੁੱਟੀ ਪਿਆ ਸੀ, ਨਾ ਪੱਠਿਆਂ ਨੂੰ ਮੂੰਹ ਲਾਉਂਦਾ ਸੀ ਨਾ ਉਠਦਾ ਸੀ। ਜਿੱਥੇ ਇੱਕ ਵਾਰੀ ਬਹਿ ਗਿਆ ਓਥੇ ਈ ਬੈਠਾ ਰਿਹਾ। ਬਸੰਤੇ ਨੇ ਜੋਗੇ ਵਾਲ਼ੇ ਸਲੋਤਰੀ ਨੂੰ ਵੀ ਲਿਆਂਦਾ। ਉਹਨੇ ਦੋ ਟੀਕੇ ਲਾਏ ਤੇ ਜਾਣ ਲੱਗਿਆ ਦੋ ਤਿੰਨ ਹੋਰ ਦੁਆਈਆਂ ਵੀ ਦੇ ਗਿਆ। ਤਿੰਨ ਦਿਨ ਬਸੰਤਾ ਦੁਆਈ ਦਿੰਦਾ ਰਿਹਾ ਤੇ ਡਾਕਟਰ ਦੇ ਦੱਸੇ ਮੁਜਬ ਮਾਲਸ਼ ਵੀ ਕਰਦਾ ਰਿਹਾ, ਪਰ ਮੀਣਾ ਮੁੜ ਨਹੀਂ ਉੱਠਿਆ।

ਉਹਨੇ ਕਾਲੇ-ਕਿਆ ਵਾਲੇ ਕੁੰਢੇ ਨੂੰ ਵੀ ਲਿਆਂਦਾ। ਉਹਨੇ ਵੱਖੀਆਂ ਟੋਹਣ ਸਾਰ ਦੱਸ ਦਿੱਤਾ, 'ਭਾਈ ਕਾਕਾ, ਇਹ ਬਚਦਾ ਤਾਂ ਹੈਨੀਂ। ਜੇ ਰੱਬ ਵਧੀ ਹੋਈ ਤਾਂ ਕੀ ਕਹਿਣੈਂ। ਅਸਲ 'ਚ ਇਹ ਕਾਮੇ ਦਾ ਹੇਰਵਾ ਮੰਨ ਗਿਆ। ਨਾਲੇ ਹੁਣ ਉਮਰ ਵੀ ਬਥੇਰੀ ਹੋਗੀ।...ਫੇਰ ਵੀ ਜਬ ਤੱਕ ਸਾਸ ਤਬ ਤਕ ਆਸ। ਆਹ ਦੁਆਈਆਂ ਮੰਡੀਓਂ, ਸੌਣ ਪਸਾਰੀ ਦਿਓਂ ਲਿਆ ਕੇ, ਸਾਰੀਆਂ ਰਗੜ ਕੇ, ਮਿੱਠੇ ਤੇਲ ਵਿੱਚ ਪੇੜੇ ਬਣਾ ਕੇ ਤਿੰਨ ਵੇਲੇ ਦੇਈਂ। ਜੇ ਇਹਦੀ ਵਧੀ ਹੋਈ ਤਾਂ ਜ਼ਰੂਰ ਉੱਠ ਖੜੂ ਨਹੀਂ ਜੋ ਵਾਹਿਗੁਰੂ ਨੂੰ ਮਨਜ਼ੂਰ। ਕੁਦਰਤ ਅੱਗੇ ਤਾਂ ਕਿਸੇ ਦਾ ਜ਼ੋਰ ਨ੍ਹੀਂ।'

ਉਹਦੀ ਗੱਲ ਸੁਣ ਕੇ ਟਿੰਡੀ ਦਾ ਰੋਣ ਨਿਕਲ਼ ਗਿਆ। ਬਸੰਤਾ ਵੀ ਕੁਝ ਉਦਾਸ ਹੋ ਗਿਆ।

ਕੁੰਢੇ ਦੀਆਂ ਦੱਸੀਆਂ ਦੁਆਈਆਂ ਲੈ ਕੇ ਬਸੰਤਾ ਮੰਡੀਓਂ ਆਥਣੇ ਮੁੜਿਆ। ਦੁਆਈਆਂ ਕੁੱਟ ਕੇ, ਮਿੱਠੇ ਤੇਲ ਵਿੱਚ ਪੇੜਾ ਬਣਾ ਕੇ ਮੀਣੇ ਨੂੰ ਦੇ ਦਿੱਤਾ। ਉਹ ਖਾ ਵੀ ਗਿਆ। ਪਰ ਸਿਰ ਉਹਨੇ ਨਹੀਂ ਚੁੱਕਿਆ। ਉਹ ਦੋਏ ਪੱਠਿਆਂ ਦਾ ਟੋਕਰਾ ਮੂਹਰੇ ਧਰਦੇ ਚੁਕਦੇ, ਨਿੱਘਾ ਕਰਕੇ ਪਾਣੀ ਪਿਆਉਂਦੇ ਤੇ ਜਵੈਣ-ਤੇਲ ਦੀ ਮਾਲਸ਼ ਕਰਦੇ ਤੁਰੇ ਫਿਰੇ, ਪਰ ਕੁੰਢੇ ਦੇ ਤੌਖ਼ਲੇ ਅਨੁਸਾਰ ਈ ਮੀਣੇ ਦੇ ਉੱਠਣ ਦੀ ਆਸ ਨਹੀਂ ਬੱਝੀ।

ਰਾਤ ਦੇ ਚੌਥੇ ਪਹਿਰ ਜਦੋਂ ਉਹ ਦੋਏ ਥੱਕ ਹਾਰ ਕੇ ਮੰਜਿਆਂ ਉੱਤੇ ਜਾ ਡਿੱਗੇ ਤਾਂ ਉਹਨਾਂ ਨੂੰ ਸੁਰਤ ਨਹੀਂ ਰਹੀ। ਪਰ ਲੋਈ ਪਾਟਦੀ ਨਾਲ਼ ਮੀਣਾ ਮੂੰਹ ਉੱਤੇ ਦਿੱਤਾ ਝੁੱਲ ਲਾਹ ਕੇ ਆਪੇ ਖੜ੍ਹਾ ਹੋ ਗਿਆ। ਚੜ੍ਹਦੇ ਵੱਲ ਮੂੰਹ ਕਰਕੇ ਸਿਰ ਹਿਲਾਇਆ ਤਾਂ ਨਿਤਾਣੀਆਂ ਲੱਤਾਂ ਥਰ-ਥਰ ਕੰਬਣ ਲੱਗ ਪਈਆਂ, ਪਰ ਉਹ ਡਿਗਿਆ ਨਹੀਂ। ਹੌਲ਼ੀ-ਹੌਲ਼ੀ ਸਿਰ ਉਤਾਂਹ ਚੁੱਕ ਕੇ ਉਹਨੇ ਪੂਰਬ ਦੀ ਲਾਲੀ ਨੂੰ ਜਿਵੇਂ ਨਮਸਕਾਰ ਕੀਤਾ। ਜਦੋਂ ਮੁੜ ਨੀਵੀਂ ਪਾਈ ਤਾਂ ਸਾਰਾ ਤਾਣ ਲਾ ਕੇ ਇੱਕ ਬੜ੍ਹਕ ਮਾਰੀ ਤੇ ਫੇਰ ਨਾਲ਼ ਦੀ ਨਾਲ਼ ਚੁਫਾਲ਼ ਡਿੱਗ ਪਿਆ। ਉਦੋਂ ਈ ਉਹਦੀ ਬੜ੍ਹਕ ਤੇ ਉਹਦੇ ਡਿੱਗਣ ਦਾ ਖੜਾਕ ਸੁਣ ਕੇ ਬਸੰਤਾ ਕਾਹਲ਼ ਨਾਲ਼ ਉੱਠ ਕੇ ਬਾਹਰ ਆਇਆ ਤਾਂ ਮੀਣਾ ਦੋ ਵਾਰ ਅਗਲੀਆਂ ਲੱਤਾਂ ਹਿਲਾ ਕੇ ਨਿਸਲ਼ ਹੋ ਗਿਆ। ਧੌਣ ਪਿਛਾਂਹ ਮੁੜ ਗਈ ਤੇ ਅੱਖਾਂ ਪਥਰਾ ਗਈਆਂ। ਛੋਟਾ ਬਲ੍ਹਦ ਉਸ ਵੱਲ ਝਾਕਦਾ ਉਦਾਸਿਆ-ਜਿਹਾ ਇੱਕ ਵਾਰ ਰੰਭਿਆ ਤੇ ਫੇਰ ਉਹਨੇ ਮੂੰਹ ਛਿਪਦੇ ਵੱਲ ਕਰ ਲਿਆ। ਬਸੰਤਾ ਵੀ ਸਿਰ ਨਿਵਾ ਕੇ ਘਰ੍ਹਾਂ ਚਲਿਆ ਗਿਆ।

ਦੁਪਹਿਰੇ ਮੀਣੇ ਦੀ ਦੇਹ ਲਾਲੂ ਨੂੰ ਗੱਡੇ ਉੱਤੇ ਲਦਾਉਣ ਵੇਲੇ ਬਸੰਤੇ ਨੇ ਕਿਹਾ, 'ਤਾਇਆ ਇਹਦਾ ਇੱਕ ਸਿੰਗ ਸਾਨੂੰ ਜ਼ਰੂਰ ਲਿਆ-ਦੀਂ।'

ਲਾਲੂ ਆਪਣੀਆਂ ਚਿਲਮ ਨਾਲ਼ ਭੂਰੀਆਂ ਹੋਈਆਂ ਮੁੱਛਾਂ ਨੂੰ ਖੁਰਕਦਾ, ਵੱਡਾ ਸਾਰਾ ਮੂੰਹ ਅੱਡ ਕੇ ਹਸਦਾ ਬੋਲਿਆ, 'ਕਿਉਂ ਨਰਸਿੰਗਾ ਬਣਾਏਂਗਾ ਉਹਦਾ!'

ਬਸੰਤੇ ਨੂੰ ਉਹਦੀ ਗੱਲ ਚੰਗੀ ਨਹੀਂ ਲੱਗੀ। ਉਹਦੇ ਤੌਰ ਤਾੜ ਕੇ ਲਾਲੂ ਆਪੇ ਈ ਗੰਭੀਰ ਹੁੰਦਿਆਂ ਬੋਲਿਆ, 'ਕੋਈ ਨ੍ਹੀਂ ਲਿਆਦੂੰ। ਮੈਨੂੰ ਪਤੈ ਥੋਡਾ ਦੋਹਾਂ ਪਿਉ-ਪੁੱਤਾਂ ਦਾ ਇਹਦੇ ਨਾਲ਼ ਬਾਹਲ਼ਾ ਈ ਮੋਹ ਸੀ।...ਪਸ਼ੂਆਂ 'ਚ ਕਿਹੜਾ ਜਾਨ ਨ੍ਹੀਂ ਹੁੰਦੀ। ਇਹ ਤਾਂ ਮਰਿਆ ਵੀ ਅਦਰੇਵੇਂ ਕਰਕੇ ਐ—ਜੇ ਅਸਲ ਪੁਛਦੈਂ ਤਾਂ। ਜੇ ਤੇਰਾ ਬਾਪੂ ਨਾ ਜਾਂਦਾ ਤਾਂ ਇਹ ਮਰਦਾ ਨ੍ਹੀਂ ਸੀ, ਐਸ ਤਰ੍ਹਾਂ। ਬਸ, ਗਮ ਖਾ ਗਿਆ। ...ਹਾਂ! ਇਹ ਗੱਲ ਐ ਭਾਈ ਕਾਕਾ। ਕਈ ਪਸ਼ੂ ਬੰਦਿਆਂ ਨਾਲ਼ੋਂ ਵੀ ਸਿਆਣੇ ਹੁੰਦੇ ਐਂ, ਬਸ ਇੱਕ ਬੋਲ ਈ ਨ੍ਹੀਂ ਸਕਦੇ। ਹਾਂ, ਇਹ ਗੱਲ ਐ।...'



ਮੀਣੇ ਮਗਰੋਂ ਜਿਵੇਂ ਘਰ ਈ ਸੁੰਨਾ ਹੋ ਗਿਆ। ਦੋ ਦਿਨ ਬਸੰਤਾ ਸੁੰਨਾਂ-ਸੁੰਨਾਂ ਤੁਰਿਆ ਫਿਰਿਆ। ਤੀਜੇ ਦਿਨ ਆਥਣੇ, ਟਿੰਡੀ ਕੁਝ ਫਿਕਰ ਨਾਲ਼ ਬੋਲਿਆ, 'ਬਾਈ! ਹੁਣ ਤਾਂ ਬਲ੍ਹਦ ਵੀ ਹੋਰ ਲੈਣਾ ਪਊ।'

ਬਸੰਤੇ ਨੂੰ ਪਹਿਲੀ ਵਾਰ ਅਹਿਸਾਸ ਹੋਇਆ ਕਿ ਮੀਣੇ ਦੀ ਮੌਤ ਨਾਲ਼ ਅਜਿਹੀ ਸਮੱਸਿਆ ਵੀ ਖੜ੍ਹੀ ਹੋ ਸਕਦੀ ਸੀ, ਸਗੋਂ ਹੋ ਈ ਗਈ ਸੀ। ਪਰਸਾ ਜਾਣ ਤੋਂ ਪਹਿਲਾਂ ਕੁਝ ਪੈਸੇ ਦੇ ਗਿਆ ਸੀ। ਇਹ ਵੀ ਕਹਿ ਗਿਆ ਸੀ ਕਿ ਜੇ ਕਦੇ ਹੋਰ ਲੋੜ ਪਏ ਤਾਂ ਬਿਰਜੂ ਆੜ੍ਹਤੀਏ ਤੋਂ ਫੜ ਲਿਆਵੇ। ਪਰ ਬਿਰਜੂ ਉਹਨੂੰ ਹਜ਼ਾਰ ਡੇਢ-ਹਜ਼ਾਰ ਕਿਵੇਂ ਦੇ ਦੇਵੇਗਾ, ਇਹਦੀ ਬਸੰਤੇ ਨੂੰ ਸਮਝ ਨਹੀਂ ਸੀ ਆ ਰਹੀ। ਬਿਰਜੂ ਕੇ ਬੜੇ ਹਿਸਾਬੀ-ਕਿਤਾਬੀ ਬੰਦੇ ਸਨ। ਬਿਨਾਂ ਗਰਜ਼ ਦੇ ਤਾਂ ਚੂੰਢੀ ਨਹੀਂ ਸਨ ਵਢਾਉਂਦੇ। ਇਸ ਗੱਲ ਨੇ ਬਸੰਤੇ ਨੂੰ ਅਜਿਹਾ ਫਿਕਰ ਵਿੱਚ ਪਾਇਆ ਕਿ ਅੱਧੀ ਰਾਤ ਤਾਈਂ ਪਿਆ ਸੋਚਦਾ ਰਿਹਾ। ਅੱਧੀ ਰਾਤ ਅਚਾਨਕ ਕਿਸੇ ਦੀ ਪੈੜਚਾਲ ਸੁਣੀਂ ਤਾਂ ਉੱਠ ਕੇ ਕੁੰਡਾ ਖੋਹਲਿਆ। ਸਾਹਮਣੇ ਟਾਹਲੀ ਹੇਠ ਦੋ ਬੰਦੇ ਖੜ੍ਹੇ ਸਨ।

'ਕਿਹੜੇ ਓਂ ਬਈ?'

ਉਹਦੀ ਉੱਚੀ ਅਵਾਜ਼ ਸੁਣ ਕੇ ਪਸ਼ੂਆਂ ਵਾਲ਼ੇ ਛੱਪਰ ਹੇਠ ਪਿਆ ਟਿੰਡੀ ਵੀ ਜਾਗ ਪਿਆ। ਅੱਖਾਂ ਮਲ਼ਦਾ ਗੰਡਾਸਾ ਚੁੱਕ ਕੇ ਬਸੰਤੇ ਵੱਲ ਭੱਜ ਤੁਰਿਆ।

'ਕੌਣ ਐਂ ਬਾਈ...ਕੀ ਗੱਲ ਐ?'

ਪਰ ਟਾਹਲੀ ਹੇਠਲੇ ਬੰਦਿਆਂ ਵਿੱਚੋਂ ਇੱਕ ਉਹਨਾਂ ਵੱਲ ਆਉਂਦਾ ਦੱਬਵੀਂ ਅਵਾਜ਼ 'ਚ ਹੱਸ ਪਿਆ ਤੇ ਬੋਲਿਆ, 'ਅਸੀਂ ਕਿਹਾ ਦੇਖੀਏ ਸਾਡਾ ਸੁਆਗਤ ਕਿਵੇਂ ਹੁੰਦੈ, ਸਾਡੇ ਆਵਦੇ ਈ ਘਰੇ!'

ਬਸੰਤੇ ਨੇ ਅਵਾਜ਼ ਪਛਾਣ ਲਈ।

'ਮਾਸ਼ਟਰਾ ਤੁਸੀਂ ਕਿੱਧਰੋਂ, ਐਸ ਵੇਲ਼ੇ?'

ਮਾਸਟਰ ਤੇ ਭਾਊ ਜਦੋਂ ਅਗਾਂਹ ਆਏ ਤਾਂ ਬਸੰਤਾ ਉਹਨਾਂ ਨੂੰ ਜੱਫੀਆਂ ਪਾ ਕੇ ਮਿਲਿਆ। ਟਿੰਡੀ ਚੁੱਪ ਕੀਤਾ ਪਿਛਾਂਹ ਮੁੜ ਕੇ ਆਪਣੇ ਮੰਜੇ ਉੱਤੇ ਜਾ ਪਿਆ।

ਅੰਦਰ ਆ ਕੇ ਉਹਨਾਂ ਦੋਹਾਂ ਨੇ ਆਪਣੇ ਮੰਡਾਸੇ ਤੇ ਕੰਬਲ਼ ਲਾਹ ਕੇ ਮੰਜੇ ਉੱਤੇ ਰੱਖ ਦਿੱਤੇ। ਭਾਊ ਆਪਣੇ ਚਿੱਟੇ, ਚੌੜੇ ਦੰਦ ਲਿਸ਼ਕਾਉਂਦਾ ਸੰਘਣੇ ਛੱਲੇਦਾਰ ਵਾਲ਼ਾਂ ਵਿੱਚ ਉਂਗਲ਼ਾਂ ਫੇਰਦਾ ਤੇ ਮੁਸਕਰਾਉਂਦਾ ਤੇਜ਼ ਅੱਖਾਂ ਨਾਲ਼ ਉਸ ਵੱਲ ਝਾਕਿਆ ਤਾਂ ਬਸੰਤੇ ਨੂੰ ਲੱਗਿਆ ਜਿਵੇਂ ਉਹਦੀਆਂ ਨਜ਼ਰਾਂ ਪਿੰਡੇ ਵਿੱਚੋਂ ਦੀ ਆਰ-ਪਾਰ ਲੰਘ ਗਈਆਂ ਹੋਣ। ਉਹਦੀ ਮੁਸਕਰਾਹਟ ਖਚਰੀ ਤੇ ਗੁੱਝੀ ਵੀ ਲਗਦੀ ਸੀ ਪਰ ਦੂਜੇ ਪਲ ਈ ਨਿਰਛਲ ਤੇ ਪਵਿੱਤਰ-ਜਿਹੀ ਵੀ ਲੱਗਣ ਲੱਗ ਪੈਂਦੀ। ਕੁਝ ਵੀ ਪੱਲੇ ਨਾ ਪੈਂਦਾ। ਬਸੰਤੇ ਨੇ ਕਦੇ ਛਲੇਡਾ ਨਹੀਂ ਸੀ ਦੇਖਿਆ, ਪਰ ਭਾਊ ਨੂੰ ਦੇਖ ਕੇ ਉਹ ਮੁਸਕਰਾ ਪਿਆ।

'ਮੈਂ ਪਹਿਲਾਂ ਥੋਡੇ ਆਸਤੇ ਚਾਹ ਧਰਾਂ, ਠੰਢ ਐ।' ਬਸੰਤਾ ਸ਼ਾਇਦ ਭਾਊ ਦੀਆਂ ਤੇਜ਼ ਨਜ਼ਰਾਂ ਤੋਂ ਈ ਡਰਿ ਕੇ ਬਾਹਰ ਨਿਕਲ਼ ਆਇਆ। ਪਰ ਫੇਰ ਆਪ ਈ ਉਹਨੂੰ ਅਜਿਹੇ ਸਹਿਮ-ਜਿਹੇ ਉੱਤੇ ਹੈਰਾਨੀ ਹੋਈ ਤੇ ਮੁੜ ਮੁਸਕਰਾ ਪਿਆ।

'ਚਾਹ-ਪੱਤੀ ਕਿਹੜੀ ਐ ਬਾਈ ਬਸੰਤਿਆ ਤੇਰੇ ਕੋਲ਼ੇ ?' ਉਹਦੇ ਮਗਰੇ ਬਿੱਲੀ-ਤੋਰ ਬਾਹਰ ਆਉਂਦੇ ਭਾਊ ਨੇ ਹੌਲ਼ੀ ਜਿਹੀ ਪੁੱਛਿਆ।

ਅੱਗ ਮਚਾਉਂਦਾ ਉਹ ਹੱਸ ਕੇ ਬੋਲਿਆ, 'ਥੋਡੇ ਆਲ਼ੀ ਉਹ ਚਾਹ ਐਤਕੀਂ ਤਾਂ ਹੈ-ਨੀਂ। ਏਸ ਵਾਰੀ ਤਾਂ ਬਸ ਹੱਥ ਧੁਆ ਕੇ ਈ ਮੋੜੂੰ। ਸਾਡੇ ਜੱਟ-ਬੂਟਾਂ ਕੋਲ਼ੇ ਤਾਂ ਡੱਕਿਆਂ-ਆਲ਼ੀ ਹੁੰਦੀ ਐ। ਪਰ ਅਗਲੇ ਵਾਰੀਂ ਓਹੋ ਪਿਆਊਂ; ਗਰੀਨ ਲੈਬੀ—ਏਹੋ ਐ ਨਾ ?'

ਭਾਊ ਨੇ ਆਪਣੀ ਜੇਬ ਵਿੱਚੋਂ ਇੱਕ ਪੁੜੀ ਕੱਢ ਕੇ ਫੜਾਉਂਦਿਆਂ, ਹੱਸ ਕੇ ਕਿਹਾ, 'ਏਸੇ ਕਰਕੇ ਐਤਕੀਂ ਮੈਂ ਆਪ ਇੰਤਜਾਮ ਕਰਕੇ ਲਿਆਂਦੈ। ਆਹ ਪਾ-ਲੈ!' ਫੇਰ ਮੁਸਕਰਾਉਂਦਾ ਬੋਲਿਆ, 'ਇਹੋ-ਜੀਆਂ ਸਾਡੀਆਂ ਗੱਲਾਂ ਤੈਨੂੰ ਬੁਰੀਆਂ ਤਾਂ ਨ੍ਹੀਂ ਲਗਦੀਆਂ ?'

'ਇਹ ਯਾਰ ਤੂੰ ਕੀ ਗੱਲ ਆਖੀ!' ਬਸੰਤੇ ਨੇ ਮਿਠੇ ਰੋਸ ਨਾਲ਼ ਕਿਹਾ। 'ਯਾਰਾਂ ਦੀ ਯਾਰੀ ਮਗਰ ਜਾਈਦਾ ਹੁੰਦੈ ਕਿ ਉਹਨਾਂ ਦੇ ਐਬ ਦੇਖੀਦੇ ਐ!'

'ਬਸ ਫੇਰ ਠੀਕ ਐ। ਤੂੰ ਤਾਂ ਪਹਿਲਾਂ ਈ ਪੜ੍ਹਿਆ—ਵਿਐਂ, ਤੈਨੂੰ ਕੀ ਸੰਥਿਆ ਦੇਈਏ!'

ਤੇ ਭਾਊ ਉਹਦੇ ਗੋਡੇ ਮੁੱਢ ਬੈਠ ਕੇ ਨਿੱਕੀਆਂ-ਨਿੱਕੀਆਂ ਗੱਲਾਂ ਕਰਨ ਲੱਗ ਪਿਆ। ਬਸੰਤੇ ਤੋਂ ਮੀਣੇ ਬਾਰੇ ਵੀ ਦੱਸਿਆ ਗਿਆ। ਭਾਊ ਸੱਚੀਂ ਫਿਕਰਮੰਦ ਹੋ ਗਿਆ। ਉਹਦੀ ਚਿੰਤਾ ਵਿੱਚ ਗੜੁੱਚ ਹੋ ਕੇ ਪਤਾ ਨਹੀਂ ਕੀ-ਕੀ 'ਸਕੀਮਾਂ' ਬਣਾਉਂਦਾ ਤੇ 'ਢੰਗ-ਤਰੀਕੇ' ਦਸਦਾ ਰਿਹਾ—ਬਸੰਤੇ ਨੂੰ ਕੁਝ ਯਾਦ ਨਹੀਂ ਰਿਹਾ। ਪਰ ਜਿੰਨਾਂ ਚਿਰ ਗੱਲਾਂ ਕਰਦਾ ਰਿਹਾ ਓਨਾਂ ਚਿਰ ਉਹਨੇ ਜਿਵੇਂ ਅੰਦਰ-ਬਾਹਰ ਠਾਰ ਦਿੱਤਾ।

ਜਦੋਂ ਚਾਹ ਵਾਲ਼ਾ ਪਤੀਲਾ ਚੁੱਕ ਕੇ ਅੰਦਰ ਲਿਆਂਦਾ ਤਾਂ ਮਾਸਟਰ ਨੇ ਹੌਲ਼ੀ ਦੇਣੇ ਕਿਹਾ, 'ਹੈਂ ਬਾਈ ਬਸੰਤਿਆ! ਤੂੰ ਆਹ ਤਾਂ ਬਹੁਤੀ ਖੇਚਲ ਕੀਤੀ। ਹੈਂ ਬਈ! ਦੇਖ, ਅੱਧੀ ਰਾਤ ਨੂੰ ਚਾਹ ਧਰਨ ਬੈਠ ਗਿਆ—ਅਸੀਂ ਕੋਈ ਓਪਰੇ ਸੀ ? ਲੋੜ ਹੁੰਦੀ ਆਪੇ ਕਰ ਲੈਂਦੇ। ਹੈਂ!...'

ਬਸੰਤਾ ਜਦੋਂ ਵੀ ਉਹਦਾ ਬੋਲ ਸੁਣਦਾ ਉਹਨੂੰ ਲਗਦਾ ਜਿਵੇਂ ਕੰਨਾਂ ਤੋਂ ਪੈਰਾਂ ਤੱਕ ਉਹਦਾ ਸਾਰਾ ਸਰੀਰ ਨਿੱਘਾ ਤੇ ਮਿੱਠਾ-ਮਿੱਠਾ, 'ਰਸਭਿੰਨਾਂ' ਹੋ ਗਿਆ ਹੈ। ਜੀ ਕਰਦਾ ਉਹ ਬੋਲਦਾ ਰਹੇ। (ਉਹਨੂੰ ਬਾਪੂ ਦੀ ਉਹ ਗੱਲ ਚੇਤੇ ਆਉਂਦੀ ਜਿਹੜੀ ਉਹ ਪਾਲੇ ਰਾਗੀ ਬਾਰੇ ਕਹਿੰਦਾ ਹੁੰਦਾ ਸੀ ਕਿ 'ਉਹਦੀ ਜੀਭ ਤੇ ਸੁਰਸਤੀ ਦਾ ਵਾਸ ਐ!')

'ਵਾਹ ਬਾਈ ਜੀ! ਇਹ ਵੀ ਕੋਈ ਖੇਚਲ ਐ। ਧੰਨ-ਭਾਗ ਤੁਸੀਂ ਆਏ—ਕੀੜੇ ਦੇ ਘਰ ਭਗਵਾਨ!...ਇਹ ਦਿਨ ਕੋਈ ਰੋਜ-ਰੋਜ ਔਂਦੇ ਐ।'

'ਅਸੀਂ ਤਾਂ ਫੇਰ ਦੂਜੇ-ਤੀਜੇ ਦਿਨ ਈ ਆ-ਜਿਆ ਕਰਾਂਗੇ ਜੇ ਤੇਰੇ 'ਭਾਗ' ਧੰਨ ਹੁੰਦੇ ਐ ਤਾਂ। ਨਾਲ਼ੇ ਪਤਾ ਲੱਗ-ਜੂ ਬਈ ਕੀੜੀ ਭਗਵਾਨਾਂ ਦਾ ਭਾਰ ਝੱਲ ਵੀ ਲਊ ਕਿ ਨਹੀਂ!' ਭਾਊ ਨੇ ਜਦੋਂ ਆਪਣੇ ਚੌੜੇ ਨੱਕ ਨੂੰ ਉਂਗਲ਼ਾਂ ਨਾਲ਼ ਟੋਂਹਦਿਆਂ-ਦਬਦਿਆਂ ਸੁਭਾਵਕ ਮੁਸਕਰਾ ਕੇ ਕਿਹਾ ਤਾਂ ਉਹਦੀਆਂ ਨਜ਼ਰਾਂ ਫੇਰ ਬਸੰਤੇ ਨੂੰ ਆਪਣੇ ਲੂੰ-ਲੂੰ ਵਿੱਚ ਪੁੜਦੀਆਂ ਜਾਪੀਆਂ ਤੇ ਧੁੜਧੁੜੀ ਆ ਗਈ।



'ਜੀ ਸਦਕੇ ਆਓ। ਥੋਡਾ ਘਰ ਐ। ਅਲ਼ਾਂਭੇ ਨਾ ਦੇਓ। ਐਂ ਨ੍ਹੀਂ ਮੈਂ ਭਜਦਾ।' ਉਹਨੇ ਦ੍ਰਿੜਤਾ ਨਾਲ਼ ਕਿਹਾ।

'ਤੂੰ ਭੱਜ ਜਾਣੈ, ਬਾਈ ਸਿਆਂ।'

'ਇਹ ਕੋਈ ਬੰਦੇ ਦੇ ਪੁੱਤ ਦਾ ਕੰਮ ਐਂ! ਅੱਗੇ ਤੁਸੀਂ ਮੈਨੂੰ ਜਾਣਦੇ ਨ੍ਹੀਂ ?'

'ਬਸ ਫੇਰ ਠੀਕ ਐ, ਗੱਲ ਈ ਮੁੱਕ-ਗੀ।'

ਭਾਊ ਦੀ ਅਵਾਜ਼ ਗੰਭੀਰ ਸੀ। ਪਰ ਮਾਸਟਰ ਨਹੀਂ ਬੋਲਿਆ, ਬਸੰਤੇ ਨੂੰ ਗਲਾਸਾਂ ਵਿੱਚ ਚਾਹ ਪਾਉਂਦਿਆਂ ਦੇਖਦਾ ਰਿਹਾ। ਜਦੋਂ ਉਹਨੇ ਚਾਹ ਦੇ ਗਲਾਸ ਫੜਾਏ ਤਾਂ ਮਾਸਟਰ ਮੁਸਕਰਾਉਂਦਾ ਭਾਊ ਵੱਲ ਇਸ਼ਾਰਾ ਕਰਕੇ ਬੋਲਿਆ, 'ਤੈਨੂੰ ਬਸੰਤਿਆ ਇਹਦੀ ਗੱਲ ਦਾ ਪੂਰਾ ਮਤਲਬ ਸਮਝ ਆ ਗਿਆ ?'

ਬਸੰਤਾ ਮਾਸਟਰ ਵੱਲ ਸਿਧਾ ਝਾਕਿਆ। ਫੇਰ ਦੋਹਾਂ ਦੇ ਚਿਹਰਿਆਂ ਨੂੰ ਜਾਚ ਕੇ ਬੋਲਿਆ, 'ਥੋਡਾ ਖਿਆਲ ਐ ਬਈ ਸਾਨੂੰ ਪੇਂਡੂਆਂ ਨੂੰ ਐਨੀ ਗੱਲ ਵੀ ਸਮਝ ਨ੍ਹੀਂ ਆਉਂਦੀ ? ਤੁਸੀਂ ਸ਼ਹਿਰੀਏ ਬਾਹਲੇ ਚਤਰ ਹੁੰਨੇਂ ਓਂ ?'

'ਸ਼ਹਿਰੀਏ ਚਤਰ ਤਾਂ ਪਤਾ ਨਹੀਂ ਕਿੰਨੇਂ-ਕੁ ਹੁੰਦੇ ਐ ਪਰ ਪੇਂਡੂਆਂ ਨਾਲ਼ੋਂ ਚਲਾਕ ਜਰੂਰ ਬਾਹਲੇ ਹੁੰਦੇ ਐ।' ਮਾਸਟਰ ਗਲ਼ ਵਿੱਚੋਂ ਈ ਅਵਾਜ ਕਢਦਿਆਂ ਪਲਾਤਾ ਜਿਹਾ ਹੱਸਿਆ।

'ਚਲੋ ਫੇਰ ਜਦੋਂ ਮੌਕਾ ਪਿਆ ਥੋਡੀ ਚਲਾਕੀ ਵੀ ਦੇਖ-ਲਾਂਗੇ।'

ਭਾਊ ਖਚਰੀ ਹਾਸੀ ਹਸਦਾ ਰਿਹਾ। ਪਰ ਜਦੋਂ ਚਾਹ ਦਾ ਗਲਾਸ ਮੂੰਹ ਨੂੰ ਲਾਇਆ ਤਾਂ ਉਹਨੇ ਮੂੰਹ ਕੁਸੈਲ਼ਾ ਜਿਹਾ ਕਰ ਲਿਆ। ਬਸੰਤੇ ਨੂੰ ਲੱਗਿਆ ਸ਼ਾਇਦ ਉਹਤੋਂ ਮਿੱਠਾ ਬਹੁਤਾ ਪੈ ਗਿਆ ਸੀ। ਭਾਊ ਨੇ ਚੁੱਲ੍ਹੇ ਮੂਹਰੇ ਗੱਲਾਂ ਕਰਦਿਆਂ ਉਹਨੂੰ ਕਈ ਵਾਰੀ ਯਾਦ ਕਰਾਇਆ ਸੀ ਕਿ ਮਿੱਠਾ ਘਟ ਪਾਏ।

ਫੇਰ ਸਾਰੀ ਰਾਤ ਈ ਉਹਨਾਂ ਦੀ 'ਗਿਆਨ-ਗੋਸ਼ਟ' ਚਲਦੀ ਰਹੀ। ਦਿਨ ਚੜ੍ਹਨੋਂ ਪਹਿਲਾਂ ਉਹ ਚਲੇ ਗਏ। ਪਹਿਰ ਦੇ ਤੜਕੇ ਈ।

ਟਿੱਡੀ ਤੜਕੇ ਉੱਠਣ ਸਾਰ ਪੁੱਛਣ ਲਗਿਆ, 'ਬਾਈ ਰਾਤ ਆਲ਼ੇ ਬੰਦੇ ਕਿਹੜੇ ਪਿੰਡੋਂ ਸੀ ?'

'ਇੱਕ ਤਾਂ ਰਾਮਪੁਰੇ ਤੋਂ ਸੀ। ਦੂਜਾ...ਪਤਾ ਨ੍ਹੀਂ। ਉਹਦੇ ਪਿੰਡ ਦਾ ਨ੍ਹੀਂ ਪਤਾ।'

'ਤੜਕੇ-ਤੜਕੇ ਉਹ ਉਠ ਵੀ ਗਏ ? ਐਡੀ ਕਾਹਦੀ ਕਾਹਲ਼ ਸੀ ? ਆਏ ਸੀ ਤਾਂ ਇਕ-ਦੋ ਦਿਨ ਰਹਿੰਦੇ। ਅੱਗੇ ਵੀ, ਰਾਤ ਰਹਿ ਕੇ ਐਂ ਈ ਚੋਰਾਂ ਆਂਗੂ ਮੁੜ-ਗੇ ਸੀ।'

'ਕੰਮ ਸੀ, ਜਰੂਰੀ। ਉਹਨਾਂ ਨੇ 'ਗਾਹਾਂ ਕਿਤੇ ਜਾਣਾ ਸੀ।'

ਪਰ ਟਿੱਡੀ ਨੂੰ ਲੱਗਿਆ ਬਸੰਤਾ ਉਸ ਕੋਲ਼ੋਂ ਕੋਈ ਗੱਲ ਲੁਕਾ ਰਿਹਾ ਸੀ। ਅੱਧੀ ਰਾਤ ਆ ਕੇ ਉਹ ਦਿਨ ਚੜ੍ਹਦੇ ਤੋਂ ਪਹਿਲਾਂ ਈ ਕਿਉਂ ਤੁਰ ਗਏ, ਕਿਤੇ ਮਾੜੇ ਬੰਦੇ ਤਾਂ ਨਹੀਂ ? ਉਹਨੇ ਕਈ ਵਿੰਗੇ-ਟੇਢੇ ਢੰਗ ਨਾਲ਼ ਉਹਨਾਂ ਬਾਰੇ ਜਾਣਨ ਦਾ ਯਤਨ ਕੀਤਾ ਪਰ ਬਸੰਤੇ ਨੇ ਕੋਈ ਰਾਹ ਨਾ ਦਿੱਤਾ। ਟਿੱਡੀ ਚੁੱਪ ਕਰ ਗਿਆ।

ਪੰਦਰਾਂ ਕੁ ਦਿਨ ਮਗਰੋਂ ਇੱਕ ਦਿਨ ਰਾਤ ਦੇ ਪਹਿਲੇ ਪਹਿਰ ਉਹ ਫੇਰ ਆ ਗਏ। ਐਤਕੀਂ ਤਿੰਨ ਜਣੇ ਸਨ। ਓਦੋਂ ਬਸੰਤੇ ਨੇ ਉਹਨਾਂ ਨੂੰ ਰੋਟੀਆਂ ਵੀ ਪਕਾ ਕੇ ਖੁਆਈਆਂ। ਫੇਰ ਉਹ ਅੰਦਰੋਂ ਕੁੰਡਾ ਅੜਾ ਕੇ ਸਾਰੀ ਰਾਤ ਈ ਗੱਲਾਂ ਕਰਦੇ ਰਹੇ। ਟਿੱਡੀ ਪਸ਼ੂਆਂ ਦੇ ਝੁੱਲ ਸੂਤ

ਕਰਨ ਜਾਂ ਗੋਹਾ ਹਟੌਣ ਦੇ ਬਹਾਨੇ ਕਈ ਵਾਰੀ ਉੱਠਿਆ ਤੇ ਪੋਲੇ-ਪੈਰੀਂ ਤਖ਼ਤਿਆਂ ਦੀਆਂ ਵਿਰਲਾਂ ਨਾਲ਼ ਕੰਨ ਲਾ ਕੇ ਕੁਝ ਗੱਲਾਂ ਸੁਣ ਵੀ ਆਇਆ। ਪਰ ਕਿਸੇ ਗੱਲ ਦੀ ਸਮਝ ਨਾ ਪਈ। ਜਦੋਂ ਪਹਿਲਾਂ ਵਾਂਗ ਮੂੰਹ-ਹਨੇਰੇ ਈ ਉਹ ਜਾਣ ਲੱਗੇ ਤਾਂ ਟਿੰਡੀ ਪਸ਼ੂਆਂ ਨੂੰ ਪੱਠੇ ਪਾਉਣ ਲਈ ਟੋਕਰੀ ਚੁੱਕੀ ਆਉਂਦਾ ਬੋਲਿਆ, 'ਬਾਈ ਜੀ ਮੇਰੀ ਵੀ ਸਾਸਰੀ ਕਾਲ।'

'ਬਸੰਤਿਆ, ਇਹ ਮੁੰਡਾ, ਬਈ ?' ਭਾਊ ਨੇ ਉਸ ਵੱਲ ਝਾਕਦਿਆਂ ਗੁੱਝੀ ਰਮਜ਼ ਨਾਲ਼ ਪੁੱਛਿਆ।

'ਆਪਣਾ ਸੀਰੀ ਐ—ਮੇਰਾ ਛੋਟਾ ਬਾਈ, ਟਿੰਡੀ।'

'ਉਕ-ਰੇ। ਇਹਨੂੰ ਵੀ ਸੱਦ ਲੈਣਾ ਸੀ ਰਾਤ।'

'ਇਹ ਥੋੜਾ ਜਿਆ...ਕੁਸ਼ ਖੁੰਢਾ ਬੰਦੈ, ਤੇਜ ਨ੍ਹੀਂ।'

'ਆਪਾਂ ਸਾਣ 'ਤੇ ਲਾ ਕੇ ਤਿੱਖਾ ਕਰ ਦਿਆਂਗੇ।' ਭਾਊ ਨੇ ਟਿੰਡੀ ਨੂੰ ਸੁਣਾ ਕੇ ਕਿਹਾ, 'ਲੈ ਅਗਲੀ ਆਰੀਂ ਇਹਨੂੰ ਵੀ ਦਿਨੇਂ ਐਂ ਦੀਕਸ਼ਾ!'

ਫੇਰ ਮਹੀਨੇ ਅੰਦਰ-ਅੰਦਰ ਉਹਨਾਂ ਨੇ ਤਿੰਨ ਗੇੜੇ ਹੋਰ ਮਾਰੇ। ਤਿੰਨੇਂ ਵਾਰੀ ਰਾਤ ਨੂੰ ਆਏ ਤੇ ਸੂਰਜ ਚੜ੍ਹਦੇ ਤੋਂ ਪਹਿਲਾਂ ਈ ਚਲੇ ਗਏ। (ਹੁਣ ਟਿੰਡੀ ਨੂੰ ਵੀ ਉਹ ਸੱਦ ਲੈਂਦੇ, ਪਰ ਉਹਨੂੰ ਉਹਨਾਂ ਦੀਆਂ ਗੱਲਾਂ ਚੰਗੀ ਤਰ੍ਹਾਂ ਸਮਝ ਨਹੀਂ ਸਨ ਆਉਂਦੀਆਂ। ਕੋਈ-ਕੋਈ ਗੱਲ ਈ ਪੱਲੇ ਪੈਂਦੀ ਸੀ। ਉਂਜ ਬੰਦੇ ਤੇ ਗੱਲਾਂ ਚੰਗੇ ਜ਼ਰੂਰ ਲਗਦੇ ਸਨ।

ਬਸੰਤਾ ਕਈ ਦਿਨ ਚੁੱਪ ਕੀਤਾ ਤੁਰਿਆ-ਫਿਰਿਆ। ਸਾਰਾ ਕੰਮ ਕੱਲਾ ਟਿੰਡੀ ਕਰਦਾ ਰਿਹਾ। ਉਹ ਜਾਂ ਪਸ਼ੂਆਂ ਨੂੰ ਸਾਂਭਦਾ ਜਾਂ ਧੁੱਪੇ ਖੇਸ ਤਾਣ ਕੇ ਖਾਲ਼ ਕੋਲ਼ ਪਿਆ ਰਹਿੰਦਾ। ਚੌਥੇ-ਪੰਜਵੇਂ ਦਿਨ ਟਿੰਡੀ ਨੇ ਪੁੱਛਿਆ, 'ਬਾਈ ਕੁਸ਼ ਦੁਖਦੈ ?'

'ਨਹੀਂ। ਕਿਉਂ ?'

'ਫੇਰ ਤੂੰ ਐਂ ਪਿਆ ਰਹਿਨੈਂ ਕੀੜਿਆਂ ਆਲ਼ੇ ਕੁੱਤੇ ਆਂਗੂੰ, ਆਪਾਂ ਅਜੇ ਕਣਕ ਪਾਲਣੀ ਐਂ। ਬਾਬਾ ਓਧਰ ਕਿਧਰੇ ਜਾ ਕੇ ਈ ਛਿਤਮ ਹੋ ਗਿਆ, ਮੁੜ ਕੇ ਬੱਤੀ ਨ੍ਹੀਂ ਵਾਹੀ। ਐਂ ਕਿਮੇਂ ਸਰੂ ਫੇਰ ?'

ਬਸੰਤਾ ਉਠ ਕੇ ਬਹਿ ਗਿਆ।

'ਗੱਲ ਤਾਂ ਤੇਰੀ ਠੀਕ ਐ।' ਬੜੇ ਕਰਾਰ ਨਾਲ਼ ਬੋਲਦਾ ਉਹ ਹੱਸ ਪਿਆ, 'ਲੈ ਫੇਰ ਖਾਲਸਾ ਤਿਆਰ ਐ। ਬੋਲ, ਕੰਮ ਦੱਸ ਕੀ ਕਰਨੈਂ ?'

ਟਿੰਡੀ ਹੈਰਾਨ ਹੋ ਕੇ ਉਸ ਵਲ ਘੂਰਦਾ ਬੋਲਿਆ, 'ਕੰਮ ਤੂੰ ਮੈਨੂੰ ਦੱਸਣੈਂ ਕਿ ਤੈਨੂੰ ਮੈਂ ਦੱਸੂੰਗਾ ?'

'ਨਹੀਂ, ਦੋਏ ਇਕ-ਦੂਜੇ ਨੂੰ ਦੱਸਾਂਗੇ, ਪੁੱਛਾਂਗੇ।...ਹੁਣ ਐਂ ਅੱਡ ਹੋਣ ਆਲ਼ੀਆਂ ਗੱਲਾਂ ਨਾ ਕਰ। ਤੂੰ ਸਮਝ ਬਈ ਆਪਾਂ ਦੋਏ ਆੜੀ-ਆੜੀ ਤੇ...ਸਕੇ ਭਰਾ, ਬਰੋਬਰ ਦੇ ਹਿੱਸੇਦਾਰ।'

'ਛੱਡ ਬਾਈ ਕੀ, ਜਭਲ਼ੀਆਂ ਮਾਰਦੈਂ। ਤੂੰ ਕੰਮ ਕਰ ਉਠ ਕੇ ਜੇ ਕਰਨੈਂ ਤਾਂ।' ਮੂੰਹ ਵੱਟ ਕੇ ਟਿੰਡੀ ਪਰ੍ਹਾਂ ਤੁਰ ਚੱਲਿਆ। ਪਰ ਬਸੰਤੇ ਨੇ ਉਹਨੂੰ ਬਾਹੋਂ ਫੜ ਕੇ ਮੰਜੇ ਉੱਤੇ ਬਿਠਾ ਲਿਆ।

'ਐਂ ਗੱਲ ਐ ਬਾਈ ਟਿੰਡੀ! ਮੈਂ ਕੋਈ ਐਵੇਂ ਨੀਂ ਕਹਿੰਦਾ—ਆਪਾਂ ਹਾਂ ਈ ਬਰਾਬਰ ਦੇ ਹਿੱਸੇਦਾਰ—ਨਾ ਮੈਂ ਮਾਲਕ ਨਾ ਤੂੰ ਸੀਰੀ।'

'ਕਿਹੜੇ ਹਸਾਬ ਨਾਲ਼ ?'



'ਹਸਾਬ ਕੀ ਹੁੰਦੈ ? ਤੂੰ ਵੀ ਕੰਮ ਕਰਦੈਂ। ਜਮੀਨ ਨਾ ਮੇਰੀ ਐ ਨਾ ਤੇਰੀ। ਜਮੀਨ ਸਮਝ ਲੈ ਬਈ ਬਾਪੂ ਦੀ ਐ। ਫੇਰ ਆਪਾਂ ਕੀ ਹੋਏ ? ਚਾਹੇ ਹਿੱਸੇਦਾਰ ਸਮਝ ਲੈ, ਚਾਹੇ ਦੋਹਾਂ ਨੂੰ ਬਾਪੂ ਦੇ ਸੀਰੀ ਕਹਿ-ਲੈ। ਆ-ਗੀ ਸਮਝ ਕਿ ਨਹੀਂ ?'

ਟਿੰਡੀ ਨੂੰ ਉਹ ਐਵੇਂ ਭਕਾਈ ਕਰਦਾ ਲੱਗਿਆ। ਇਸੇ ਲਈ ਕੁਸੈਲਾ-ਜਿਹਾ ਮੂੰਹ ਕਰਕੇ, ਬਾਂਹ ਛੁਡਾ ਕੇ ਪਰ੍ਹਾਂ ਨੂੰ ਤੁਰ ਗਿਆ। ਬਸੰਤਾ ਉਹਦੇ ਵਲ ਝਾਕਦਾ ਪਹਿਲਾਂ ਉਥੇ ਈ ਬੈਠਾ ਮੁਸਕਰਾਈ ਗਿਆ, ਫੇਰ ਖੇਸ ਵਗਾਹ ਕੇ ਪਰ੍ਹਾਂ ਸੁਟਦਿਆਂ ਟਿੰਡੀ ਦੇ ਮਗਰੇ ਤੁਰ ਗਿਆ।

ਅੱਜ ਫੇਰ ਡਾਕੀਆ ਦੋ ਲਫਾਫੇ ਦੇ ਗਿਆ। ਇੱਕ ਓਹੋ ਨੀਲੀਆਂ ਲਾਲ ਧਾਰੀਆਂ ਵਾਲ਼ਾ ਤੇ ਦੂਜਾ ਮੈਲ਼ਾ ਜਿਹਾ, ਘੱਟੇ ਰੰਗ ਦਾ। ਪਹਿਲਾਂ ਲਾਲ ਧਾਰੀਆਂ ਵਾਲ਼ਾ ਖੋਹਲਿਆ। ਵਿਚੋਂ ਚਿੱਟਾ-ਦੁੱਧ ਪਤਲਾ ਕਾਗਜ਼ ਨਿਕਲ਼ਿਆ। ਜੇਲ੍ਹ ਵਿੱਚ ਕੀਤੇ ਪੜ੍ਹਨ ਦੇ ਅਭਿਆਸ ਕਰਕੇ ਬਸੰਤੇ ਨੇ ਉਹ ਪੜ੍ਹ ਲਿਆ, ਪਰ ਸਰਨਾਵਾਂ ਨਹੀਂ ਪੜ੍ਹਿਆ ਗਿਆ (ਅੰਗਰੇਜ਼ੀ ਵਿੱਚ ਲਿਖਿਆ ਹੋਇਆ ਸੀ)। ਜੇਠੇ ਨੇ ਗੱਲ ਏਨੀਂ ਈ ਲਿਖੀ ਸੀ ਕਿ ਉਹਦੀ ਏਥੇ ਵਿਆਹ ਕਰਵਾ ਕੇ ਰਹਿਣ ਦੀ ਸਲਾਹ ਹੈ। ਅਖ਼ੀਰ ਵਿੱਚ ਲਿਖਿਆ ਸੀ 'ਬਾਪੂ ਜੀ ਮੈਨੂੰ ਅਸ਼ੀਰਵਾਦ ਤੇ ਆਗਿਆ ਦਿਓ ਜੀ ਤਾਂ ਜੋ ਮੈਂ ਆਪਣੇ ਏਸ ਮਿਸ਼ਨ ਮੇਂ ਕਾਮਯਾਬ ਹੋ ਸਕਾਂ ਜੀ। ਆਪ ਜੀ ਕਾ ਬਹੁਤ ਧੰਨਵਾਦੀ ਹੋਊਂਗਾ ਜੀ।'

ਬਸੰਤਾ ਚਿੱਠੀ ਪਾਸੇ ਰੱਖ ਕੇ ਹੱਸ ਪਿਆ।

'ਭਾਲ਼ਦੈ ਬਾਪੂ ਤੋਂ ਆਸ਼ੀਰਵਾਦਾਂ!' ਸੁਭਾਵਕ ਈ ਉਹਦੇ ਮੂੰਹੋਂ ਨਿਕਲ਼ਿਆ, 'ਜਿਵੇਂ ਤੇਥੋਂ ਸੂਤ ਬੈਠਦੇ ਆਵਦੀ ਗੁੱਲੀ ਦਣ ਪਾ-ਲੈ, ਬਾਪੂ ਤੋਂ ਤੂੰ ਹੁਣ ਡੋਕੇ ਲੈਣੇਂ ਐਂ! ਮਸਾਂ ਤਾਂ ਉਹਤੋਂ ਖਹਿੜਾ ਛਡਾ ਕੇ ਭੱਜੇ ਓਂ ਏਥੋਂ—ਦੋਏ। ਹੁਣ ਬਾਪੂ ਦਾ ਕਾਹਦਾ ਹੇਰਵੈ!...ਆਵਦੀ ਐਸ਼ ਕਰੋ। ਖੁੱਲੇ ਲੁੱਟੋ।'

ਦੂਜੇ ਲਫਾੜੇ ਵਿੱਚ ਕਾਪੀ ਦੇ ਲਕੀਰਾਂ ਵਾਲ਼ੇ ਕਾਗਜ ਉੱਤੇ ਲਿਖੀ ਚਿੱਠੀ ਸੀ। ਨਾ ਕੋਈ ਤਰੀਕ ਨਾ ਪਿੰਡ ਦਾ ਸਰਨਾਵਾਂ। ਮੋਟੇ ਮੋਟੇ ਅੱਖਰਾਂ 'ਚ ਸਿਰਫ ਤਿੰਨ ਚਾਰ ਪੰਗਤੀਆਂ ਲਿਖੀਆਂ ਹੋਈਆਂ ਸਨ। ਸੰਬੋਧਨ ਵੀ ਪਤਾ ਨਹੀਂ ਕਿਸਨੂੰ ਕੀਤੀ ਹੋਈ ਸੀ। ਲਿਖਣ ਵਾਲ਼ੇ ਦਾ ਵੀ ਨਾਂ ਕਿਤੇ ਨਹੀਂ ਸੀ। ਪੜ੍ਹਨ ਲੱਗ ਪਿਆ। ਲਿਖਿਆ ਸੀ—ਮੇਰੀ ਰਾਮਸਤ ਪਰਵਾਨ ਕਰਨੀ ਜੀ। ਤੂੰ ਹੁਣ ਘਰੇ ਆ ਗਿਆ ਹੈਂ ਜੀ। ਮੈਨੂੰ ਗੁਆਂਢੀਆਂ ਦੇ ਪਰੌਹਣੇ ਪੂਰਨ ਨੇ ਦੱਸਿਆ ਸੀ। ਮੈਂ ਉਹਦੇ ਹੱਥ ਤੈਨੂੰ ਸਨੇਹਾ ਵੀ ਭੇਜਿਆ ਸੀ ਜੀ। ਪਰੰਤੂ ਕੋਈ ਉੱਤਰ ਨਾ ਦਿੱਤਾ। ਹੁਣ ਮੈਨੂੰ ਮਹੀਨਿਓਂ ਅੰਦਰ ਅੰਦਰ ਤੂੰ ਨਾ ਲੈ ਕੇ ਗਿਆ ਤਾਂ ਮੈਂ ਤੇਰੇ ਸਿਰ ਚੜ੍ਹ ਕੇ ਮਰ-ਜੂੰ। ਮੈਂ ਹੋਰ ਕਿਤੇ ਨ੍ਹੀਂ ਜਾਣਾ। ਇਹ ਮੇਰਾ ਸੰਕਲਪ ਹੈ ਜੀ ਤੇ ਤੂੰ ਕਹੇਂ ਤਾਂ ਮੈਂ ਆਪ ਆ-ਜੂੰ ਪਰ ਸਭ ਕੁਸ਼ ਸਾਂਭਣਾਂ ਤੈਨੂੰ ਪਊ ਜੀ। ਬਾਪੂ ਜੀ ਨੂੰ ਮੇਰੀ ਚਰਨ ਬੰਦਨਾ ਜੀ।'

ਚਿੱਠੀ ਪੜ੍ਹਨ ਮਗਰੋਂ ਉਹਨੇ ਕਾਹਲ਼ ਨਾਲ਼ ਟਿੰਡੀ ਨੂੰ ਅਵਾਜ਼ ਮਾਰੀ ਪਰ ਉਹਨੂੰ ਹੌਲ਼ੀ-ਹੌਲ਼ੀ ਤੁਰਦਾ ਦੇਖ ਕੇ ਚਿਤ ਕਾਹਲ਼ਾ ਪੈ ਗਿਆ।

'ਉਇ ਚੱਜ ਨਾਲ਼ ਤੁਰ-ਪੈ ਤਾਇਆ, ਧਰਨ ਤਾਂ ਨ੍ਹੀਂ ਪਈ ਵੀ।' ਉਹਨੇ ਖਿਝ ਕੇ ਕਿਹਾ।

'ਤੁਰਿਆ ਤਾਂ ਆਊਨੈ ਬਾਈ।' ਟਿੰਡੀ ਵੀ ਔਖਾ-ਜਿਹਾ ਬੋਲਿਆ।

'ਜਾਂਹ ਭੱਜ ਤੇ ਪਿੰਡੋਂ ਪੂਰਨ ਨੂੰ ਸੱਦ ਕੇ ਲਿਆ।'

'ਕਿਹੜੇ ਪੂਰਨ ਨੂੰ?'

'ਸਾਡੇ ਘਰਾਂ ਆਲ਼ਾ, ਬੋਬੀ ਕਾ ਪੂਰਨ।'

'ਓਹਤੋਂ ਕੀ ਧਾਰ ਕਢੌਣੀ ਐਂ।'

'ਤੈਨੂੰ ਮੈਂ ਕਹਿਨੈਂ ਛੇਤੀ ਜਾਹ। ਲਗਦਾ ਕੁਸ਼ ਧਾਰ ਕਢੌਣ ਦਾ।'

ਟਿੰਡੀ ਵੀ ਔਖਾ-ਜਿਹਾ ਹੋ ਕੇ ਬੋਲਿਆ, 'ਤੇ ਔਧਰਲਾ ਕੰਮ ਮੇਰਾ ਪਿਓ ਕਰੂ?'

'ਮੈਨੂੰ ਕਹੀ ਫੜਾ, ਮੈਂ ਜਾਨੈਂ।' ਉਹਦੇ ਕੋਲ਼ੋਂ ਕਹੀ ਫੜਦਿਆਂ ਬਸੰਤੇ ਨੇ ਕਿਹਾ, 'ਤੂੰ ਹੁਣ ਜਾਂਦਾ ਰਹਿ ਛੇਤੀ। ਸੁਣਿਆਂ।'

ਟਿੰਡੀ ਸੁਨੇਹਾ ਤਾਂ ਦੇ ਆਇਆ ਪਰ ਪੂਰਨ ਤੁਰਤ ਨਹੀਂ ਆਇਆ। ਕਹਿ ਦਿੱਤਾ ਕਿ ਆਥਣੇ ਆਏਗਾ। ਪਹਿਲਾਂ ਮਨ 'ਚ ਏਨੀ ਕਾਹਲ਼ ਪੈਦਾ ਹੋਈ ਕਿ ਪੂਰਨ ਕੋਲ਼ ਆਪ ਜਾਣ ਨੂੰ ਦਿਲ ਕੀਤਾ। ਫੇਰ ਇਹ ਕਾਹਲ ਬਹੁਤ ਓਪਰੀ ਲੱਗੀ, ਪਰ ਬੇਚੈਨੀ ਸਗੋਂ ਵਧਦੀ ਗਈ। ਪੂਰਨ ਆਥਣੇ ਆਉਂਦਿਆਂ ਈ ਬੋਲਿਆ, 'ਕਿਉਂ ਬਈ ਹੁਣ ਮੇਰੀ, 'ਖੋਟੇ ਪੈਸੇ' ਦੀ ਕੀ ਲੋੜ ਪੈ-ਗੀ?'

ਪੂਰਨ ਨੇ ਭਾਵੇਂ ਹੱਸ ਕੇ ਕਿਹਾ, ਪਰ ਉਹਦੇ ਬੋਲ ਵਿੱਚ ਚੋਭ ਤਾਂ ਸਾਫ ਸੀ।

'ਤੇਰੇ ਜਿਹੜੇ ਕੰਡੇ ਬੀਜੇ ਐ, ਓਹੋ ਚੁਗੌਣੇ ਐਂ, ਹੋਰ ਮੈਂ ਤੈਥੋਂ ਕੀ ਬੇਦ ਪੜ੍ਹੌਣੇ ਐਂ।'

'ਕਿਹੜੇ ਕੰਡੇ?'

ਬਸੰਤੇ ਨੇ ਚਿੱਠੀ ਦੀ ਸਾਰੀ ਗੱਲ ਦੱਸ ਦਿੱਤੀ।

'ਫੇਰ ਹੁਣ ਮੈਂ ਕੀ ਕਰਾਂ?' ਪੂਰਨ ਨੇ ਮੱਥੇ ਤਿਊੜੀ ਪਾਉਂਦਿਆਂ ਕਿਹਾ।

'ਤੂੰ ਬਾਈ ਏਨਾਂ ਕੰਮ ਕਰ, ਉਹਨੂੰ ਤੁਰਤ ਸੁਨੇਹਾ ਪੁਚਾ-ਦੇ ਬਈ ਮੱਸਿਆ ਤਾਈਂ ਅਟਕ-ਜੇ। ਫੇਰ ਮੈਂ ਆਪੇ ਕੋਈ ਇਤਜਾਮ ਕਰੂੰ।'

'ਆ-ਗੀ ਹੁਣ ਸੁਰਤ ਟਕਾਣੇ!'

'ਹੁਣ ਤੂੰ ਚੋਕਰ੍ਹਾਂ ਨਾ ਲਾ, ਸਿੱਧੀ ਗੱਲ ਕਰ ਬਈ ਜਾ ਸਕਦੈਂ ਕਿ ਨਹੀਂ।'

'ਜਾਣ ਨੂੰ ਅਖੀਰ ਜਾਊਂਗਾ ਈ...' ਆਪਣੀ ਪੂਰੀ ਆਕੜ ਵਿਖਾਉਂਦਿਆਂ ਉਹਨੇ ਕਿਹਾ ਤੇ ਵਾਇਦਾ ਕਰਕੇ ਚਲਿਆ ਗਿਆ ਕਿ ਇੱਕ-ਦੋ ਦਿਨਾਂ ਤਾਈਂ ਉਹਦਾ ਸੁਨੇਹਾ ਪੁਚਾ ਦੇਵੇਗਾ।

ਰੱਬ-ਸੱਬਬੀ ਤੀਜੇ ਚੌਥੇ ਦਿਨ ਈ ਮਾਸਟਰ ਤੇ ਭਾਊ ਆ ਗਏ। ਬਸੰਤੇ ਨੇ ਰਾਤ ਨੂੰ ਸਾਰੀ ਗੱਲ ਦੱਸ ਕੇ ਕਿਹਾ, 'ਬਾਪੂ ਹਰਦੁਆਰੋਂ ਨ੍ਹੀਂ ਮੁੜਿਆ-ਪਤਾ ਨ੍ਹੀਂ ਕਿਹੜੇ ਭੋਰੇ 'ਚ ਜਾ ਕੇ ਤਪੱਸਿਆ ਕਰਨ ਲੱਗ ਪਿਆ। ਉਹਤੋਂ ਬਿਨਾਂ ਸਲਾਹ ਕੀਹਦੇ ਨਾਲ਼ ਕਰਾਂ? ਮੈਂ ਤਾਂ ਜਾਰ ਊਂਈਂ ਬੌਂਦਲ਼ਿਆ ਫਿਰਦੈਂ। ਏਹੋ ਜੇ ਵੇਲ਼ੇ ਕੁਸ਼ ਸੁਝਦਾ ਈ ਨ੍ਹੀਂ। ਮੇਰੀ ਮੱਤ ਈ ਮੋਟੀ ਐ।'

'ਸਲਾਹ ਨੂੰ ਕੀ ਐ...ਭਲੇ ਕੰਮਾਂ ਦੀ ਕਾਹਦੀ ਸਲਾਹ ਹੁੰਦੀ ਐ? ਤੂੰ 'ਕੇਰਾਂ ਉਹਨੂੰ ਕਚਹਿਰੀ 'ਚ ਪੁਚਾ-ਦੀਂ ਫੇਰ ਬਿਆਨ ਕਰੌਣੇ ਸਾਡਾ ਕੰਮ ਰਿਹਾ।' ਭਾਊ ਨੇ ਅੱਖਾਂ ਫਰਕਾਉਂਦਿਆਂ ਤੇ ਮੁਸਕਰਾਉਂਦਿਆਂ ਕਿਹਾ, 'ਜਦੋਂ ਏਥੇ ਆਰੀ ਫੇਰ ਕਿਸੇ ਦੀ ਸੱਤਿਆ ਕੀ



ਐ ਬਈ ਥੋੜੀ ਹਵਾ ਵੰਨੀਂ ਝਾਕ-ਜੇ! ਅੱਬਲ ਤਾਂ ਤੇਰੇ ਈ ਨੇੜੇ ਨ੍ਹੀਂ ਕੋਈ ਲਗਦਾ। ਜੇ ਕੋਈ ਹੇਠ-ਉੱਤਾ ਹੋਇਆ ਤਾਂ ਅਸੀਂ ਫੇਰ ਏਨੇ ਜੋਗੇ ਵੀ ਨ੍ਹੀਂ?'

ਪੂਰਨ ਦੀ ਵਹੁਟੀ ਪੇਕੇ ਹੀ ਸੀ। ਉਹਨੂੰ ਰੰਗੀ ਨੇ ਆਪ ਸਾਰੀ ਗੱਲ ਦੱਸ ਵੀ ਦਿੱਤੀ। ਕਹਿ ਦਿੱਤਾ ਕਿ 'ਤਰੀਕ ਦੱਸੇ। ਜਿੱਥੇ ਕਹੇ ਮੈਂ ਤਾਂ ਓਥੇ ਪਹੁੰਚ-ਜੂੰ।'

ਪੂਰਨ ਜਾਣ ਸਾਰ ਸਾਰੀ ਗੱਲ ਪੁੱਛ-ਦੱਸ ਕੇ ਮੰਡੀ ਜਾਣ ਦਾ ਬਹਾਨਾ ਲਾ ਕੇ ਪਿੰਡ ਮੁੜ ਆਇਆ। ਆ ਕੇ ਬਸੰਤੇ ਨੂੰ ਕਿਹਾ, 'ਹੁਣ ਤੂੰ ਪੱਕੀ ਤਰੀਕ ਦੱਸ। ਉਹ ਆਪੇ ਆਊ। ਜਿੱਥੇ ਕਹੇਂ ਓਥੇ ਪਹੁੰਚ-ਜੂ। ਬਚਨਾਂ ਦੀ ਪੂਰੀ ਐ। ਭੋਰਾ ਨ੍ਹੀਂ ਕਿਸੇ ਤੋਂ ਡਰਦੀ।'

ਬਸੰਤਾ ਫੇਰ ਦੁਚਿੱਤੀ ਵਿੱਚ ਪੈ ਗਿਆ।

'ਕੱਲ੍ਹ ਤਾਈਂ ਅਟਕਦਾ ਨ੍ਹੀਂ ਤੂੰ?'

'ਨਾ! ਮੈਂ ਤਾਂ ਬਹਾਨਾ ਲਾ ਕੇ ਆਇਐਂ ਬਈ ਮੰਡੀ ਚੱਲਿਐਂ, ਅੱਜ ਆਥਣੇ ਜਾ ਕੇ ਕੱਲ੍ਹ ਨੂੰ ਤੜਕੇ ਤੇਰੀ ਭਰਜਾਈ ਨੂੰ ਲੈ ਕੇ ਮੁੜਨੈ।'

ਬਸੰਤਾ ਬਿੰਦ ਕੁ ਸੋਚੀਂ ਪਿਆ ਰਿਹਾ। ਫੇਰ ਦ੍ਰਿੜਤਾ ਨਾਲ਼ ਬੋਲਿਆ, 'ਉਹਨੂੰ ਫੇਰ ਕਹਿ-ਦੀਂ ਬਈ ਮੱਸਿਆ ਤੋਂ ਇੱਕ ਦਿਨ ਪਹਿਲਾਂ, ਚੌਦੇਂ ਦੀ ਰਾਤ ਨੂੰ ਕਿਸੇ ਤਰ੍ਹਾਂ ਪਿੰਡੋਂ ਬਾਹਰ, ਓਸੇ, ਤੇਰੇ ਸਹੁਰਿਆਂ ਆਲ਼ੇ ਹਲ਼ਟ 'ਤੇ ਪਹੁੰਚ-ਜੇ ਜਿੱਥੇ ਆਪਾਂ ਨ੍ਹਾਤੇ ਸੀ। ਮੇਰੇ ਨਾਲ਼ ਇਕ ਹੋਰ ਬੰਦਾ ਹੋਊ। ਪਰ ਪਹੁੰਚੇ ਗਿਆਰਾਂ ਵਜੇ ਤੋਂ ਇੱਕ ਵਜੇ ਦੇ ਵਿਚਾਲ਼ੇ। ਅਸੀਂ ਦੋ ਘੰਟੇ ਪੂਰੇ ਅਡੀਕਾਂਗੇ। ਓਸ ਮਗਰੋਂ ਉਹਨਾਂ ਦੇ ਘਰ ਦੇ ਨੇੜੇ ਵੀ ਪਹੁੰਚਾਂਗੇ। ਬਸ 'ਕੇਰਾਂ ਘਰੋਂ ਬਾਹਰ ਆ-ਜੇ ਫੇਰ ਅਸੀਂ ਜਾਣੀਏਂ ਸਾਡਾ ਕੰਮ।'

'ਪਰ ਜੇ ਅਗਲੇ ਪੈੜਾਂ ਦੱਬ ਕੇ, ਮੇਰੇ ਸਹੁਰਿਆਂ ਦੇ ਗਲ਼ ਆ ਪਏ ਬਈ ਇਹ ਸਭ ਥੋਡੀ ਕਰਤੂਤ ਐ—ਫੇਰ?'

'ਐਨਾ ਨਾ ਘਬਰਾ, ਅਸੀਂ ਉਹਨੂੰ ਖੇਤ ਨੇ ਨੇੜੇ ਅੱਪੜਣ ਈ ਨ੍ਹੀਂ ਦੇਣਾ, ਰਾਹ 'ਤੇ ਈ ਜਾ ਮਿਲ਼ਾਂਗੇ। ਫੇਰ ਤਾਂ ਠੀਕ ਐ?'

'ਸਹੁਰੀਂ ਰਹਿ ਕੇ ਤੂੰ ਤਾਂ ਖਾਸਾ ਤੇਜ ਹੋ ਗਿਆ ਲਗਦੈਂ ਬੇਲੀਆ!' ਪੂਰਨ ਨੇ ਵਿਅੰਗ ਨਾਲ ਕਿਹਾ ਤੇ ਹੱਸ ਪਿਆ।

□

ਗੱਡੀ ਵਿੱਚ ਈ ਪਿੰਡਾਂ ਵੱਲ ਦਾ, ਇੰਦਰ ਸਿੰਘ ਨਾਂ ਦਾ ਬੰਦਾ ਮਿਲਿਆ ਜਿਹੜਾ ਖਾਸਾ ਫਿਰਿਆ-ਤੁਰਿਆ ਸੀ। ਮੇਲੇ-ਤੀਰਥੀਂ ਵੀ ਆਮ ਆਉਂਦਾ ਜਾਂਦਾ ਰਹਿੰਦਾ ਸੀ। ਪਰਸਾ ਵੀ ਏਦੂੰ ਪਹਿਲਾਂ ਤਿੰਨ ਵਾਰੀ ਹਰਦੁਆਰ ਆ ਚੁੱਕਿਆ ਸੀ, ਪਰ ਉਹਨੂੰ ਵੀ ਹਰਦੁਆਰ ਦੀਆਂ ਠਹਿਰਾਂ, ਧਰਮਸ਼ਾਲਾਵਾਂ ਤੇ ਏਥੋਂ ਦੀ ਠੱਗੀ-ਠੋਰੀ ਬਾਰੇ ਉਸ ਬੰਦੇ ਜਿੰਨੀ ਜਾਣਕਾਰੀ ਨਹੀਂ ਸੀ। ਦੋਏ ਜਦੋਂ ਗੱਡੀਓਂ ਉੱਤਰੇ ਤਾਂ ਸ਼ਹਿਰ ਤਾਂ ਜ਼ਰੂਰ ਪਹਿਲਾਂ ਨਾਲ਼ੋਂ ਕੁਝ ਓਪਰਾ ਲੱਗਿਆ ਪਰ ਪੰਡਿਆਂ ਦੇ ਤਿਲਕ, ਧੋਤੀਆਂ-ਕੁੜਤਿਆਂ ਤੇ ਫੁੱਲ ਪਾਉਣ ਆਏ ਜਜਮਾਨਾਂ ਦੀ ਖਿੱਚ-ਧੂਹ ਵਿੱਚ ਕੋਈ ਫਰਕ ਨਜ਼ਰ ਨਹੀਂ ਆਇਆ।

'ਬੱਸ ਆਹ ਕੰਮ ਏਥੇ ਬਹੁਤ ਮਾੜੈ।' ਪਰਸੇ ਨੂੰ ਪੰਡਿਆਂ ਵੱਲ ਝਾਕਦਿਆਂ ਦੇਖ ਕੇ ਇੰਦਰ ਨੇ ਕਿਹਾ, 'ਜੇ ਬੰਦੇ ਨੇ ਏਥੇ ਚੰਗੀ ਨੀਤ ਨਾਲ਼ ਔਣਾ ਹੋਵੇ ਤਾਂ ਠੀਕ ਐ। ਪਰ ਜੇ ਇਹਨਾਂ ਪੰਡਿਆਂ ਤੇ ਏਥੋਂ ਦੇ ਬਸ਼ਿੰਦਿਆਂ ਵੰਨੀਂ ਦੇਖੀਏ ਤਾਂ ਇਹਦੇ ਨਾਲ਼ੋਂ ਵੱਡੀ ਚੋਰ-ਠਗੀ ਤੇ ਠੱਗਪੁਣਾ ਕਿਤੇ ਵੀ ਨ੍ਹੀਂ ਹੋਣਾ। ਜਿਹੜਾ ਬੰਦਾ ਏਥੇ ਨਿਹਚਾ ਧਾਰ ਕੇ ਆਉਂਦੈ, ਉਹਦਾ ਅਤਕਾਦ ਤਾਂ ਇਹ ਲੋਕ ਬਕਰੀ ਦੀਆਂ ਮੀਂਗਣਾਂ ਆਂਗੂ ਖੰਡਿਆ ਦਿੰਦੇ ਐ।'

ਪਰਸੇ ਨੇ ਕੋਈ ਉੱਤਰ ਨਹੀਂ ਦਿੱਤਾ। ਸਾਮਾਨ ਚੁੱਕ ਕੇ ਉਹਦੇ ਨਾਲ਼ ਤੁਰਿਆ ਗਿਆ। ਪੰਡੇ ਕਾਵਾਂ ਵਾਂਗ ਉਹਨਾਂ ਵੱਲ ਝਾਕਦੇ ਰਹੇ (ਪਰ ਡੁੱਲ ਪਰਵਾਹੁਣ ਵਾਲ਼ੇ ਨਾ ਹੋਣ ਕਰਕੇ ਉਹਨਾਂ ਨੂੰ ਬਹੁਤੀ ਪੁੱਛ-ਦੱਸ ਨਹੀਂ ਕੀਤੀ)। ਉਹ ਤਾਂਗਾ ਕਰ ਕੇ ਇੰਦਰ ਦੇ ਦੱਸੇ ਟਿਕਾਣੇ ਵੱਲ ਤੁਰ ਪਏ।

ਰਿਖੀ ਕੇਸ਼ ਦੇ ਨੇੜੇ ਜਾ ਕੇ ਜਿੱਥੇ ਉਹ ਉੱਤਰੇ ਉਥੇ ਇੱਕ ਡੰਡੀ ਸੀ। ਡੰਡੀ ਸੰਘਣੇ ਝਾੜ ਬੂਟਾਂ ਤੇ ਉੱਚੇ ਦਰਖਤਾਂ ਵਿੱਚੋਂ ਦੀ ਲੰਘਦੀ ਇੱਕ ਕਿਲ੍ਹੇ ਵਰਗੇ ਡੇਰੇ ਕੋਲ਼ ਚਲੀ ਗਈ। ਜਿੱਥੇ ਮੁੱਕੀ ਓਥੇ ਇੱਟਾਂ ਦੀ ਪੱਕੀ ਸੜਕ ਆ ਗਈ। ਸੜਕ ਡੇਰੇ ਦੇ ਵੱਡੇ ਗੇਟ ਤੱਕ ਨਹੀਂ ਸੀ ਜਾਂਦੀ ਸਗੋਂ ਸਾਹਮਣੇ ਵਰਾਂਡਿਆਂ ਤੱਕ ਪਹੁੰਚੀ ਹੋਈ ਸੀ।

'ਇਹ ਡੇਰੈ ?' ਪਰਸੇ ਨੇ ਹੈਰਾਨੀ ਨਾਲ਼ ਪੁੱਛਿਆ।

'ਹਾਂ! ਏਥੇ ਏਦੂੰ ਵੀ ਵੱਡੇ-ਵੱਡੇ ਡੇਰੇ ਹੈਗੇ। ਕਈਆਂ ਦੇ ਤਾਂ ਆਵਦੇ ਸਦਾਬਰਤ ਐ। ਸੌ-ਸੌ ਗਊਆਂ ਰੱਖੀਆਂ-ਵੀਐਂ। ਦਿਨੇ-ਰਾਤ ਭੰਡਾਰੇ ਚਲਦੇ ਰਹਿੰਦੇ ਐ। ਹਰ ਵੇਲ਼ੇ ਪਰਸ਼ਾਦਾ ਤਿਆਰ ਮਿਲਦੈ।'

ਡੇਰੇ ਅੰਦਰ ਪੈਰ ਧਰਦਿਆਂ ਈ ਇੱਕ ਨਰੋਆ ਸਾਧੂ ਮਿਲਿਆ। ਉਮਰ ਮਸਾਂ ਵੀਹ-ਬਾਈ ਸਾਲ। ਲਾਲ ਸੂਹਾ ਰੰਗ। ਮੋਟੀਆਂ ਅੱਖਾਂ। ਖ਼ੂਬਸੂਰਤ ਚਿਹਰਾ-ਮੋਹਰਾ। ਲੰਮੇ ਚੋਲ਼ੇ ਦੇ ਹੇਠੋਂ ਨਰੋਏ ਮੁਗਧਰਾਂ ਵਰਗੇ ਚੋਪੜੇ ਹੋਏ ਪਿੰਜਣ ਲਿਸ਼ਕਦੇ ਦਿੱਸੇ। ਹੱਥ ਵਿੱਚ ਚਾਂਦੀ ਦੀ ਮੁੱਠ ਵਾਲ਼ੀ, ਕਾਲ਼ੇ-ਸ਼ਾਹ ਰੰਗ ਦੀ ਮੋਢੇ ਤੱਕ ਲੰਮੀ ਸੋਟੀ ਸੀ। ਪੈਰੀਂ ਪਿੱਤਲ਼ ਦੇ ਪੱਤਰੇ 'ਚ ਮੜ੍ਹੀਆਂ ਖੜਾਵਾਂ।

'ਜੈ ਸੰਤ ਨਾਰੰਗ ਦਾਸ ਜੀ ਕੀ!' ਉਸ ਸਾਧੂ ਨੇ ਮੁਸਕਰਾਉਂਦਿਆਂ ਸੋਟੀ ਉਤਾਂਹ ਚੁਕਦਿਆਂ ਕਿਹਾ। ਉਹਨਾਂ ਦੋਹਾਂ ਨੇ ਜਦੋਂ ਰਤਾ ਸਿਰ ਨਿਵਾ ਕੇ ਉਸਦੇ ਜੈਕਾਰੇ ਦਾ ਉੱਤਰ ਦਿੱਤਾ ਤਾਂ ਸਾਧੂ ਨੇ ਆਪਣਾ ਖੱਬਾ ਹੱਥ ਸੱਜਰੇ ਮੁਨਾਏ ਸਿਰ ਉੱਤੇ ਫੇਰਦਿਆਂ ਕਿਹਾ, 'ਕਲਿਆਣ ਹੋ! ਕੌਣ ਸੇ ਗ੍ਰਾਮ ਸੇ ਆਏ ਭਗਤ ਜੀ ?'

'ਮੈਂ ਜੀ ਲਹਿਰੇ ਤੋਂ ਔਂ। ਅੱਗੇ ਵੀ ਔਂਦਾ ਈ ਰਹਿਨੈਂ। ਤੇ ਇਹ ਪੰਡਤ ਪਰਸ ਰਾਮ ਐ-ਪਿੰਡ ਭੈਣੀ ਤੋਂ ਐਂ, ਸੰਗਰੂਰਾਂ ਵੰਨੀਓਂ।'

'ਅੱਛਾ ਅੱਛਾ, ਸੰਤਾਂ ਕੇ ਦਰਸ਼ਨਾ ਕੋ ਪਧਾਰੇ ਹੋਏਂਗੇ।'

'ਹਾਂ ਜੀ, ਨਾਲ਼ੇ...'

'ਹਾਂ ਹਾਂ! ਜੈ ਮਹਾਂ ਸੰਤ, ਰਿਸ਼ੀ ਨਾਰੰਗ ਦਾਸ ਕੀ!... ਆਪ ਜੀ ਦਾ ਸੁਆਗਤ ਹੈ ਜੀ। ਪਧਾਰੋ।' ਸੋਟੀ ਦੀ ਕੂਲ਼ੀ ਮੁੱਠ ਨੂੰ ਪੋਲਾ-ਪੋਲਾ ਪਲ਼ੋਸਦਿਆਂ ਉਹ ਕੁਝ ਰੁਕ ਕੇ ਬੋਲਿਆ, 'ਆਪ ਐਸੇ ਕਰੋ, ਓਸ, ਓਹ ਸੱਜੇ ਹਾਥ ਚਲੇ ਜਾਣਾ। ਵਹਾਂ ਏਕ ਪ੍ਰਾਣੀ ਬੈਠਾ ਹੈ-ਦਫਤਰ ਮੇਂ। ਉਸਕੇ ਪਾਸ ਆਪਣਾ ਨਾਮ ਪਤਾ ਲਿਖਾ ਕੇ ਆਪਣਾ ਕਮਰਾ ਲੇ ਲੈਣਾ। ਅਰਾਮ ਸੇ ਉਸਮੇਂ ਬਰਾਜਣਾ। ਜੈ ਸੰਤ ਨਾਰੰਗ ਦਾਸ ਜੀ ਕੀ ! ਜੈ ਗੰਗਾ ਮੱਈਆ ਕੀ! ਜੈ ਕ੍ਰਿਸ਼ਨ ਭਗਵਾਨ ਕੀ! ਓਮ, ਓਮ, ਓਮ!'



ਦਫਤਰ ਵਾਲ਼ੇ ਬੰਦੇ ਕੋਲ਼ ਪਹੁੰਚੇ ਤਾਂ ਇਉਂ ਲੱਗਿਆ ਜਿਵੇਂ ਕਿਸੇ ਤਹਿਸੀਲ ਦੀ ਕਚਹਿਰੀ ਵਿੱਚ ਆ ਗਏ ਹੋਣ। ਇੱਕ ਬੋੜੇ ਮੂੰਹ ਵਾਲ਼ਾ ਬੁੱਢਾ ਮੁਨੀਮ-ਜਿਹਾ ਆਪਣੇ ਵਰਗੇ ਈ ਖਸਤਾ-ਹਾਲ ਰਜਿਸਟਰ ਵਿੱਚ ਕੁਝ ਲਿਖੀ ਜਾਂਦਾ ਸੀ। ਪਰਸਾ ਉਸਦੀ ਸ਼ਕਲ ਵੱਲ ਵਿੰਹਦਾ ਰਿਹਾ। ਏਡਾ ਸੁੱਕਿਆ ਤੇ ਰੁੱਖਾ ਚਿਹਰਾ ਉਹਨੇ ਕਦੇ ਨਹੀਂ ਸੀ ਦੇਖਿਆ।

'ਹਰੀ ਰਾਮ ਜੀ, ਰਾਮ ਸਤ! ਸਾਨੂੰ ਜੀ ਰਹੈਸ਼ ਚਾਹੀਦੀ ਐ।' ਇੰਦਰ ਸਿੰਘ ਨੇ ਪੁਰਾਣੇ ਜਾਣੂਆਂ ਵਾਂਗ ਕਿਹਾ।

ਨੱਕ ਨਾਲ਼ 'ਖੁਰ-ਖੁਰ' ਕਰਦਿਆਂ ਬਿਨਾਂ ਉਤਾਂਹ ਸਿਰ ਚੁੱਕਿਆਂ, ਭਰੜਾਈ ਅਵਾਜ਼ ਵਿੱਚ ਮੁਨਸ਼ੀ ਨੇ ਪੁੱਛਿਆ, 'ਪਹਿਲੇ ਗ੍ਰਾਮ ਫਿਰ ਥਾਣਾ, ਫਿਰ ਨਾਮ-ਧਾਮ ਬੋਲੋ।'

'ਨਾਮ ਮੇਰਾ ਇੰਦਰ ਸਿੰਘ, ਪੰਡਤ ਜੀ ਦਾ ਪਰਸ ਰਾਮ।'

'ਪਿਤਾ ਕਾ ਨਾਮ, ਗ੍ਰਾਮ, ਥਾਣਾ, ਕਾਮ ਵੀ ਬੋਲੋ ਨਾ।' ਉਹਨੇ ਓਵੇਂ ਸਿਰ ਨਿਵਾਈ ਕਿਹਾ।

ਇੰਦਰ ਸਿੰਘ ਉਹਦੇ ਵਾਂਗ ਈ ਕਾਹਲ਼ੀ ਨਾਲ਼ ਸਭ ਕੁਝ ਲਿਖਾਈ ਗਿਆ। ਫੇਰ ਉਸ ਮੁਨਸ਼ੀ ਨੇ ਮੇਜ਼ ਦਾ ਦਰਾਜ਼ ਖੋਹਲਿਆ। ਉਸ ਵਿੱਚ ਭਾਂਤ-ਭਾਂਤ ਦੀਆਂ ਨਿੱਕੀਆਂ ਵੱਡੀਆਂ ਕੁੰਜੀਆਂ ਸਨ। ਉਹਨਾਂ ਵਿਚੋਂ ਇੱਕ ਕੁੰਜੀ ਕੱਢੀ ਤੇ ਉਹਨਾਂ ਨੂੰ ਫੜਾਉਂਦਿਆਂ ਓਪਰਾ ਜਿਹਾ ਝਾਕ ਕੇ ਬੋਲਿਆ, 'ਸਾਥ ਮੇਂ ਬਨੀ ਪੌੜੀ ਚੜ੍ਹ ਕੇ ਊਪਰ ਕੋਨੇ ਮੇਂ ਏਕ ਕਮਰਾ ਹੈ, ਤੇਈਸ ਨੰਬਰ। ਖੋਹਲ ਲੈਣਾ।'

ਕੁੰਜੀ ਫੜਾ ਕੇ ਉਹ ਫੇਰ ਓਵੇਂ ਰਜਿਸਟਰ ਉੱਤੇ ਝੁਕ ਕੇ ਲਿਖਣ ਲੱਗ ਪਿਆ ਜਿਵੇਂ ਏਦੂੰ ਵੱਧ ਉਹਦਾ ਉਹਨਾਂ ਨਾਲ਼ ਕੋਈ ਵਾਸਤਾ ਨਹੀਂ ਸੀ। ਪਰਸੇ ਨੂੰ ਬੰਦਾ ਦਿਲਚਸਪ ਲੱਗਿਆ ਤੇ ਉਹ ਮੁਸਕਰਾ ਪਿਆ।

ਪੌੜੀਆਂ ਚੜ੍ਹ ਕੇ ਤੇਈ ਨੰਬਰ ਕਮਰੇ ਅੰਦਰ ਪਹੁੰਚੇ ਤਾਂ ਕਮਰਾ ਦੇਖ ਕੇ ਪਰਸਾ ਹੈਰਾਨ ਰਹਿ ਗਿਆ। ਫਰਸ਼ ਉੱਤੇ ਵੱਡੀ ਦਰੀ ਵਿਛੀ ਹੋਈ ਸੀ। ਮਗਰਲੇ ਖੂੰਜਿਆਂ ਵਿੱਚ ਵੱਡੇ ਪਾਵਿਆਂ ਵਾਲ਼ੇ ਦੋ ਤਖਤਪੋਸ਼ ਡੱਠੇ ਹੋਏ ਸਨ। ਸਾਹਮਣੀ ਕੰਧ ਉੱਤੇ ਅਧਖੱਗੀ ਦਾੜ੍ਹੀ ਤੇ ਭਾਰੇ ਸਰੀਰ ਵਾਲ਼ੇ ਖ਼ੂਬਸੂਰਤ ਸੰਤ ਦੀ ਵੱਡੀ ਫੋਟੋ ਲੱਗੀ ਹੋਈ ਸੀ। ਉਹ ਸਮਾਧੀ ਲਾਈ ਬੈਠਾ ਸੀ। ਪਰ ਮੱਥੇ ਦੇ ਐਨ ਵਿਚਕਾਰ ਸਿੱਧਣ-ਸਿੱਧੀ ਸੂਏ ਵਾਂਗ ਦਿਸਦੀ ਇੱਕ ਡੂੰਘੀ ਤਿਊੜੀ ਉਹਦੇ 'ਨੂਰਾਨੀ' ਚਿਹਰੇ ਨੂੰ ਕਲਵੱਤ ਵਾਂਗ ਚੀਰਦੀ ਲਗਦੀ ਸੀ। ਪਰਸਾ ਉਹਦੀ ਤਿਊੜੀ ਵੱਲ ਈ ਝਾਕਦਾ ਰਿਹਾ।

ਇੰਦਰ ਸਿੰਘ ਨੇ ਸਾਮਾਨ ਖੱਬੇ ਤਖਤਪੋਸ਼ ਉੱਤੇ ਰੱਖ ਕੇ ਜਦੋਂ ਖੂੰਜੇ ਵਾਲ਼ਾ ਇੱਕ ਛੋਟਾ ਬੂਹਾ ਖੋਹਲਿਆ ਤਾਂ ਗੁਸਲਖਾਨੇ ਵੱਲ ਇਸ਼ਾਰਾ ਕਰਦਿਆਂ ਬੋਲਿਆ, 'ਪੰਡਤ ਜੀ ਦੇਖਿਆ ਡੇਰਾ ? ਸਭ ਇੰਤਜ਼ਾਮ ਹੋਟਲ਼ਾਂ ਆਲ਼ੈ। ਮੈਂ ਬਥੇਰਾ ਫਿਰਿਐਂ, ਐਸੇ ਵਧੀਆ ਕਮਰੇ ਤੇ ਗੁਸਲਖਾਨੇ ਦਿੱਲੀ-ਦੱਖਣ ਦੇ ਹੋਟਲ਼ਾਂ ਵਿੱਚ ਵੀ ਨ੍ਹੀਂ ਦੇਖੇ। ਮੇਰਾ ਇੱਕ ਭਤੀਜਾ ਜਹਾਜ਼ਾਂ ਦੀ ਕੰਪਣੀ 'ਚ ਨੌਕਰੀ ਕਰਦੈ। ਕਦੇ-ਕਦੇ ਉਹਨੂੰ ਮਿਲਣ ਜਾਨਾਂ ਹੁੰਨੈਂ, ਬੰਬਈ। ਉਹ ਇਕ ਹੋਟਲ਼ 'ਚ ਈ ਰਹਿੰਦੈ। ਉਹਦਾ ਬਹੁਤਾ ਕੰਮ ਬਾਹਰਲੇ ਮੁਲਖਾਂ 'ਚ ਫਿਰਨ-ਤੁਰਨ ਦੈ। ਏਸ ਕਰਕੇ ਘਰ ਲਿਆ ਈ ਨ੍ਹੀਂ। ਨਾ ਬਣਾਇਐ। ਓਥੇ ਫੇਰ ਮੈਂ ਵੀ ਹੋਟਲ਼ 'ਚ ਈ ਰਹਿਨੈਂ, ਉਹਦੇ ਨਾਲ਼।'

'ਤੇਰਾ ਭਤੀਜਾ ਬੰਬਈ ਘਰ ਤੋਂ ਬਿਨਾਂ ਈ ਰਹੀ ਜਾਂਦੈ ?' ਪਰਸਾ ਰਤਾ ਹੈਰਾਨ ਹੋ ਕੇ ਬੋਲਿਆ।

'ਉਹਨੂੰ ਤਾਂ ਹੋਟਲ 'ਚ ਰਹਿੰਦੇ ਨੂੰ ਹੋ-ਗੇ ਪੰਜ-ਛੀ ਸਾਲ। ਬਸ ਓਥੇ ਈ ਰਹੀ ਜਾਂਦੈ। ਰੋਟੀ-ਪਾਣੀ ਬਣਿਆ-ਬਣਾਇਆ ਮਿਲਦੈ, ਖਰਚਾ ਕੰਪਣੀ ਦਾ, ਫੇਰ ਘਰਾਂ ਦੇ ਪੰਗੇ 'ਚ ਕਾਹਨੂੰ ਪਵੇ ਬੰਦਾ? ਇਹਨਾਂ ਜੁਹਾਜਾਂ ਦੀਆਂ ਕੰਪਣੀਆਂ ਆਲਿਆਂ ਨੂੰ ਲੱਖਾਂ-ਕਰੋੜਾਂ ਦੀ ਆਮਦਣ ਹੁੰਦੀ ਐ-ਰੋਜ ਦੀ। ਫੇਰ ਖਰਚਿਆਂ ਨੂੰ ਉਹ ਕੀ ਗੌਲ਼ਦੇ ਐ। ਪੈਸੇ ਨਾਲ਼ ਤਾਂ ਭਾਵੇਂ ਕੁਸ਼ ਖਰੀਦ-ਲੋ, ਚਾਹੇ ਚਿੜੀਆਂ ਦਾ ਦੁੱਧ ਮੰਗਾ-ਲੋ।'

'ਪਰ ਪੰਜ-ਛੀ ਸਾਲਾਂ ਦਾ ਹੋਟਲ਼ 'ਚ ਈ ਰੋਟੀ ਖਾਈ ਜਾਂਦੈ ?'

'ਹੋਰ ਕੀ। ...ਦੁਨੀਆਂ ਭਲੀ ਤੋਂ ਭਲੀ ਪਈ ਐ ਪੰਡਤ ਜੀ। ਓਥੇ ਐਹੋ-ਜੇ ਬੰਦੇ ਵੀ ਹੈਗੇ ਜਿਹੜਿਆਂ ਨੇ ਸਾਰੀ ਸਾਰੀ ਉਮਰ ਈ ਹੋਟਲ਼ਾਂ 'ਚ ਕੱਢ-ਲੀ। ਨਾ ਘਰ ਬਣਾਇਐ, ਨਾ ਵਸਾਇਐ-ਵਿਆਹ ਈ ਨ੍ਹੀਂ ਕਰਵਾਇਆ। ਇਹ ਬੜਾ ਬਚਿੱਤਰ ਸੰਸਾਰ ਐ ਮਾਰਾਜ। ਸ਼ਹਿਰਾਂ ਦਾ ਤਾਂ ਬਾਬਾ ਆਦਮ ਈ ਨਰਾਲੈ। ਬਸ ਓਥੇ ਜਾ ਕੇ ਈ ਪਤਾ ਲਗਦੈ ਬਈ ਕੀ ਕੁਸ਼ ਐ ਓਥੇ।'

ਪਰਸਾ ਚੁੱਪ ਕਰ ਗਿਆ। ਇੰਦਰ ਦਾ ਬੇਲੋੜਾ ਈ ਬਹੁਤਾ ਬੋਲਣਾ ਉਹਨੂੰ ਚੰਗਾ ਨਹੀਂ ਸੀ ਲੱਗਿਆ। ਮੂੰਹ ਹੱਥ ਧੋ ਕੇ ਉਹਨਾਂ ਨੇ ਕੱਪੜੇ ਲੀੜੇ ਬਦਲ ਲਏ। ਫੇਰ ਇੰਦਰ ਸਿੰਘ ਇਹ ਕਹਿ ਕੇ ਬਾਹਰ ਚਲਾ ਗਿਆ ਕਿ, 'ਮੈਂ ਰੋਟੀ-ਰਾਟੀ ਦੇ ਪ੍ਰਬੰਧ ਦਾ ਪਤਾ ਕਰ ਆਵਾਂ, ਉਦਰ-ਪੂਜਾ ਤਾਂ ਕਰਨੀ ਪਊ ਨਾ।'

ਪਰਸੇ ਨੂੰ ਅੰਦਰ ਕੁਝ ਠੰਢ ਲੱਗੀ ਤਾਂ ਬਾਹਰ ਆ ਗਿਆ। ਕਮਰਿਆਂ ਦੇ ਮੂਹਰੇ ਧੁਰੋ-ਧੁਰ ਦੋ ਕੁ ਮੰਜਿਆਂ ਦਾ ਵਰਾਂਡਾ ਸੀ। ਉਹਦੇ ਸਾਹਮਣੇ ਦੂਰ ਤੱਕ ਫੈਲੇ ਪੱਕੇ ਵਿਹੜੇ ਵਿੱਚ ਕਈ ਬੰਦੇ ਕੁਰਸੀਆਂ ਡਾਹੀ ਧੁੱਪੇ ਬੈਠੇ ਸਨ। ਉਹਨਾਂ ਵਿੱਚ ਦੋ ਸੰਤ ਵੀ ਸਨ। ਉਹ ਦੋਵੇਂ ਅਖਬਾਰ ਪੜ੍ਹ ਰਹੇ ਸਨ। ਦੂਜੇ ਪਾਸੇ ਮੂੰਹ ਭੁਆ ਕੇ ਦੇਖਿਆ ਤਾਂ ਹਰੇ-ਭਰੇ ਲਹਿ-ਲਹਿ ਕਰਦੇ ਸੰਘਣੇ ਜੰਗਲ, ਦੂਰ ਤੱਕ ਫੈਲੇ ਉੱਚੇ ਨੀਵੇਂ ਪਰਬਤਾਂ ਦੇ ਮੁਕਟਾਂ ਵਰਗੇ ਲੱਗੇ। ਐਨ ਸਾਹਮਣੇ ਚਾਂਦੀ ਦੀ ਲਕੀਰ ਵਰਗੀ ਗੰਗਾ ਦਾ ਲਿਸ਼ਕਦਾ ਪਾਣੀ ਤੇ ਉਹਦੇ ਪਰਲੇ ਕਿਨਾਰੇ ਉੱਤੇ ਮੰਦਰਾਂ ਦੇ ਕਲ਼ਸ ਦੇਖਦਿਆਂ ਮਨ ਤਨ ਸੀਤਲ ਹੋ ਗਿਆ ਲੱਗਿਆ। ਕਿੰਨਾਂ ਚਿਰ ਈ ਉੱਥੇ ਖੜੋਤਾ ਇਹ ਸੁੰਦਰ ਦ੍ਰਿਸ਼ ਦੇਖਦਾ ਰਿਹਾ।

ਤਿੰਨ ਦਿਨ ਉਹ ਕੱਠੇ ਰਹੇ। ਚੌਥੇ ਦਿਨ ਇੰਦਰ ਸਿੰਘ ਆਪਣੇ ਦਿੱਲੀ ਵਾਲ਼ੇ ਭਤੀਜੇ ਨੂੰ ਮਿਲਣ ਤੁਰ ਗਿਆ। ਪਰਸਾ ਉਹਦੇ ਨਾਲ਼ ਫਿਰਦਾ ਰਹਿਣ ਕਰਕੇ ਹਰਦੁਆਰ ਦਾ ਚੋਖਾ ਜਾਣੂੰ ਹੋ ਗਿਆ ਸੀ। ਰੋਜ਼ ਮੱਥਾ ਟੇਕਣ ਵੀ ਉਹ ਸੰਤਾਂ ਦੇ ਦਰਬਾਰ 'ਚ ਜਾਂਦੇ ਰਹੇ ਸਨ। ਡੇਰੇ ਦੀ ਹੇਠਲੀ ਮੰਜ਼ਲ ਵਿੱਚ, ਬਿਲਕੁਲ ਵਿਚਾਲ਼ੇ ਸ਼ਾਇਦ ਇੱਕ ਹਜ਼ਾਰ ਬੰਦੇ ਦੇ ਬੈਠਣ ਜੋਗਾ ਵੱਡਾ ਹਾਲ ਸੀ। ਉਹਦੇ ਅੰਦਰੋਂ ਹਰ ਵੇਲ਼ੇ ਅਤਰ ਫੁਲੇਲ ਦੀਆਂ ਮਹਿਕਾਂ ਆਉਂਦੀਆਂ ਰਹਿੰਦੀਆਂ। ਧੁਰੋ-ਧੁਰ ਦਰੀਆਂ ਉੱਤੇ ਚਿੱਟੀਆਂ ਚਾਦਰਾਂ ਵਿਛਾਈਆਂ ਹੋਈਆਂ ਸਨ। ਉੱਚੀਆਂ ਕੰਧਾਂ ਉੱਤੇ ਚਾਰ ਚੁਫੇਰੇ ਸਾਧੂ-ਸੰਤਾਂ ਦੀਆਂ ਵੱਡੀਆਂ-ਵੱਡੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ। ਬੂਹੇ ਦੇ ਐਨ ਸਾਹਮਣੇ ਸੰਤਾਂ ਦਾ ਆਸਣ ਸੀ। ਉੱਚੇ ਥੜ੍ਹੇ ਉੱਤੇ ਇੱਕ ਰੰਗ ਬਰੰਗਾ ਗਲੀਚਾ ਵਿਛਿਆ ਹੋਇਆ ਸੀ। ਉਸ ਗਲੀਚੇ ਉੱਤੇ ਵਿਛੀ ਮ੍ਰਿਗਛਾਲਾ ਵੀ ਗਲੀਚੇ ਵਾਂਗ ਈ ਸੁੰਦਰ ਤੇ ਸਾਫ਼ ਸੀ, ਜਿਸ ਉੱਤੇ ਸੰਤ ਨਾਰੰਗ ਦਾਸ ਬੈਠਦੇ ਸਨ। ਸਵੇਰੇ ਸੱਤ ਵਜੇ ਤੋਂ ਨੌਂ ਵਜੇ ਤੱਕ, ਡੇਰੇ ਵਿਚਲੇ ਤੇ ਬਾਹਰਲੇ ਉਪਾਸ਼ਕਾਂ ਨੂੰ ਦਰਸ਼ਨ ਦਿੰਦੇ ਸਨ। ਮਿਥੇ ਸਮੇਂ ਉੱਤੇ ਪ੍ਰਵਚਨ ਵੀ ਕਰਦੇ ਸਨ ਤੇ ਰਿਹਾਅ ਨਾਲ਼ ਭਜਨ ਗਾਉਂਦੇ ਤੇ ਨਾਮ ਜਪਾਉਂਦੇ ਸਨ। ਸੰਗਤ ਉਹਨਾਂ ਦੇ 'ਤੇਜ-ਪ੍ਰਤਾਪ' ਦੀ ਕੀਲੀ ਸਿਰ ਮਾਰਦੀ ਰਹਿੰਦੀ। ਇੰਦਰ ਸਿੰਘ ਤੇ ਪਰਸਾ ਵੀ 'ਦਰਸ਼ਨ' ਕਰਨ ਜਾਂਦੇ ਰਹੇ ਸਨ। ਪਰ ਤਿੰਨੋਂ ਦਿਨ ਪਰਸੇ ਦਾ ਧਿਆਨ ਸੰਤਾਂ ਦੇ ਮੱਥੇ ਦੀ ਸੋਲੇ ਵਰਗੀ ਤਿਉੜੀ ਵੱਲ ਈ ਰਿਹਾ ਸੀ। ਜਦੋਂ ਉਹ ਅੱਖਾਂ ਮੀਚ ਕੇ ਭਜਨ ਗਾ ਰਹੇ ਹੁੰਦੇ ਤਾਂ ਉਹਨਾਂ ਦਾ ਚਿਹਰਾ ਧਰਮਰਾਜ ਵਾਂਗ ਵਿਚਕਾਰੋਂ ਦੋਫਾੜ ਹੋਇਆ ਲਗਦਾ—ਅੱਧਾ ਸੋਨੇ ਦਾ ਅੱਧਾ ਲੋਹੇ ਦਾ! ਜਦੋਂ ਦਰਬਾਰ ਤੋਂ ਵਾਪਸ ਪਰਤਦੇ ਤਾਂ ਆਪਣੇ ਕਮਰੇ ਅੰਦਰ ਆਉਂਦਿਆਂ ਈ ਪਰਸਾ ਪਹਿਲਾਂ ਸਾਹਮਣੇ ਲੱਗੀ ਸੰਤਾਂ ਦੀ ਤਸਵੀਰ ਵੱਲ ਵੀ ਦੇਖਦਾ, ਪਰ ਉਹਦਾ ਪ੍ਰਭਾਵ ਨਾ ਬਦਲਦਾ।

ਪੰਜਵੇਂ ਦਿਨ ਸੰਤਾਂ ਨੇ ਆਪਣੇ ਪ੍ਰਵਚਨ ਵਿੱਚ ਆਤਮਾ ਤੇ ਸੰਸਾਰ ਬਾਰੇ ਦੱਸਿਆ। ਸੰਤ ਕਹਿ ਰਹੇ ਸਨ, 'ਆਤਮਾ ਐਸੇ ਸੰਸਾਰ ਮੇਂ ਆਤਾ ਹੈ ਜੈਸੇ ਵੱਡੀ ਭੱਠੀ ਮੇਂ ਸੇ ਦਹਕਤਾ ਕੋਲਾ ਤਿੜਕ ਕੇ ਬਾਹਰ ਆ ਡਿੱਗੇ। ਬਾਹਰ ਡਿੱਗ ਕੇ ਉਹ ਆਪਣੀ ਲਾਲਿਮਾ ਤਥਾ ਤਪਸ਼ ਤਥਾ ਸ਼ਕਤੀ ਗੰਵਾ ਬੈਠੇਗਾ। ਫਿਰ ਕਾਲ਼ਾ ਪੜ ਜਾਵੇਗਾ। ਉਹ ਤਬ ਤੱਕ ਫਿਰ ਲਾਲ-ਸੁਰਖ ਨਹੀਂ ਹੋ ਸਕਦਾ ਜਬ ਤੱਕ ਉਸੇ ਚੁਕ ਕਰ ਅਗਨੀ ਮੇਂ ਨਹੀਂ ਫੈਂਕਾ ਜਾਤਾ। ਪ੍ਰੇਮੀ ਜਨੋਂ, ਭਗਤੋ, ਬਿਚਾਰ ਕਰੋ ਕਿ ਏਸ ਭੱਠੀ ਕੀ ਅਗਨ ਕਿਆ ਹੈ?...ਇਹ ਅਗਨ, ਮਹਾਜੋਤੀ, ਉਹੋ ਸਰਬ ਬਿਆਪੀ ਪਾਰਬ੍ਰਹਮ ਹੈ, ਪਰਮਾਤਮਾ ਹੈ! ਭਗਵਾਨ ਹੈ! ਔਰ ਉਸੇ ਭੱਠੀ ਸੇ ਬਾਹਰ ਆ ਡਿੱਗਿਆ ਕੋਲਾ ਕਿਆ ਹੂਆ? ਉਹ ਹਮਾਰੀ ਜੀਬ ਆਤਮਾ ਹੈ। ਇਸ ਕਾਲ਼ੀ-ਸ਼ਾਹ ਹੋ ਗਈ ਜੀਬ-ਆਤਮਾ ਕੋ ਭਗਵਾਨ ਕੇ ਚਰਨੋਂ ਮੇਂ ਭੇਟ ਕਰ ਦਿਓ। ਇਹ ਲਾਲ ਸੁਰਖ ਹੋ ਜਾਵੇਗੀ। ਅਗਨੀ ਕੀ ਨਿਆਈਂ ਪਵਿੱਤਰ ਤੇ ਸ਼ਕਤੀਸ਼ਾਲੀ ਹੋ ਜਾਵੇਗੀ, ਤਥਾ ਅਗਨੀ ਕਾ ਹੀ ਰੂਪ ਹੋ ਜਾਏਗੀ। ਜੋਤੀ-ਸਰੂਪ ਬਣ ਜਾਏਗੀ। ਤਬ ਹੀ ਇਹ ਮੋਕਸ਼ ਕੋ ਪ੍ਰਾਪਤ ਹੋਵੇਗੀ। ਤਬ ਹੀ ਬ੍ਰਹਮਸਰੂਪ ਹੋਗੀ।...ਔਰ ਪ੍ਰਾਨੀ ਇਸ ਸੰਸਾਰ ਮੇਂ ਆਤਾ ਹੀ ਇਸ ਕਰਮ ਕੇ ਬਾਸਤੇ ਹੈ। ਭਗਵਾਨ ਨੇ ਇਸਕੋ ਭੇਜਿਆ ਹੀ ਪਰੀਕਸ਼ਾ ਕੇ ਵਾਸਤੇ ਹੈ। ਜੇ ਇਹ ਏਸ ਪਰੀਕਸ਼ਾ ਮੇਂ ਪੂਰਾ ਨਹੀਂ ਉਤਰਤਾ ਤੋ ਅਸਫਲ ਹੋ ਜਾਤਾ ਹੈ। ਧਰਮਰਾਜ ਕੇ ਦੁਆਰੇ ਮੂੰਹ ਪਰ ਚੋਟਾਂ ਖਾਤਾ ਹੈ।...ਔਰ ਫਿਰ ਪਸ਼ਚਾਤਾਪ ਕਰਦਾ ਹੈ। ਰੋਤਾ ਹੈ। ਕੁਰਲਾਤਾ ਹੈ।...'

ਪਰਸੇ ਨੂੰ ਇਹ ਗੱਲਾਂ ਬਹੁਤ ਹੀ ਆਮ-ਜਿਹੀਆਂ ਲੱਗੀਆਂ। ਏਦੂੰ ਵਧੇਰੇ ਗੂੜ੍ਹ-ਗਿਆਨ ਦੀਆਂ ਗੱਲਾਂ ਤਾਂ ਪਾਲਾ ਸਿੰਘ ਤੋਂ ਸੁਣੀਆਂ ਹੋਈਆਂ ਸਨ। ਸੰਤ ਉਹਨੂੰ ਉੱਕਾ ਗਿਆਨਵਾਨ ਨਹੀਂ ਲੱਗੇ। ਫੇਰ ਇਹ ਸਭ ਜਿਹੜਾ ਅਡੰਬਰ ਉਹਨਾਂ ਨੇ ਰਚਿਆ ਹੋਇਆ ਸੀ, ਉਹ ਕਿਸ ਸ਼ਕਤੀ ਆਸਰੇ ਰਚਿਆ ਸੀ? ਭਗਤੀ ਆਸਰੇ?-ਏਡੇ ਭਗਤ ਵੀ ਉਹ ਨਹੀਂ ਸਨ ਲਗਦੇ। ਕੀ ਨਿਰੇ ਦੰਭ ਆਸਰੇ ਵੀ ਅਜਿਹਾ ਜਲੌ ਰਚਿਆ ਜਾ ਸਕਦੈ?

ਅਗਲੇ ਦਿਨ ਬਾਈ ਨੰਬਰ ਕਮਰੇ ਵਿੱਚ ਚਿੱਟੀ ਬੈਠਵੀਂ ਪੱਗ ਤੇ ਚਿੱਟੇ ਧੋਤੀ ਕੁੜਤੇ ਵਾਲਾ ਇਕ ਤਿਲਕਧਾਰੀ ਪੰਡਤ ਜਿਹਾ ਆ ਕੇ ਰਹਿਣ ਲੱਗ ਪਿਆ। ਮਧਰਾ ਕੱਦ, ਗੋਲ ਮਟੋਲ ਗਠੀਲਾ ਸਰੀਰ, ਭਰਵਾਂ ਚਿਹਰਾ ਤੇ ਹਸੂੰ-ਹਸੂੰ ਕਰਦੀਆਂ ਕਾਲ਼ੀਆਂ-ਸ਼ਾਹ ਅੱਖਾਂ। ਹੱਥ ਵਿੱਚ ਬੈਂਤ ਦੀ ਖੂੰਡੀ ਫੜੀਂ ਆਪੇ ਈ, 'ਡਲ਼ੇ ਵਾਂਗ' ਮੱਥੇ ਆ ਵੱਜਿਆ।

'ਹਮਾਰਾ ਪ੍ਰਣਾਮ, ਸਾਦਰ ਪ੍ਰਣਾਮ ਸਵੀਕਾਰ ਕਰੋ ਬੰਧੂ!' ਆਉਂਦਿਆਂ ਈ ਬੋਲਿਆ, 'ਮੇਰਾ ਨਾਮ ਦਿਆਲ ਰਤਨ ਹੈ ਜੀ। ਸਹਾਰਨਪੁਰ ਕਾ ਨਿਵਾਸੀ ਹੂੰ। ਵਹਾਂ ਹਮਾਰੀ ਕਰਿਆਨੇ ਕੀ ਦੁਕਾਨ ਹੈ ਜੀ। ਅਸ਼ਨਾਨ ਕਰਨੇ ਆਤਾ ਹੂੰ, ਗੰਗਾ ਜੀ ਮੇਂ। ਸੰਤੋਂ ਕਾ ਸ਼ਿਸ਼ ਹੂੰ ਜੀ। ਤਭੀ ਇਧਰ ਠਹਿਰਤਾ ਹੂੰ। ਆਪ ਕੌਨ ਸੇ ਪਵਿਤਰ ਨਗਰ ਸੇ ਆਏ ਜੀ ?' ਤੇ ਆਪੇ ਈ, ਸਜ ਕੇ ਦੂਜੇ ਤਖ਼ਤਪੋਸ਼ ਉੱਤੇ ਬਹਿ ਗਿਆ।

ਪਰਸੇ ਨੇ ਹੱਥ ਜੋੜ ਕੇ ਉਹਦਾ ਪ੍ਰਣਾਮ ਸਵੀਕਾਰ ਕਰ ਲਿਆ। ਫੇਰ ਉਹਦੇ ਮੂੰਹ ਵੱਲ ਗਹੁ ਨਾਲ਼ ਝਾਕਦਿਆਂ ਕਿਹਾ, 'ਮੇਰਾ ਪਿੰਡ ਪੰਜਾਬ ਮੇਂ ਹੈ ਜੀ। ਆਪ ਜੀ ਕੀ ਤਰ੍ਹਾਂ ਹਮ ਭੀ ਅਸ਼ਨਾਨ ਕਰਨੇ ਆਏ ਹੈਂ ਜੀ।'

'ਅੱਛਾ ਤੋ ਆਪ ਪੰਜਾਬੀ ਹੈਂ!' ਉਹਦੀਆਂ ਅੱਖਾਂ ਜਿਵੇਂ ਚਮਕ ਪਈਆਂ। ਫੇਰ ਤਵਿਆਂ ਵਾਲ਼ੀ ਮਸ਼ੀਨ ਵਾਂਗ ਬੋਲਣ ਲੱਗਿਆ ਤਾਂ ਰੁਕਿਆ ਈ ਨਹੀਂ। 'ਪੰਜਾਬੀ ਲੋਕ ਤੋ ਬੜੇ ਬਹਾਦਰ ਹੈਂ ਜੀ। ਧਰਮਾਤਮਾ ਭੀ ਬਹੁਤ ਹੈਂ। ਹਮ ਜਾਤੇ-ਆਤੇ ਰਹਿਤੇ ਹੈਂ ਪੰਜਾਬ ਮੇਂ ਜੀ। ਹਮਾਰੀ ਰਿਸ਼ਤੇਦਾਰੀਆਂ ਹੈਂ ਜੀ ਉਧਰ।...ਹਰਿਦੁਆਰ ਬਹੁਤ ਬੜਾ ਤੀਰਥ ਹੈ ਜੀ। ਏਕ ਤਰ੍ਹਾਂ ਸੇ ਸਵਰਗ ਹੈ ਜੀ। ਪਰ ਪਾਪ ਭੀ ਬਹੁਤ ਹੈ ਜੀ ਯਹਾਂ। ਇਸੀ ਡੇਰੇ ਮੇਂ ਬਹੁਤ ਪਾਪ ਹੈਂ ਜੀ। ਹਮ ਆਤੇ ਰਹਿਤੇ ਹੈਂ ਜੀ। ਸੰਤ ਜੀ ਤੋਂ ਮਹਾਨ ਹੈਂ ਜੀ। ਪਰੰਤੂ ਜੋ ਲੋਗ ਯਹਾਂ ਆਤੇ ਹੈਂ ਵੋਹ ਬਹੁਤ ਪਾਪ ਕਰਤੇ ਹੈਂ ਜੀ। ਆਤੇ ਹੀ ਜੈਸੇ ਪਾਪ ਕਰਨੇ ਕੋ ਹੈਂ ਜੀ। ਦੰਭ ਐਸਾ ਕਰਤੇ ਹੈਂ ਕਿ ਪਾਪ ਧੋਨੇ ਆਏ ਹੈਂ। ਪਰੰਤੂ ਬਾਤ ਉਲਟੀ ਹੈ ਜੀ। ਦੇਖੋ ਕੈਸੀ ਅਜੀਬ ਬਾਤ ਹੈ ਜੀ...ਹੈ ਨਾ ਬਚਿੱਤਰ ਬਾਤ ?'

ਪਰਸਾ 'ਹੂੰ ਹਾਂ' ਤਾਂ ਕਰਦਾ ਰਿਹਾ ਪਰ ਅਕੇਵਾਂ ਉਹਨੂੰ ਏਨਾ ਹੋਣ ਲੱਗ ਪਿਆ ਕਿ ਜੇ ਬਿੰਦ-ਝੱਟ ਉਹ ਹੋਰ ਨਾ ਜਾਂਦਾ ਤਾਂ ਸ਼ਾਇਦ ਉਹ ਉਸਦੇ ਚੁਪੇੜ ਮਾਰ ਬੈਠਦਾ। ਪਰ ਸ਼ੁਕਰ ਸੀ ਕਿ ਉਦੋਂ ਈ ਉਹਨੂੰ ਬਾਹਰੋਂ ਕਿਸੇ ਨੇ ਅਵਾਜ਼ ਮਾਰ ਲਈ ਤੇ ਉਹ 'ਅਭੀ ਆਇਆ ਜੀ' ਕਹਿੰਦਿਆਂ, ਪਰਸੇ ਨੂੰ 'ਆਗਿਆ ਦੇਓ ਜੀ' ਕਹਿਕੇ ਕਾਹਲ਼ੀ ਨਾਲ਼ ਤੁਰ ਗਿਆ।

ਪਰ ਓਸੇ ਦਿਨ ਆਥਣੇ ਦਿਆਲ ਰਤਨ ਦਾ ਕਮਰਾ ਖਾਲੀ ਸੀ। ਪਰਸਾ ਰੁਕ ਕੇ ਦੇਖਣ ਲੱਗ ਪਿਆ। ਅਦਭੁਤ ਜਿਹਾ ਅਹਿਸਾਸ ਹੋਇਆ ਕਿ ਸੰਸਾਰ ਵਿੱਚ ਇਹੋ ਜਿਹੇ ਬੰਦੇ ਵੀ ਸਨ ਜਿਹੜੇ ਹਵਾ ਦੇ ਬੁੱਲ੍ਹੇ ਵਾਂਗ ਆ ਕੇ ਵਰੋਲ਼ੇ ਵਾਂਗ ਅਲੋਪ ਹੋ ਜਾਂਦੇ ਸਨ। (ਇਹਨਾਂ ਦੀ ਪੈੜ ਦਾ ਨਿਸ਼ਾਨ ਮਗਰੋਂ, ਬਿੰਦ-ਝਟ ਵੀ ਨਹੀਂ ਸੀ ਰਹਿੰਦਾ)।

ਦੋ ਦਿਨ ਮਗਰੋਂ ਉਸੇ ਕਮਰੇ ਵਿੱਚ ਦੋ ਹੋਰ ਯਾਤਰੀ ਆ ਗਏ। ਇਕ ਸਾਫ਼-ਸੁਥਰੇ ਕਪੜਿਆਂ ਵਾਲ਼ਾ ਬੀਮਾਰ ਆਦਮੀ ਤੇ ਇੱਕ ਅਧਖੜ ਉਮਰ ਦੀ ਬਣਦੀ-ਤਣਦੀ ਔਰਤ। ਘਰੋਂ ਸਰਦੇ-ਪੁਜਦੇ ਜਾਪਦੇ ਸਨ। ਪਹਿਲਾਂ ਉਹ ਕੁਝ ਝਕਿਆ। ਪਿੰਡਾਂ ਵੱਲ ਦੇ ਈ ਸਮਝ ਕੇ ਜਦੋਂ ਕਮਰੇ ਦੇ ਬੂਹੇ ਅੱਗੇ ਜਾ ਕੇ ਸਤਿ ਸ੍ਰੀ ਅਕਾਲ ਬੁਲਾਈ ਤਾਂ ਉਹ ਬੰਦੇ ਨੇ ਇਉਂ ਜਵਾਬ ਦਿੱਤਾ ਜਿਵੇਂ ਜਨਮ ਜਨਮਾਂਤਰਾਂ ਦਾ ਰੋਗੀ ਹੋਵੇ।



'ਕੀ ਗੱਲ ਭਾਈ ਸਾਹਬ ਸਰੀਰ ਕੁਸ਼ ਢਿੱਲੈ ?' ਪਰਸੇ ਨੇ ਸੁਤੇ ਈ ਪੁੱਛਿਆ।

'ਇਹ ਤਾਂ ਜੀ ਬਹੁਤੇ ਚਿਰ ਦੇ ਅਹੁਰੇ-ਵੇ ਐ।' ਤੀਵੀਂ ਨੇ ਜੁਆਬ ਦਿੱਤਾ। 'ਐਂ ਈ ਤੁਰਿਆਂ ਫਿਰਦਿਆਂ ਨੂੰ ਸਾਨੂੰ ਤਾਂ ਕਈ ਵਰ੍ਹੇ ਹੋ-ਗੇ, ਬਈ ਕਿਤੇ ਤਾਂ ਕੋਈ ਬਹੁੜੂਗਾ ਈ ਆਖ਼ਰ।'

ਤੀਵੀਂ ਦੀਆਂ ਵੱਡੀਆਂ-ਵੱਡੀਆਂ ਅੱਖਾਂ ਦੀ ਉਦਾਸੀ ਹੋਰ ਵਧ ਗਈ ਜਾਪੀ ਤੇ ਗੋਰਾ, ਗੱਭਲਾ ਚਿਹਰਾ ਅਚਾਨਕ ਮੁਰਝਾ ਗਿਆ ਲੱਗਿਆ। ਉਸ ਬੰਦੇ ਨੂੰ ਖੰਘ ਛਿੜ ਪਈ। ਨੀਵੀਂ ਪਾ ਕੇ ਤਲ਼ੀਆਂ ਤਖ਼ਤਪੋਸ਼ ਉੱਤੇ ਲਾਈ ਬੈਠਾ ਖੰਘੀ ਗਿਆ। ਖੰਘ ਰੁਕੀ ਤਾਂ ਗੋਡਿਆਂ ਵਿੱਚ ਸਿਰ ਦੇ ਕੇ ਪੈਰਾਂ-ਭਾਰ ਬਹਿ ਗਿਆ।

ਪਰਸਾ ਅੰਦਰ ਲੰਘ ਕੇ ਦੂਜੇ ਤਖ਼ਤਪੋਸ਼ ਤੇ ਬੈਠਦਾ ਬੋਲਿਆ, 'ਕਿੰਨਾਂ ਕੁ ਚਿਰ ਹੋ ਗਿਆ ਭਾਈ ਬਮਾਰ ਹੋਏ ਨੂੰ ?'

'ਅੱਠ ਦਸ ਸਾਲ ਈ ਹੋਗੇ ਹੋਣੇਂ ਐਂ ਜੀ। ਕੋਈ ਅਲਾਜ ਦੀ ਕਸਰ ਨੀ ਛੱਡੀ। ਕੋਈ ਤੀਰਥ-ਮੰਦਰ ਨ੍ਹੀਂ ਛੱਡਿਆ। ਟੂਣੇ-ਟਾਮਣਾ ਦੀ ਤਾਂ ਅੰਤ ਈ ਨ੍ਹੀਂ।'

'ਏਥੇ ਫੇਰ...'

'ਹਾਂ ਜੀ, ਅਸ਼ਨਾਨ ਕਰਨ ਆਏ ਐਂ। ਜੇ ਭਗਵਾਨ ਦੇ ਚਿੱਤ ਮਿਹਰ ਪੈ-ਜੇ ਤਾਂ। ਏਥੇ ਠਹਿਰਦੇ ਹੁੰਨੇਂ ਐਂ। ਸੰਤ ਸਾਡੇ ਪਿੰਡ ਦੇ ਐ।'

'ਆਹ, ਨਾਰੰਗ ਦਾਸ ?'

'ਹਾਂ ਜੀ। ਇਹ ਘਰਾਂ 'ਚੋਂ ਮੇਰਾ ਜੇਠ ਲਗਦੈ।' ਉਹ ਤੀਵੀਂ ਪਹਿਲਾਂ ਝਿਜਕੀ, ਪਰ ਫੇਰ ਬੋਲੀ, 'ਇਹਨੇ ਵੀ ਸਭ ਵਹਿਣ-ਵਿਹਾ ਕੇ ਦੇਖੇ ਐ। ਹੁਣ ਤਾਂ ਸੁੱਖ ਨਾਲ਼ ਦੂਰ-ਦੂਰ ਤਾਈਂ ਮੰਨਤੈ।'

ਪਰਸੇ ਦੇ ਸਿਰ ਨੂੰ ਜਿਵੇਂ ਧੱਕਾ ਜਿਹਾ ਵੱਜਿਆ। ਪਲ ਦਾ ਪਲ ਉਸ ਤੋਂ ਬੋਲਿਆ ਨਹੀਂ ਗਿਆ।

'ਤੁਸੀਂ ਕਿੰਨੇ ਕੁ ਦਿਨ ਠਹਿਰਨੈਂ ਭਾਈ ?' ਅਖ਼ੀਰ ਉਹਨੇ ਈ ਪੁੱਛਿਆ।

'ਦੋ-ਕੁ ਦਿਨ ਈ ਠਹਿਰਾਂਗੇ ਜੀ। ਮਗਰ ਕੰਮ-ਧੰਦਾ ਸਾਂਭਣ ਆਲ਼ਾ ਵੀ ਕੋਈ ਨ੍ਹੀਂ।'

'ਕੋਈ ਬਾਲੀ-ਬੱਚਾ...'

'ਜੇ ਕਰਮ ਏਡੇ ਚੰਗੇ ਹੁੰਦੇ ਫੇਰ ਕਾਹਦੀ ਚਿੰਤਾ ਸੀ ਜੀ...'

ਪਰਸੇ ਦਾ ਮਨ ਬਿਨਾਂ ਕਾਰਨ ਤੋਂ ਈ ਜਿਵੇਂ ਉਦਾਸ ਹੋ ਗਿਆ। ਫੇਰ ਗੱਲ ਬਦਲ ਕੇ ਪਿੰਡ ਦੇ ਨਾਂ ਤੇ ਰਿਸ਼ਤੇਦਾਰੀਆਂ ਬਾਰੇ ਜਾਣਕਾਰੀ ਮਗਰੋਂ ਉਠਦਿਆਂ ਕਿਹਾ, 'ਜੇ ਵੇਲ਼ੇ-ਕਵੇਲ਼ੇ ਲੋੜ ਪਏ ਤਾਂ ਸੰਗਿਓ ਨਾ ਭਾਈ। ਆਪਣੇ ਪਿੰਡ ਵੀ ਨੇੜੇ ਐ, ਤੇ ਪਰਦੇਸ 'ਚ ਥੋਨੂੰ ਪਤੈ ਬੰਦਾ ਆਸਰਾ-ਜਿਆ ਹੋ ਜਾਂਦੈ। ਘਰ -ਦੇ, ਆਵਦੇ ਬੰਦੇ ਦੀ ਹੋਰ ਗੱਲ ਹੁੰਦੀ ਐ, ਪਰਦੇਸੀ ਤਾਂ ਪਰਦੇਸੀ ਰਹਿੰਦੇ ਐ, ਫੇਰ ਵੀ।'

'ਕੋਈ ਨ੍ਹੀਂ ਜੀ। ਸ਼ਾਬਾਸ਼ੇ! ਆਵਦੇ ਬੰਦਿਆਂ ਦਾ ਈ ਸਹਾਰਾ ਹੁੰਦੈ ਜੀ।' ਪਰਸੇ ਨੂੰ ਜਾਪਿਆ ਔਰਤ ਚੰਗੇ ਹੌਸਲੇ ਵਾਲ਼ੀ ਸੀ।

ਸੰਤ ਨਾਰੰਗ ਦਾਸ ਦੀ ਅਸਲੀਅਤ ਪਤਾ ਲੱਗਣ ਮਗਰੋਂ ਪਰਸੇ ਨੂੰ ਉਹ ਵਧੇਰੇ ਸਾਧਾਰਨ ਬੰਦਾ ਲੱਗਣ ਲੱਗ ਪਿਆ। ਇੱਕ ਦਿਨ ਆਥਣੇ ਜਦੋਂ ਉਹ ਆਪਣੇ ਉਸ ਮੋਟੀਆਂ ਅੱਖਾਂ ਵਾਲੇ ਚੇਲੇ ਨੂੰ ਨਾਲ਼ ਲੈ ਕੇ ਬਾਹਰ ਜਾਣ ਲੱਗਿਆ ਤਾਂ ਪਰਸਾ ਨੇੜੇ ਜਾ ਕੇ ਪ੍ਰਣਾਮ ਕਰਦਾ ਬੋਲਿਆ, 'ਸੁਆਮੀ ਜੀ, ਆਗਿਆ ਦੇਓ ਤਾਂ ਮੈਂ ਵੀ ਆਪ ਦਾ ਸਾਥ ਕਰ-ਲਾਂ, ਕੋਈ ਧਰਮ-ਕਰਮ ਦਾ ਬਚਨ ਕੰਨੀਂ ਪੈ-ਜੂ।'

'ਅਵੱਸ਼ ਚੱਲੋ। ਹਮੇਂ ਕਿਆ ਆਪੱਤੀ ਹੋ ਸਕਦੀ ਹੈ ਜੀ? ਭਲੇ ਪੁਰਸ਼ੋਂ ਕੀ ਸੰਗਤ ਤੋ ਭਗਵਾਨ ਕੀ ਕਿਰਪਾ ਸੇ ਮਿਲਤੀ ਹੈ ਜੀ'।

ਸੰਘਣੇ ਜੰਗਲ ਵਿੱਚ ਚਲੇ ਗਏ ਤਾਂ ਸੰਤਾਂ ਦਾ ਚੇਲਾ ਨਿਖੜ ਕੇ ਇਕ ਪਹਾੜੀ ਪਗਡੰਡੀ ਵੱਲ ਤੁਰ ਗਿਆ। ਸੰਤ ਬੋਲਿਆ, 'ਭਾਈ ਤੁਮ ਕੋ ਜਾਣਾ ਹੈ ਤੋ ਉਸ ਦੱਖਣ ਦਿਸ਼ਾ ਮੇਂ ਏਕ ਨਾਲ਼ਾ ਹੈ। ਹਮ ਬੀ ਯਹੀਂ ਮੁੜ ਆਵਾਂਗੇ। ਫੇਰ ਗੰਗਾ ਜੀ ਕੇ ਅਸ਼ਨਾਨ ਕੋ ਜਾਇਆ ਕਰਤੇ ਹੈਂ। ਉਥੇ ਪਾਠ ਵੀ ਕਰਦੇ ਹੈਂ। ਬੇਸ਼ਕ ਵਹਾਂ ਭੀ ਸਾਥ ਚੱਲੋ। ਕੋਈ ਆਪੱਤੀ ਨਹੀਂ।'

'ਨਹੀਂ ਮਹਾਰਾਜ ਮੈਂ ਤਾਂ ਥੋਡੇ ਨਾਲ਼ ਬਚਨ-ਬਲਾਸ ਕਰਨ ਵਾਸਤੇ ਈ ਆਇਐਂ।'

'ਤੋ ਆਪ ਯਹੀਂ ਠਹਿਰੋ। ਹਮ ਆਤੇ ਹੈਂ। ਇਹ ਹਮਾਰੀ ਸੋਟੀ ਪਕੜ ਲਓ।'

ਪਰਸਾ ਚਾਂਦੀ ਦੀ ਮੁੱਠ ਵਾਲ਼ੀ ਸੋਟੀ ਫੜ ਕੇ ਖੜ੍ਹ ਗਿਆ। ਉਹ ਅਜਿਹੇ ਥਾਂ ਖੜੋਤਾ ਸੀ ਜਿਥੋਂ ਸੌ ਕੁ ਕਰਮ ਅਗਾਂਹ ਇੱਕ ਟਿੱਬੇ ਵਰਗੇ ਪਹਾੜ ਦੀ ਟੀਸੀ ਸੀ। ਉਹਦੇ ਉੱਤੇ ਵੱਡੇ-ਵੱਡੇ ਪੱਥਰ ਈ ਸਨ। ਉੱਤੇ ਝਾੜ ਬਰੂਟ ਤੇ ਰੁੱਖ ਕੋਈ ਨਹੀਂ ਸੀ। ਓਧਰੇ ਤੁਰ ਪਿਆ। ਟੀਸੀ 'ਤੇ ਪਹੁੰਚਿਆ ਤਾਂ ਇੰਜ ਲੱਗਿਆ ਜਿਵੇਂ ਕਿਸੇ ਗੁਫਾ ਵਿੱਚੋਂ ਨਿਕਲ਼ ਕੇ ਅਸਮਾਨ ਉੱਤੇ ਜਾ ਚੜ੍ਹਿਆ ਹੋਵੇ। ਚਾਰ ਚੁਫੇਰੇ ਚਾਨਣ ਈ ਚਾਨਣ ਸੀ। ਸੂਰਜ ਅਜੇ ਧਰਤੀ ਤੋਂ ਦੋ ਹੱਥ ਉਤਾਂਹ ਸੀ। ਛਿਪਦੇ ਸੂਰਜ ਦੀ ਚਲਕੋਰ ਦੇ ਹੇਠ ਨੀਲੇ-ਕਾਲ਼ੇ ਰੰਗ ਦੀਆਂ ਉੱਚੀਆਂ-ਨੀਵੀਆਂ ਪਹਾੜੀਆਂ ਦਾ ਦ੍ਰਿਸ਼ ਅਦਭੁਤ ਸੀ। ਕਈ ਥਾਈਂ ਵਗਦੇ ਨਿੱਕੇ ਨਿੱਕੇ ਨਾਲ਼ਿਆਂ ਉੱਤੇ ਪੈਂਦੀਆਂ ਕਿਰਨਾਂ ਚਮਤਕਾਰੀ ਰੂਪ ਵਿੱਚ, ਚਿਣਗਾਂ ਵਾਂਗ ਅਸਮਾਨ ਵੱਲ ਉਡਦੀਆਂ ਸਨ। ਜਦੋਂ ਨਿਗ੍ਹਾ ਭੁਆ ਕੇ ਦੂਜੇ ਪਾਸੇ ਦੇਖਿਆ ਤਾਂ ਪਹਿਲਾਂ ਡੇਰਾ ਦਿੱਸਿਆ। ਫੇਰ ਉਸ ਤੋਂ ਪਾਰ ਉੱਚੇ-ਨੀਵੇਂ ਧੋੜਿਆਂ ਉੱਤੋਂ ਖੜੋਤੇ ਲੰਮੇ ਰੁੱਖ ਦਿਉਆਂ ਵਾਂਗ ਦਿੱਸੇ। ਪਰ ਉਹਨਾਂ ਦੀਆਂ ਟੀਸੀਆਂ ਦੇ ਉੱਤੋਂ ਦੀ ਗੰਗਾ ਦੀ ਧਾਰਾ ਦਿੱਸੀ ਤਾਂ ਉਹ ਵਿੰਹਦਾ ਈ ਰਹਿ ਗਿਆ। ਜਿਹੜੀ ਲਾਲੀ ਸਾਰੇ ਅਕਾਸ਼ ਵਿੱਚ ਫੈਲ ਰਹੀ ਸੀ, ਉਸ ਨਾਲ਼ ਸੱਚੀਂ ਪਾਣੀਆਂ ਨੂੰ ਅੱਗ ਲੱਗੀ ਜਾਪਦੀ ਸੀ! ਪਰਸੇ ਦੇ ਹੋਠ ਆਪਣੇ-ਆਪ ਫਰਕਣ ਲੱਗ ਪਏ।

ਅਗਨੀ ਸ਼ਿਵ, ਅਗਨੀ ਗੰਗਾ
ਅਗਨੀ ਸਭ ਸੰਸਾਰ
ਅਗਨੀ ਮੋਹਣੀ, ਅਗਨੀ ਵਿਸ਼ਣੂ
ਮੱਛ-ਕੱਛ ਅਵਤਾਰ
ਸਾਗਰ, ਅੰਬਰ, ਧਰਤ, ਸੁਹਾਵੀ
ਅਗਨ ਦੇ ਤਾਬਿਆਦਾਰ
ਅਗਨ ਸਮਾਈ ਇੰਦ ਬਿੰਦ ਮੇਂ
ਤ੍ਰੈਲੋਕੀ ਕੀ ਸਿਕਦਾਰ



ਅਗਨੀ ਪਰਬਤ-ਆਸਣ ਬੈਠੀ
ਜਾਏ ਸੱਤ-ਸਮੁੰਦਰ ਪਾਰ
ਅਗਨੀ ਜੀਵਨ ਅਗਨੀ ਮ੍ਰਿਤਯੂ
ਸਭ ਅਗਨੀ ਸੰਦੀ ਕਾਰ
ਇਸ ਅਗਨੀ ਸਿਓਂ ਸਾਂਝ ਬਢਾਈ
ਏਸ ਆਰ, ਉਸ ਪਾਰ
ਅਗਨ ਸਮਾਏ ਰੋਮ-ਰੋਮ ਮੇਂ
ਲਾਏ ਰਹਾਂ ਲਿਵਤਾਰ
ਅਗਨੀ ਸ਼ਿਵ, ਅਗਨੀ ਗੰਗਾ
ਅਗਨੀ ਸਭ ਸੰਸਾਰ
ਅਗਨੀ ਸਭ ਸੰਸਾਰ!'...

ਪਰਸੇ ਨੂੰ ਨਹੀਂ ਪਤਾ ਕਿ ਕਦੋਂ ਉਹ ਇਹ ਪੰਗਤੀਆਂ ਉੱਚੀ-ਉੱਚੀ ਦੁਹਰਾਉਣ ਤੇ ਗਾਉਣ ਲੱਗ ਪਿਆ। ਜਦੋਂ ਚਾਂਦੀ ਦੀ ਮੁੱਠ ਵਾਲ਼ੀ ਸੋਟੀ ਘੁਮਾਉਂਦਿਆਂ ਰਤਾ ਨਜ਼ਰ ਨੀਵੀਂ ਕੀਤੀ ਤਾਂ ਸੰਤ ਨਾਰੰਗ ਦਾਸ ਸਾਹਮਣੇ ਖੜੋਤਾ ਸੀ।

'ਪਰਸ ਰਾਮ ਤੂੰ ਤਾਂ ਕਵੀਸ਼ਰੀ ਈ ਬਹੁਤ ਵਧੀਆ ਜੋੜ ਲੈਨੈਂ। ਅਸੀਂ ਸੁਣ ਕੇ ਬਹੁਤ ਪ੍ਰਸੰਨ ਹੋਏ ਹਾਂ। ਕੋਈ ਬੰਦ ਹੋਰ ਸੁਣਾ। ਜਾਂ ਇਹੋ ਪੰਗਤੀਆਂ ਫੇਰ ਸੁਣਾ।'

ਸੰਤ ਇੱਕ ਵੱਡੇ ਪੱਥਰ ਉੱਤੇ ਬਹਿ ਗਿਆ ਸੀ। ਉਹਦੀਆਂ ਅੱਖਾਂ ਵਿੱਚ ਅਵੱਲੀ ਚਮਕ ਸੀ, ਜੋ ਪਹਿਲਾਂ ਪਰਸੇ ਨੇ ਨਹੀਂ ਸੀ ਦੇਖੀ। ਦੂਜੀ ਹੈਰਾਨੀ ਇਹ ਸੀ ਕਿ ਉਹ ਅਚਾਨਕ ਸੰਤ-ਭਾਖਾ ਛਡ ਕੇ ਪੰਜਾਬੀ ਬੋਲਣ ਲੱਗ ਪਿਆ ਸੀ।

ਪਰਸਾ ਮੁਸਕਰਾ ਕੇ ਉਹਦੇ ਨੇੜੇ ਹੁੰਦਾ ਬੋਲਿਆ, 'ਮੈਂ ਕੋਈ ਕਵੀ ਕਵੀਸ਼ਰ ਨਹੀਂ ਮਹਾਰਾਜ! ਬਸ ਜਦੋਂ ਕਦੇ ਮਨ ਕਿਸੇ ਲੋਰ 'ਚ ਹੋਵੇ ਤਾਂ ਅੱਖਰ ਆਪੇ ਈ ਜੁੜ-ਜੁੜ ਕੇ ਸ਼ਬਦ ਤੇ ਤੁਕਾਂ ਬਣਦੇ ਜਾਂਦੇ ਐ। ਮੇਰੇ ਵੱਸ ਨਹੀਂ ਰਹਿੰਦਾ। ਮੈਨੂੰ ਤਾਂ ਪਿੰਗਲ ਦਾ ਵੀ ਕੋਈ ਗਿਆਨ ਨ੍ਹੀਂ।'

'ਇਹੋ ਤਾਂ ਕਵੀਸ਼ਰੀ ਹੈ। ਆਦਿ ਕਵੀ ਬਾਲਮੀਕ ਜੀ ਨੇ ਕਿਹੜਾ ਪਿੰਗਲ ਬਾਚਿਆ ਸੀ? ਕਵੀਸ਼ਰੀ ਤਾਂ ਅੰਦਰੋਂ ਈ ਝਰਨੇ ਦੀ ਤਰ੍ਹਾਂ ਫੁਟਦੀ ਹੁੰਦੀ ਐ-ਕਿ ਨਹੀਂ?'

'ਇਹ ਤਾਂ ਬਾਤ ਸੱਤ ਹੈ ਮਹਾਰਾਜ!'

'ਕੋਈ ਅੱਛਾ ਜਿਹਾ ਬੰਦ ਸੁਣਾਓ ਜਿਸ ਨਾਲ਼ ਚਿੱਤ ਸ਼ਾਂਤ ਹੋ ਜਾਏ।'

'ਐਂ ਤਾਂ ਜੀ ਯਾਦ ਨ੍ਹੀਂ ਆਉਂਦਾ... ਪਰ ਥੋਡਾ ਚਿੱਤ ਵੀ ਅਸ਼ਾਂਤ ਹੋ ਜਾਂਦੈ ਮਹਾਰਾਜ?'

ਸੰਤ ਖਿਣ ਕੁ ਚੁੱਪ ਕਰਕੇ ਬੈਠਾ ਰਿਹਾ। ਫੇਰ ਅੰਦਰੋਂ ਕੋਈ ਕੜ ਪਾਟ ਪਿਆ। ਬੋਲਣ ਲੱਗਿਆ ਤਾਂ ਰੁਕਿਆ ਈ ਨਹੀਂ। (ਕਵੀਸ਼ਰੀ ਦੀ ਗੱਲ ਵੀ ਭੁੱਲ ਗਿਆ—ਜਿਵੇਂ ਇਹ ਕਿਸੇ ਗੁੱਝੀ ਸਾਂਝ ਦੇ ਅਹਿਸਾਸ ਲਈ ਈ ਕਹਿ ਗਿਆ ਹੋਵੇ।) 'ਕਿਉਂ ਮੈਂ ਬੰਦਾ ਨ੍ਹੀਂ?'...ਫਿਰ ਖਿਣ ਕੁ ਚੁੱਪ ਕਰਕੇ ਬੋਲਿਆ, 'ਪਰਸ ਰਾਮਾ, ਤੈਨੂੰ ਮੈਂ ਪਹਿਲੇ ਦਿਨ ਈ ਪਛਾਣ ਲਿਆ ਸੀ। ਤਿਸ ਦਿਨ ਤੋਂ ਤੇਰੇ ਕੋਲ਼ ਮਨ ਦੀ ਭੜਾਸ ਕੱਢਣ ਨੂੰ ਮੌਕਾ ਤਕੌਂਦਾ ਫਿਰਦਾ ਸੀ। ਇਹ ਭੇਤ ਤੇਰੇ ਵਰਗੇ ਗਹਿਰ-ਗੰਭੀਰ ਪੁਰਸ਼ ਕੋਲ਼ ਈ ਖੋਹਲ ਸਕਦਾ ਸੀ। ਏਸ ਕਰਕੇ ਕੰਨ ਕਰਕੇ

ਸੁਣ—ਆਪਣਾ ਭਰਾ ਭਾਈ ਜਾਣ ਕੇ।...ਮੈਂ ਵੀ ਤੇਰੇ ਵਾਂਗੂ ਕਦੇ 'ਹੀਰਾ ਹਿਰਨ' ਹੁੰਦਾ ਸੀ। ਫੇਰ ਅਚਾਨਕ ਇੱਕ ਦਿਲਾਂ ਦਾ ਮਹਿਰਮ ਮਿਲ ਪਿਆ। ਮਨ ਤੇ ਸਰੀਰ ਨੂੰ ਜਿਵੇਂ ਖੰਭ ਲੱਗ ਗਏ। ਹਰ ਵੇਲੇ ਉਹ ਸਾਹਮਣੇ ਰਹੇ ਤੇ ਮੈਂ ਅੰਬਰੀਂ ਉਡਾਰੀਆਂ ਲਾਵਾਂ।...ਪਰ ਚਾਣਚੱਕ ਉਹਨੂੰ ਉਹਦੇ ਆਰ-ਪਰਵਾਰ ਨੇ ਪਤਾ ਨ੍ਹੀਂ ਕਿਧਰ ਖਪਾਅ 'ਤਾ, ਜਾਂ ਕਿਧਰੇ ਤੋਰ ਆਏ। ਫੰਗਾਂ ਵਾਲੇ ਪਕਸ਼ੀ ਵਾਂਗੂ ਸੱਤ ਅਸਮਾਨੋਂ ਫੜਕ ਕੇ ਹੇਠ ਆ ਡਿੱਗਿਆ। ਉਦੋਂ ਈ ਇੱਕ ਰਮਤੇ ਸੰਤ ਮਿਲ ਪਏ। ਉਹਨਾਂ ਦੀ ਸ਼ਰਨ ਪਿਆ। ਉਹਨਾਂ ਨੇ ਮਿਹਰ ਕੀਤੀ ਤੇ ਸਾਰੀ ਹਯਾਤੀ ਵਾਸਤੇ 'ਪਿੰਜਰੇ' ਵਿੱਚ ਪਾ ਦਿੱਤਾ—ਏਸ ਅਸਮਾਨੀ ਭਉਂਦੇ 'ਅਗਨ-ਪੰਛੀ' ਨੂੰ!' ਸੰਤ ਫੇਰ ਕੁਝ ਰੁਕ ਕੇ ਬੋਲਿਆ, 'ਇਹ ਆਸ਼ਰਮ ਪਿੰਜਰਾ ਈ ਐ ਨਾ ਪਰਸ ਰਾਮਾ!...ਕਿ ਨਹੀਂ?'

...ਇਹ ਉਹੋ ਸੰਤ ਸੀ! ਪਰਸਾ ਉਹਦੇ ਲਾਲ-ਸੂਹੇ ਚਿਹਰੇ ਉੱਤੇ ਬਦਲਦੇ ਉਦਾਸੀ, ਵਿਯੋਗ ਤੇ ਨਿਰਾਸ਼ਾ ਦੇ ਪਰਛਾਵੇਂ ਤੇ ਬੀਤੇ ਦੀਆਂ ਯਾਦਾਂ ਦੀ ਕਲ਼ਤਣ ਤੇ ਚਲਕੋਰ ਦੀ ਖੇਡ ਦੇਖਦਾ ਇੰਜ ਮਹਿਸੂਸ ਕਰਦਾ ਰਿਹਾ ਜਿਵੇਂ ਇਹ ਕੋਈ 'ਕੌਤਕ' ਹੋਵੇ। ਸੰਤ ਦੀ ਗੱਲ ਦਾ ਕੋਈ ਉੱਤਰ ਨਹੀਂ ਦੇ ਸਕਿਆ।

'ਅਹੁ ਦੇਖ!' ਸੰਤ ਨਿਗ੍ਹਾ ਘੁਮਾ ਕੇ ਪੱਛਮ ਵੱਲ ਝਾਕਿਆ ਜਿੱਥੇ ਉਹਦਾ ਮੋਟੀਆਂ ਪਰ ਸੁੰਨੀਆਂ-ਸੁੰਨੀਆਂ ਅੱਖਾਂ ਵਾਲਾ ਚੇਲਾ ਸਿੱਧਣ-ਸਿੱਧਾ ਖੜਾ ਉਹਨਾਂ ਵੱਲ ਝਾਕੀ ਜਾਂਦਾ ਸੀ। 'ਅਹੁ ਗਲ਼ ਬੇੜ ਪਾਉਣ ਵਾਸਤੇ ਖੜੋਤੇ ਐ! 'ਧਰਮ ਰਾਜ' ਕੋਲ਼ ਲੇਖਾ ਦੇਣਾ ਪੈਂਦੈ!...ਤੁਸੀਂ ਸੰਸਾਰੀ ਪ੍ਰਾਣੀ ਕਦੇ ਨਾ ਕਦੇ ਸੰਸਾਰਕ ਬੰਧਨ ਤੋਂ ਮੁਕਤੀ ਪਾ ਲੈਂਦੇ ਹੋਵੋਂ ਪਰ ਅਸੀਂ ਤਾਂ ਚੌਤੇ-ਪਹਿਰ ਪਰਾਏਧੀਨ ਰਹਿਣੈਂ! ਕਦੇ ਧਰਮ-ਕਰਮ ਦੇ, ਕਦੇ ਆਪਣੇ ਚੇਲੇ-ਬਾਲਕਿਆਂ ਦੇ ਤੇ ਕਦੇ ਸ਼ਰਨ ਆਏ ਉਪਾਸ਼ਕਾਂ ਦੇ! ਅਸੀਂ ਲੋਕਾਂ ਦੇ ਕਲਿਆਣ ਦਾ ਦੰਭ ਰਚਦੇ ਇਹ ਤੇ ਅਗਲਾ ਦੋਏ ਜਹਾਨ ਈ ਖੁਹਾ ਬੈਠਦੇ ਐਂ, ਪਰਸਾ ਰਾਮਾ !...ਸਾਡਾ ਸੰਤਾਪ ਸੰਸਾਰੀ ਜੀਵ ਨਹੀਂ ਜਾਣ ਸਕਦੇ!'

ਸੰਤ ਉੱਠ ਕੇ, ਉਸ ਕੋਲੋਂ ਸੋਟੀ ਫੜ ਕੇ ਇੰਜ ਕਾਹਲ਼ੀ-ਕਾਹਲ਼ੀ ਤੁਰ ਪਿਆ ਜਿਵੇਂ ਗੁੱਝਾ ਭੇਤ ਖੁੱਲ੍ਹਣ ਮਗਰੋਂ, ਸੱਚੀਂ ਭੈਭੀਤ ਹੋ ਗਿਆ ਹੋਵੇ। ਪਰਸਾ ਉਹਦੇ ਮਗਰ, ਸੋਚਾਂ ਵਿੱਚ ਗੁੰਮਿਆਂ ਚੁੱਪਚਾਪ ਤੁਰਿਆ ਆਇਆ ਤੇ ਸਿੱਧਾ ਕਮਰੇ ਅੰਦਰ ਚਲਿਆ ਗਿਆ।

ਉਸ ਰਾਤ ਚੰਗੀ ਤਰ੍ਹਾਂ ਸੌਂ ਨਹੀਂ ਸਕਿਆ। ਮਨ ਭਰਮਦਾ, ਭਟਕਦਾ ਕਿਤੇ ਦਾ ਕਿਤੇ ਪਹੁੰਚ ਗਿਆ ਤੇ ਏਨਾਂ ਵਰਾਗ ਵਿੱਚ ਗੱਸਿਆ ਗਿਆ ਕਿ ਮੱਲੋਮੱਲੀ ਬੀਰੋ ਯਾਦ ਆਉਣ ਲੱਗ ਪਈ। ਇਸੇ ਵਰਾਗ ਸਦਕਾ ਉਹ ਮਗਰੋਂ ਰੋਜ਼ ਕੋਈ ਕਵਿਤਾ ਜੋੜ ਕੇ, ਉਸੇ ਪਹਾੜੀ ਦੀ ਟੀਸੀ ਉੱਤੇ ਜਾ ਸੁਣਾਉਂਦਾ। ਸੰਤ ਨਾਰੰਗ ਦਾਸ ਸੁਣ ਕੇ ਅੱਖਾਂ ਮੀਟੀ ਵਜਦ ਵਿਚ ਕਿੰਨਾਂ-ਕਿੰਨਾਂ ਚਿਰ 'ਵਾਹ-ਵਾਹ' ਕਰਦਾ ਰਹਿੰਦਾ। ਕੁਝ ਦਿਨਾਂ ਵਿੱਚ ਈ ਆਸ਼ਰਮ ਵਿੱਚ ਇਹ ਗੱਲ ਫੈਲ ਗਈ ਕਿ ਪਰਸ ਰਾਮ ਨੂੰ ਸੰਤ ਜੀ ਕੋਈ ਅਜਿਹਾ 'ਬ੍ਰਹਮ-ਗਿਆਨ' ਦਿੰਦੇ ਸਨ ਜਿਹੜਾ ਅੱਜ ਤੱਕ ਕਿਸੇ ਹੋਰ ਨੂੰ ਉਹਨਾਂ ਨੇ ਨਹੀਂ ਸੀ ਦਿੱਤਾ। ਇਸੇ ਕਰਕੇ ਸੰਤਾਂ ਦੇ ਚੇਲੇ ਪਰਸ ਰਾਮ ਨੂੰ ਵੀ ਪ੍ਰਣਾਮ ਕਰਨ ਲੱਗ ਪਏ। ਮੋਟੀਆਂ ਅੱਖਾਂ ਵਾਲਾ ਚੇਲਾ ਤਾਂ ਇਹ ਭਰਮ-ਜਾਲ਼ ਵਿੱਚ ਅਜਿਹਾ ਫਸਿਆ ਕਿ ਇੱਕ ਦਿਨ ਉਹਦੇ ਚਰਨੀਂ ਈ ਢਹਿ ਪਿਆ।

'ਸਾਡੇ ਉੱਪਰ ਵੀ ਮਿਹਰ ਕਰ ਦਿਓ ਬਾਬਾ ਜੀ!' ਉਹਨੇ ਪਰਸੇ ਅੱਗੇ ਡੰਡੌਤ-ਬੰਦਨਾ ਕਰਦਿਆਂ ਕਿਹਾ, 'ਅਸੀਂ ਸਾਤ ਬਰਸ ਸੇ ਭਟਕਦੇ ਫਿਰਦੇ ਹਾਂ ਜੀ। ਹਮਕੋ ਕੋਈ ਰਾਹ ਬਤਾਓ



ਤਾਂ ਜੋ ਹਮਾਰਾ ਵੀ ਕਲਿਆਣ ਹੋਵੇ ਜੀ!...ਆਪ ਤੋ ਸਬ ਜਾਣੀ-ਜਾਣ ਹੋ ਜੀ। ਸਮਰੱਥ ਹੋ ਜੀ। ਭਗਵਾਨ ਕਾ ਰੂਪ ਹੋ ਜੀ...'

ਪਰਸੇ ਨੇ ਲੱਤਾਂ ਕੱਠੀਆਂ ਕਰ ਲਈਆਂ ਤੇ ਫੇਰ ਉੱਠ ਕੇ ਬੈਠਦਿਆਂ ਬੋਲਿਆ, 'ਮਹਾਰਾਜ ਅਜੇਹਾ ਭਰਮ ਨਾ ਪਾਲ਼ੋ। ਮੈਂ ਤਾਂ ਸਾਧਾਰਨ ਜੀਵ ਹਾਂ। ਮੇਰੇ ਕੋਲ਼ ਕੁਸ਼ ਨਹੀਂ। ਆਪਣੇ ਗੁਰੂ ਦੇ ਚਰਨੀ ਲੱਗੋ, ਉਹ ਬੇੜੇ ਪਾਰ ਕਰਨਗੇ। ਮੈਂ ਗ੍ਰਿਹਸਤੀ ਜੀਵ ਆਪਨੂੰ ਕੀ ਦੇਣ ਜੋਗੈਂ?'

ਪਰ ਅੱਗੋਂ ਉਹ ਭਲਾ ਲੋਕ ਜ਼ਿੱਦ ਫੜ ਬੈਠਾ। ਅਖੀਰ ਅੱਕ ਕੇ ਪਰਸਾ ਬੋਲਿਆ, 'ਚੰਗਾ, ਪੂਰਨਮਾਸੀ ਵਾਲ਼ੀ ਰਾਤ ਮੇਰੇ ਕੋਲ਼ ਆ ਜਾਣਾ। ਜੋ ਮੇਰੇ ਕੋਲ਼ ਹੈ ਆਪ ਜੀ ਦੀ ਝੋਲੀ ਪਾ ਦਊਂ!'

ਉਹਦੀਆਂ ਸੁੰਨੀਆਂ ਅੱਖਾਂ ਬਲੌਰਾਂ ਵਾਂਗ ਲਿਸ਼ਕ ਪਈਆਂ। 'ਸਤ ਬਚਨ' ਕਹਿ ਕੇ ਇੰਜ ਤੁਰ ਗਿਆ ਜਿਵੇਂ ਕਾਰੂ ਦਾ ਖਜ਼ਾਨਾ ਲੱਭ ਪਿਆ ਹੋਵੇ।

ਉਹਦੇ ਜਾਣ ਮਗਰੋਂ ਪਰਸੇ ਨੇ ਹੌਕਾ ਭਰਿਆ। ਫੇਰ ਲੇਟ ਕੇ ਛੱਤ ਵੱਲ ਝਾਕਦਾ ਸੋਚੀਂ ਪੈ ਗਿਆ। 'ਸੰਸਾਰ ਵਿੱਚ ਕਿੰਨਾਂ ਅੰਧਕਾਰ ਪਸਰਿਆ ਹੋਇਐ! ਜਿਥੇ 'ਗਿਆਨ ਦੀਆਂ ਜੋਤਾਂ' ਜਗਣ ਦਾ ਭੁਲੇਖਾ ਸੀ ਓਥੇ ਦਿਨੇਂ ਹੱਥ ਮਾਰਿਆਂ ਕੁਝ ਨਹੀਂ ਲਭਦਾ।...ਕੈਸੀ ਬਚਿਤਰ ਗੱਲ ਹੈ!'

ਪੰਦਰਾਂ ਕੁ ਦਿਨਾਂ ਮਗਰੋਂ ਮੁਖ਼ਤਿਆਰ ਕੌਰ ਫੇਰ ਆ ਗਈ। ਉਸੇ ਬਾਈ ਨੰਬਰ ਕਮਰੇ ਵਿੱਚ ਠਹਿਰੀ ਸੀ। ਇਸ ਵਾਰੀ ਉਹਦੇ ਨਾਲ਼ ਇੱਕ ਗੱਭਰੂ ਮੁੰਡਾ ਸੀ। ਉਹ ਏਨੀਂ ਉਦਾਸ ਜਾਪਦੀ ਸੀ ਕਿ ਪਰਸਾ ਪਹਿਲੀ ਨਜ਼ਰੇ ਸਾਰੀ ਵਿਥਿਆ ਸਮਝ ਗਿਆ। ਰਾਮ-ਸੱਤ ਕਰਨ ਮਗਰੋਂ ਉਹਨਾਂ ਕੋਲ਼ ਜਾ ਕੇ ਬੈਠਦਾ ਬੋਲਿਆ, 'ਭਾਈ, ਘੁੱਲਾ ਸਿਉਂ ਦਾ ਹੁਣ ਕੀ ਹਾਲ ਐ?'

'ਉਹ ਤਾਂ ਜੀ, ਐਥੋਂ ਜਾਣ ਸਾਰ ਈ ਮੰਜੇ 'ਤੇ ਪੈ ਗਿਆ...ਚੌਥੇ ਦਿਨ ਪੂਰਾ ਹੋ ਗਿਆ। ਭੋਗ ਮਗਰੋਂ ਹੁਣ ਤਾਂ ਫੁੱਲ ਲੈ ਕੇ ਆਏ ਸੀ।'

ਏਨਾ ਕਹਿਕੇ ਉਹ ਮਨ ਭਰ ਆਈ। ਪਰਸਾ ਵੀ ਹਮਦਰਦੀ ਦੇ ਚਾਰ ਰਸਮੀ ਸ਼ਬਦ ਕਹਿਕੇ ਉੱਠ ਖੜੋਤਾ। ਅਜਿਹੇ ਵੇਲ਼ੇ ਹੋਰ ਕੀ ਗੱਲ ਕੀਤੀ ਜਾ ਸਕਦੀ ਸੀ (ਤੇ ਅਜਿਹੀਆਂ ਰਸਮੀ ਗੱਲਾਂ ਦੀ ਉਹਨੂੰ ਜਿਵੇਂ ਜਾਚ ਈ ਨਹੀਂ ਸੀ ਆਉਂਦੀ।)

ਫੇਰ ਮੁਖ਼ਤਿਆਰ ਕੌਰ ਤੇ ਉਹਦੇ ਨਾਲ਼ ਦਾ ਜੁਆਨ ਮੁੰਡਾ ਅਗਲੇ ਦਿਨ ਈ ਵਾਪਸ ਮੁੜ ਗਏ। ਪਰ ਕੁਝ ਈ ਦਿਨਾਂ ਮਗਰੋਂ ਉਹ ਕੱਲੀ ਫੇਰ ਆ ਗਈ। ਉਸੇ ਕਮਰੇ ਵਿੱਚ ਠਹਿਰੀ। (ਇਹ ਕਮਰਾ ਸੰਤ ਨਾਰੰਗ ਦਾਸ ਨੇ ਸ਼ਾਇਦ ਹੁਣ ਉਸੇ ਲਈ ਖ਼ਾਲੀ ਰਖਵਾਇਆ ਹੋਇਆ ਸੀ।) ਜਾਣ-ਪਛਾਣ ਹੋ ਜਾਣ ਕਰਕੇ ਪਰਸਾ ਐਤਕੀਂ ਨਿਝੱਕ ਉਹਦੇ ਕਮਰੇ ਅੰਦਰ ਚਲਾ ਗਿਆ। ਉਹ ਵੀ ਜਿਵੇਂ ਉਹਨੂੰ ਉਡੀਕਦੀ ਈ ਸੀ। ਪਹਿਲਾਂ ਆਪ ਈ ਪੁੱਛਿਆ, 'ਪੰਡਤ-ਜੀ ਰਾਜੀ-ਬਾਜੀ ਓਂ?'

'ਹਾਂ ਭਾਈ! ਤੁਸੀਂ ਦੱਸੋ। ਹੋਰ ਆਰ ਪਰਵਾਰ ਸਭ ਰਾਜੀ ਐ?'

'ਹਾਂ ਜੀ...ਮੈਂ ਤਾਂ ਜੀ ਦੂਜੀ ਵਾਰ ਦਾ ਅਸ਼ਨਾਨ ਕਰਨ ਆਈ ਐਂ। ਚਿੱਤ ਈ ਡੋਲਿਆ ਪਿਐ। ਘਰੇ, ਬਾਹਰ ਕਿਤੇ ਮਨ ਨ੍ਹੀਂ ਟਿਕਦਾ। ਅਖੀਰ ਉੱਠ ਕੇ ਤੁਰ-ਪੀ ਬਈ ਸੰਤਾਂ ਦੇ

ਚਰਨੀਂ ਲੱਗਾਂ ਜਾ ਕੇ, ਖਬਰੇ ਉਹਨਾਂ ਦੇ ਚਿੱਤ ਮਿਹਰ ਪੈ-ਜੇ ਤੇ ਮਨ ਕੁਸ਼ ਧੀਰ ਧਰੇ।'

'ਕਾਰੋਬਾਰ ਦਾ ਫੇਰ ਕਿਵੇਂ ਐਂ ਭਾਈ? ਕੰਮ ਸਾਂਭਣ ਵਾਲ਼ਾ ਹੈ ਕੋਈ ਮਗਰ, ਘਰੇ?'

'ਘਰੇ ਜੀ ਹੋਰ ਕੀਹਨੇ ਹੋਣੈਂ। ਮੇਰਾ ਜਿਹੜਾ ਭਤੀਜਾ ਮੇਰੇ ਨਾਲ਼ ਆਇਆ ਸੀ ਓਹੋ ਈ ਕੁਸ਼ ਦਿਨ ਰਹੂ। ਜ਼ਮੀਨ ਤਾਂ ਪਹਿਲਾਂ ਈ ਹਿੱਸੇ-ਠੇਕੇ 'ਤੇ ਦਿੱਤੀ ਵੀ ਐ। ਘਰ ਸੁੰਨਾਂ ਕਰਕੇ ਉਹਨੂੰ ਛਡਿ-ਆਈ ਐਂ।'

'ਕੁਸ਼ ਦਿਨ ਠਹਿਰੋਗੇ?'

'ਹਾਂ ਜੀ। ਮੱਸਿਆ ਤਾਈਂ ਤਾਂ ਏਥੇ ਈ ਐਂ। ਅੱਗੇ ਦੇਖੋ, ਮਨਾਂ ਦੇ ਵਹਿਣ ਤੇ ਪਰਮਾਤਮਾ ਦੀ ਰਜ਼ਾ-ਜਿਵੇਂ ਹੁਕਮ ਹੋਊ।'

ਪਰਸਾ ਕੁਝ ਚਿਰ ਹੋਰ, ਆਰ-ਪਰਵਾਰ ਦੀਆਂ ਗੱਲਾਂ ਕਰਦਾ ਰਿਹਾ। ਉਹ ਆਮ ਔਰਤਾਂ ਨਾਲ਼ੋਂ ਸਿਆਣੀ ਤੇ ਗਹਿਰ-ਗੰਭੀਰ ਲੱਗੀ।

ਆਥਣੇ ਜਦੋਂ ਸੰਤਾਂ ਨਾਲ਼ ਬਾਹਰ ਗਿਆ ਤਾਂ ਪਹਾੜੀ ਦੀ ਟੀਸੀ 'ਤੇ ਪਹੁੰਚ ਕੇ ਉਹਨੇ ਅਚਾਨਕ ਈ ਪੁੱਛਿਆ, 'ਸੁਆਮੀ ਜੀ, ਮੁਖ਼ਤਿਆਰ ਕੌਰ ਨੂੰ ਜਾਣਦੇ ਓਂ?'

'ਬਹੁਤ ਚੰਗੀ ਤਰ੍ਹਾਂ। ਮੇਰੀ ਭਰਜਾਈ ਲਗਦੀ ਐ, ਘਰਾਂ 'ਚੋਂ।' ਕਹਿੰਦਿਆਂ ਸੰਤ ਮੁਸਕਰਾ ਪਿਆ। ਫੇਰ ਗੰਭੀਰ ਅਵਾਜ਼ 'ਚ ਕਿਹਾ, 'ਬੜੀ ਵਿਚਾਰੀ ਵਗੋਚੇ ਦੀ ਮਾਰੀ ਐ। ਕੋਈ ਬਾਲ-ਬੱਚਾ ਨਹੀਂ ਹੋਇਆ। ਕਈ ਸਾਲ ਤਾਂ ਪਤੀ ਬਮਾਰ ਈ ਰਿਹਾ। ਪਹਿਲਾਂ ਲੰਮੇ ਸਮੇਂ ਤੋਂ ਨਿਪੁੰਸਕ ਵੀ ਸੀ। ਹੁਣ ਸੁਰਗਵਾਸ ਹੋ ਗਿਆ। ਸਕਾ ਕੋਈ ਦਿਉਰ-ਜੇਠ ਵੀ ਹੈ ਨ੍ਹੀਂ। ਘਰਾਂ 'ਚੋ ਦੋ ਸਰੀਕੇ ਦੇ ਬੰਦੇ ਐ। ਬੜੇ ਚੰਦਰੇ ਐ। ਉਹ ਕਿੱਦੇਂ ਦੇ ਜਾਇਦਾਦ 'ਤੇ ਅੱਖ ਧਰੀ ਫਿਰਦੇ ਐ। ਖਬਰੇ ਕੋਈ ਹੋਰ ਈ ਕਾਰਾ ਕਰ ਬੈਠਣ। ਕੁਸ਼ ਦਿਨ ਓਸ ਬਾਤਾਬਰਨ ਤੋਂ ਦੂਰ ਰਹਿਣ ਆਸਤੇ ਈ ਏਥੇ ਆਈ ਐ। ਮਗਰ ਪੇਕੀਂ ਵੀ ਕੋਈ ਹੈ-ਨ੍ਹੀਂ। ਇੱਕ ਭਰਾ ਸੀ ਉਹ ਮਰ ਗਿਆ। ਉਹਦੇ ਤਿੰਨ ਮੁੰਡੇ ਐ। ਇੱਕ ਇਹਦੇ ਕੋਲ਼ ਰਹਿਣ ਤਾਂ ਲੱਗ ਪਿਐ ਪਰ ਉਹਨਾਂ ਤੋਂ ਆਪਣੀ ਕਬੀਲਦਾਰੀ ਈ ਨ੍ਹੀਂ ਸੰਭਾਲ਼ੀ ਜਾਂਦੀ। ਹੁਣ ਏਥੇ ਤਾਂ ਅਸਲ 'ਚ ਦੁਖ-ਸੁਖ ਈ ਕਰਨ ਆਈ ਐ ਵਚਾਰੀ, ਕੋਈ ਸਮਾਧਾਨ ਢੂੰਡਣ। ਪਰ ਏਹੋ ਜਿਹੇ ਮਾਮਲਿਆਂ ਦਾ ਸਮਾਧਾਨ ਵੀ ਕੀ ਹੋ ਸਕਦੈ...'

ਪਰਸਾ ਚੁੱਪ ਰਿਹਾ। ਫੇਰ ਦੂਰ ਤੱਕ ਉਹ ਇੰਜ ਈ ਚੁੱਪ ਕਰਕੇ ਤੁਰੇ ਗਏ। ਅਜਿਹੀ ਚੁੱਪ ਦੋਹਾਂ ਲਈ ਭਾਰੂ ਹੋ ਗਈ ਸੀ। ਪਹਿਲਾਂ ਕਦੇ ਅਜਿਹਾ ਨਹੀਂ ਸੀ ਹੋਇਆ।

'ਪੰਡਤ ਜੀ ਕੋਈ ਬਾਤ ਕਰੋ।' ਸੰਤ ਨੇ ਚੁੱਪ ਤੋੜੀ।

'ਸੁਣੋ ਮਹਾਰਾਜ!' ਪਰਸਾ ਗੰਭੀਰ ਅਵਾਜ਼ ਵਿੱਚ ਬੋਲਿਆ। 'ਸਾਡੇ ਪਿੰਡ ਸਾਡੇ ਬਾਬਿਆਂ ਵਿੱਚੋਂ ਇੱਕ ਸੰਤਰਾਮ ਪੰਡਤ ਹੁੰਦਾ ਸੀ। ਉਹ ਇੱਕ ਕਥਾ ਸੁਣਾਉਂਦਾ ਹੁੰਦਾ। ਕਥਾ ਇੱਕ ਪਕਸ਼ੀ ਦੀ ਸੀ। ਪਕਸ਼ੀ ਸੀ ਕਾਲ਼ੀਆਂ ਅੱਖਾਂ, ਸਿਰ ਤੇ ਲਾਲ ਕਲਗੀ ਤੇ ਸੁਨਹਿਰੀ ਖੰਭਾਂ ਵਾਲ਼ਾ। ਜਦੋਂ ਆਕਾਸ਼ 'ਚ ਉਡਦਾ ਤਾਂ ਇਉਂ ਪ੍ਰਤੀਤ ਹੁੰਦਾ ਜੈਸੇ ਅੱਗ ਦੀ ਫੜਕਦੀ ਲਾਟ ਉੱਡੀ ਜਾਂਦੀ ਹੋਵੇ। ਉਹ ਇੱਕ ਰਾਜੇ ਦੇ ਮਹਿਲਾਂ ਉੱਤੋਂ ਦੀ ਉਸੇ ਵੇਲ਼ੇ ਗੁਜ਼ਰਦਾ ਜਦੋਂ ਰਾਣੀ ਨਹਾ ਕੇ ਆਪਣੇ ਕੇਸ ਸੁਕਾ ਰਹੀ ਹੁੰਦੀ। ਰਾਣੀ ਚਕਿਤ ਹੋ ਕੇ ਦੇਖਦੀ ਰਹਿੰਦੀ।

'ਇਕ ਦਿਨ ਰਾਣੀ ਜ਼ਿੱਦ ਪੈ-ਗੀ। ਰਾਜੇ ਨੂੰ ਕਹਿਣ ਲੱਗੀ, 'ਮੈਂ ਤਾਂ ਮਹਾਰਾਜ ਇਹ ਪਕਸ਼ੀ ਲੈਣੈ।' ਰਾਜੇ ਨੇ ਅਹਿਲਕਾਰਾਂ ਨੂੰ ਹੁਕਮ ਦਿੱਤਾ। ਅਹਿਲਕਾਰਾਂ ਨੇ ਸਭ ਇੰਤਜ਼ਾਮ



ਕਰ ਲਏ। ਕਈ ਦਿਨਾਂ ਮਗਰੋਂ ਤਾਂ ਪਤਾ ਲੱਗਿਆ ਕਿ ਪਕਸ਼ੀ ਦਾ ਆਲ੍ਹਣਾ-ਟਿਕਾਣਾ ਈ ਨਾ ਥਿਆਇਆ। ਕਈ ਦਿਨਾਂ ਮਗਰੋਂ ਪਤਾ ਲੱਗਿਆ ਕਿ ਪਕਸ਼ੀ ਦਾ ਤਾਂ ਆਲ੍ਹਣਾ ਈ ਕਿਤੇ ਨਹੀਂ। ਆਕਾਸ਼ 'ਚ ਈ ਰਹਿੰਦਾ ਸੀ। ਧਰਤੀ 'ਤੇ ਓਦੋਂ ਉਤਰਦਾ ਜਦੋਂ ਭੁੱਖ ਸਤਾਵੇ। ਪਰ ਕਦੇ ਇੱਕ ਥਾਂ ਵੀ ਨਹੀਂ ਸੀ ਉੱਤਰਦਾ। ਜਿਸ ਥਾਂ ਇੱਕ ਵਾਰੀ ਉੱਤਰੇ ਫੇਰ ਓਥੇ ਨਹੀਂ ਆਉਂਦਾ। ਸ਼ਿਕਾਰੀ ਸੋਚਣ ਕਿ ਅਜਿਹੇ ਪਕਸ਼ੀ ਨੂੰ ਫੜਿਆ ਕਿਵੇਂ ਜਾਵੇ? ਜਾਲ਼ ਕਿਵੇਂ ਲਾਇਆ ਜਾਵੇ? ਓਧਰ ਰਾਣੀ ਆਖੇ, ਤੀਹੋ-ਕਾਲ਼ 'ਮੈਂ ਪਕਸ਼ੀ ਬਿਨਾਂ ਜਿਉਂਦੀ ਈ ਨਹੀਂ ਰਹਿ ਸਕਦੀ।'

'ਸਮਾਂ ਬੀਤਦਾ ਗਿਆ। ਰਾਣੀ ਦਾ ਮਨ ਹੋਰ ਅਧੀਰ ਹੁੰਦਾ ਗਿਆ। ਜਦੋਂ ਪਕਸ਼ੀ ਮਹਿਲਾਂ ਉੱਤੋਂ ਉਡਦਾ ਲੰਘੇ ਤਾਂ ਤਨ-ਮਨ ਬਿਹਬਲ ਹੋ ਉੱਠੇ। ਅਖੀਰ ਰਾਜੇ ਨੇ ਡੌਂਡੀ ਪਿਟਾਈ ਕਿ ਜੋ ਵੀ ਪਕਸ਼ੀ ਨੂੰ ਫੜ ਲਿਆਏ ਉਹਨੂੰ ਸੋਨੇ ਦੀਆਂ ਇੱਕ ਲੱਖ ਮੋਹਰਾਂ ਦਿੱਤੀਆਂ ਜਾਣਗੀਆਂ। ਦੱਖਣ ਦਿਸ਼ਾ ਤੋਂ ਇੱਕ ਸ਼ਿਕਾਰੀ ਆਇਆ। ਕਹਿਣ ਲੱਗਿਆ, 'ਮੈਨੂੰ ਪਕਸ਼ੀ ਦਿਖਾ ਦਿਓ ਫੇਰ ਅੱਖ ਪਲਕਾਰੇ ਵਿੱਚ ਉਹਨੂੰ ਫਾਹ ਲਾਊਂਗਾ। ਪਰ ਪਕਸ਼ੀ ਦੇਖ ਕੇ ਉਹ ਬੋਲਿਆ, 'ਇਹ ਤਾਂ ਅਗਨ-ਪਕਸ਼ੀ ਹੈ। ਇਹਨੂੰ ਫੜ ਤਾਂ ਲਊਂ ਪਰ ਮੈਨੂੰ ਸਾਰੀ ਉਮਰ, ਬਿਨਾਂ ਚਿਤਾ ਤੋਂ ਸੜਨਾ ਪਊਗਾ'। ਰਾਣੀ ਬੋਲੀ, 'ਹੁਣ ਮੈਂ ਵੀ ਤਾਂ ਬਿਨਾਂ ਚਿਤਾ ਤੋਂ ਸੜਦੀ ਐਂ। ਫੇਰ ਮੇਰੀ ਥਾਂ ਤੂੰ ਸੜ ਲਈਂ— ਇਕ ਨੂੰ ਤਾਂ ਸੜਨਾ ਈ ਪੈਣੈਂ।' ਫੰਦਕ ਹੱਸ ਕੇ ਬੋਲਿਆ, 'ਮਹਾਰਾਣੀ ਤੇਰਾ ਸੜਨਾ ਕਲਪਿਤ ਹੈ। ਮੇਰੀ ਹੱਡਮਾਸ ਦੀ ਦੇਹੀ ਵਿੱਚੋਂ ਸੇਕ ਨਿਕਲੂ। ਉਹ ਸੇਕ ਬਹੁਤ ਕਸ਼ਟਦਾਇਕ ਹੋਊ। ਦੇਹੀ ਦਾ ਕਸ਼ਟ ਝੱਲਣਾ ਬੜਾ ਔਖਾ ਹੁੰਦੈ। ਇਸ ਬਾਤ ਦਾ ਤਾਂ ਰਾਜੇ ਰਾਣਿਆਂ ਨੂੰ ਅਨੁਭਵ ਈ ਸ਼ੈਦ ਨਹੀਂ ਹੁੰਦਾ।'

'ਪਰ ਰਾਣੀ ਨੂੰ ਕੀ? ਰਾਜੇ ਨੇ ਸ਼ਿਕਾਰੀ ਨੂੰ ਹੁਕਮ ਕੀਤਾ ਕਿ 'ਜੇ ਤੂੰ ਸੱਤਾਂ ਦਿਨਾਂ ਅੰਦਰ ਪਕਸ਼ੀ ਨਾ ਫੜ ਕੇ ਲਿਆਂਦਾ ਤਾਂ ਤੇਰੀ ਸਣ-ਬੱਚੇ ਘਾਣੀ ਪੀੜੀ ਜਾਊ। ਫੜ ਲਿਆਂਦਾ ਤਾਂ ਇਕ ਲੱਖ ਮੋਹਰਾਂ ਤੇ ਰਾਜ-ਦਰਬਾਰ ਵਿੱਚ ਮਾਣ ਮਿਲੂ।' ਕੋਈ ਰਾਹ ਨਾ ਦੇਖ ਕੇ ਸ਼ਿਕਾਰੀ ਹਰਾਸਿਆ-ਜਿਹਾ ਤੁਰ ਪਿਆ।

'ਤਿੰਨ ਦਿਨ ਤੁਰਦਾ ਉਹ ਉਸ ਨਦੀਂ ਕਿਨਾਰੇ ਪਹੁੰਚਿਆ ਜਿੱਥੇ ਅਗਨ-ਪਕਸ਼ੀ ਆ ਕੇ ਨਹਾਉਂਦਾ ਸੀ। ਸਾਰੀ ਰਾਤ ਉਡੀਕਦਾ ਰਿਹਾ। ਪਕਸ਼ੀ ਪਹਿਰ ਦੇ ਤੜਕੇ ਜਦੋਂ ਆਇਆ ਤਾਂ ਸ਼ਿਕਾਰੀ ਦੀਆਂ ਅੱਖਾਂ ਅੱਗ ਦੇ ਚਮਕਾਰੇ ਨਾਲ਼ ਮਿਚ ਗਈਆਂ। ਇਉਂ ਲੱਗਿਆ ਜਿਵੇਂ ਨਦੀ ਵਿੱਚ ਸੂਰਜ ਦੀ ਕੋਈ ਕੰਨੀਂ ਟੁੱਟ ਕੇ ਆ ਡਿੱਗੀ ਹੋਵੇ। ਜਦੋਂ ਉਹ ਨਦੀ ਦੇ ਕਿਨਾਰੇ ਆ ਕੇ ਪਾਣੀ ਵਿੱਚ ਨਹਾਉਣ ਲੱਗਿਆ ਤਾਂ ਨਦੀ ਦਾ ਪਾਣੀ ਪਹਿਲਾਂ ਰਿੱਝਣ ਲੱਗ ਪਿਆ ਫੇਰ ਨਾਲ਼ ਦੀ ਨਾਲ਼ ਇਹਦਾ ਰੰਗ ਲਾਲ-ਸੂਹਾ ਹੋ ਗਿਆ।

'ਉਦੋਂ ਈ ਉਸ ਪਕਸ਼ੀ ਵਰਗਾ ਇੱਕ ਹੋਰ ਪਕਸ਼ੀ ਨਦੀ ਵਿੱਚੋਂ ਨਿਕਲ਼ਿਆ। ਦੋਹਾਂ ਪਕਸ਼ੀਆਂ ਨੇ ਕਲੋਲਾਂ ਕੀਤੀਆਂ। ਚੁੰਝਾਂ ਵਿੱਚ ਚੁੰਝਾਂ ਪਾ ਕੇ ਉਹ ਕੋਈ ਰਾਗ ਅਲਾਪਣ ਲੱਗ ਪਏ। ਸ਼ਿਕਾਰੀ ਚਕਿਤ ਹੋਇਆ ਦੇਖਦਾ ਰਿਹਾ। ਉਹਦੀ ਨਾ ਜਾਲ਼ ਲਾਉਣ ਦੀ ਹਿੰਮਤ ਪਈ ਨਾ ਨੇੜੇ ਜਾਣ ਦੀ। ਇਸ ਚਮਤਕਾਰ ਨਾਲ਼ ਵਿਸਮਾਦ ਵਿੱਚ ਆ ਕੇ ਉਹ ਜਿਵੇਂ ਸੱਤਵੇਂ ਅਕਾਸ਼ ਜਾ ਪਹੁੰਚਿਆ। ਤੇ ਉਦੋਂ ਈ ਪਕਸ਼ੀ ਉੱਡ ਗਿਆ। ਦੂਜਾ ਪਕਸ਼ੀ ਨਦੀ ਦੇ ਸੂਹੇ ਪਾਣੀ ਵਿੱਚ ਈ ਅਲੋਪ ਹੋ ਗਿਆ।

ਅਵਾਜ਼ ਪਛਾਣਦਿਆਂ ਈ ਪਰਸੇ ਦਾ ਲੂੰ-ਕੰਡਾ ਖੜਾ ਹੋ ਗਿਆ।

'ਤੂੰ, ਤੁਸੀਂ ?...ਐਸ ਵੇਲੇ ?'

'ਅਭਿਆਗਤ ਦੇ ਸ਼ਰਨ ਢਹਿਣ ਦਾ ਵੀ ਕੋਈ ਵੇਲ਼ਾ ਹੁੰਦੈ ਮਾਰਾਜ!...ਬਸ, ਲਾਜ ਰੱਖ ਲਿਓ!'

ਪਰਸਾ ਜਿਵੇਂ ਸੁੰਨ ਹੋ ਗਿਆ। ਤਖ਼ਤਪੋਸ਼ ਤੋਂ ਉੱਠ ਕੇ ਹੇਠ ਖੜੋ ਗਿਆ। ਮੁਖਤਿਆਰ ਕੌਰ ਬਿੰਦ ਦਾ ਬਿੰਦ ਉਹਦੇ ਸਾਹਮਣੇ ਖੜੋਤੀ ਰਹੀ। ਫੇਰ ਅਗਾਂਹ ਵਧ ਕੇ, ਉਹਦੀ ਨਰੋਈ, ਥੰਮ੍ਹ ਵਰਗੀ ਦੇਹ ਨੂੰ ਭਰਵੀਆਂ ਬਾਹਾਂ ਵਿੱਚ ਘੁਟਦੀ, ਪਹਿਲਾਂ ਨਾਲ਼ੋਂ ਵੀ ਧੀਮੀ ਅਵਾਜ਼ ਵਿੱਚ ਬੋਲੀ, 'ਏਸ ਚੰਦਰੀ ਦਾਹ ਨੇ ਤਾਂ ਮੇਰਾ ਅੰਦਰ-ਬਾਹਰ ਈ ਲੂਹ 'ਤਾ ਪੰਡਤ ਜੀ!...ਮਨ ਉਂ-ਈਂ ਆਪਮੁਹਾਰਾ ਹੋ ਗਿਆ...ਮਾਫ਼ੀ ਜ਼ਰੂਰ ਦੇ ਦਿਓ!...ਇਹੋ ਬੇਨਤੀ ਐ!'

ਕੁਝ ਪਲ ਪਰਸਾ ਅਹਿੱਲ, ਸਿੱਧਣ-ਸਿੱਧਾ ਇਉਂ ਖੜੋਤਾ ਰਿਹਾ ਜਿਵੇਂ ਸਿਲ਼-ਪੱਥਰ ਹੋ ਗਿਆ ਹੋਵੇ। ਪਰ ਮੁਖਤਿਆਰੋ ਦੇ ਸਾਹਾਂ ਦੀ ਹਵਾੜ ਨਾਲ਼ ਹਿੱਕ ਬਲਣ ਲੱਗ ਪਈ, ਤੇ ਇਸ ਨਾਲ਼ ਕਾਲਜੇ ਵਿੱਚੋਂ ਨਿਕਲਣ ਵਾਲ਼ਾ ਸੇਕ ਅਸਹਿ ਹੋ ਗਿਆ। ਅੱਖਾਂ ਦਹਿਕਦੇ ਅੰਗਿਆਰਾਂ ਵਾਂਗ ਮੱਚਣ ਲੱਗ ਪਈਆਂ। ਲੂੰ-ਲੂੰ ਵਿੱਚੋਂ ਚੰਗਿਆੜੇ ਫੁੱਟਣ ਲੱਗ ਪਏ। ਸਿਰ ਤੋਂ ਪੈਰਾਂ ਤੱਕ ਸਰੀਰ ਨਿਰੀ ਅੱਗ ਦੀ ਲਾਟ ਬਣ ਗਿਆ! ...ਤੇ ਉਸੇ ਪਲ ਕਿਸੇ ਦੇ ਇਹ ਸ਼ਬਦ ਸੁਣੇ (ਬੋਲ ਪਾਲੇ ਰਾਗੀ ਦਾ ਈ ਲੱਗਿਆ): 'ਕਿਸੇ ਅਭਿਆਗਤ ਨੂੰ ਦੁਆਰਿਓਂ ਖਾਲੀ ਮੋੜਨਾ ਮਹਾਪਾਪ ਹੁੰਦੈ!'

...ਤੇ ਅਗਲੇ ਪਲ ਜਦੋਂ ਉਹਨੇ ਮੁਖਤਿਆਰੋ ਦੀ ਭਰਵੀਂ ਦੇਹ ਨੂੰ ਤਖ਼ਤਪੋਸ਼ ਉੱਤੇ ਪਟਕਾ ਕੇ ਸੁਟਿਆ ਤਾਂ ਨਾਲ਼ ਦੀ ਨਾਲ਼ ਆਪਣੇ ਸਾਰੇ ਅੰਗ ਬੱਜਰ ਸਮਾਨ ਹੋ ਗਏ ਜਾਪੇ।

...ਤੇ ਫੇਰ ਉਹਨਾਂ ਦੇ ਸਾਹਾਂ ਦੀ ਤਪਸ਼ ਨਾਲ਼ ਜਿਵੇਂ ਸਾਰਾ ਵਾਤਾਵਰਣ ਹੀ ਤਪ ਉੱਠਿਆ।...ਕੁਝ ਪਲਾਂ ਮਗਰੋਂ ਮੁਖਤਿਆਰੋ ਨੂੰ ਆਪਣੀ ਦੇਹ ਪੱਕੀ ਪੀਲੂ ਵਾਂਗ ਰਸੀ-ਟਸੀ ਲੱਗੀ। ਇੱਕ ਅਸਚਰਜ ਖ਼ੁਮਾਰੀ ਨਾਲ਼ ਅੱਖਾਂ ਮੀਟੀਆਂ ਗਈਆਂ। ਕਿੰਨਾਂ ਚਿਰ ਅਲ਼ਸਾਈ, ਸਿੱਧਣ-ਸਿੱਧੀ ਲੇਟੀ ਰਹੀ। ਅਰਧ-ਕੁਆਰੀ-ਕਾਇਆ ਤੇ ਤਪਦੀ ਆਤਮਾ ਦੀ ਭਟਕਣ ਸ਼ਾਂਤ ਹੋ ਗਈ ਸੀ—ਜਿਵੇਂ ਜੇਠ-ਹਾੜ੍ਹ ਦੀਆਂ ਧੁੱਪਾਂ ਦੀ ਸਾੜੀ ਧਰਤੀ, ਸੌਣ ਦੇ ਭਰਵੇਂ ਮੀਂਹ ਨਾਲ਼ ਸੀਤਲ ਹੋ ਕੇ ਖੁੱਲ੍ਹੇ, ਨਿੱਖਰੇ ਆਕਾਸ਼ ਹੇਠ ਆਨੰਦ-ਵਿਭੋਰ ਹੋ ਕੇ ਲੇਟੀ ਹੋਵੇ!...

ਸਵੇਰੇ ਅੱਖ ਖੁੱਲ੍ਹੀ ਤਾਂ ਖਿੜਕੀ ਵਿੱਚੋਂ ਚਿੱਟਾ ਚਾਨਣਾ ਅੰਦਰ ਆ ਰਿਹਾ ਸੀ। ਉੱਠ ਕੇ ਖੇਸ ਦੀ ਬੁੱਕਲ਼ ਮਾਰਦਿਆਂ ਬਾਹਰ ਆ ਗਿਆ। ਗੰਗਾ ਤੋਂ ਉਰ੍ਹੇ ਵੀਹ ਪੰਝੀ ਭਗਤ-ਜਨ ਢੋਲਕੀਆਂ-ਛੈਣਿਆਂ ਤੇ ਖੜਤਾਲਾਂ ਦੀ ਤਾਲ ਉੱਤੇ ਭਜਨ ਗਾਉਂਦੇ ਲੰਘ ਰਹੇ ਸਨ। ਚਿੱਟੇ ਕੁੜਤੇ-ਧੋਤੀਆਂ, ਗਲ਼ਾਂ ਵਿੱਚ ਲਾਲ ਪਰਨੇ ਤੇ ਸਿਰਾਂ ਉੱਤੇ ਚਿੱਟੀਆਂ ਪੱਗਾਂ ਤੇ ਟੋਪੀਆਂ। ਉਹਨਾਂ ਦੇ ਮਗਰ ਰੰਗ-ਬਰੰਗੀਆਂ ਸਾੜ੍ਹੀਆਂ, ਘੱਗਰੀਆਂ ਵਾਲ਼ੀਆਂ ਕੁਝ ਔਰਤਾਂ ਗੀਤ ਗਾਉਂਦੀਆਂ ਜਾ ਰਹੀਆਂ ਸਨ। ਭਗਤ-ਜਨ ਜਦੋਂ ਬਾਹਾਂ ਉੱਚੀਆਂ ਕਰਕੇ ਖੜਤਾਲਾਂ ਨਾਲ਼ ਭਜਨ ਦੀ ਤਾਲ ਚੁਕਦੇ ਤਾਂ ਵਿੱਚੋਂ ਦੋ ਤਿੰਨ ਚੰਚਲ ਜਵਾਨ ਟਪੂਸੀਆਂ-ਜਿਹੀਆਂ ਮਾਰਦੇ, ਟੋਲੀ ਤੋਂ ਅਗਾਂਹ ਭੱਜ ਕੇ ਨੱਚਣ ਲੱਗ ਪੈਂਦੇ। ਪਰਸਾ ਉਹਨਾਂ ਦੀ ਅਜਿਹੀ ਚਪਲਤਾ ਦੇਖ ਕੇ ਮੁਸਕਰਾ ਪਿਆ। (ਭਗਤ-ਜਨਾਂ ਨਾਲ਼ੋਂ ਵਧੇਰੇ, ਉਹ ਨਚਾਰ ਲਗਦੇ ਸਨ।)

...ਸਾਹਮਣਿਓਂ ਸੂਰਜ ਉਦੈ ਹੋ ਰਿਹਾ ਸੀ। ਧੁੰਦ ਖਿੰਡ ਰਹੀ ਸੀ। ਹੇਠ ਸੰਤਾਂ ਦੇ ਦਰਬਾਰ



ਵਿੱਚ ਵੀ ਕੀਰਤਨ ਹੋ ਰਿਹਾ ਸੀ। ਪਰ ਉਹਨੂੰ ਜਾਣ ਦੀ ਕਾਹਲ਼ ਨਹੀਂ ਸੀ। ਨਿਗ੍ਹਾ ਬਾਈ ਨੰਬਰ ਕਮਰੇ ਉੱਤੇ ਜਾ ਪਈ। ਬੂਹੇ ਨੂੰ ਜੰਦਰਾ ਦੇਖ ਕੇ ਮਨ ਅਸ਼ਾਂਤ ਹੁੰਦਾ ਜਾਪਿਆ। ਹੌਲ਼ੀ-ਹੌਲ਼ੀ ਤੁਰਦਾ ਕਮਰੇ ਅੰਦਰ ਮੁੜ ਆਇਆ।

ਕੁਝ ਚਿਰ ਮਗਰੋਂ ਨਹਾ-ਧੋ ਕੇ ਲਛਮਨ ਝੂਲੇ ਚਲਾ ਗਿਆ। ਰੱਸਿਆਂ ਦੇ ਪੁਲ਼ ਵਿਚਕਾਰ ਖੜੋ ਕੇ ਗੰਗਾ ਦੀ ਤੇਜ਼ ਵਹਿੰਦੀ ਧਾਰਾ ਵੱਲ ਝਾਕਣ ਲੱਗ ਪਿਆ। ਤੰਗ ਘਾਟੀ ਵਿੱਚੋਂ ਪਾਣੀ ਇੰਜ ਬੁੜ੍ਹਕ-ਬੁੜ੍ਹਕ ਡਿਗਦਾ, ਰਿਝਦਾ ਲੱਗਿਆ ਜਿਵੇਂ ਹੇਠਾਂ 'ਪੱਥਰਾਂ ਦੀ ਅੱਗ' ਮਚਦੀ ਹੋਵੇ।

ਗੰਗਾ ਮਾਈ ਏਨੀ ਅਸ਼ਾਂਤ!...

ਕੁਝ ਹੈਰਾਨੀ ਹੋਈ। ਇਸ ਮਹਾਨਦੀ ਬਾਰੇ ਕਦੇ ਇੰਜ ਨਹੀਂ ਸੀ ਸੋਚਿਆ। ਸਾਹਮਣੇ ਪਰਬਤਾਂ ਵੱਲ ਦੇਖਿਆ। ਕੁਝ ਦੂਰ ਤਾਈਂ ਈ ਗੰਗਾ ਦਾ ਪਾੜ ਨਜ਼ਰ ਆਉਂਦਾ ਸੀ, ਅੱਗੇ ਜਾ ਕੇ ਵਿਸ਼ਾਲ ਪਰਬਤਾਂ ਦੇ ਹਰਿਆਲੇ ਜੰਗਲਾਂ ਵਿੱਚ ਗੁਆਚ ਜਾਂਦਾ ਸੀ, ਜਿਵੇਂ ਗੰਗਾ ਈ ਮੁੜ ਸ਼ਿਵ ਭਗਵਾਨ ਦੀਆਂ ਜਟਾਂ ਵਿੱਚ ਜਾ ਸਮਾਉਣਾ ਚਾਹੁੰਦੀ ਹੋਵੇ! ਤੇ ਜੰਗਲ ਤੋਂ ਅਗਾਂਹ ਕਿੰਨਾਂ ਚਿਰ ਉਧਰ ਝਾਕਦਾ ਰਿਹਾ। ਫੇਰ ਅਚਾਨਕ ਪਿਛਾਂਹ ਭਉਂ ਕੇ ਉਧਰ ਦੇਖਿਆ ਜਿਧਰ ਗੰਗਾ ਦੀ ਧਾਰਾ ਮੈਦਾਨਾਂ ਵੱਲ ਧਾਅ ਰਹੀ ਸੀ। ਨੇੜੇ-ਤੇੜੇ ਪੱਧਰੀ ਥਾਂ ਕੋਈ ਨਹੀਂ ਸੀ। ਦੋਏ ਬਾਹਾਂ ਵਾਂਗ ਲਗਦੀਆਂ ਸਨ। ਗੰਗਾ ਦਾ ਪਾਣੀ ਉਹਨਾਂ ਦੇ ਵਿਚਕਾਰੋਂ ਏਨੀ ਬੇਚੈਨੀ ਨਾਲ਼ ਉਛਲ਼ਦਾ ਢਹਿੰਦਾ, ਤਿੱਖੇ ਵੇਗ ਨਾਲ਼ ਵਹਿ ਰਿਹਾ ਸੀ ਜਿਵੇਂ ਅੱਥਰਿਆ, ਹਿਢੀ ਬਾਲ ਹੱਥਾਂ ਵਿੱਚੋਂ ਬੁੜ੍ਹਕ ਕੇ ਬਾਹਰ ਜਾ ਡਿੱਗਣਾ ਚਾਹੁੰਦਾ ਹੋਵੇ। ਫੇਰ ਉਹਦੇ ਵਿਹੰਦਿਆਂ-ਵਿਹੰਦਿਆਂ ਈ ਪਾਣੀ ਇੰਜ ਸ਼ਾਂਤ ਹੋ ਗਿਆ ਜਿਵੇਂ ਟੂਣੇਂ ਨਾਲ਼ ਬੁੱਝ ਗਿਆ ਹੋਵੇ!...ਪਰ ਅਗਲੇ ਬਿੰਦ ਮੁੜ ਉਹੋ ਬੇਚੈਨੀ, ਉਹੋ ਉਛਾਲ਼ੇ ਤੇ ਲਹਿਰਾਂ ਦਾ ਉਤਾਰਾ-ਚੜ੍ਹਾ। ਇਹ 'ਜਲ-ਕੌਤਕ' ਦੇਖ ਕੇ ਮਨ ਵਿਸਮਾਦ 'ਚ ਆ ਗਿਆ। ਹੋਠ ਆਪਣੇ-ਆਪ ਈ ਫਰਕਣ ਲੱਗ ਪਏ।

'ਅਕਾਸ਼-ਪਤਾਲ਼ੀਂ ਢੂੰਢ-ਢੂੰਢੇਂਦਿਆਂ
ਸਗਲੀ ਔਧ ਵਿਹਾਣੀਂ
ਛਿਜ ਛਿਜ ਚੁਨਰੀ ਲੀਰਾਂ ਹੋਈ
ਲੰਘ ਲੰਘ ਕੰਡਿਆਂ ਬਾਣੀਂ
ਕੁਸੰਭੜਾ ਚੁਗ ਚੁਗ ਹਾਰੀ ਸਾਜਣ
ਮੈਂ, ਰਸਾਂ-ਕਸਾਂ ਦੀ ਰਾਣੀ
ਲੱਖ ਸਿਆਣੇ ਦਸ ਦਸ ਹਾਰੇ
ਨਾ ਆਈ ਕੱਖੀਂ ਅੱਗ ਲੁਕਾਣੀ
ਅੰਬਰਾਂ ਦੀ ਖੁਸ਼ਬੋਈ ਪ੍ਰੀਤਮ
ਤੈਂ ਮਨ ਕਿਉਂ ਨਾ ਭਾਣੀ
ਤੈਂ ਦਰ ਬਾਂਦੀ, ਤੈਂ ਦਰ ਦਾਸੀ
ਤੈਂ ਦਰ ਸੁਘੜ ਸਿਆਣੀ
ਤਾਂ ਮੈਂ ਗੰਗ-ਪਟਰਾਣੀ
ਤੂੰ ਜੇ ਸ਼ਹੁ-ਸਾਗਰ ਅਨੰਤਾ

ਮੈਂ ਲਹਿਰ ਭਈ ਜੀ-ਭਿਆਣੀ
ਜੇ ਤੂੰ ਸੂਰਜ ਦੇਵ ਕਹਾਵੇਂ
ਧੁੱਪ ਛਾਂ ਮੈਨੂੰ ਜਾਣੀਂ
ਨਾ ਹੁਣ ਆਣ ਨਾ ਜਾਣ ਕਿਤੇ ਦਰ
ਭਈ ਪਾਣੀ ਸੰਗ ਪਾਣੀ
ਪ੍ਰੀਤਮ!
ਭਾਈ ਪਾਣੀ ਸੰਗ ਪਾਣੀ!...'

ਮੁੜ-ਮੁੜ ਆਖਰੀ ਪੰਗਤੀ ਗੁਣਗੁਣਾਉਂਦਾ ਉਹ ਪੁਲ਼ ਤੋਂ ਪਾਰ ਬਣੇਂ ਨਿੱਕੇ-ਨਿੱਕੇ ਮੰਦਰਾਂ ਕੋਲੋਂ ਪਿਛਾਂਹ ਮੁੜ ਪਿਆ। ਕਿਸੇ ਮੰਦਰ ਦੇ ਅੰਦਰ ਨਹੀਂ ਗਿਆ। ਬਾਹਰੋਂ ਈ ਕਲ਼ਸ਼ ਤੇ ਮਹਿਰਾਬੀ ਬੂਹਿਆਂ ਵਾਲ਼ੇ ਮੰਦਰਾਂ ਦੇ ਅੰਦਰ-ਬਾਹਰ ਫਿਰਦੇ ਡਰੇ-ਸਹਿਮੇ ਜਿਹੇ ਸ਼ਰਧਾਲੂਆਂ, ਤੇ ਘਸੇ ਖੁਰਪਿਆਂ ਦੇ ਟੁੰਡਾਂ ਵਰਗੇ ਪੁਜਾਰੀਆਂ ਨੂੰ ਦੇਖਦਾ ਰਿਹਾ। ਅੰਦਰ ਦੇਵੀ-ਦੇਵਤਿਆਂ ਦੀਆਂ ਉਹੋ ਮੂਰਤੀਆਂ ਸਨ ਜਿਹੜੀਆਂ ਕਈ ਵਾਰੀ ਦੇਖ ਚੁੱਕਾ ਸੀ (ਤੇ ਹਰ ਵਾਰ ਇਹ ਬੇਜਾਨ ਲੱਗੀਆਂ ਸਨ—ਸ਼ਾਂਤ, ਚੁੱਪ ਤੇ ਕੁਝ ਉਦਾਸ ਵੀ, ਜਿਵੇਂ ਇਸ ਈ ਖੜੀਆਂ-ਖੜੋਤੀਆਂ ਅੱਕ-ਥੱਕ ਗਈਆਂ ਹੋਣ)। ਮੁੜਦਿਆਂ ਇੱਕ ਵਾਰ ਫੇਰ ਪਿਛਾਂਹ ਝਾਕਿਆ ਤਾਂ ਸਿੱਧਣ-ਸਿੱਧੇ ਉਲਰੇ ਹੋਏ ਪਰਬਤ ਦੀਆਂ ਜੜਾਂ ਵਿੱਚ ਬਣੇ ਇੱਕ ਮੰਦਰ ਸੁਪਨੇ ਵਿੱਚ ਦੇਖੀਆਂ ਪੁਰਾਣੀਆਂ, ਸੁੰਨੀਆਂ ਗੁਫਾਵਾਂ ਵਰਗੇ ਲੱਗੇ। ਵਿੰਹਦਾ-ਵਿੰਹਦਾ ਪੁਲ਼ ਲੰਘ ਕੇ ਉਰਲੇ ਪਾਸੇ ਆ ਗਿਆ। ਮੋਟੀਆਂ ਲਾਸਾਂ ਤੇ ਸੰਗਲ਼ਾਂ ਆਸਰੇ ਤਣੇ, ਝੂਲਦੇ ਪੁਲ਼ ਉੱਤੇ ਆਉਂਦੇ ਜਾਂਦੇ ਸ਼ਰਧਾਲੂਆਂ ਦਾ ਦ੍ਰਿਸ਼ ਵੀ ਓਨਾ ਈ ਰੁਮਾਂਚਿਕ ਸੀ। ਵਜਦ ਵਿੱਚ ਮੁੜ ਉਹੋ ਪੰਗਤੀਆਂ ਗੁਣਗੁਣਾਉਣ ਲੱਗ ਪਿਆ।

'ਨਾ ਹੁਣ ਆਣ ਨਾ ਜਾਣ ਕਿਤੇ ਦਰ
ਪ੍ਰੀਤਮ!
ਭਈ ਪਾਣੀ ਸੰਗ ਪਾਣੀ।
ਭਈ ਪਾਣੀ ਸਿਓਂ ਪਾਣੀ!'...

ਆਸ਼ਰਮ ਪਹੁੰਚਿਆ ਤਾਂ ਮੁਖਤਿਆਰੋ ਬਾਰੇ ਸੰਤ ਨਾਰੰਗ ਦਾਸ ਨੇ ਦੱਸਿਆ ਕਿ ਅੱਜ ਉਹਦੇ ਚਿਹਰੇ ਉੱਤੇ ਉਦਾਸੀ ਦਾ ਕੋਈ ਚਿੰਨ੍ਹ ਨਹੀਂ ਸੀ, ਸਗੋਂ ਕਿਸੇ ਮਾਨਸਿਕ ਸੰਤੁਸ਼ਟੀ ਦੀ ਲਿਸ਼ਕ ਸੀ। ਸਾਮਾਨ ਉਹ ਕਮਰੇ ਅੰਦਰ ਈ ਛੱਡ ਕੇ ਗੰਗਾ, ਅਸ਼ਨਾਨ ਕਰਨ ਤੁਰ ਗਈ ਸੀ। ਕਹਿੰਦੀ ਸੀ ਅਸ਼ਨਾਨ ਮਗਰੋਂ ਉਥੋਂ ਈ ਪਿੰਡ ਨੂੰ ਮੁੜ ਜਾਏਗੀ ਤੇ ਅਗਲੀ ਮੱਸਿਆ ਨੂੰ ਫੇਰ ਆਏਗੀ। 'ਸੱਤ ਮੱਸਿਆ ਨਹਾਉਣ ਦਾ ਸੰਕਲਪ ਕਰੀ ਫਿਰਦੀ ਸੀ।' ਇਹ ਦਸਦਿਆਂ ਸੰਤ, ਪਰਸੇ ਦੀਆਂ ਅੱਖਾਂ ਵਿੱਚ ਸਿੱਧਾ ਤਕਦਿਆਂ ਰਤਾ ਵਿਅੰਗ ਨਾਲ਼ ਮੁਸਕਰਾ ਪਿਆ। ਪਰ ਪਰਸਾ ਧਿਆਨ ਨਾਲ਼ ਉਸ ਵੱਲ ਨਹੀਂ ਝਾਕਿਆ। ਕੰਧਾਂ ਉੱਤੇ ਲੱਗੀਆਂ ਤਸਵੀਰਾਂ ਦੇਖਦਾ ਰਿਹਾ। (ਉਸਦੀ ਬੇਧਿਆਨੀ ਸ਼ਾਇਦ ਸੰਤ ਨੂੰ ਕੁਝ ਚੁਭੀ ਵੀ।)

'ਕਈ ਦਿਨਾਂ ਤੋਂ ਉਹ, ਪੰਡਤ ਜੀ, ਥੋਡੀ ਮਹਿਮਾ ਬਹੁਤ ਕਰਦੀ ਸੀ। ਮੈਂ ਕਿਹਾ, 'ਪੰਡਤ ਤਾਂ ਹੀਰਾ ਹੈ। ਗੁਣਾਂ ਦੀ ਗੁਥਲੀ!...ਮਹਾਨ-ਆਤਮਾ ਹੈ। ਗਿਆਨੀ ਪੁਰਸ਼ ਹੈ। ਐਸੇ ਪੁਰਸ਼ਾਂ ਦਾ ਸੰਗ ਤਾਂ ਭਾਗਾਂ ਨਾਲ਼ ਮਿਲਦੈ'।



ਨਿਗ੍ਹਾ ਉੱਚੀ ਕਰਕੇ ਪਰਸਾ ਜਦੋਂ ਘੂਰ ਕੇ ਨਾਰੰਗ ਦਾਸ ਦੀਆਂ ਅੱਖਾਂ ਵਿੱਚ ਸਿੱਧਾ ਝਾਕਿਆ ਤਾਂ ਸੰਤ ਘਬਰਾ ਗਿਆ ਲੱਗਿਆ। ਫੇਰ ਗੰਭੀਰ ਹੁੰਦਿਆਂ ਬੋਲਿਆ, 'ਅਭਿਆਗਤ ਨੂੰ ਪਰਵਾਸ ਦੇਣਾ, ਆਸਰਾ ਦੇਣਾ ਸੱਤ ਜਨਮਾਂ ਦੀ ਤਪੱਸਿਆ ਬਰਾਬਰ ਹੁੰਦੈ। ਤੇਰੇ ਨਾਲ਼ ਗੱਲਾਂ-ਬਾਤਾਂ ਕਰਕੇ ਉਹਨੂੰ ਗਿਆਨ ਹੋ ਗਿਆ ਕਿ ਇਹ ਸੰਸਾਰ ਤਾਂ ਦੁੱਖਾਂ ਦੀ ਖਾਣ ਹੈ। ਦੁਖ-ਸੁਖ ਜੀਵਨ ਦੀ ਧੁੱਪ-ਛਾਂ ਹੈ। ਏਸੇ ਕਰਕੇ ਉਹਦੀ ਆਤਮਾ ਤੋਂ ਭਾਰ ਲਹਿ ਗਿਆ। ਐਸਾ ਗਿਆਨ ਹੋਣਾ ਪਿਛਲੇ ਕਰਮਾ ਦਾ ਈ ਫਲ਼ ਹੁੰਦੈ। ਤੇ ਕਿਸੇ ਪਹੁੰਚੇ ਹੋਏ ਪੁਰਸ਼ ਦੀ ਸੰਗਤ ਪ੍ਰਾਪਤ ਕਰਕੇ ਏਸ ਕਸ਼ਟ ਤੋਂ ਮੁਕਤ ਹੋ ਗਈ ਨਹੀਂ ਤਾਂ ਐਸੀ ਦੁਖਦਾਈ ਅਵਸਥਾ ਵਿਚੋਂ ਅਗਿਆਨੀ ਲੋਕ ਸਾਰੀ ਉਮਰ ਨਹੀਂ ਨਿਕਲ਼ ਸਕਦੇ।'

ਪਰਸੇ ਨੇ ਸੰਤ ਵੱਲ ਹੋਰ ਧਿਆਨ ਨਾਲ਼ ਦੇਖਿਆ। ਉਸਨੂੰ ਜਾਪਿਆ ਜਿਵੇਂ ਸਿਰਫ ਉਸਨੂੰ 'ਵਰਚਾਉਣ' ਲਈ ਉਹ ਬੋਲ ਰਿਹਾ ਸੀ। ਮੁਖਤਿਆਰੋ ਨਾਲ਼ ਉਹਦੀ ਕਦੇ ਅਜਿਹੀ ਕੋਈ ਗੱਲ-ਬਾਤ ਨਹੀਂ ਸੀ ਹੋਈ। ਸੰਤ ਸ਼ਾਇਦ ਕਿਸੇ ਅੰਦਰਲੇ 'ਪਾਲ਼ਿਓਂ' ਡਰਦਾ ਅਜਿਹੀਆਂ ਬੇਅਰਥ ਗੱਲਾਂ ਕਰ ਰਿਹਾ ਸੀ। ਪਰਸੇ ਨੂੰ ਅਜਿਹਾ ਖ਼ਿਆਲ ਆਉਂਦਿਆਂ ਈ ਪਹਿਲਾਂ ਗੁੱਸਾ ਆਇਆ ਫੇਰ ਜੀ ਕੱਚਾ ਹੋਣ ਲੱਗ ਪਿਆ। ਆਸੇ-ਪਾਸੇ ਉੱਚੀਆਂ ਕੰਧਾਂ ਉੱਤੇ ਟੰਗੀਆਂ ਸਾਧੂ-ਮਹਾਤਮਾਂਵਾਂ ਦੀਆਂ ਤਸਵੀਰਾਂ ਵੱਲ ਦੇਖਿਆ ਤੇ ਉਠ ਕੇ ਖੜ੍ਹਾ ਹੋ ਗਿਆ। ਬੂਹੇ ਵੱਲ ਤਿੱਖੀਆਂ ਨਜ਼ਰਾਂ ਨਾਲ਼ ਝਾਕਦਿਆਂ ਬੋਲਿਆ, 'ਤੁਸੀਂ ਅਜੇ ਜੇ ਆਵਦਾ ਮਨ ਈ ਨਹੀਂ ਸਾਧਿਆ ਸੰਤ ਜੀ ਤਾਂ ਐਨੀਂ ਉਮਰ ਗੁਆ ਕੇ ਕੀ ਖੱਟਿਆ! ਇਹ ਮਨੁੱਖਾ ਜਨਮ ਸਭ ਜਨਮਾਂ ਤੋਂ ਉੱਤਮ ਐਂ। ਆਪੇ ਈ ਕਹਿਨੇ ਹੁੰਨੇ ਓਂ ਕਿ 'ਚੁਰਾਸੀ ਲੱਖ ਜੂਨਾਂ ਮਗਰੋਂ ਮਿਲਦੈ।' ਐਸੀ ਦੁਰਲਭ ਤੇ ਅਮੁੱਲੀ ਵਸਤੂ ਵੀ ਐਂ ਗੁਆਈ-ਦੀ ਹੁੰਦੀ ਐ!'

ਤੇ ਫੇਰ ਬਿਨਾਂ ਉਹਦਾ ਹੁੰਗਾਰਾ ਉਡੀਕਿਆਂ 'ਦਰਬਾਰ' ਤੋਂ ਬਾਹਰ ਚਲਾ ਗਿਆ।

ਨਾਰੰਗ ਦਾਸ ਦੀ ਜਿਵੇਂ ਜੀਭ ਠਾਕੀ ਗਈ। ਇੰਜ ਮਹਿਸੂਸ ਹੋਇਆ ਜਿਵੇਂ ਕੈਲਾਸ਼ ਪਰਬਤ ਦੀ ਟੀਸੀ ਤੋਂ ਡਿੱਗ ਪਿਆ ਹੋਵੇ।

ਉਸੇ ਦਿਨ ਆਥਣੇ ਸੰਤ ਦਾ ਮੋਟੀਆਂ ਅੱਖਾਂ ਵਾਲ਼ਾ ਚਹੇਤਾ ਚੇਲਾ ਮਨੀਸ਼ਾ ਨੰਦ ਮੇਮਣੇ ਵਾਂਗ ਉਹਦੇ ਪਿੱਛੇ ਲੱਗ ਤੁਰਿਆ। ਪਰ ਪਰਸਾ ਇੱਕ ਵਾਰ ਪਿੱਛੇ ਦੇਖ ਕੇ ਮੁੜ ਇਹ ਭੁੱਲ ਈ ਗਿਆ ਕਿ ਕੋਈ ਉਹਦੇ ਨਾਲ਼ ਆ ਰਿਹਾ ਸੀ। ਦੋਏ ਜਦੋਂ ਅੱਗੇ ਪਿੱਛੇ ਤੁਰੇ ਜਾ ਰਹੇ ਸਨ ਤਾਂ ਸੰਤ ਮਨੀਸ਼ਾ ਨੰਦ ਨੇ ਕਾਹਲ਼ ਨਾਲ਼, ਅੱਗੇ ਵਧ ਕੇ ਕਿਹਾ, 'ਮਹਾਰਾਜ, ਭਗਤ ਜੀ, ਕੋਈ ਗਿਆਨ ਕੀ ਬਾਤ ਕਹੋ। ਹਮਾਰਾ ਕਲਿਆਣ ਕਰੋ ਜੀ!...ਆਪ ਸਮਰੱਥ ਹੋ ਜੀ!'

ਪਰਸਾ ਪਿਛਾਂਹ ਝਾਕਿਆ ਤਾਂ ਉਹਦਾ ਧਿਆਨ ਉੱਖੜ ਗਿਆ। ਪਰ ਫੇਰ ਸੰਤ ਦੀਆਂ ਅੱਖਾਂ ਵਿੱਚ, ਬੱਚਿਆਂ ਵਰਗੀ ਜਗਿਆਸਾ ਦੇਖ ਕੇ ਬੋਲਿਆ, 'ਕੋਈ ਪ੍ਰਸ਼ਨ ਤਾਂ ਕਰੋ ਐਵੇਂ ਗਿਆਨ ਕੀ ਬਾਤ ਕਿਆ ਕਰੀਏ ਮਹਾਰਾਜ।'

'ਮੇਰਾ ਪ੍ਰਸ਼ਨ ਤੋ ਮਹਾਰਾਜ ਇਹੋ ਹੈ ਕਿ ਮਨੁੱਸ਼ ਕੇ ਜੀਵਨ ਦਾ ਲਕਸ਼ ਕਿਆ ਹੈ? ਉਹ ਕਾਹੇ ਕੇ ਲੀਏ ਸੰਸਾਰ ਮੇਂ ਆਤਾ ਹੈ? ਬਸ ਇਹੋ ਬਤਾ ਦਿਓ ਤੋ ਮੋਕਸ਼ ਕਾ ਰਾਸਤਾ ਮਿਲੇ, ਮਹਾਤਮਾ ਜੀ!'

'ਔਖਾ ਪ੍ਰਸ਼ਨ ਹੈ। ਪਰ ਮੇਰੀ ਤੁੱਛ ਬੁੱਧੀ ਮੂਜਬ ਜੀਵ ਦਾ ਇੱਕ ਲਕਸ਼ ਤਾਂ ਪ੍ਰਾਣੀ-ਮਾਤਰ ਦੀ ਸੇਵਾ ਹੈ—ਕਿਉਂ ਜੋ ਪ੍ਰਾਣੀ ਹੀ ਬ੍ਰਹਮ-ਸਰੂਪ ਹੈ।'

'ਪਰ ਇਹ ਸੇਵਾ ਕਿਸ ਪਰਕਾਰ ਹੋਵੇ ਜੀ ? ਇਸੇ ਬਾਤ ਕਾ ਗਿਆਨ ਚਾਹੀਏ ਜੀ।'

'ਇਸਦੇ ਅਨੇਕ ਸਾਧਨ ਹੈਂ ਮਹਾਰਾਜ। ਕਈਆਂ ਦੀ ਤਾਂ ਧਰਮ ਆਗਿਆ ਵੀ ਨਹੀਂ ਦਿੰਦਾ।'

ਮਨੀਸ਼ਾ ਨੰਦ ਹੈਰਾਨ ਹੋ ਕੇ ਉਸ ਵੱਲ ਝਾਕਿਆ।

'ਇਹ ਕੈਸੀ ਦੁਬਧਾ ਹੈ ਮਹਾਰਾਜ! ਐਸਾ ਵੀ ਕੋਈ ਸੇਵਾ-ਕਰਮ ਹੈ ਜਿਸਕੀ ਧਰਮ ਮੇਂ ਆਗਿਆ ਹੀ ਨਾ ਹੋਵੇ ਜੀ ?'

'ਹਾਂ ਹੈ।' ਪਰਸਾ ਠਰ੍ਹੰਮੇ ਨਾਲ਼ ਬੋਲਿਆ। 'ਇਸ ਪਰਥਾਏ ਇਕ ਪ੍ਰਸੰਗ ਸੁਣੋਗੇ ?'

'ਅਵੱਸ਼ ਸੁਣਾਓ ਮਹਾਰਾਜ! ਆਪਕਾ ਤੋ ਹਰ ਬਚਨ ਸ਼ੁਭ ਹੈ ਜੀ। ਆਪ ਤੋ ਧਰਮਾਤਮਾ ਹੈਂ। ਬ੍ਰਹਮ-ਗਿਆਨੀ ਹੈਂ। ਇਸੀ ਲੀਏ ਤੋਂ ਆਪਕੀ ਸ਼ਰਨ ਪੜੇ ਹੈਂ ਜੀ।'

'ਇਹ ਤਾਂ ਥੋੜਾ ਭਰਮ ਹੈ ਸੰਤੋ!...ਖ਼ੈਰ ਪ੍ਰਸੰਗ ਸੁਣੋਂ। ਸਾਡੇ ਨਾਲ਼ ਦੇ ਪਿੰਡ, ਇੱਕ ਪਹਿਲਵਾਨ ਸੀ। ਦੂਰ-ਦੂਰ ਤੱਕ ਮਸ਼ਹੂਰ। ਬਹੁਤਾ ਈ ਸੁੰਦਰ ਸਰੀਰ ਤੇ ਸੁੰਦਰ ਨੈਣ-ਨਕਸ਼। ਉਮਰ ਇੱਕੀ-ਬਾਈ ਸਾਲ। ਜਿਮੀਂਦਾਰ ਦੇ ਘਰ ਦਾ ਜਾਮਾ। ਬਸ, ਘਿਉ ਖਾਣਾ, ਜੋਰ ਕਰਨਾ, ਘੁਲਣ ਜਾਣਾ ਤੇ ਵੱਡਿਆਂ-ਵੱਡਿਆਂ ਪਹਿਲਵਾਨਾਂ ਦੀ ਝੰਡੀ ਵੀ ਫੜ ਲੈਣੀ। ਅਕਸਰ ਘੋਲ਼ ਜਿੱਤ ਕੇ ਆਉਣਾ। ਬਾਹਰਲੇ, ਟਿੱਬੀ ਵਾਲ਼ੇ ਘਰ ਉਹਨੇ ਖਾੜਾ ਪੱਟਿਆ ਹੋਇਆ ਸੀ। ਤੜਕੇ ਚਾਰ ਵਜੇ ਉੱਠ ਕੇ ਓਥੇ ਪਹਿਰ-ਪਹਿਰ ਭਰ ਡੰਡ-ਬੈਠਕਾਂ ਕਢਣੀਆਂ। ਦਿਨੇ ਪਿੰਡ ਦੇ ਮੁੰਡਿਆਂ ਨਾਲ਼ ਜੋਰ ਕਰਨਾ।

'ਉਸ ਟਿੱਬੀ ਵਾਲ਼ੇ ਘਰ ਦੇ ਛਿਪਦੇ ਵਾਲ਼ੇ ਪਾਸੇ ਇੱਕ ਕਿਰਸਾਣ ਦਾ ਘਰ ਸੀ। ਜਮੀਨ-ਜਾਇਦਾਤ ਵਾਲ਼ੇ ਬੰਦੇ ਸੀ ਪਰ ਲਟਕਾ ਇੱਕੋ ਸੀ, ਪੰਦਰਾਂ-ਚੌਦਾਂ ਸਾਲ ਦਾ। ਸੀ ਮੂਰਖ, ਸਿੱਧੜ। ਉਸਦਾ ਵਿਆਹ ਕਰ ਲਿਆ। ਲਟਕੀ ਦੀ ਉਮਰ ਸਤਾਰਾਂ-ਅਠਾਰਾਂ ਸਾਲ। ਹੁੰਦੜਹੇਲ। ਚਾਰ ਹੱਥ ਲੰਮੀ। ਪਰੀਆਂ ਵਰਗੀ ਸੁੰਦਰ। ਦੋਏ ਧਿਰਾਂ ਅੰਨ੍ਹੀਆਂ, ਕਜੋੜ ਕਰ ਦਿੱਤਾ। ਲਟਕੀ ਦੇ ਮਾਪਿਆਂ ਨੇ ਜੈਦਾਤ ਦੇਖੀ। ਲਟਕੇ ਵਾਲ਼ਿਆਂ ਨੇ ਜੈਦਾਤ ਕਰਕੇ ਬਟਸ ਵਧਾਉਣ ਦੀ ਇੱਛਾ ਈ ਮੁੱਖ ਰੱਖੀ। ਲਟਕੀ ਬਾਰੇ, ਉਹਦੇ ਹਾਣ-ਪਰਵਾਣ ਬਾਰੇ ਕੋਣ ਸੋਚਦਾ ? ਉਹ ਗਊ ਬਣ ਕੇ ਆ ਗਈ। ਆਉਣਾਂ ਪਿਆ। ਪਰ ਸਿੱਧੜ, ਉਮਰੋਂ ਕੱਚਾ ਤੇ ਅਣਜਾਣ ਲਟਕਾ ਜਾਂ ਤਾਂ ਪਿੱਠ ਕਰਕੇ ਸੌਂ ਰਿਹਾ ਕਰੇ, ਜਾਂ ਨਿਆਣਿਆਂ ਵਾਲ਼ੀ ਖੇਡ ਕਰੇ। ਲਟਕੀ ਕਾਮ-ਅਗਨ ਵਿੱਚ ਸੜਿਆ ਕਰੇ। ਸਾਰੀ ਰਾਤ ਜਾਗਿਆ ਕਰੇ। ਰੋਇਆ ਕਰੇ। ਪਰ ਬਣੇ ਕੀ ?

'ਓਧਰ ਪਹਿਲਵਾਨ ਪਹਿਰ ਦੇ ਤੜਕੇ ਜਦੋਂ ਡੰਡ-ਬੈਠਕਾਂ ਕਢਦਾ ਘਰਕਿਆ ਕਰੇ, ਤੇ 'ਹਉ-ਹਉ' ਕਰਿਆ ਕਰੇ ਤਾਂ ਨਾਲ਼ ਦੇ ਕੋਠੇ ਉੱਤੇ ਪਈ ਉਸ ਲਟਕੀ ਦੀ ਛਾਤੀ ਵਿੱਚੋਂ ਹੱਥ ਲੰਮੀਂ ਲਾਟ ਨਿਕਲ਼ਿਆ ਕਰੇ। ਪਹਿਲਵਾਨ ਦੇ ਸੁੰਦਰ ਸਡੌਲ ਸਰੀਰ, ਬਲ ਤੇ ਜਵਾਨੀ ਦੀ ਝਾਲ ਝੱਲੀ ਨਾ ਜਾਇਆ ਕਰੇ। ਅਖੀਰ ਇੱਕ ਦਿਨ ਸੱਤ ਹੱਥ ਉੱਚੇ ਕੋਠੇ ਉੱਤੋਂ ਛਾਲ਼ ਮਾਰ ਕੇ ਉਹਦੇ ਖਾੜੇ ਵਿੱਚ ਆ ਡਿੱਗੀ।'

'ਤੋ ਉਸਕਾ ਪਤੀ ਮਹਾਰਾਜ ?' ਮਨੀਸ਼ਾ ਨੰਦ ਅੱਖਾਂ ਫਰਕਾਉਂਦਾ ਜਿਵੇਂ ਕਿਸੇ ਡਰ ਨਾਲ਼, ਗੱਲ ਟੋਕਦਿਆਂ ਬੋਲਿਆ।



'ਉਸ ਨਿਆਣੇ ਦਾ ਕੀ ਸੀ, ਘੂਕ ਸੁੱਤਾ ਪਿਆ ਰਿਹਾ। ਪਹਿਲਵਾਨ ਆਕਾਸ਼ ਤੋਂ ਉਤਰੀ ਪਰੀ ਵਰਗੀ ਲਟਕੀ ਦੇਖ ਕੇ ਹੈਰਾਨ ਹੋ ਗਿਆ। ਪਰ ਉਸੇ ਵੇਲ਼ੇ ਉਹਨੂੰ ਆਪਣੇ ਉਸਤਾਦ ਦੇ ਬਚਨ ਯਾਦ ਆਏ। ਹੱਥ ਜੋੜ ਕੇ ਬੋਲਿਆ—'ਬੀਬੀ-ਭੈਣ ਤੂੰ ਇਹ ਕਰਮ ਕਿਉਂ ਕੀਤਾ ? ਅੰਮ੍ਰਿਤ ਵੇਲ਼ੇ ਮਨ ਮੈਲ਼ਾ ਕਿਵੇਂ ਹੋਇਆ ?' ਇਹ ਸ਼ਬਦ ਸੁਣ ਕੇ ਲਟਕੀ ਕੰਬ ਗਈ। ਲਾਟੀਂ ਬਲਦੇ ਸਰੀਰ ਉੱਤੇ ਜਿਵੇਂ ਸੌ ਘੜਾ ਸੀਤਲ ਜਲ ਮੁਧ ਗਿਆ। ਹੱਥ-ਪੈਰ ਠੰਢੇ ਪੈ ਗਏ। ਪਰ ਹੌਸਲਾ ਕਰਕੇ ਬੋਲੀ, 'ਮੈਂ ਵੱਡੀ ਆਸ ਲੈ ਕੇ ਆਈ ਸੀ। ਤੂੰ ਬੀਬੀ-ਭੈਣ ਕਹਿ ਦਿੱਤਾ। ਹੁਣ ਤੈਨੂੰ ਕੀ ਕਹਾਂ! ਤੂੰ ਤਾਂ ਮੇਰੀਆਂ ਸਾਰੀਆਂ ਆਸਾਂ ਈ ਸਾੜ ਕੇ ਸੁਆਹ ਕਰ ਦਿੱਤੀਆਂ! ਮਿੱਟੀ-ਘੱਟੇ ਰੋਲ਼ ਦਿੱਤੀਆਂ।'

'ਪਹਿਲਵਾਨ ਉਹਦੀ ਗੱਲ ਸਮਝ ਗਿਆ। ਪਰ ਠਰ੍ਹੰਮੇ ਨਾਲ਼ ਬੋਲਿਆ, 'ਅਸੀਂ ਤਾਂ ਬੀਬੀ ਜਤੀ-ਸਤੀ ਸੰਤ ਹੁੰਨੇਂ ਐਂ। ਕਾਮ, ਕ੍ਰੋਧ, ਲੋਭ ਨਾਲ਼ ਤਾਂ ਦਿਹ ਕੋੜ੍ਹੀ ਜਾਂਦੀ ਐ। ਜੇ ਐਸੇ ਕੁਕਰਮਾਂ ਵਿੱਚ ਪਈਏ ਤਾਂ ਆਪਣੇ ਕਸਬ ਦਾ ਧਰਮ ਕਿਵੇਂ ਪਾਲ਼ੀਏ ਬੀਬੀ!'...

'ਮੁਟਿਆਰ ਰੋਂਦੀ ਬੋਲੀ 'ਚੰਗਾ ਵੀਰਾ ਜਿਉਂਦਾ ਰਹਿ! ਤੂੰ ਆਪਣੇ ਕਸਬ ਦਾ ਧਰਮ ਪਾਲ਼, ਮੇਰੇ ਧਰਮ ਦਾ ਰੱਬ ਰਾਖਾ।...ਬਸ ਹੁਣ ਏਨਾਂ ਉਪਕਾਰ ਕਰ ਬਈ ਮੈਨੂੰ ਮੰਜੇ ਉੱਤੋਂ ਦੀ ਉਤਾਂਹ ਚੜ੍ਹਾ ਦੇ, ਮੇਰੇ ਸਰੀਰ 'ਚ ਮੁੜ ਕੇ ਚੜ੍ਹਨ ਦੀ ਸੱਤਿਆ ਨ੍ਹੀਂ ਰਹੀ।' ਪਹਿਲਵਾਨ ਨੇ ਕੁਸ਼ ਸੋਚ ਕੇ ਮੰਜਾ ਕੰਧ ਨਾਲ਼ ਲਾ ਦਿੱਤਾ ਤੇ ਫੇਰ ਲਟਕੀ ਦੇ ਨਤੰਭਾਂ ਨੂੰ ਹਥੇਲ਼ੀਆਂ ਨਾਲ਼ ਸਹਾਰਾ ਦੇ ਕੇ ਮੰਜੇ ਦੇ ਸਿਖ਼ਰ ਚੜ੍ਹਾ ਦਿੱਤਾ। ਜਦੋਂ ਓਥੋਂ ਵੀ ਉਸ ਤੋਂ ਬਨੇਰੇ ਨੂੰ ਹੱਥ ਨਾ ਪਏ ਤਾਂ ਪਹਿਲਵਾਨ ਨੇ ਖੁਰਲੀ 'ਤੇ ਚੜ੍ਹ ਕੇ ਉਹਦੀਆਂ ਪਾਤਲੀਆਂ ਹਥੇਲ਼ੀਆਂ 'ਤੇ ਰੱਖ ਕੇ ਹਲੋਰਾ ਦਿੱਤਾ ਤੇ ਕੋਠੇ ਉੱਤੇ ਚੜ੍ਹਾ ਦਿੱਤੀ। ਪਰ ਏਸ ਗੱਲ ਬਾਰੇ ਸੁਚੇਤ ਰਹਿਆ ਕਿ ਹਥੇਲ਼ੀਆਂ ਤੋਂ ਬਿਨਾਂ ਹੋਰ ਕੋਈ ਅੰਗ ਮੁਟਿਆਰ ਦੇ ਸਰੀਰ ਨੂੰ ਨਾ ਛੋਹੇ।

'ਕਰਨੀ ਰੱਬ ਦੀ, ਕੁਸ਼ ਚਿਰ ਮਗਰੋਂ ਪਹਿਲਵਾਨ ਦੇ ਕੋੜ੍ਹ ਫੁੱਟ ਨਿਕਲ਼ਿਆ। ਬਥੇਰੇ ਵੈਦ-ਹਕੀਮਾਂ ਤੋਂ ਇਲਾਜ ਕਰਵਾਇਆ ਪਰ ਕੋਈ ਮੋੜ ਨਾ ਪਿਆ। ਅਖ਼ੀਰ ਇਕ ਰਮਤਾ ਸਾਧੂ ਮਿਲਿਆ। ਉਹਨੇ ਸਾਰਾ ਸਰੀਰ ਦੇਖ ਕੇ ਪੁੱਛਿਆ, 'ਪਹਿਲਵਾਨ, ਤੇਰੀਆਂ ਹਥੇਲ਼ੀਆਂ ਉੱਤੇ ਕੋੜ੍ਹ ਦਾ ਕੋਈ ਨਿਸ਼ਾਨ ਨਹੀਂ। ਤੂੰ ਇਹ ਦੱਸ ਕਿ ਕਦੇ ਕੋਈ ਅਜਿਹਾ ਕਰਮ ਵੀ ਕੀਤਾ ਸੀ ਜਿੱਥੇ ਸਰੀਰ ਦਾ ਹੋਰ ਕੋਈ ਅੰਗ ਨਾ ਵਰਤਿਆ ਹੋਵੇ, ਸਿਰਫ ਹਥੇਲ਼ੀਆਂ ਨਾਲ਼ ਈ ਇਹ ਕਰਮ ਕੀਤਾ ਹੋਵੇ ? ਕਿਸੇ ਅਭਿਆਗਤ ਦੀ ਕੋਈ ਸੇਵਾ ਕੀਤੀ ਹੋਵੇ ?' ਪਹਿਲਵਾਨ ਸੋਚ ਕੇ ਬੋਲਿਆ, 'ਹੋਰ ਤਾਂ ਕੋਈ ਵੀ ਗੱਲ ਯਾਦ ਨਹੀਂ ਮਹਾਰਾਜ, ਪਰ ਇੱਕ ਦਿਨ ਪਹਿਰ ਦੇ ਤੜਕੇ, ਸਰੀਰ ਦਾ ਕੋਈ ਅੰਗ ਛੁਹਾਏ ਬਿਨਾਂ, ਇੱਕ ਮੁਟਿਆਰ ਨੂੰ ਹਥੇਲ਼ੀਆਂ ਆਸਰੇ ਈ ਚੱਕ ਕੇ ਕੋਠੇ ਤੇ ਚੜ੍ਹਾਇਆ ਸੀ।' ਜਦੋਂ ਸੰਤ ਨੇ ਪਹਿਲਵਾਨ ਤੋਂ ਮੁਟਿਆਰ ਬਾਰੇ ਸਾਰੀ ਗੱਲ ਸੁਣ ਲਈ ਤਾਂ ਵਿਚਾਰ ਕਰਕੇ ਬੋਲਿਆ, 'ਭਾਈ ਸੱਜਣਾ! ਤੇਰੇ ਰੋਗ ਦਾ ਇੱਕੋ ਦਾਰੂ ਹੈ। ਓਸੇ ਲਟਕੀ ਦੀਆਂ ਪਾਤਲ਼ੀਆਂ ਦਾ ਮੁੜ੍ਹਕਾ ਮੰਗ ਕੇ ਲਿਆ। ਮੈਂ ਫੇਰ ਇੱਕ ਔਸ਼ਧੀ ਬਣਾ ਕੇ ਦੇਊਂ। ਭਗਵਾਨ ਭਲੀ ਕਰੇ ਪਹਿਲੇ ਲੇਪ ਨਾਲ਼ ਈ ਤੇਰੀ ਦੇਹ ਕੰਚਨ ਹੋ-ਜਾਊ। ਪਰ ਮੁੜ੍ਹਕਾ ਚਾਂਦੀ ਦੇ ਪਾਤਰ ਵਿੱਚ ਲਿਆਈਂ। ਜੇ ਪਾਤਰ ਸਿਉਨੇ ਦਾ ਹੋਵੇ ਤਾਂ ਹੋਰ ਵੀ ਚੰਗੈ।' ਪਹਿਲਵਾਨ ਚਾਂਦੀ ਦੀ ਕੌਲੀ ਫੜ ਕੇ ਉਸੇ ਮੁਟਿਆਰ ਦੇ ਦੁਆਰੇ ਗਿਆ। ਉਹਦੀ ਹਾਲਤ ਉੱਤੇ ਤਰਸ ਖਾ ਕੇ ਮੁਟਿਆਰ ਨੇ ਪਾਤਲ਼ੀਆਂ ਦਾ ਮੁੜ੍ਹਕਾ ਬਖਸ਼ ਦਿੱਤਾ। ਉਸ ਮਗਰੋਂ ਸੰਤ ਦੀ ਔਸ਼ਧੀ

ਨਾਲ ਪਹਿਲਵਾਨ ਨਿਰੋਗ ਤੇ ਨਵਾਂ-ਨਰੋਆ ਹੋ ਗਿਆ।' ਰਤਾ ਰੁਕ ਕੇ ਪਰਸਾ ਧੀਮੀ ਅਵਾਜ਼ 'ਚ ਬੋਲਿਆ, 'ਹੁਣ ਏਸ ਘਟਨਾ ਦਾ ਭੇਤ ਤੇ ਧਰਮ-ਗਿਆਨ ਦਾ ਜੋੜ-ਮੇਲ ਬਿਠਾ ਕੇ ਦੇਖੋ ਸੰਤ ਜੀ, ਫੇਰ ਈ ਬ੍ਰਹਮ-ਗਿਆਨ ਦੀ ਪ੍ਰਾਪਤੀ ਹੋ ਸਕੇਗੀ, ਨਹੀਂ ਸਦਾ ਅਗਿਆਨੀ ਰਹੋਗੇ।'

ਇਹ ਕਹਿਕੇ ਪਰਸਾ ਚੁੱਪਚਾਪ ਤੁਰ ਪਿਆ। ਮਨੀਸ਼ਾ ਨੰਦ ਗੁੰਮਸੁੰਮ ਜਿਹਾ ਹੋ ਗਿਆ। ਕੁਝ ਚਿਰ ਪਿੱਛੋਂ ਇਉਂ ਰੁਕ ਗਿਆ ਜਿਵੇਂ ਬੁਰੀ ਤਰ੍ਹਾਂ ਥੱਕ ਗਿਆ ਹੋਵੇ। ਫੇਰ ਉਭੜਵਾਹੇ ਅਵਾਜ਼ ਮਾਰ ਕੇ ਪਰਸੇ ਨੂੰ ਰੋਕ ਲਿਆ।

'ਠਹਿਰੋ ਦੇਵਤਾ ਸਰੂਪ! ਮੈਂ ਤੋ ਅੰਧਕਾਰ ਮੇਂ ਖੋ ਗਿਆ ਹੂੰ।...ਕਿਰਪਾ ਕਰਕੇ ਇਹ ਬਤਾਓ ਕਿ ਕੀ ਇਸਕੇ ਅਰਥ ਇਹ ਹੋਏ ਕਿ ਉਸ ਪਹਿਲਵਾਨ ਕੋ ਉਸ ਇਸਤਰੀ ਕੀ ਕਾਮ-ਪੂਰਤੀ ਕੇ ਲੀਏ ਆਪਣਾ ਜਤ-ਸਤ ਤਿਆਗ ਦੇਣਾ ਚਾਹੀਏ ਥਾ? ਇਹ ਕੈਸਾ ਕਰਮ ਹੈ ਜੀ? ਧਰਮ ਕੇ ਸਾਥ ਇਸਕਾ ਕੈਸਾ ਜੋੜ ਹੈ ਜੀ? ਆਪ ਹੀ ਬਤਾਓ ਜੀ!'...

'ਇਸ ਬਾਰੇ ਮੈਂ ਤਾਂ ਕੁਸ਼ ਨਹੀਂ ਆਖਿਆ?—ਮੈਂ ਤਾਂ ਸੁਣੀਂ-ਸੁਣਾਈ ਗੱਲ ਦੱਸੀ ਐ। ਜੋੜ-ਮੇਲ ਤੁਸੀਂ ਬਿਠਾ ਕੇ ਦੇਖੋ!...ਜਾਂ ਆਪਣੇ ਗੁਰੂਦੇਵ ਤੋਂ ਪੁੱਛੋ। ਉਹ ਸਮਾਧਾਨ ਕਰਨਗੇ।'

'ਪਰ ਏਸ ਦੇ ਹੋਰ ਕੀ ਅਰਥ ਹੋਏ ਮਹਾਰਾਜ? ਆਪਕਾ ਪ੍ਰਸੰਗ ਤੋ ਜੀਵਨ ਕੇ ਲਕਸ਼ ਕੇ ਬਾਰੇ ਮੇਂ ਹੀ ਥਾ ਨਾ ਜੀ? ਇਹੋ ਮੇਰਾ ਪ੍ਰਸ਼ਨ ਥਾ।'

'ਇਹਦਾ ਅਰਥ ਇਹ ਹੈ ਕਿ ਤੁਸੀਂ ਤੇ ਥੋਡਾ ਗੁਰੂ ਵੀ ਕੱਚੇ ਓਂ। ਤੇ ਸੁਣੋਂ। ਇਹਦੇ ਅਰਥ ਏਹੋ ਹੈ ਕਿ ਸੰਸਾਰ ਵਿੱਚ ਸਿਰਫ਼ ਸਾਡੀਆਂ ਇੱਛਾਵਾਂ ਤੇ ਲਕਸ਼ ਈ ਮੋਕਸ਼ ਦਾ ਸਾਧਨ ਨਹੀਂ। ਅਭਿਆਗਤ, ਲੋੜਵੰਦ, ਨਿਰਾਸ਼, ਬਲਹੀਣ ਜਾਂ ਨਿਤਾਣੇ ਪ੍ਰਾਣੀਆਂ ਪ੍ਰਤੀ ਵੀ ਸਾਡਾ ਕੋਈ ਧਰਮ ਤੇ ਕਰਤੱਬ ਹੈ। ਉਸ ਧਰਮ ਨੂੰ ਸਮਝੇ ਬਿਨਾਂ ਬੰਦਾ ਅਗਿਆਨੀ ਹੈ। ਅਧਰਮੀ ਹੈ।'

'ਪਰ ਕੀ ਐਸੇ ਧਰਮ ਕੀ ਖਾਤਰ ਆਪਣੀ ਤਪੱਸਿਆ, ਭਗਤੀ ਪਰਮਾਰਥ—ਸਭ ਕੋ ਛੋੜ ਦੀਆ ਜਾਏ ਜੀ? ਇਹ ਕੈਸਾ ਲਕਸ਼ ਹੈ ਮਹਾਰਾਜ? ਮੈਂ ਤੋ ਅੰਧਕਾਰ ਮੇਂ ਹੂੰ ਜੀ। ਰਸਤਾ ਬਤਾ ਕਰ ਜਾਓ ਜੀ!'

'ਮੈਂ ਤਾਂ ਆਪ ਅੰਧਕਾਰ ਵਿੱਚ ਹਾਂ ਮਹਾਰਾਜ!...ਰਸਤਾ ਆਪਣੇ ਗੁਰੂ ਤੋਂ ਪੁੱਛੋ ਜੀਹਦੇ ਮਗਰ ਲੱਗ ਕੇ ਹੀਰੇ ਜੈਸੇ ਜਨਮ ਨੂੰ ਕੌਡੀ ਬਦਲੇ ਵੇਚੀ ਜਾਨੇਂ ਓਂ!...'

ਪਰਸਾ ਇਹ ਕਹਿ ਕੇ ਮੁਸਕਰਾ ਪਿਆ ਤੇ ਮਨੀਸ਼ਾ ਨੰਦ ਨੂੰ ਉਥੇ ਈ ਖੜ੍ਹਾ ਛੱਡ ਕੇ ਵਾਹੋਦਾਹੀ, ਅਗਲੀ ਪਹਾੜੀ ਵੱਲ ਚਲਿਆ ਗਿਆ। ਮਨੀਸ਼ਾ ਨੰਦ ਉਹਦੇ ਵਿਅੰਗ ਦਾ ਡੰਗਿਆ ਪੂਰੀ ਤਰ੍ਹਾਂ ਬੌਦਲ ਗਿਆ ਸੀ।

ਅਗਲੇ ਦਿਨ ਸਾਰੇ ਆਸ਼ਰਮ ਵਿੱਚ ਇਸੇ ਗੱਲ ਦੀ ਚਰਚਾ ਹੁੰਦੀ ਰਹੀ ਕਿ ਪੰਡਤ ਪਰਸ ਰਾਮ, ਬਿਨਾਂ ਕਿਸੇ ਨੂੰ ਦੱਸਿਆਂ, ਬਿਨਾਂ ਕਿਸੇ ਨੂੰ ਰਾਮ-ਸੱਤ ਕੀਤਿਆਂ ਚਲਿਆ ਗਿਆ ਸੀ। ਇਹ ਵੀ ਪਤਾ ਨਹੀਂ ਸੀ ਕਿ ਪਿੰਡ ਨੂੰ ਗਿਆ ਸੀ ਕਿ ਕਿਧਰੇ ਹੋਰ ਚਲਾ ਗਿਆ ਸੀ। ਇਹ ਖ਼ਬਰ ਸੁਣ ਕੇ ਮੋਟੀਆਂ ਅੱਖਾਂ ਵਾਲਾ ਸੰਤ ਸਭ ਤੋਂ ਵਧ ਉਦਾਸ ਹੋਇਆ।



❑ ਪਰਸਾ ਜਦੋਂ ਪਹੁੰਚਿਆ ਤਾਂ ਟਿੰਡੀ ਦੀਵਾ-ਬੱਤੀ ਬੁਝਾ ਕੇ ਸੌਂ ਗਿਆ ਸੀ। ਪਸ਼ੂ ਵੀ ਬਾਹਰ ਕੋਈ ਨਹੀਂ ਦਿੱਸਿਆ। ਚਿਰ ਕੁ ਉਹ ਆਸੇ ਪਾਸੇ ਝਾਕਦਾ ਰਿਹਾ। ਫੇਰ ਕਣਕ ਵਿੱਚ ਕੁਝ ਪਸ਼ੂ ਫਿਰਦੇ ਦਿੱਸੇ। ਖਾਲ਼ ਵੱਲ ਅਹੁਲ਼ ਕੇ ਦੇਖਿਆ, ਦੋ ਤਿੰਨ ਅਵਾਰਾ ਗਊਆਂ ਸਨ। ਜਦੋਂ ਟਾਹਲੀ ਵਾਲ਼ੀ ਵੱਟ ਪੈ ਕੇ ਉਧਰ ਗਿਆ ਤਾਂ ਗਊਆਂ ਮਾਨਾਂ ਦੇ ਖੇਤ ਵੱਲ ਭੱਜ ਗਈਆਂ। ਇਹ ਗਿਝੀਆਂ ਹੋਈਆਂ ਲਗਦੀਆਂ ਸਨ। ਵਾਪਸ ਮੁੜਦਿਆਂ ਬੂਹਾ ਖੜਕਾਇਆ।

'ਕਿਹੜੈ?' ਅੰਦਰੋਂ ਉਭੜਵਾਹੇ ਉੱਠੇ ਟਿੰਡੀ ਦੀ ਅਵਾਜ਼ ਸੁਣੀ।

'ਬਾਰ ਤਾਂ ਖੋਹਲ ਆਪੇ ਪਤਾ ਲੱਗ-ਜੂ।'

'ਆਉਨੈਂ।'

ਬੂਹਾ ਖੋਹਲਿਆ ਤਾਂ ਟਿੰਡੀ ਨੂੰ ਉਹਦੀ ਸ਼ਕਲ ਚੰਗੀ ਤਰ੍ਹਾਂ ਨਹੀਂ ਦਿੱਸੀ ਪਰ ਪਛਾਣ ਲਿਆ।

'ਠਹਿਰੀਂ ਕੇਰਾਂ ਮੈਂ ਦੀਵਾ ਜਗਾ-ਲਾਂ, ਬਾਬਾ।'

ਚਾਨਣ ਹੁੰਦਿਆਂ ਈ ਪਰਸੇ ਨੇ ਦੇਖਿਆ, ਘਰ ਦਾ ਬੁਰਾ ਹਾਲ ਸੀ।

ਹਰੇਕ ਚੀਜ਼ ਏਧਰ-ਉਧਰ ਖਿਲਰੀ ਹੋਈ ਸੀ। ਕੂੜਾ ਵੀ ਕਿਸੇ ਨੇ ਨਹੀਂ ਸੀ ਹੂੰਝਿਆ। ਸਭ ਪਾਸੇ ਮਿੱਟੀ-ਘੱਟਾ ਸੀ।

'ਬਸੰਤਾ ਕਿੱਥੇ ਐ?' ਉਹਨੇ ਝੋਲ਼ਾ ਅੰਦਰ ਰਖਦਿਆਂ ਪੁੱਛਿਆ।

ਟਿੰਡੀ ਸਾਹਮਣੇ ਸੱਜੇ ਖੂੰਜੇ ਡਰਨੇ ਵਾਂਗ ਖੜੋਤਾ ਬੋਲਿਆ, 'ਉਹਨੂੰ ਤਾਂ ਬਾਬਾ ਪੁਲ਼ਸ ਫੜ ਕੇ ਲੈ-ਗੀ, ਕਈ ਦਿਨ ਹੋ-ਗੇ।'

'ਪੁਲ਼ਸ?'

'ਹਾਂ। ਉਹ ਕਹਿੰਦੇ ਤੇਰੇ ਕੋਲ਼ੇ ਮਾੜੇ ਬੰਦੇ ਔਂਦੇ ਐ।'

'ਕਿਹੜੇ ਮਾੜੇ ਬੰਦੇ?'

'ਐਂ ਹੁਣ ਮੈਨੂੰ ਕੀ ਪਤੈ, ਪੁਲ਼ਸ ਆਲ਼ੇ ਈ ਕਹਿੰਦੇ ਸੀ।'

'ਕੋਈ ਬੰਦੇ ਔਂਦੇ ਹੁੰਦੇ ਸੀ—ਮੇਰੇ ਮਗਰੋਂ?'

'ਬੰਦੇ ਤਾਂ ਔਂਦੇ ਸੀ। ਇੱਕ ਮੋਨਾ ਤੇ ਦੋ ਪੱਗਾਂ ਆਲ਼ੇ। ਪਰ ਉਹ ਤਾਂ ਕਦੇ ਰਾਤ-ਬਰਾਤੇ ਈ ਔਂਦੇ ਹੁੰਦੇ ਸੀ। ਦਿਨੇਂ ਤਾਂ ਕਦੇ ਰਹੇ ਈ ਨ੍ਹੀਂ ਸੀ। ਊਂ ਵੀ ਉਹ ਤਾਂ ਬਲਾ ਚੰਗੇ ਬੰਦੇ ਸੀ। ਮੈਂ ਵੀ ਗੱਲਾਂ ਸੁਣੀਆਂ ਸੀ। ਉਹ ਤਾਂ ਗੱਲਾਂ ਈ ਬਲਾ ਵਧੀਆ ਕਰਦੇ ਹੁੰਦੇ ਸੀ। ਬਾਈ ਬਸੰਤੇ ਦੇ ਬੇਲੀ ਸੀ। ਜੇਲ਼ 'ਚ ਕਿਤੇ ਬੇਲੀ ਬਣੇਂ ਦਸਦੇ ਸੀ।'

'ਤੇ ਪਸ਼ੂ-ਡੰਗਰ?'

'ਗਊ ਤਾਂ ਰਤਨੇ ਕਿਆਂ ਨੂੰ ਦੇ 'ਤੀ ਸੀ ਬਈ ਸੂਣ ਤਾਈਂ ਸਾਂਭੀ ਰੱਖਣਗੇ। ਪੱਠਾ-ਦੱਥਾ ਦੇ ਦਿਆ ਕਰਾਂਗੇ, ਨਾਲ਼ੇ ਉਹ ਵੱਛੀ ਰੱਖ ਲੈਣਗੇ। ਵੱਡਾ ਬਲ੍ਹਦ ਬਾਈ ਨੇ ਮਹੀਨਾ-ਕੁ ਪਹਿਲਾਂ ਪੱਖੋ ਦੇ ਕਿਸੇ ਬੰਦੇ ਨੂੰ ਵੇਚ 'ਤਾ, ਕਹਿੰਦਾ ਹੁਣ ਟਰੈਕਟਰ ਨਾਲ਼ ਕਰਾਏ 'ਤੇ ਈ ਵਾਹ ਲਿਆ ਕਰਾਂਗੇ। ਤੇ ਮੀਣਾ ਤੇਰੇ ਜਾਣ ਤੋਂ ਕੁਸ਼ ਦਿਨ ਮਗਰੋਂ ਈ ਮਰ ਗਿਆ ਸੀ।'

'ਮਰ ਗਿਆ?'

'ਹਾਂ...! ਉਹ ਤਾਂ ਊਂ-ਈਂ ਓਦਰ ਗਿਆ ਜਾਣੀ ਤੇਰੇ ਬਿਨਾਂ, ਬਾਬਾ। ਨਾ ਪੱਠੇ ਖਾਵੇ ਨਾ

ਪਾਣੀ ਪੀਤਾ, ਬਸ ਡਿੱਗ ਈ ਪਿਆ। ਫੇਰ ਐਸਾ ਬਰਾਗਿਆ ਬਈ ਮੁੜ ਕੇ ਉੱਠਿਆ ਈ ਨੀਂ, ਸਹੁਰਾ।'

ਉਸੇ ਵੇਲੇ ਚੁੱਪਚਾਪ ਉੱਠ ਕੇ ਪਰਸਾ ਬਾਹਰ ਆ ਗਿਆ। ਪਹਿਲਾਂ ਪਸੂਆਂ ਵਾਲੇ ਛਤੜੇ ਵੱਲ ਅਹੁਲਿਆ। ਛਤੜਾ ਸੁੰਨਾ ਪਿਆ ਸੀ। ਨੀਵੀਂ ਪਾ ਕੇ ਟਾਹਲੀ ਹੇਠਲੀ ਖੁਰਲੀ ਵੱਲ ਗਿਆ। ਖੁਰਲੀ ਦੇ ਖੱਬੇ ਪਾਸੇ ਦੀ ਸਾਰੀ ਡੋਲ਼ ਈ ਡਿੱਗੀ ਪਈ ਸੀ। ਆਲੇ-ਦੁਆਲੇ ਖੋਰ-ਖੱਪਾ ਖਿਲਰਿਆ ਹੋਇਆ ਸੀ। ਅਗਾਂਹ ਤੁਰਿਆ ਗਿਆ ਤਾਂ ਹੌਲ਼ੀ-ਹੌਲ਼ੀ ਸਭ ਕੁਝ ਸਾਫ ਦਿੱਸਣ ਲੱਗ ਪਿਆ (ਕਿਉਂਕਿ ਅਜੇ ਚਾਨਣੇ ਪੱਖ ਦੀ ਅਠੇਂ ਦਾ ਚੰਦ ਛਿਪਿਆ ਨਹੀਂ ਸੀ)। ਕਣਕ ਥਾਂ-ਥਾਂ ਤੋਂ ਪਸੂਆਂ ਨੇ ਮੁੱਛੀ ਹੋਈ ਸੀ। ਕਈ ਥਾਈਂ ਉਂਜ ਈ ਦੇਗੀਆਂ ਸਨ। ਜਿਨਾਂ ਅਗਾਂਹ ਗਿਆ ਇਹੋ ਹਾਲ ਦਿੱਸਿਆ। ਉਥੋਂ ਈ ਪਿਛਾਂਹ ਮੁੜ ਪਿਆ। ਅੰਦਰ ਆ ਕੇ ਮੰਜੇ ਉੱਤੇ ਬੈਠਦਿਆਂ ਬੋਲਿਆ, 'ਤੂੰ ਸਾਰਾ ਦਿਨ ਹੁਣ ਕੀ ਕਰਦਾ ਹੁੰਨੈਂ ?'

ਟਿੰਡੀ ਜਿਵੇਂ ਡਰਦਾ, ਉੱਠ ਕੇ ਨੇੜੇ ਆਉਂਦਾ ਬੋਲਿਆ, 'ਮੈਂ ਕੀ ਕਰਨਾ ਸੀ ? ਜਿੱਦੇਂ ਦਾ ਬਾਈ ਬਸੰਤਾ ਗਿਐ ਮੇਰੇ ਤਾਂ ਉਂ-ਈਂ ਅਸਾਣ ਮਾਰੇ ਪਏ ਐ। ਦੋਏ ਵੇਲ਼ੇ ਰੋਟੀ ਬੇਬੇ ਦੇ ਕੇ ਜਾਂਦੀ ਐ, ਪਿੰਡੋਂ। ਚਾਹ ਪਾਣੀ ਮੈਂ ਪਸੂਆਂ ਆਲ਼ੇ, ਛਤੜੇ ਹੇਠ ਕਰ ਲੈਨੈਂ। ਉਥੇ ਆਵਦਾ ਚੁੱਲ਼ਾ ਰੱਖਿਆ-ਵਿਐ। ਦੁੱਧ ਦਾ ਪਊਆ ਤੜਕੇ ਤੇ ਇੱਕ ਆਥਣੇ ਰੋਟੀ ਦੇ ਨਾਲ਼ ਬੇਬੇ ਫੜਾ ਜਾਂਦੀ ਐ।'

'ਕਣਕ ਦਾ ਤਾਂ ਬਾਹਲ਼ਾ ਮਾੜਾ ਹਾਲ ਹੋਇਆ ਪਿਐ, ਭਾਈ।'

'ਹਾਲ ਤਾਂ ਬਾਬਾ ਜ਼ਰੂਰ ਮਾੜਾ ਹੋਇਆ ਪਿਐ, ਮੈਨੂੰ ਵੀ ਦਿਸਦੈ,' ਟਿੰਡੀ ਸਿਆਣਿਆਂ ਵਾਂਗ ਬੋਲਿਆ। 'ਪਰ ਫੇਰ ਕੀ ਕਰੀਏ ? ਜਦੋਂ ਪਾਲਣ ਵੇਲ਼ੇ ਪੂਰੀ ਪਰਵਸਤ ਈ ਨਾ ਹੋਈ ਤਾਂ ਸਾਰਾ ਕੰਮ ਈ ਖਰਾਬ ਹੋ ਗਿਆ। ਫੇਰ ਹੁਣ ਕੀ ਵਾਹ ਜਾਵੇ ? ਵੇਲ਼ੇ ਸਿਰ ਤਾਂ ਕੁਸ਼ ਵੀ ਨਾ ਹੋਇਆ। ਨਾ ਪਾਣੀ ਲੱਗਿਆ ਨਾ ਗੋਡੀ ਹੋਈ। ਬਾਈ ਬਸੰਤੇ ਨੂੰ ਤਾਂ ਪੁਲ਼ਸ ਫੜ ਕੇ ਲੈ-ਗੀ। ਮੈਂ ਅੰਦਰ ਪੈ ਜਾਨੈਂ। ਓਧਰੋਂ ਗਿਹਾਅ-ਢਾਂਡੀਆਂ ਗਿੱਝ-ਗੀਆਂ। ਪਤਾ ਨ੍ਹੀਂ ਐਨੀਆਂ ਆਈਆਂ ਕਿਥੋਂ ਐਂ, ਮੇਰੇ ਸਹੁਰੇ ਦੀਆਂ। ਅਜਾੜਾ ਬਲਾ ਕਰਦੀਐਂ। ਜੀਹਦੇ ਜਾ ਵੜਦੀਐਂ ਬਸ ਆਹੂ ਲਾਹ ਦਿੰਦੀਐਂ। ਲੋਕ ਸਲੰਘਾਂ, ਗੰਧਾਲ਼ੀਆਂ ਲੈ ਕੇ ਇਹਨਾਂ ਮਗਰ ਈ ਤੁਰੇ ਫਿਰਦੇ ਐਂ। ਜੀਹਦੇ ਜਾ ਪੈਂਦੀਐ ਖੇਤ ਆਲ਼ਾ ਚਾਰ ਡਾਂਗਾ ਮਾਰ ਕੇ ਅਗਲੇ ਖੇਤ 'ਚ ਕਰ ਦਿੰਦੈ, ਤੇ ਅਗਲੇ ਆਲ਼ਾ ਬਹੁਤਾ ਜਾਂਦੈ ਤਾਂ ਪਿੰਡ ਆਲ਼ੇ ਦੂਜੇ ਪਾਸੇ ਦੇ ਖੇਤੀਂ ਹੱਕ ਆਉਂਦੈ। ਐਂ ਕੋਈ ਨ੍ਹੀਂ ਸੋਚਦਾ ਬਈ ਅਜਾੜਾ ਤਾਂ ਸਾਰਿਆਂ ਦਾ ਈ ਹੁੰਦੈ, ਕੱਠੇ ਹੋ ਕੇ ਕੋਈ ਇੰਤਜਾਮ ਕਰੀਏ। ਇਹਨਾਂ ਨੂੰ ਕੱਠੀਆਂ ਕਰਕੇ ਕਿਸੇ ਮੰਡੀ-ਮੁੰਡੀ 'ਚ ਦਫਾ ਕਰ ਆਈਏ। ਤਾਹੀਂ 'ਉਹ' ਕਹਿੰਦੇ ਹੁੰਦੇ ਸੀ ਨਾ ਬਈ ਜਦੋਂ ਤਾਈਂ ਲੋਕਾਂ ਦਾ ਅਕੱਤਰ ਨ੍ਹੀਂ ਹੁੰਦਾ 'ਅਜਾੜੇ' ਤਾਂ ਐਂ ਈ ਚੱਲਣਗੇ, ਹੁੰਦੇ ਈ ਰਹਿਣਗੇ।'

'ਚੰਗਾ ਤੂੰ ਉੱਠ ਕੇ ਪਾਣੀ ਤੱਤਾ ਕਰ।' ਪਰਸੇ ਨੇ ਉਹਨੂੰ ਚੁੱਪ ਨਾ ਕਰਦਿਆਂ ਦੇਖ ਕੇ, ਰਤਾ ਅਕੇਵੇਂ ਨਾਲ਼ ਕਿਹਾ।

'ਪਾਣੀ ਤੱਤਾ ? ਮੈਂ ਕਿਵੇਂ ਕਰੂੰ ਬਾਬਾ ?'

'ਬਾਹਰ ਜਾ ਕੇ ਚੁੱਲ਼ੇ 'ਚ ਅੱਗ ਬਾਲ਼। ਵੱਡਾ ਪਤੀਲਾ ਲੈ ਕੇ ਨਲ਼ਕੇ ਤੋਂ ਪਾਣੀ ਦਾ ਭਰ ਕੇ ਉੱਤੇ ਰੱਖ। ਆ-ਗੀ ਸਮਝ ਕਿ ਨਹੀਂ ?'

'ਮੈਂ-ਮੈਂ...ਇਹ ਕੀ ਗੱਲ ਹੋਈ ? ਮੇਰੀ ਤਾਂ ਸਮਝ 'ਚ ਨ੍ਹੀਂ ਆਈ ਬਾਬਾ।'



'ਤੂੰ ਮੋਮਣੇ ਆਂਗੂ ਮੈਂ ਮੈਂ ਫੇਰ ਕਰੀਂ ਪਹਿਲਾਂ ਜਿਵੇਂ ਮੈਂ ਕਹਿਨੋਂ ਓਵੇਂ ਕਰ-ਆਈ ਸਮਝ ? ਮੈਂ ਧਰਮ-ਕਰਮ ਦੇ ਦੁਆਰਿਓਂ, 'ਹਰਦੁਆਰਿਓਂ' ਆਇਐਂ। ਮੈਨੂੰ ਤੇਰੇ ਨਾਲੋਂ ਬਾਹਲ਼ਾ ਪਤੈ ਬਈ ਧਰਮ-ਕਰਮ ਕੀ ਹੁੰਦੇ। ਅੱਜ ਤੋਂ ਮੇਰਾ ਰੋਟੀ-ਟੁੱਕ ਵੀ ਤੂੰ ਪਕਾਇਆ ਕਰਨੈਂ। ਆਈ ਗੱਲ ਸਮਝ 'ਚ ? ਚਲ ਉੱਠ।'

'ਪਰ ਜਿਹੜਾ ਪਾਪ ਮੇਰੇ ਸਿਰ ਚੜ੍ਹੂਗਾ, ਉਹ ਕੌਣ ਭੁਗਤੂ ਬਾਬਾ ?'

'ਲਗਦਾ ਕੁਸ਼ ਪਾਪ-ਪੁੰਨ ਦਾ ! ਇਹ ਤੈਨੂੰ ਕੀਹਨੇ ਸਖਾਇਐ ਬਈ ਆਹ ਪੁੰਨ ਹੁੰਦੈ, ਆਹ ਪਾਪ ?'

'ਸਿਖਾਇਆ ਤਾਂ ਸਗੋਂ 'ਉਹਨਾਂ' ਨੇ ਇਹਦੇ ਉਲਟ ਸੀ। (ਇਹ ਗੱਲ ਵੀ ਉਹ ਪਰਸੇ ਤੋਂ ਲੁਕਾਅ ਗਿਆ ਸੀ ਕਿ 'ਉਹਨਾਂ' ਦਾ ਤੇ ਬਸੰਤੇ ਦਾ ਚਾਹ ਪਾਣੀ ਵੀ ਉਹ ਬਣਾਉਂਦਾ ਰਿਹਾ ਸੀ) ਫੇਰ ਇਹ ਪਾਪ-ਪੁੰਨ ਦੀ ਗੱਲ ਉਹਤੋਂ ਕਿਵੇਂ ਆਖੀ ਗਈ ?—ਟਿੰਡੀ ਇਸੇ ਸੋਚ ਵਿੱਚ ਉਲ਼ਝਿਆ ਬਾਹਰ ਚਲਿਆ ਗਿਆ।

'ਕਿਉਂ ਬਈ ਮੇਰੀ ਸਮਝ 'ਚ ਇਹ ਆਪਣੇ 'ਲਾਕੇ 'ਚ ਪਹਿਲਾਂ ਸਾਕਾ ਈ ਹੋਊ ?' ਸੱਥ ਵਿੱਚ ਛਿੜੀ ਚਰਚਾ ਦਾ ਮੁੱਢ ਖੇਮੇ ਕੇ ਸੰਤੂ ਦੀ ਇਸੇ ਗੱਲ ਤੋਂ ਬੱਝਿਆ।

'ਕਿਹੜਾ ਸਾਕਾ ਬਈ ?'

'ਆਹੀ—ਬਾਹਮਣਾਂ ਦਾ ਮਜ਼ਬੀਆਂ ਦੇ ਮੁੰਡੇ ਤੋਂ ਰੋਟੀਆਂ ਪਕੌਣ ਆਲ਼ਾ...।'

'ਹਾਂ...ਆਂ ! ਹੋਊ ਤਾਂ ਪਹਿਲਾ ਈ, ਪਰ ਹੁਣ ਤਾਂ ਸਾਰੀ ਈ ਏਕ ਹੋਈ ਜਾਂਦੀ ਐ। ਆਹ ਜਿਹੜੇ 'ਕੌਮਨਸ਼ਟ' ਐ ਇਹ ਤਾਂ ਕਹਿੰਦੇ ਰੱਬ ਈ ਹੈ ਨ੍ਹੀਂ—ਤੇ ਆਹ ਜਾਤ-ਪਾਤ, ਊਚ-ਨੀਚ ਹੈ ਈ ਨਿਰਾ ਪਖੰਡ।' ਨ੍ਹਾਮੇਂ ਬੁੜ੍ਹੇ ਨੇ ਕਿਹਾ।

'ਪਖੰਡ-ਪਖੁੰਡ ਦਾ ਪਤਾ ਨ੍ਹੀਂ, ਊਂ ਦੇਖ ਲੈ ਬਾਹਮਣ ਸਾਰੀ ਦੁਨੀਆਂ ਨੂੰ ਦਬੱਲੀ ਤੁਰੇ ਫਿਰਦੇ ਐ, ਅਜੇ ਤਾਈਂ ਵੀ। ਆਪਣਾ ਸਾਰਾ ਪਿੰਡ ਬੁੜ੍ਹੇ-ਬੁੜ੍ਹੀਆਂ ਦੇ ਹੱਡ ਚੱਕ ਕੇ ਹਰਦੁਆਰ ਤੁਰ ਪੈਂਦੈ। ਕਰਤਾਰੇ ਅਕਾਲੀ ਕੇ ਵੀ, ਪਰ-ਪਰਾਰ ਆਵਦੀ ਔਂਤ ਗਈ ਤਾਈ ਬੱਸੋ ਦੇ ਫੁੱਲ ਹਰਦੁਆਰ ਪਾ ਕੇ ਆਏ ਐ-ਪਾ ਕੇ ਆਏ ਕਿ ਨਹੀਂ ? ਇੱਕ ਪਾਸੇ ਬਾਹਮਣਾ ਨੂੰ ਲੋਕ ਗਾਲ੍ਹਾਂ ਕੱਢੀ ਜਾਣਗੇ, ਨਾਲ਼ੇ ਆਪ ਈ ਅੱਧਾ ਪਿੰਡ ਸਰਾਧ ਖੁਆਈ ਜਾਂਦੇ ਉਹਨਾਂ ਪਤੰਦਰਾਂ ਨੂੰ—ਖੁਆਈ ਨ੍ਹੀਂ ਜਾਂਦਾ ਤਾਂ ! ਕਿ ਝੂਠ ਐ ?'

ਪ੍ਰੀਤੂ ਪਖੰਡੀ ਹੱਸ ਕੇ ਬੋਲਿਆ, 'ਤੂੰ ਇਹ ਤਮਾਸ਼ਾ ਦੇਖ ਕੀ ਬਣਿਐਂ। ਬਾਹਮਣਾਂ ਨੇ ਦੁਨੀਆਂ ਨੂੰ ਤਾਂ ਲਾ 'ਤਾ ਏਸ ਪਾਸੇ—ਬਾਈ ਪਏ ਕਮਲ਼ੇ ਭੌਂਕਦੇ ਫਿਰਨਗੇ, ਪੰਨੇ ਆਂਗੂ ਪੱਥਰ ਦੇ ਬਟਿਆਂ ਨੂੰ ਠਾਕਰ ਸਮਝ ਕੇ ਪੂਜਦੇ। ਤੇ ਆਪ ਇਹ ਕੁਸ਼ ਵੀ ਨ੍ਹੀਂ ਕਰਦੇ। ਮੈਂ ਇੱਕ ਦਿਨ ਅਮਰ ਨਾਥ ਨੂੰ ਪੁੱਛਿਆ ਬਈ 'ਬਾਬਾ ਤੁਸੀਂ ਨ੍ਹੀਂ ਸਰਾਧ-ਸਰੂਧ ਕਰਦੇ ਹੁੰਦੇ' ? ਮੈਨੂੰ ਕਹਿੰਦਾ, 'ਭਲਿਆ ਲੋਕਾ ਜਿਹੜਾ ਸਰਾਧ ਖਾਂਦਾ ਹੋਵੇ ਉਹਦੇ ਸਰਾਧ ਮਗਰ ਰਹਿ-ਗੇ ? ਨਾਲ਼ੇ ਗ੍ਰੰਥਾਂ 'ਚ ਲਿਖਿਐ ਬਈ ਬਰਾਹਮਣਾਂ ਦੇ ਸਰਾਧ ਤਾਂ ਬਰ੍ਹਮਾ ਜੀ, ਉੱਤੇ ਆਪ ਈ ਕਰ ਦਿੰਦੇ। ਏਥੇ ਧਰਤੀ 'ਤੇ ਕੀਤੇ ਸਰਾਧ ਦਾ ਬਰਾਹਮਣਾ ਨੂੰ ਪਾਪ ਲਗਦੈ।'

'ਪਾਪ ? ਇਹ ਕੀ ਗੱਲ ਬਣੀਂ ਬਈ ?' ਸੰਤੂ ਬੋਲਿਆ।

'ਏਹੋ ਗੱਲ ਮੈਂ ਪੁੱਛੀ ਸੀ। ਉਹ ਕਹਿੰਦਾ ਬਈ 'ਸਾਡਾ ਖਾਧਾ ਤਾਂ ਥੋੜੇ ਪਿਤਰਾਂ-ਸਠੇਰਿਆਂ ਨੂੰ ਲਗਦੈ। ਤੇ ਸਾਡਾ ਖੁਆਇਆ ਫੇਰ ਕੀਹਨੂੰ ਲੱਗੇ? ਨਾਲ਼ੇ ਅਸੀਂ ਖੁਆਈਏ ਕੀਹਨੂੰ? ਬ੍ਰਾਹਮਣਾ ਦੇ ਘਰ ਦਾ ਤਾਂ ਕੋਈ ਖਾਂਦਾ ਈ ਨ੍ਹੀਂ।' ਐਹੋ ਜੀਆਂ ਮੂਹਰਿਓਂ ਸਣੌਂਦੇ ਐ, ਇਹ ਖੀਰਾਂ-ਖਾਣੇ!'

'ਇਹ ਤਾਂ ਐਂਵੇਂ ਉਹ ਤੇਨੂੰ ਚਾਰਦੈ। ਇਹਨਾਂ ਬਾਹਮਣਾਂ ਦੇ ਵੀ ਅਗਾਂਹ ਪਰੋਹਤ ਹੁੰਦੇ ਐਂ। ਜਜਮਾਨੀ-ਪਰੋਤ੍ਹੀ ਤਾਂ ਇਹ ਧਰਮਰਾਜ ਤਾਈਂ ਵੀ ਚਲਾਈ ਫਿਰਦੇ ਐ। ਜਾਤ-ਬਰਾਦਰੀ ਤੇ ਗੋਤਾਂ-ਸਰੋਤਾਂ ਦਾ ਕੰਮ ਇਹ ਗੰਢੇ ਦੇ ਛੋਲਕਾਂ ਆਂਗੂ ਕਿਤੇ ਮੁੱਕਣ ਕਿਹੜਾ ਦਿੰਦੇ ਐ। ਬੜੀ ਖਚਰੀ ਕੌਮ ਐਂ ਇਹ!'

'ਚਲ ਐਂ ਹੋਊ। ਪਰ ਊਂ ਤੂੰ ਦੇਖ ਲੈ ਸਾਰੀ ਦੁਨੀਆਂ ਨੂੰ ਲੇਲ਼ਿਆਂ ਆਂਗੂੰ ਮਗਰ ਲਾਈ ਫਿਰਦੇ ਐ। ਬਾਬਾ ਕਰਤਾਰਾ ਦਸਦਾ ਹੁੰਦਾ ਸੀ ਬਈ ਸਿੰਘ-ਸਭੀਏ ਕੱਤੇ ਦੀ ਪਹਿਲੀ ਥਮਾਰੀ ਤੋਂ ਵੀ ਪਹਿਲਾਂ ਦੇ ਕਹਿਣ ਲੱਗੇ-ਵੇ ਐ ਬਈ 'ਮੜ੍ਹੀ ਮਸਾਣੀ ਨਾ ਪੂਜੋ, ਬ੍ਰਾਹਮਣਾਂ ਮਗਰ ਨਾ ਲੱਗੋ'। ਪਰ ਕੋਈ ਹਟਦੈ? ਕਿਸੇ ਨੇ ਸੁਣੀਂ ਉਹਨਾਂ ਦੀ...?'

'ਇਹ, ਸਾਊ, ਬਰ੍ਹਮਾਂ ਦੀ ਉਲ਼ਾਦ ਐ। ਚਤਰ ਐ। ਗਿਆਨਬਾਨ ਐਂ। ਤੇ ਇਹ ਤਾਂ ਸਦਾ ਤੋਂ ਬਣੀ ਆਈ ਐ ਬਈ ਜਿਹੜਾ ਤਕੜਾ ਹੋਊ, ਚਤਰ ਹੋਊ, ਚਲਾਕੀ ਨਾਲ਼ ਦੂਜੇ ਨੂੰ ਭਰਮਾਊ, ਚੱਲੂ ਤਾਂ ਓਸੇ ਦੀ। ਤੇ ਅੱਜ ਵੀ ਚਲਦੀ ਐ।' ਨਾਮ੍ਹਾ ਬੁੜ੍ਹਾ ਬੋਲਿਆ।

'ਨਾਲ਼ੇ ਬਾਬਾ ਤੂੰ ਕਹਿ ਦਿਨੈਂ ਬਈ ਹੇਠਲੀ ਉੱਤੇ ਹੋਊ?'

'ਮੈਂ ਕਿਹੜਾ ਰੱਬ ਤੋਂ ਪੁੱਛ ਕੇ ਆਇਐਂ! ਪਰ ਚਿੱਤ ਮੰਨਦੈ ਬਈ ਹੇਠਲੀ ਉੱਤੇ ਹੋਊ ਜ਼ਰੂਰ। ਇਹ ਤਾਂ ਜੁੱਗਾਂ-ਜਗਾਂਤਰਾਂ ਤੋਂ ਹੁੰਦੀ ਆਈ ਐ। ਪਹਿਲਾਂ ਮੁਗਲਾਂ-ਪਠਾਣਾਂ ਦੇ ਰਾਜ ਹੁੰਦੇ ਸੀ-ਨਰੰਗੇ ਅਰਗਿਆਂ ਦੇ, ਜੀਹਨੇ ਗੁਰੂ ਸਾਹਬ ਦੇ ਬੱਚੇ ਵੀ ਨੀਹਾਂ 'ਚ ਚਣਾਏ। ਉਹ ਕਿਤੇ ਰਿਹਾ? ਫੇਰ ਕਹਿੰਦੇ ਕੁਸ਼ ਚਿਰ ਰਣਜੀਤ ਸਿਓਂ ਨੇ ਮਾਰ ਜਮਰੌਦ ਤਾਈਂ ਆਵਦਾ ਝੰਡਾ ਝਲਾਅ 'ਤਾ। ਹਰੀ ਸਿਓਂ ਨਲੂਏ ਦਾ ਨਾਂ ਲੈ-ਲੈ ਕੇ ਪਠਾਣੀਆਂ ਜੁਆਕਾਂ ਨੂੰ ਡਰੌਂਦੀਆਂ ਹੁੰਦੀਆਂ ਸੀ। ਉਹ ਵੀ ਵੇਲ਼ੇ ਨਾ ਰਹੇ। ਫੇਰ ਅੰਗਰੇਜ ਆ-ਗੇ। ਓਦੋਂ ਸਾਡੇ ਬੁੜ੍ਹਿਆਂ ਨੇ ਆਖਣਾ ਬਈ 'ਸੂਰਜ ਤਾਂ ਭਾਵੇਂ ਛਿਪਦੇ ਵੰਨੀਓਂ ਚੜ੍ਹਨ ਲੱਗ-ਪੇ, ਪਰ ਗੋਰੇ ਦਾ ਰਾਜ ਨ੍ਹੀਂ ਜਾ ਸਕਦਾ-ਇਹਨਾਂ ਦੇ ਰਾਜ 'ਚ ਤਾਂ ਸੂਰਜ ਈ ਨ੍ਹੀਂ ਛਿਪਦਾ, ਰਾਜ ਜਾਊ ਕਿਮੇਂ'? ਪਰ ਉਹ ਵੀ ਤੁਰ-ਗੇ। ਤੇ ਹੱਲੇ-ਗੁੱਲੇ ਦੇ ਮਗਰੋਂ ਕਹਿੰਦੇ ਆਜਾਦੀ ਆ-ਗੀ, ਅਜਾਦੀ ਆ-ਗੀ। ਏਸੇ ਰੌਲ਼ੇ-ਰੱਪੇ 'ਚ ਰਾਜ ਸਾਂਭ ਲਿਆ ਬਾਹਮਣਾਂ-ਬਾਣੀਆਂ ਨੇ—ਸਾਂਭ ਲਿਆ ਕਿ ਨਹੀਂ? ਫੇਰ? ਹੁੰਦੀ ਰਹੀ ਐ ਹੇਠਲੀ ਉੱਤੇ ਕਿ ਨਹੀਂ?'

ਆਪਣੀ ਫੋਲੇ ਵਾਲ਼ੀ ਅੱਖ ਲਿਸ਼ਕਾਉਂਦਾ ਕਾਲੂ ਉਹਨੂੰ ਟੋਕਦਿਆਂ ਬੋਲਿਆ, 'ਬਾਹਮਣਾ, ਬਾਣੀਆਂ ਨੇ ਕਿਵੇਂ ਸਾਂਭ ਲਿਆ ਬਈ? ਇਹ ਗੱਲ ਤੇਰੀ ਕਿੱਧਰ ਨੂੰ ਗਈ?'

'ਉਹ ਭਾਈ ਐਂ', ਨਾਮ੍ਹੇ ਨੇ ਠਰ੍ਹੰਮੇ ਨਾਲ਼ ਕਿਹਾ, 'ਪਹਿਲਾਂ ਰਾਜ ਦੇ-ਗੇ ਅੰਗਰੇਜ ਮਹਾਤਮੇ ਗਾਂਧੀ ਨੂੰ। ਉਹਦਾ ਜਰਮ ਮਹਾਜਨਾ ਦੇ ਘਰ ਦਾ ਸੀ। ਤੇ ਮਹਾਜਨ, ਖੱਤਰੀ ਸਭ ਏਕ ਈ ਹੁੰਦੇ ਐ—ਇਹਨਾਂ ਨੂੰ ਬੈਸ਼ ਕਹਿੰਦੇ ਐ। ਇਹ ਬਿਸ਼ਨੂੰ ਨੂੰ ਮੰਨਦੇ ਐ। ਪਰ ਉਹ ਤਿਆਗੀ ਆਦਮੀ ਸੀ—ਸਾਧੂਆਂ ਅਰਗਾ। ਕਹਿੰਦਾ 'ਭਾਈ ਮੈਂ ਤਾਂ ਅੰਗਰੇਜ ਕੱਢਣੇ ਸੀ ਕੱਢ 'ਤੇ। ਰਾਜ ਨ੍ਹੀਂ ਮੈਂ ਕਰਨਾ।' ਏਸ ਕਰਕੇ ਉਹਨੇ ਰਾਜ ਦੇ-'ਤਾ ਨਹਿਰੂ ਨੂੰ। ਨਹਿਰੂ ਹੁੰਦੇ ਐ ਬਰਾਹਮਣ। ਉਹਨੇ ਦੇਖ ਲੈ ਕੇ ਵਰ੍ਹੇ ਰਾਜ ਕੀਤਾ—ਖਬਰਨੀ ਸੋਲਾਂ-ਠਾਰਾਂ ਸਾਲ ਰਿਹਾ-ਹਊ। ਮਗਰੋਂ ਉਹਦੀ ਧੀ ਰਾਜ ਕਰਨ ਲੱਗ-ਪੀ...'

'ਇਹ ਬਾਬਾ ਹੇਠਲੀ ਉੱਤੇ ਕਿਵੇਂ ਹੋਈ? ਇਹ ਤਾਂ ਸਗੋਂ ਉਤਲੀ ਹੇਠ ਉੱਤੇ ਹੋ-ਗੀ। ਤੇਰੇ ਹਸਾਬ ਦੀ ਸਾਨੂੰ ਤਾਂ ਕੋਈ ਸਮਝ ਨ੍ਹੀਂ ਆਉਂਦੀ।'

'ਨਹੀਂ, ਹੇਠਲੀ ਉੱਤੇ ਵੀ ਹੋਈ ਐ। ਆਪਣਾ ਰੱਲੇ-ਜੋਗੋ ਆਲ਼ਾ ਬਿਸਵੇਦਾਰ ਸੀਰੀਆਂ ਦੀਆਂ ਰੋਟੀਆਂ ਢੋਂਦਾ-ਢੋਂਦਾ ਵਜੀਰ ਬਣਿਆਂ ਕਿ ਨਾ? ਹੋਈ ਕਿ ਨਹੀਂ ਹੇਠਲੀ ਉੱਤੇ? ਕਿੱਥੇ ਕਰਸਾਣ ਕਿੱਥੇ ਵਜੀਰ।'

'ਪਰ ਟਰੈਕਟਰ ਤੇ ਜੀਪਾਂ ਤਾਂ ਉਹਨੇ ਵੀ ਆਵਦੀਆਂ ਈ ਬਣਾਈਐਂ। ਤੇਰੇ ਮੇਰੇ ਘਰੇ ਉਹ ਕੀ ਕਣਕ ਸਿੱਟ ਗਿਆ? ਆਪਾਂ ਤਾਂ ਰਹੇ ਨਾ ਓਵੇਂ ਊਠ ਦੀ ਪੂਛ ਅਰਗੇ, ਜਮਾਂ ਗੱਡੇ ਜੁੜਨ ਆਲ਼ੇ, ਢੋਰ ਦੇ ਢੋਰ! ਤੇ ਗੱਡੇ ਜੁੜਨ ਆਲ਼ਾ ਚਾਹੇ ਨਗੌਰੀ ਹੋਵੇ ਤੇ ਚਾਹੇ ਧੁੰਨਲ਼—ਰਹੂ ਤਾਂ ਬਲ੍ਹਦ ਈ ਨਾ! ਕਿ ਨਹੀਂ? ਦੱਸ ਤੂੰ।'

'ਇਹ ਤਾਂ ਫੇਰ ਏਵੇਂ ਐਂ—ਐਂ ਨ੍ਹੀਂ ਹੇਠਲੀ ਉੱਤੇ ਹੁੰਦੀ ਜਿਵੇਂ ਤੁਸੀਂ ਸਮਝਦੇ ਓਂ। ਆਖਰ ਨੂੰ ਰਾਜ ਚਲੌਣ ਆਸਤੇ ਅਕਲ ਵੀ ਤਾਂ ਚਾਹੀਦੀ ਐ। ਇਹ ਰਾਜ-ਭਾਗ ਤਾਂ ਵੱਡੇ ਈ ਚਲੌਣਗੇ। ਕੇਹਰੂ ਚੌਕੀਦਾਰ ਨੂੰ ਕੀਹਨੇ ਤਸੀਲਦਾਰ ਲਾ ਦੇਣੈਂ! ਜੇ ਲਾ ਵੀ ਦੇਣ ਤਾਂ ਕਰੂ ਕੀ? ਕਾਨੂੰਗੋ ਮੂਹਰੇ ਕਾਗਜ ਤਾਂ ਉਹ ਪੁੱਠੇ ਕਰਕੇ ਰੱਖ ਦਿੰਦੈ—ਸਿੱਧੇ ਪੁੱਠੇ ਅੱਖਰਾਂ ਦੀ ਪਛਾਣ ਨ੍ਹੀਂ। ਫੇਰ ਉਹ ਦੱਸ ਕਿਸ ਕਰਮ ਦਾ ਹੋਇਆ? ਹੇਠੋਂ ਉੱਤੇ ਜਾਊ ਕਿਵੇਂ?'

'ਤੂੰ ਵੀ ਹੱਦ ਕਰਦੈਂ ਤਾਇਆ', ਕਾਲੂ ਕਾਣਾ ਆਪਣੇ ਉਲ਼ਝੇ ਵਾਲ਼ਾਂ ਦਾ ਜੂੜਾ ਸੂਤ ਕਰਦਿਆਂ ਫੇਰ ਬੋਲਿਆ, 'ਜੇ ਭਲਾ ਪਰਸੇ ਦਾ ਮੁੰਡਾ ਠਾਣੇਦਾਰ ਬਣ ਸਕਦੈ ਤਾਂ ਕੇਹਰੂ, ਪਟਵਾਰੀ ਜਾਂ ਤਸੀਲਦਾਰ ਕਿਉਂ ਨ੍ਹੀਂ ਲੱਗ ਸਕਦਾ ਬਈ? ਨਾਭੇ ਆਲ਼ੇ ਰਾਜੇ ਦਾ ਇੱਕ ਮੁਨਸਬ ਹੁੰਦਾ ਸੀ। ਉਹ ਨਿਰਾ ਅਣਪੜ੍ਹ ਸੀ। ਚਾਲ਼ੀ-ਸੇਰਾ। ਮਿਸਲਾਂ ਤੇ ਹਲ਼ਾਂਅ ਜਿਡੇ ਜਿਡੇ ਅੱਖਰ ਵਲ਼ਦਾ ਹੁੰਦਾ। ਉਹ ਵੀ ਰਾਜ ਕਰਕੇ ਤੁਰ ਗਿਆ। ਫੇਰ ਕੇਹਰੂ ਤੋਂ ਨ੍ਹੀਂ ਤਸੀਲਦਾਰੀ ਹੁੰਦੀ? ਜਦੋਂ ਕੁਰਸੀ ਤੇ ਚਿੱਤੜ ਲੱਗ ਜਾਣ ਤਾਂ ਆਪੇ ਕਪਾਟ ਖੁੱਲ੍ਹ ਜਾਂਦੇ ਐ।'

'ਸ਼ਾਬਾਸ਼ੇ! ਸ਼ਾਬਾਸ਼ੇ! ਕੋਈ ਹੈ ਮੇਲ ਗੱਲ ਦਾ? ਕਿਤੋਂ ਦੀ ਲੱਤ, ਕਿਤੋਂ ਦੀ ਬਾਂਹ, ਜੋੜੀ ਦੇਖ ਕਿੱਥੇ ਜਾ ਕੇ ਐ! ਵਾਹ ਉਇ ਕਾਲ਼ਾ ਸਿਆਂ!' ਤੇ ਤਾਰੂ ਨੂੰ ਕਾਲੂ ਦੇ ਉੱਤੋਂ ਦੀ ਹੋਣ ਦਾ ਮੌਕਾ ਮਿਲ ਗਿਆ।

'ਉਇ ਬੈਠਾ ਰਹਿ ਉਇ ਤੂੰ!' ਕਾਲੂ ਹਰਖ ਕੇ ਛੇਤੀ ਦੇਣੇ ਜੁੰਡੇ ਕੱਠੇ ਕਰਦਾ ਆਪਣੀ ਖੱਬੀ ਕੂਹਣੀ ਕੋਲ਼ੋਂ ਟੁੱਟਕੇ ਵਿੰਗੀ ਹੋਈ ਬਾਂਹ ਦੁਸਾਂਗੇ ਵਾਂਗ ਉਤਾਂਹ ਹੁਲਾਰਦਾ ਬੋਲਿਆ, 'ਲੱਤ ਬਾਂਹ ਦਾ ਇਹਦੇ 'ਚ ਕੀ ਮਤਲਬ ਐ? ਜੇ ਤੈਨੂੰ ਮੈਨੂੰ ਤੇ ਕੇਹਰੂ ਅਰਗਿਆਂ ਨੂੰ ਈ ਕੋਈ ਫੈਦਾ ਨਾ ਹੋਇਆ, ਗੁਜਾਰੇ ਜੋਗੀ ਪੈਲ਼ੀ ਨਾ ਮਿਲੀ, ਖਾਣ ਜੋਗੇ ਦਾਣੇ ਘਰੇ ਨਾ ਆਏ, ਤੂੜੀ-ਤੰਦ ਨਾ ਹੋਇਆ—ਤਾਂ ਹੇਠਲੀ ਉੱਤੇ ਫੇਰ ਟੱਟੂ ਦੀ ਹੋਈ! ਤੂੰ ਮੈਂ ਐਹੋ ਜਿਆ ਰਾਜ ਢੂਏ 'ਚ ਲੈਣੈਂ! ਤੂੰ ਐਂ ਦੱਸ! ਆਹ ਬਾਬਾ ਵੀ ਲੈ ਆਖੀ ਜਾਂਦੈ ਬਈ ਇਹੋ ਜਿਆ ਕੁਸ਼ ਤਾਂ ਹੁੰਦਾ ਈ ਰਹੂ। ਹੁੰਦਾ ਕਿਵੇਂ ਰਹੂ ਬਈ? ਫੇਰ ਅਸੀਂ ਤਾਂ ਮੌਲਿਆਂ ਦੇ ਪੁੜੇ ਕੁੱਟਣ ਨੂੰ ਈ ਜੰਮੇ ਹੋਏ! ਸਾਰੀ ਉਮਰ ਪਿਉ-ਦਾਦੇ ਕੁਟਦੇ ਫਿਰੇ ਹੁਣ ਗਾਹਾਂ ਪੁੱਤ-ਪੋਤੇ ਵੀ ਓਵੇਂ 'ਹੈਤ ਹੈਤ' ਕਰਦੇ ਵਾਹਣਾਂ 'ਚ ਠਿੱਬੇ ਘੜੀਸਦੇ ਫਿਰੇ! ਇਹ ਫੇਰ ਬੜੀ ਗੱਲ ਹੋਈ! ਕਿਉਂ ਬਈ ਅਸੀਂ

ਬੰਦਿਆਂ ਅਰਗੇ ਬੰਦੇ ਨ੍ਹੀਂ ? ਅਸੀਂ ਕਿਹੜਾ ਸੂਰੀਆਂ ਨੇ ਜੰਮੇ ਸੀ ! ਜਿਹੜੀਆਂ ਤੀਵੀਆਂ ਨੇ ਰਾਜਿਆਂ ਬਾਹਮਣਾਂ ਨੂੰ ਜਰਮ ਦਿੱਤੇ ਉਹ ਸਿਉਨੇ ਦੀਆਂ ਸੀ ਬਈ ਸਾਡੀਆਂ ਮਾਵਾਂ ਮਿੱਟੀ ਦੇ ਮੱਘ ਸੀ ? ਬਾਰ੍ਹੀਂ ਵਰ੍ਹੀਂ ਤਾਂ ਜਾਰ ਰੂੜੀ ਦੀ ਸੁਣੀਂ ਜਾਂਦੀ ਐ, ਅਸੀਂ ਗੋਹੇ-ਕੂੜੇ ਨਾਲੋਂ ਵੀ ਮਾੜੇ ਹੋਗੇ ? ਗੱਲਾਂ ਦੇਖ ਇਹ ਕੀ ਕਰਦੇ ਐ !'

'ਨਾ ਹੋਰ ਹੁਣ ਤੈਨੂੰ ਇੰਜਣੀਅਰ ਲਾ ਦੇਣ, ਭਾਖੜਾ ਡੈਮ ਬਣੌਣ ਨੂੰ—ਹੈਂ ? ਉਥੇ ਤਾਂ ਜਾਣ ਸਾਰ ਬਣਾ ਕੇ ਪੁਸ਼ਤੇ ਬਿਜਲੀ ਦੇ 'ਲੰਫੀਸ' ਲਾ ਕੇ 'ਚਾਨਣ' ਕਰ ਦੇਂਗਾ ! ਹਾਲ ਦੇਖ ਉਹਿ ਕੀ ਕਰਦੈ ਏਹ !'

ਮਾਹਲੇ ਦੀ ਗੱਲ ਸੁਣ ਕੇ ਸਾਰੇ ਹੱਸ ਪਏ। ਪਰ ਕਾਲੂ ਦੇ ਫੋਲੇ ਦੇ ਪਾਸੇ ਦੇ ਅਖਵਾਨੇ ਲਾਲ ਹੋ ਗਏ। ਉਹ ਫਿੱਡੇ ਨੱਕ ਨੂੰ ਮੁੜ-ਮੁੜ ਕੇ ਪੂੰਝਦਾ ਤੇ ਔਚਵੀ ਜਿਹੀ ਕਰਦਾ, ਕੁਝ ਬੋਲਣਾ ਚਾਹੁੰਦਾ ਵੀ ਬੋਲ ਨਹੀਂ ਸਕਿਆ। ਅਜਿਹੇ ਵੇਲ਼ੇ ਉਹਦੀ ਜੀਭ ਈ ਚੱਪਣੀ ਵਾਂਗ ਤਾਲੂਏ ਨਾਲ਼ ਜਾ ਲਗਦੀ ਸੀ। ਤੇ ਅਕਸਰ ਫਕਾਰੇ-ਜਿਹੇ ਮਾਰਦਾ ਉੱਠ ਕੇ ਤੁਰ ਜਾਂਦਾ। ਉਹਦੀ ਇਹ ਕਮਜ਼ੋਰੀ ਸੀ ਜਾਂ ਕ੍ਰੋਧ—ਅਜੇ ਤੱਕ ਕਿਸੇ ਨੂੰ ਇਹਦਾ ਪਤਾ ਨਹੀਂ ਸੀ ਲੱਗ ਸਕਿਆ। ਬਸ ਕਰਦਾ ਉਹ ਏਵੇਂ ਸੀ, ਬੋਲਣ ਲੱਗੇ ਨੇ ਅੱਗਾ-ਪਿੱਛਾ ਦੇਖਣਾ ਨਹੀਂ, ਮਗਰੋਂ ਸਿਰੇ ਆਲੀ ਸੁਣ ਕੇ ਚੁੱਪ ਕਰ ਜਾਣਾ, ਤੇ ਵਿੱਚੇ ਵਿਚ ਵਿਉਹ ਘੋਲ਼ੀ ਜਾਣੀਂ।

ਗੱਲ ਤਾਂ ਮੁੱਕ ਈ ਗਈ ਸੀ, ਪਰ ਪ੍ਰੀਤੂ ਪਖੰਡੀ ਨੇ ਲੜੀ ਫੇਰ ਜੋੜ ਲਈ।

'ਕਿਉਂ ਬਈ ਤਾਇਆ, ਇਹ ਬਾਹਮਣ ਖੀਰ-ਕੜਾਹ ਖਾਣ ਨੂੰ ਈ ਜੰਮਦੇ ਐ ?'

'ਕਿਉਂ ? ਇਹ ਗੱਲ ਕੀ ਬਣੀ ?'

'ਇਹ ਸਾਰੀ ਉਮਰ ਮੌਜ ਕਰਦੇ ਐ, ਆਪਾਂ ਨੂੰ ਚੱਜ ਨਾਲ਼ ਚੋਪੜੀਆਂ ਵੀ ਨ੍ਹੀਂ ਜੁੜਦੀਆਂ ਮੈਂ ਤਾਂ ਏਸ ਕਰਕੇ ਪੁੱਛਿਐ ਬਈ ਤੂੰ ਸਿਆਣੈਂ ਤੈਨੂੰ ਪਤਾ ਹੋਊ ਵਿਚਲੀ ਗੱਲ ਦਾ ਬਈ ਰੌਲ਼ਾ ਕੀ ਐ !'

'ਕਿਹੜਾ ਬਾਹਮਣ ਤੂੰ ਪਿਸਤੇ-ਬਦਾਮ ਖਾਂਦਾ ਦੇਖਿਐ ਬਈ, ਜਿਹੜੇ ਤੈਨੂੰ ਨ੍ਹੀਂ ਮਿਲਦੇ ?'

'ਆਪੇ ਤੂੰ ਆਖੀ ਜਾਨੈਂ ਬਈ ਰਾਜ ਇਹੋ ਕੌਮ ਕਰਦੀ ਐ, ਆਪੇ ਆਖੀ ਜਾਨੈਂ...'

'ਰਾਜ ਕਰਦੇ ਐ ਉਤਲੇ, ਵੱਡੇ ਬਾਹਮਣ-ਬਾਣੀਏਂ। ਆਪਣੇ ਪਿੰਡਾਂ ਆਲ਼ੇ ਤਾਂ ਆਪਣੇ ਆਗੂੰ ਈ ਮਿੱਟੀ ਨਾਲ਼ ਖੁੱਚਾਂ ਲਬੇੜਦੇ ਫਿਰਦੇ ਐ। ਦੇਖਦਾ ਨ੍ਹੀਂ ਰੋਜ ? ਕਿੰਨੇ-ਕ ਬਾਹਮਣ ਖੀਰ 'ਚ ਉਂਗਲਾਂ ਲਬੇੜੀ ਰਖਦੇ ਐ ?'

'ਫੇਰ ਬਾਹਮਣ ਵੀ ਕਈ ਕਿਸਮਾਂ ਦੇ ਹੋਏ—ਏਸ ਹਸਾਬ ਨਾਲ਼ ਤਾਂ। ਹੋਏ-ਕ-ਨਾ ?'

'ਸਾਰੀਆਂ ਕੌਮਾਂ ਈ ਕਈ-ਕਈ ਕਿਸਮਾ ਦੀਐਂ। ਜੱਟ ਕਿਹੜਾ ਇੱਕੋ ਕਿਸ਼ਮ ਦੇ ਐ। ਹੁਣ ਜੋਗੇ-ਰੱਲੇ ਆਲ਼ਾ ਸਰਦਾਰ ਤੇ ਤੂੰ ਏਕ ਕਿਵੇਂ ਹੋ-ਜੋਂ-ਗੇ ? ਏਥੇ ਦੀ ਆ-ਜਾ, ਦੂਰ ਕਾਹਨੂੰ ਜਾਨੈਂ !'

'ਆਹ ਕਈ ਪਾਲਟੀਆਂ ਆਲ਼ੇ ਤਾਂ ਕਹਿੰਦੇ ਐ ਅਸੀਂ ਏਕ ਕਰਕੇ ਛੱਡਾਗੇਂ ਸਭ ਨੂੰ, ਕੋਈ ਛੋਟੀ-ਬੱਡੀ ਕਿਸ਼ਮ ਰਹਿਣ ਈ ਨ੍ਹੀਂ ਦੇਣੀ। ਫੇਰ ਸੱਚਾ ਕਿਹੜਾ ਹੋਇਆ ?'

'ਜਿੱਦੇਂ ਕਰ ਲੈਣਗੇ ਦੇਖ ਲਾਂ-ਗੇ। ਹਾਲੇ ਤਾਂ ਠੁੱਲੀਆਲ਼ ਆਲ਼ੇ ਬਾਣੀਆਂ ਦਾ ਇੱਕ ਮੁੰਡਾ ਬਨਾਲ਼ੇ ਕਾਰਾਂ 'ਤੇ ਚੜ੍ਹਦੈ, ਦੂਜਾ ਪਿੰਡ ਮਖਾਣੇ-ਪਤਾਸੇ ਵੇਚਦੈ। ਇੱਕੋ ਘਰ 'ਚ ਜੰਮੇ ਐਂ, ਇੱਕ ਸ਼ਾਹ ਐਂ ਦੂਜਾ ਚਾਲੀ-ਸੇਰਾ ਨੰਗ ! ਇਹ ਹੁਣ ਤੂੰ ਦੇਖ ਲੈ ਬਈ ਕਿਵੇਂ ਏਕ ਹੋਊ !'



'ਉਹ ਤਾਂ ਚਲੋ ਇੱਕ ਚਤਰ ਸੀ ਦੂਜਾ ਘੋਕਾ ਸੀ। ਇੱਕ ਸ਼ਹਿਰ ਜਾ ਕੇ ਠੱਗੀਆਂ-ਰੰਗੀਆਂ ਕਰਕੇ ਸ਼ਾਹ ਬਣ ਗਿਆ ਤੇ ਦੂਜਾ ਨਕੰਮਾਂ ਪਿੰਡ ਜੋਗਾ ਰਹਿ ਗਿਆ—ਇਹ ਤਾਂ ਗੱਲ ਸਮਝ ਆ-ਗੀ। ਪਰ ਜਿਹੜੇ ਆਪ ਈ ਘਰੇ ਆਈ ਲੱਛਮੀ ਨੂੰ ਦੂਰ-ਦੂਰ ਕਰਕੇ ਟਾਹ ਦਿੰਦੇ ਐਂ, ਉਹ ਕੀ ਹਏ ? ਉਹਨਾਂ ਦਾ ਪਾਰ-ਅਤਾਰਾ ਕੌਣ ਕਰੂ ?'

'ਉਹ ਕਿਵੇਂ ਬਾਈ ? ਤੇਰੀ ਗੱਲ ਨ੍ਹੀਂ ਮੈਂ ਸਮਝਿਆ ? ਐਸਾ ਲਛਮੀ ਦਾ ਤਿਆਗੀ ਕੌਣ ਆ ਗਿਆ ਧਰਤੀ 'ਤੇ !'

'ਆਹ ਹੁਣ ਤੂੰ ਬਾਬੇ ਪਰਸੇ ਕੇ ਲਾਣੇ ਨੂੰ ਦੇਖ-ਲੈ। ਕਿਸੇ ਦਾ ਮੁੰਡਾ ਤਸੀਲ 'ਚ ਚਪੜਾਸੀ ਲੱਗ-ਜੇ, ਓਹ ਬੈ-ਗਹਿਣੇ ਲੈ-ਲੈ ਕੇ ਸਰਦਾਰ ਬਣ ਜਾਂਦੈ। ਪਰ ਇਹਦਾ ਇਕ ਠਾਣੇਦਾਰ ਐ ਤੇ ਛੋਟਾ ਵਲੈਤ ਰਹਿੰਦੈ—ਉਹ ਬਥੇਰੇ ਪੌਣ ਕਮੌਂਦਾ ਹੋਊ। ਪਰ ਇਹ ਉਹਨਾਂ ਦੋਹਾਂ ਨੂੰ ਤਾਂ ਰੌਂਤਰੇ 'ਤੇ ਨ੍ਹੀਂ ਚੜ੍ਹਨ ਦਿੰਦਾ। ਤੀਜਾ ਜਿਹੜਾ ਆਵਦੇ ਕੋਲ਼ ਰੱਖਿਆ ਸੀ, ਉਹ ਪਹਿਲਾਂ ਤਾਂ ਬਾਰਦਾਤ ਕਰਕੇ ਕੈਦ ਹੋਇਆ, ਹੁਣ ਕਹਿੰਦੇ, ਉਹ ਜਿਹੜੇ ਕੋਈ ਨਕਸਲੀਏ-ਨਕਸਲੀਏ ਵਜਦੇ ਐ, ਉਹਨਾਂ ਨਾਲ਼ ਈ ਰਲ਼ਿਆ ਫਿਰਦੈ। ਉਹਨੂੰ ਬਾਬਾ ਪਰਸਾ ਚੰਗਾ ਸਮਝਦੈ। ਇਹਨਾਂ ਦੇ ਲਾਣੇ ਦਾ ਜਾਣੀ ਕੋਈ ਭੇਤ ਜਿਆ ਈ ਨ੍ਹੀਂ ਔਂਦਾ ਹੈ ਤਾਂ ਇਹ ਵੀ ਹੁਣ ਬਾਹਮਣ ਈਂ, ਕਿ ਨਹੀਂ ? ਜਾਂ ਮੇਰੀ ਸਮਝ 'ਚ ਈ ਫਰਕ ਐ ਕੋਈ ?'

'ਥੋਨੂੰ ਭਾਈ ਭੇਤ ਕਿਵੇਂ ਆ-ਜੇ ? ਇਹ ਰਾਹ ਈ ਹੋਰ ਐ। ਪਾਲਾ ਰਾਗੀ ਕਹਿੰਦਾ ਹੁੰਦਾ ਸੀ ਬਈ ਜਦੋਂ ਸਚਿਆ-ਪਾਛਾ ਗੁਰੂ ਨਾਨਕ ਆਵਦਾ ਸਾਰਾ ਕਾਰਬਾਰ ਛੱਡ ਕੇ, ਘਰ-ਬਾਰ ਤਿਆਗ ਕੇ ਸੰਸਾਰ ਦਾ ਅਧਾਰ ਕਰਨ ਤੁਰਿਐ ਤਾਂ ਤੇਰੇ ਅਰਗਿਆਂ ਨੇ ਪਤੈ ਕੀ ਬਚਨ ਬੋਲੇ ਸੀ ?'

'ਕੀ ?'

'ਅਕੇ 'ਕਈ ਆਖੇਂ ਭੂਤਨਾ ਕੋਈ ਕਹੇ ਬੇਤਾਲਾ।' ਜਦੋਂ ਭਾਈ ਜੱਗ ਨੇ ਐਂਡੇ-ਐਡੇ ਗੁਰੂ-ਅਤਾਰਾਂ ਨੂੰ ਨ੍ਹੀਂ ਬਖਸ਼ਿਆ ਇਹ ਬਾਹਮਣ ਕਿਸ ਬਾਗ ਦੀ ਮੂਲੀ ਐ ! ਤੁਸੀਂ ਨ੍ਹੀਂ ਇਹ ਸਮਝ ਸਕਦੇ ਬਈ ਲੀਹਾ ਪਾੜਨ ਦਾ ਕੀ ਮਤਲਬ ਹੁੰਦੈ। ਲੀਹਾਂ ਸਾਊ ਓਹੀ ਪਾੜੂ ਜੀਹਨੇ ਲੋਕਾਂ ਤੋਂ ਅਲਹਿਦਾ ਚਲਣਾ ਹੋਊ। ਤੇ ਅਲਹਿਦਾ ਓਹੋ ਚੱਲੂ ਜਿਹੜਾ ਬਾਬੇ ਨਾਨਕ ਆਂਗੂੰ ਪਿਉ ਨੂੰ ਆਖੂ 'ਮੈਂ ਨ੍ਹੀਂ ਇਹ ਕੂੜ ਕੇ ਸੌਦੇ ਕਰਦਾ, ਮੈਂ ਤਾਂ ਸੱਚਾ ਸੌਦਾ ਕਰੂੰ।' ਪਹਿਲਾਂ ਲੋਕ ਐਸੇ ਪੁਰਸ਼ਾਂ ਨੂੰ ਮੂੜ੍ਹ-ਮੂਰਖ, ਭੂਤਨੇ ਕਹਿੰਦੇ ਐ। ਮਗਰੋਂ ਆਪੇ ਉਹਨਾਂ ਦੇ ਪੂਰਨਿਆਂ 'ਤੇ ਚਲਦੇ ਐਂ। ਤੇਰੇ ਚਿੱਤ 'ਚ ਐ ਬਈ ਲੀਹਾ ਤੈਂ, ਮੈਂ ਪਾੜ-ਲਾਂਗੇ ?—ਇਹ ਤਾਂ ਭਾਈ ਜਿਨ੍ਹਾਂ ਨੇ ਹੇਠਲੀ ਉੱਤੇ ਕਰਨੀ ਹੁੰਦੀ ਐ ਨਾ, ਓਹੀ ਜੱਗੋਂ-ਵਾਹਰੇ ਕਰਮ ਕਰਦੇ ਐਂ। ...ਤੇ ਨਾਲੇ ਮਾੜੇ ਬਲ਼ਦਾਂ ਨੇ ਕਦੇ ਲੀਹਾ ਪਾੜਿਐ ? ਲੀਹਾ ਓਹੀ ਪਾੜੂ ਜੀਹਦੇ ਕੈਨ੍ਹੇਂ 'ਚ ਬਲ ਹੋਊ-ਹਾਥੀ ਜਿੰਨਾਂ ਬਲ ! ਪਹਿਲਾਂ ਖੇਤ 'ਚੋਂ ਡੰਡੀ ਕੋਈ ਪੱਟਾਂ ਤੇ ਡੌਲ਼ਿਆਂ ਦੇ ਜੋਰ ਆਲ਼ਾ ਈ ਪੌਂਦੈ, ਮਗਰੋਂ ਤੇਰੇ ਮੇਰੇ ਅਰਗੇ ਹਿਬੜ-ਹਿਬੜ ਕਰਦੇ ਪਹੀ ਤਾਂ ਆਪੇ ਬਣਾ ਲੈਂਦੇ ਐ। ਆ-ਗੀ ਸਮਝ !'

'ਪਰ ਇਹ, ਬਾਬਾ ਪਰਸਾ ਕਿਹੜੀ ਹੇਠਲੀ ਉੱਤੇ ਕਰਦੈ ਤਾਇਆ ? ਕਿਹੜਾ ਲੀਹਾ ਪਾੜਦੈ ? ਇਹ ਨ੍ਹੀਂ ਤੇਰੀ ਗੱਲ ਸਮਝ 'ਚ ਆਈ। ਅਸੀਂ ਤਾਂ ਕੋਈ ਡੰਡੀ ਪਈ ਨ੍ਹੀਂ ਦੇਖੀ ਕਿਤੇ !'

'ਤੇਰੇ ਅਰਗੇ ਢੋਰਾਂ ਨੂੰ ਡੰਡੀ ਨਜ਼ਰ ਨ੍ਹੀਂ ਆ ਸਕਦੀ। ਤੁਸੀਂ ਤਾਂ ਛੱਪੜ ਦੀ ਹਰੇਵਾਈ 'ਚ ਮਹੀਆਂ ਨਮ੍ਹੌਣ ਜਾਣਦੇ ਓਂ, ਨਮ੍ਹਾਈ ਜਾਓ। ਜਿੱਦੇਂ 'ਲੀਹੇ' ਦੇਖਣ ਦੀ ਅਕਲ ਆ-ਗੀ, ਆਪੇ ਸਭ ਦਿੱਸ-ਪੂ।'

'ਪਰ ਨਾਲ਼ੇ ਕਹਿਨਾ ਹੁੰਨੈਂ ਬਈ ਸਾਡੇ ਬਿਨਾਂ ਰਾਜੇ-ਰਾਣਿਆਂ ਨੂੰ ਵੀ ਨ੍ਹੀਂ ਸਰਿਆ ? ਹੁਣ ਵੀ ਨ੍ਹੀਂ ਸਰਦਾ, ਇਹਨਾਂ 'ਬਡਿਆਂ' ਨੂੰ। ਔਂਦੇ ਐ-ਕ-ਨ੍ਹੀਂ ਬੋਟਾਂ ਮੰਗਣ, ਬਗਲੀਆਂ ਪਾ ਕੇ ? ਕੋਈ ਸਾਲ ਐਸਾ ਜਾਂਦੇ ਜਦੋਂ ਆ ਕੇ ਮਿੰਨਤਾਂ ਨਾ ਕਰਨ ਲੋਕਾਂ ਦੀਆਂ ? ਹਾੜ੍ਹੇ ਬਾਪੂ। ਹਾੜ੍ਹੇ ਫੁੱਫੜਾ! ਬੋਟ ਮੈਨੂੰ ਪਾਈਂ! ਤੇ ਅਜੇ ਤੂੰ ਸਾਨੂੰ...'

'ਜੇ ਹਾਅ ਗੱਲ ਥੋਡੀ ਸਮਝ ਪੈ-ਜੇ ਤਾਂ ਫੇਰ ਰੌਲ਼ਾ ਕਾਹਦੈ। ਫੇਰ ਮੋਹਰੀ ਨਾ ਬਣ-ਜੋਂ। ਬਸ ਏਸੇ ਭੂਕ 'ਚ ਤੁਰੇ ਫਿਰਦੇ ਓਂ ਬਈ ਵੱਡੇ-ਵੱਡੇ ਬੋਟਾਂ ਮੰਗਣ ਸਾਡੇ ਦੁਆਰੇ ਔਂਦੇ ਐ, ਬਗਲੀਆਂ ਪਾ ਕੇ। ਉਹ ਮੰਗਤੇ ਐ ਤੇ ਅਸੀਂ ਸ਼ਾਹ! ਪਰ ਉਹ ਚਾਰ ਦਿਨ ਥੋਡੀਆਂ ਮਿੰਨਤਾਂ ਕਰਕੇ ਬੋਟਾਂ ਪਵਾ ਲੈਂਦੇ ਐ, ਮਗਰੋਂ ਕਦੇ ਆ ਕੇ ਹਾਲ ਪੁੱਛਿਐ ਕਿਸੇ ਸਾਲ਼ੇ ਨੇ ਬਈ ਛੱਪੜ 'ਚ ਨਵਾਂ ਪਾਣੀ ਪੈ ਗਿਆ ਕਿ ਨਹੀਂ ? ਪੀੜ੍ਹੀਆਂ ਬੀਤ-ਗੀਆਂ ਹਰੇਵਾਈ ਨਾਲ਼ ਗਿੱਟੇ-ਗੋਡੇ ਲਬੇੜਦਿਆਂ ਦੀਆਂ, ਅੱਜ ਵੀ ਓਵੇਂ ਲਬੇੜੀ ਜਾਨੇ ਓਂ। ਮੂਹਰਲੇ ਮੂਹਰੇ, ਤੇ ਤੁਸੀ ਮਗਰਲੇ, ਮਗਰ ਤੁਰੇ ਫਿਰੋ—ਭੇਡਾਂ ਆਗੂੰ! ਖਬਰੈ ਥੋਡੇ ਕਰਮ ਈ ਐਸੇ ਲਿਖੇ ਐ!'

'ਤੇਰਾ ਭੇਤ ਤਾਂ ਤਾਇਆ ਰੱਬ ਨ੍ਹੀਂ ਪਾ ਸਕਦਾ! ਆਪੇ ਓਸ ਪਾਸੇ ਹੋ ਜਾਨੈ, ਆਪੇ ਐਸ ਪਾਸੇ। ਕਦੇ ਮਾਨਸਾ ਜਾਂ ਬੜਦੈਂ, ਕਦੇ ਕੁਪ-ਜਿੱਤਵਾਲ਼! ਤੈਨੂੰ ਬਾਬਾ ਮੱਥਾ ਟੇਕਿਆ!'

'ਹੋਰ ਥੋਡੇ ਆਂਗੂੰ ਘਰੋਂ ਖੇਤ ਤੇ ਖੇਤੋਂ ਘਰੇ-ਐਥੇ ਈ ਗੇੜੇ ਲਾਉਂਦਾ ਫਿਰੇ ਤਾਇਆ, ਕੋਹਲੂ ਦੇ ਬਲ੍ਹਦ ਆਂਗੂੰ ? ਹੈਂ ਬਾਈ ?' ਪ੍ਰੀਤੂ ਪਖੰਡੀ ਨੇ ਤੋੜਾ ਝਾੜਿਆ। 'ਜਿਹੜਾ ਫੰਗ ਫੜਕਾ ਕੇ ਕੁਸ਼ ਉਤਾਂਹ ਉੱਡੂ ਓਹੀ ਧਰਤੀ ਦੇਖੂ, ਕਿ ਖੁੱਡਾਂ 'ਚ ਮੀਂਗਣਾਂ ਕਰਨ ਆਲੇ 'ਮੂਸੇ-ਬਾਛਾ' ਦੁਨੀਆਂ ਦੇ ਰੰਗ ਦੇਖਣਗੇ!— ਕਿਉਂ, ਆਈ ਬਾਤ ਸਮਝ ਮੇਂ!'

ਸਾਰੇ ਹੱਸ ਪਏ। ਉਂਜ ਈ ਮੂਕੇ ਝਾੜ ਕੇ ਘਰਾਂ, ਖੇਤਾਂ ਨੂੰ ਤੁਰ ਗਏ। ਕਈ ਚੁੱਪ ਕਰ ਗਏ। ਕੱਲਾ ਨਾਮ੍ਹਾ ਈ ਸੋਚੀਂ ਪਿਆ ਬੈਠਾ ਰਿਹਾ, ਚੁੱਪ ਕੀਤਾ ਪਿੰਨੇ ਨੂੰ ਗੇੜਾ ਦੇਈ ਗਿਆ, ਜਿਵੇਂ ਉਹਦੇ ਅੰਦਰੋਂ ਕੋਈ ਉਬਾਲ ਉਠਦਾ ਹੋਵੇ।

ਟਿੱਡੀ ਦੇ ਪਿਉ ਨੂੰ ਦਮੇਂ ਦਾ ਅਜਿਹਾ ਦੌਰਾ ਪਿਆ ਕਿ ਮੰਜੇ 'ਤੇ ਡਿੱਗਿਆ ਫੇਰ ਨਹੀਂ ਉੱਠਿਆ। ਏਸੇ ਕਰਕੇ ਹੁਣ ਰੋਜ਼ ਰਾਤ ਨੂੰ ਟਿੱਡੀ ਘਰੇ ਚਲਿਆ ਜਾਂਦਾ। ਚੌਥੇ ਦਿਨ ਜਦੋਂ ਪਰਸੇ ਨੇ ਪੁੱਛਿਆ ਤਾਂ ਟਿੱਡੀ ਨੇ ਕਿਹਾ, 'ਹੁਣ ਉਹਦਾ ਕਾਹਦਾ ਹਾਲ ਐ ਬਾਬਾ। ਬੇਬੇ ਕਹਿੰਦੀ ਹੁਣ ਨ੍ਹੀਂ ਇਹ ਬਚਦਾ, ਬਸ ਕੁਸ਼ ਦਿਨ ਈ ਮਸਾਂ ਕਟਾਉ।'

'ਹਲਾ! ਐਨਾ ਢਿੱਲੈ ?' ਮਾੜੀ ਗੱਲ ਹੋਈ। ਮੈਂ ਅੱਜ ਆਥਣੇ ਪਤਾ ਲੈਣ ਚੱਲੂੰ ਤੇਰੇ ਨਾਲ਼। ਕੁਸ਼ ਸਦੇਹਾਂ ਚੱਲਾਂਗੇ।'

'ਪਤਾ ਲੈ ਕੇ ਕੀ ਕਰੇਂਗਾ ਬਾਬਾ, ਉਹ ਤਾਂ ਨਾ ਬੋਲਦੈ, ਨਾ ਝਾਕਦੈ। ਗੋਡੇ ਹਿੱਕ 'ਚ ਦੇ ਕੇ ਸਾਰਾ ਦਿਨ ਕੱਠਾ ਹੋ ਕੇ ਪਿਆ ਰਹਿੰਦੈ। ਹੱਡੀਆਂ ਦੀ ਮੁੱਠ ਈ ਬਣਿਆਂ ਪਿਐ।'

'ਕੋਈ ਦੁਆਈ ਬੂਟੀ ਦਿਨੇਂ ਓਂ ?'



'ਦੁਆਈ ਉਹ ਲੈਂਦਾ ਈ ਨ੍ਹੀਂ। ਕਹਿੰਦਾ ਮੈਂ ਨ੍ਹੀ ਹੁਣ ਬਚਦਾ, ਐਵੇਂ ਕਾਹਨੂੰ ਮੇਰੇ ਮੂੰਹ 'ਚ ਸੁਆਹ-ਖੇਹ ਤੁੰਨੀਂ ਜਾਨੇ ਓਂ, ਨਾਲ਼ੇ ਪੈਸਾ ਬਰਬਾਦ ਕਰਦੇ ਓਂ।'

'ਹੈ ਕਮਲ਼ਾ! ਜਦੋਂ ਤਾਈਂ ਸਾਹ ਵਗਦੇ ਐ, ਆਸ ਛੱਡੀ ਜਾਂਦੀ ਐ। ਮੈਂ ਲਿਆਊਂ ਆਥਣੇ ਸੱਦ ਕੇ ਜਸਵੰਤ ਦੇ ਮੁੰਡੇ ਨੂੰ, ਉਹ ਸਿਆਣੈਂ। ਕੋਈ ਚੰਗੀ ਦੁਆਈ ਦੇ-ਦੂ ਤਾਂ ਮੋੜ ਪੈ-ਜੂ।'

ਟਿੱਡੀ ਚੁੱਪ ਕਰ ਗਿਆ। ਫੇਰ ਉਭੜਵਾਹਾ ਈ ਬੋਲਿਆ, 'ਹੈਂ ਬਾਬਾ ਤੂੰ ਤਾਂ ਹਰਦੁਆਰ ਜਾ ਕੇ ਆਇਐਂ, ਮੇਰੀ ਮਾਂ ਮੈਨੂੰ ਆਂਹਦੀ ਜਦੋਂ ਇਹਦੇ ਸਾਹ ਨਿਕਲ਼ਣ ਲੱਗੇ ਤਾਂ ਮੂੰਹ 'ਚ ਗੰਗਾਜਲ ਪਾਈਂ। ਉਹਦੇ ਨਾਲ਼ ਕੀ ਹੋ ਜਾਂਦੈ ?'

'ਇਹ ਗੱਲਾਂ ਅਜੇ ਕਾਹਨੂੰ ਛੇੜਦੇ ਓਂ!...ਗੰਗਾਜਲ ਨਾਲ਼ ਹੋਣਾ-ਹਾਣਾ ਕੀ ਹੁੰਦੈ ਐਵੇਂ ਚਿੱਤ ਦੇ ਭਰਮ ਐਂ। ਜੀਹਨੂੰ ਸਾਰੀ ਉਮਰ ਪੀਣ ਨੂੰ ਰੱਜਵੀਂ ਲੱਸੀ ਨ੍ਹੀਂ ਥਿਆਈ ਮਰਨ ਮਗਰੋਂ ਉਹਦੇ ਮੂੰਹ ਸੁੱਚਾ ਘਿਓ ਤੇ ਪੰਜ-ਰਤਨੀ ਪਾ ਕੇ ਕਿੱਥੋਂ ਉਹਨੂੰ ਕੋਈ ਸੁਰਗ 'ਚ ਬਸਾ-ਦੂ! ਸਭ ਭਰਮ ਐਂ। ਐਂ ਗਤੀ ਹੁੰਦੀ ਹੋਵੇ ਤਾਂ ਪਾਪ-ਪੁੰਨ ਤੇ ਧਰਮ-ਕਰਮ ਦਾ ਸਿਆਪਾ ਈ ਨਾ ਮੁੱਕ-ਜੇ। ਆਪਣਾ ਜੱਟ-ਬੂਟਾਂ ਦਾ ਤਾਂ ਆਹੀ ਮਾਤ-ਲੋਕ ਐ, ਆਹੀ ਪਰਲੋਕ ਐ ਜਿੱਥੋਂ ਢਿੱਡ ਭਰਨ ਜੋਗਾ ਅੰਨ ਥਿਔਂਦੈ। ਏਸੇ ਨੂੰ ਮੂਰਖ ਬਾਹਮਣ 'ਸਪਨੇ ਕੀ ਨਿਆਂਈਂ' ਆਖੀ-ਜਾਂਦੇ ਐ।'

'ਈਹੋ ਗੱਲਾਂ ਉਹ ਦਸਦੇ ਹੁੰਦੇ ਐ, ਅਕੇ ਸਭ ਕੁਸ਼ ਏਥੇ ਈ ਐ, 'ਗਾਹਾਂ ਕੁਸ਼ ਵੀ ਨ੍ਹੀਂ।'

'ਉਹ ਕੌਣ ?'

'ਉਹੋ ਜਿਹੜੇ ਬਾਈ ਬਸੰਤੇ ਕੋਲ਼ੇ ਆਉਂਦੇ ਹੁੰਦੇ ਐ। ਇੱਕ ਆਰੀ ਤਾਂ ਸਾਰੀ ਰਾਤ ਐਹੋ-ਜੀਆਂ ਗੱਲਾਂ ਕਰਦੇ ਰਹੇ। ਤਿੰਨ ਚਾਰ ਆਰੀਂ ਤਾਂ ਮੈਂ ਚਾਹ ਕਰਕੇ ਪਿਆਈ। ਚਾਹ ਉਹ ਮੈਥੋਂ ਈ ਕਰਾ ਲੈਂਦੇ ਸੀ। ਆਪਣੇ ਬਾਈ ਬਸੰਤੇ ਆਗੂੰ ਉਹ ਵੀ ਕੋਈ ਨਿੰਦ-ਬਚਾਰ ਨ੍ਹੀਂ ਕਰਦੇ। ਬਾਬਾ, ਬੰਦੇ ਉਹ ਬਲਾ ਚੰਗੇ ਐ।'

'ਉਹ ਸੀ ਕੌਣ, ਇਹ ਤਾਂ ਦਸਦਾ ਨ੍ਹੀਂ ਤੂੰ।' ਪਰਸਾ ਰਤਾ ਖਿਝ ਕੇ ਬੋਲਿਆ।

'ਐਂ ਹੁਣ ਮੈਨੂੰ ਕੀ ਪਤੈ, ਮੈਨੂੰ ਕਿਹੜਾ ਦਸਦੇ ਐ। ਬਹੁਤਾ ਤਾਂ ਦੋ ਜਾਣੇ ਈ ਆਉਂਦੇ ਹੁੰਦੇ ਐ। ਇੱਕ ਨੂੰ 'ਭਾਊ ਭਾਊ' ਤੇ ਦੂਜੇ ਨੂੰ ਮਾਸ਼ਟਰ ਕਹਿੰਦੇ ਹੁੰਦੇ ਐ। ਮੈਨੂੰ ਇੱਕ ਆਰੀਂ ਕਹਿੰਦੇ, ਜਦੋਂ ਆਪਣਾ ਰਾਜ ਆਇਆ ਨਾ, ਓਦੋਂ ਤੈਨੂੰ ਵੀ ਜ਼ਮੀਨ-ਆਲ਼ਾ ਬਣਾ ਦਿਆਂਗੇ—ਮੁਖਤੋ-ਮੁਖਤੀ ਈ ਤੇਰਾ ਹਿੱਸਾ ਪੁਆ ਦਿਆਂਗੇ।'

'ਮੁਖਤੋ-ਮੁਖਤੀ ?'

'ਹਾਂ-ਆਂ। ਸਹੁੰ ਢਾਂਡੀ ਦੀ! ਕਹਿੰਦੇ ਅਸੀਂ ਕਿਹੜਾ ਕਿਤੋਂ ਲੈਣ ਜਾਣੈਂ ਐਂ। ਜਿਹੜੇ ਥੋਡੇ ਪਿੰਡ ਦੇ ਬਾਹਲ਼ੀਆਂ ਜ਼ਮੀਨਾਂ ਆਲ਼ੇ ਐ, ਉਹਨਾਂ ਦੀਆਂ ਈ ਖੋਹ ਕੇ ਸਭ ਦੀਆਂ ਸਾਂਝੀਆਂ ਕਰ ਦਿਆਂਗੇ! ਮੈਨੂੰ ਤਾਂ ਉਹਨਾਂ ਦੀਆਂ ਐਹੋ-ਜੀਆਂ ਗੱਲਾਂ ਦੀ ਸਮਝ ਨ੍ਹੀਂ ਔਂਦੀ। ਉਂ ਬੰਦੇ ਉਹ ਬਲਾ ਵਧੀਆ ਲਗਦੇ ਐ। ਮਿਠਬੋਲੇ ਤੇ ਕੂਨੇ-ਜੇ। ਹਸਦੇ ਈ ਰਹਿੰਦੇ ਐ ਹਰ ਵੇਲ਼ੇ। ਮੇਰੇ ਨਾਲ਼ ਵੀ ਆੜੀਆਂ ਆਂਗੂੰ ਗੱਲਾਂ ਕਰਨ ਲੱਗ ਪੈਣਗੇ। ਆ ਕੇ ਪੁੱਛਣਗੇ 'ਹੋਰ ਆੜੀਆ ਕੀ ਹਾਲ ਐ'!'

'ਐਸੇ ਕਿਹੜੇ ਬੰਦੇ ਹੋਏ ?' ਪਰਸੇ ਨੇ ਜਿਵੇਂ ਡੂੰਘੀ ਸੋਚ 'ਚ ਪੈਂਦਿਆਂ ਕਿਹਾ, 'ਕਿਤੇ

ਉਹ. ਉਹ ਤਾਂ ਨ੍ਹੀਂ ਜਿਹੜੇ ਕਹਿੰਦੇ ਐ ਅਸੀਂ ਸਭ ਏਕ ਕਰ ਦੇਣੀ ਐਂ, ਕੋਈ ਵੱਡਾ ਛੋਟਾ ਨ੍ਹੀਂ ਰਹਿਣ ਦੇਣਾ?'

'ਹਾਂ, ਹਾਂ, ਕਹਿੰਦੇ ਤਾਂ ਏਵੇਂ ਈ ਐਂ। ਪਰ ਊਂ ਨ੍ਹੀਂ ਪਤਾ ਉਹ ਕੌਣ ਐਂ। ਨਾ ਕੁਝ ਦਸਦੇ ਐ—ਨਾ ਆਵਦਾ ਨਾਂ, ਨਾ ਪਿੰਡ ਦਾ ਨਾਂ-ਥਿਹ। ਮੈਂ ਕਈ ਆਰੀਂ ਬਾਈ ਬਸੰਤੇ ਨੂੰ ਪੁੱਛਿਐ। ਉਹਨੇ ਵੀ ਨ੍ਹੀਂ ਦੱਸਿਆ। ਬੇਭੰਤੇ-ਜੇ ਬੰਦੇ ਐ। ਊਂ ਮਾੜੇ ਬੰਦਿਆਂ ਆਲ਼ੀ ਕੋਈ ਗੱਲ ਨ੍ਹੀਂ ਕਰਦੇ।'

ਪਰਸਾ ਜਿਵੇਂ ਟਿੰਡੀ ਦੀ ਕੋਈ ਗੱਲ ਹੁਣ ਨਹੀਂ ਸੀ ਸੁਣ ਰਿਹਾ। ਕਿਸੇ ਡੂੰਘੀ ਸੋਚ ਵਿੱਚ ਗੁੰਮਿਆ ਅੰਦਰ-ਬਾਹਰ ਤੁਰਿਆ ਫਿਰਿਆ।

ਅੱਧੀ ਰਾਤ ਨੂੰ ਤਖਤੇ ਖੜਕੇ।

'ਕਿਹੜੈ?' ਪਰਸੇ ਨੇ ਪਿਆਂ-ਪਿਆਂ ਈ ਹੋਕਰਾ ਮਾਰਿਆ।

ਅੱਗੋਂ ਕੋਈ ਜੁਆਬ ਨਹੀਂ ਆਇਆ। ਪਰ ਬੂਹਾ ਫੇਰ ਖੜਕਿਆ।

'ਮੈਂ ਪੁਛਦੈਂ ਕਿਹੜੈ?' ਉਹ ਉੱਠ ਕੇ ਬਹਿ ਗਿਆ ਸੀ।

'ਤੂੰ ਬਾਰ ਤਾਂ ਖੋਲ੍ਹ, ਦੱਸ-ਦੂੰ ਫੇਰ।...ਕੋਈ ਚੋਰ-ਡਾਕੂ ਤਾਂ ਨ੍ਹੀਂ-ਹਾਂ।'

ਅਵਾਜ਼ ਤਾਂ ਪਛਾਣ ਲਈ ਸੀ ਪਰ ਸ਼ੱਕ ਦੂਰ ਨਹੀਂ ਸੀ ਹੋਇਆ। ਬੂਹੇ ਕੋਲ਼ ਆ ਕੇ ਫੇਰ ਪੁੱਛ ਲਿਆ, 'ਬਸੰਤੈ ਕਿ?'

ਬਸੰਤਾ ਫੇਰ ਵੀ ਨਹੀਂ ਬੋਲਿਆ। ਚਾਨਣੀ ਰਾਤ ਹੋਣ ਕਰਕੇ ਬੂਹਾ ਖੋਲ੍ਹਦਿਆਂ ਈ ਪਰਸੇ ਨੂੰ ਪਛਾਣ ਆ ਗਈ ਪਰ ਉੱਤੇ ਕੰਬਲ਼ ਦਾ ਝੁੰਬ ਮਾਰਿਆ ਹੋਣ ਕਰਕੇ ਚਿਹਰਾ ਨਹੀਂ ਦਿੱਸਿਆ। ਬਸੰਤਾ ਪੈਰੀਂ ਹੱਥ ਲਾ ਕੇ ਅੰਦਰ ਮੰਜੇ ਉੱਤੇ ਆ ਬੈਠਾ। ਪਰਸਾ ਵੀ ਬੂਹਾ ਭੀੜ ਕੇ ਚੁੱਪ-ਚੁਪੀਤਾ ਡੱਬੀ ਲੱਭਣ ਲੱਗ ਪਿਆ। ਤੀਲੀ ਬਾਲ਼ ਕੇ ਜਦੋਂ ਲਾਲਟਣ ਜਗਾਈ ਤਾਂ ਬਸੰਤਾ ਉਹਦੇ ਵਾਲ਼ੀ ਰਜਾਈ ਲੈ ਕੇ ਲੰਮਾ ਪੈ ਗਿਆ ਸੀ।

'ਕੀ ਗੱਲ ਔਣ ਸਾਰ ਐਂ ਦੜ ਗਿਆ, ਚਿੱਤ ਤਾਂ ਨ੍ਹੀਂ ਢਿੱਲਾ?'

'ਜੇ ਘੁੱਟ ਚਾਹ ਕਰਕੇ ਪਿਆ ਸਕਦੈਂ ਤਾਂ ਪਿਆ ਬਾਪੂ। ਮੈਨੂੰ ਤਾਂ ਤਾਪ ਚੜ੍ਹਿਆ-ਵਿਐ।'

ਪਰਸਾ ਉਹਦੀ ਬੋਲ-ਚਾਲ ਤੇ ਸ਼ਕਲ ਸੂਰਤ ਦੇਖ ਕੇ ਰਤਾ ਹੈਰਾਨ ਹੋਇਆ। ਮੂੰਹ ਸਿਰ ਮੁੰਨਿਆਂ ਹੋਇਆ ਸੀ। ਗੱਲ੍ਹਾਂ ਅੰਦਰ ਧਸੀਆਂ ਹੋਈਆਂ। ਚਿਹਰੇ ਦਾ ਰੰਗ ਕਾਲ਼ਾ ਤੇ ਮੱਥੇ ਉੱਤੇ ਕਈ ਅਜਿਹੇ ਚਟਾਕ ਸਨ ਜਿਵੇਂ ਦਾਗ ਦਿੱਤੇ ਹੋਣ। ਬਿੰਦ ਕੁ ਉਹਦੇ ਚਿਹਰੇ ਵੱਲ ਵਿੰਹਦਾ ਰਿਹਾ। ਫੇਰ ਬਾਹਰ ਨਿਕਲ਼ ਕੇ ਚਾਹ ਧਰਨ ਲੱਗ ਪਿਆ।

ਕੁਝ ਚਿਰ ਮਗਰੋਂ ਰਜ਼ਾਈ ਵਿੱਚ ਬਹਿ ਕੇ, ਕੰਗਣੀਂ ਵਾਲ਼ੇ ਵੱਡੇ ਗਲਾਸ ਵਿੱਚੋਂ ਚਾਹ ਦੀਆਂ ਵੱਡੀਆ-ਵੱਡੀਆਂ ਘੁੱਟਾਂ ਭਰਦਾ ਬਸੰਤਾ, ਪਰਸੇ ਨੂੰ ਹੋਰ ਵੀ ਓਪਰਾ ਲੱਗਿਆ। ਉਹਨੇ ਦੂਜਾ ਮੰਜਾ ਡਾਹ ਕੇ ਉਹਦੇ 'ਤੇ ਬੈਠਦਿਆ ਪੁੱਛਿਆ, 'ਇਹ ਹਾਲ ਕੀ ਬਣਾਇਐ ਬਈ ਤੂੰ?'

'ਦਸਦੈਂ', ਆਖਰੀ ਘੁੱਟ ਭਰ ਕੇ ਖਾਲੀ ਗਲਾਸ ਪਾਸੇ ਰਖਦਿਆਂ ਉਹ ਬੋਲਿਆ, 'ਚਾਹ ਪੀ ਕੇ ਹੁਣ ਕੁਝ ਸੁਰਤ ਆਈ ਐ, ਨਹੀਂ ਤਾਂ ਜਮਾ ਈ...ਬਸ ਫਤੇ ਬੋਲੀ ਪਈ ਸੀ।'



ਪਰਸਾ ਹੁਣ ਉਹਦੇ ਵੱਡੇ-ਵੱਡੇ ਖਰ੍ਹਵੇ ਹੱਥਾਂ ਵੱਲ ਦੇਖ ਰਿਹਾ ਸੀ। ਉਂਗਲ਼ਾਂ ਦੀਆਂ ਸਾਰੀਆਂ ਗੰਢਾਂ ਅੱਡੋ-ਅੱਡ ਦਿਸਦੀਆਂ ਸਨ। ਗੁੱਟ, ਕੂਹਣੀਆਂ, ਮੋਢੇ ਨਿਰੇ ਹੱਡ ਈ ਹੱਡ ਰਹਿ ਗਏ ਲਗਦੇ ਸਨ ਜਿਵੇਂ ਪਿੰਡੇ ਦਾ ਸਾਰਾ ਮਾਸ ਈ ਝੜ ਗਿਆ ਹੋਵੇ।

'ਬਾਪੂ! ਪੁਲਸ ਦਾ ਪਤਾ ਹੁਣ ਲੱਗਿਐ ਬਈ ਇਹਨਾਂ ਨੂੰ ਜਮਦੂਤ, ਰਾਕਸ਼, ਲੋਕ ਕਿਉਂ ਕਹਿੰਦੇ ਐ।' ਰਜ਼ਾਈ ਘੁੱਟ ਕੇ ਚਾਰ-ਚੁਫੇਰਿਓਂ ਦਬਦਿਆਂ ਬਸੰਤਾ ਬੋਲਿਆ, 'ਮੇਰੇ ਸਹੁਰਿਆਂ ਨੇ ਸਾਰੇ ਹੱਡ ਈ ਜਰਖਲ਼ ਕੇ ਰਖ 'ਤੇ; ਸਾਰੇ ਜੋੜ ਈ ਹਲਾਏ ਪਏ ਐ, ਮੇਰੇ...'

ਤੇ ਉਹ ਏਨੇਂ 'ਚ ਈ ਜਿਵੇਂ ਹੌਂਕਣ ਲੱਗ ਪਿਆ। ਪਰਸਾ ਚੁੱਪ ਕਰਕੇ ਬੈਠਾ ਅਜੇ ਵੀ ਉਹਦੇ ਚਿਹਰੇ ਵੱਲ ਝਾਕੀ ਜਾ ਰਿਹਾ ਸੀ। ਸਿਰ 'ਤੇ ਵਲ਼ੇਟੇ ਖੁੱਥੜ ਜਿਹੇ ਗੁਲੂਬੰਦ, ਡੂੰਘੀਆਂ ਪੁੜਪੁੜੀਆਂ ਤੇ ਕਾਲ਼ੀਆਂ ਅੱਖਾਂ ਵੱਲ ਵੇਖਦਿਆਂ ਮੂੰਹੋਂ ਨਿਕਲ਼ ਗਿਆ, 'ਤੂੰ ਤਾਂ ਬਸੰਤਿਆ ਜਮਾ ਈ ਰਹਿਆ ਪਿਐਂ, ਗੱਲ ਕੀ ਹੋਈ ਐ?'

'ਗੱਲ ਐਨੀਂ ਐਂ ਬਈ ਸ਼ੁਕਰ ਮਨਾ ਮੈਂ ਬਚ ਗਿਆ!' ਬਸੰਤਾ ਜਦੋਂ ਇਹ ਕਹਿੰਦਾ ਮੁਸਕਰਾਇਆ ਤਾਂ ਉਹਦਾ ਚਿਹਰਾ ਸੱਚੀਂ ਡਰਾਉਣਾ ਜਿਹਾ ਲੱਗਿਆ। 'ਇੱਕ ਦਿਨ ਤਾਂ ਰੂੰਈਂ ਮਾਰਨ ਲੱਗੇ ਸੀ ਮੇਰੇ ਸਾਲ਼ੇ। ਆਪਣੇ ਪਿੰਡਾਂ ਕੰਨੀਂ ਦੇ ਇੱਕ ਸ਼ਪਾਹੀ ਨੇ ਸਾਬਣ ਤੇ ਪਾਣੀ ਦੀ ਗੜਬੀ ਲਿਆ ਕੇ ਦੇ 'ਤੀ। ਕਹਿੰਦਾ, 'ਬਿੰਦ ਲਾ। ਅੱਧੀ ਰਾਤ ਨੂੰ ਔਣਗੇ ਉਦੋਂ ਤਾਈਂ ਬਣ-ਜਾ ਮੋਨੇ ਕਾ ਸਿੱਖ।' ਜਦੋਂ ਉਹ ਆਏ ਤਾਂ ਮੇਰਾ ਢਿੱਡ ਜਮਾ ਪਿੱਠ ਨਾਲ਼ ਲੱਗਣ ਆਲ਼ਾ ਹੋਇਆ ਦੇਖ ਕੇ ਹਸਪਤਾਲ ਲਜਾਣਾ ਪਿਆ। ਓਥੇ ਵੀ ਮਸਾਂ ਤਿੰਨ ਦਿਨਾਂ ਮਗਰੋਂ ਅਤੀਸਾਰਾਂ ਨੂੰ ਬੰਨ੍ਹ ਪਿਆ। ਓਦੋਂ ਦੇ ਬਚੇ ਹੁਣ ਕਈ ਆਰੀਂ ਬਚਾਂਗੇ। ਜਿਹੜਾ ਸਾਬਣ ਨੇ ਅੰਦਰ ਵੱਢ 'ਤਾ ਉਹਨੇ ਦਿਹ ਈ ਕੌਡੀਓਂ ਖੋਟੀ ਕਰ 'ਤੀ।...ਕਿਹੜਾ ਇੱਕ ਸਿਆਪੇ, ਮੇਰੇ ਪੁੱਤ ਦਾ!'

ਪਰਸਾ ਇੱਕ ਤਾਂ ਉਹਦੇ ਮੂੰਹੋਂ ਨਿਕਲ਼ਦੀਆਂ ਗਾਲ਼ਾਂ ਸੁਣ ਕੇ ਪ੍ਰੇਸ਼ਾਨ ਸੀ (ਪਰ ਟੋਕਣਾ ਠੀਕ ਨਹੀਂ ਸਮਝਿਆ)। ਦੂਜੇ ਉਹਨੂੰ ਜਿਵੇਂ ਡਰਿਆ-ਜਿਹਾ ਲੱਗਿਆ। ਸ਼ਾਇਦ ਇਸੇ ਕਰਕੇ ਕੁਝ ਖਰ੍ਹਵੀ ਅਵਾਜ਼ 'ਚ ਬੋਲਿਆ, 'ਪਹਿਲਾਂ ਨ੍ਹੀਂ ਸੀ ਕਦੇ ਪੁਲ਼ਸ ਦੇ ਹੱਥ ਦੇਖੇ?'

'ਨਾ ਨਾ ਨਾ! ਬਸ ਏਹੀ ਤਾਂ ਤੈਨੂੰ ਪਤਾ ਨ੍ਹੀਂ। ਚੋਰ-ਡਾਕੂ ਤੇ ਬਦਮਾਸ਼ਾਂ ਨੂੰ ਤਾਂ ਪੁਲ਼ਸ ਆਲ਼ੇ ਆਵਦੇ 'ਘਰ-ਦੇ' ਬੰਦੇ ਸਮਝਦੇ ਐ। ਨਾਲ਼ੇ ਊਂ ਵੀ ਉਹ ਪੁਲਸ਼ ਦੇ ਕਮਾਊ-ਪੁੱਤ ਐ। ਦੁਸ਼ਮਣ ਤਾਂ ਬਸ ਇਹਨਾਂ 'ਜੱਥੇਦਾਰਾਂ' ਨੂੰ ਈ ਸਮਝਦੇ ਐ!...ਐਸੀ ਭੈੜੀ ਕਰਦੇ ਐ, ਬਸ ਪੁੱਛ ਨਾ! ਕਹਿੰਦੇ ਸਾਰੀ ਦੁਨੀਆਂ 'ਚ 'ਖਤਰਨਾਕ' ਬੰਦੇ ਈ ਏਹੋ ਐ! 'ਜਿੱਥੇ ਥਿਆ ਜਾਣ ਓਥੇ ਥਿਲੇ ਲਾ-ਦਿਓ'।'

'ਤੇਰੀ ਗੱਲ ਈ ਮੈਨੂੰ ਸਮਝ ਨ੍ਹੀਂ ਆਈ ਅਜੇ ਤਾਈਂ। ਇਹ ਤੇਰੇ ਜਥੇਦਾਰ ਹੁੰਦੇ ਕੌਣ ਐਂ? ਕਿਨ੍ਹਾਂ ਦੀ ਗੱਲ ਕਰਦੈਂ ਤੂੰ? ਪੁਲ਼ਸ ਇਹਨਾਂ ਨੂੰ ਡਾਕੂਆਂ ਨਾਲ਼ੋਂ ਵੀ ਖਤਰਨਾਕ ਕਿਉਂ ਸਮਝਦੀ ਐ?'

'ਇਹ ਹੁਣ ਤੈਨੂੰ ਕੀ ਦੱਸਾਂ। ਅਸੀਂ ਆਵਦੀ ਪਾਲਟੀ ਦੇ ਬੰਦਿਆਂ ਨੂੰ ਈ ਜਥੇਦਾਰ ਕਹਿਨੈਂ ਐਂ...।'

'ਪਾਲਟੀ? ਇਹ ਥੋਡੀ ਪਾਲਟੀ ਹੈ ਕਿਹੋ-ਜੀ ਜੀਹਦੇ ਪਿੱਛੇ ਐਂ ਪੁਲ਼ਸ ਪਈ ਐ?' ਉਹਦਾ ਬੋਲ ਹੋਰ ਖਰ੍ਹਵਾ ਹੋ ਚੱਲਿਆ ਸੀ। ਪਰ ਜਦੋਂ ਬਸੰਤੇ ਨੇ ਫੇਰ ਚੁੱਪ ਵੱਟ ਲਈ ਤਾਂ ਪਰਸੇ

ਨੂੰ ਜਾਪਿਆ ਉਹ ਕੋਈ ਗ਼ਲਤੀ ਕਰ ਬੈਠਾ ਹੈ। ਉਸੇ ਵੇਲੇ ਅਵਾਜ਼ ਨੀਵੀਂ ਕਰਕੇ ਠਰ੍ਹੰਮੇ ਨਾਲ ਬੋਲਿਆ, 'ਚਲ ਇਹ ਤਾਂ ਕਦੇ ਫੇਰ ਸਈ, ਪਰ ਤੂੰ ਸਾਰਾ ਕੁਸ਼ ਮੁੰਡੇ ਆਸਰੇ ਛੱਡ-ਛੱਡਾ ਕੇ ਐਂ ਤੁਰ ਕਿੱਧਰ ਗਿਆ ਸੀ ?'

'ਤੂੰ ਕਿੱਧਰ ਤੁਰ ਗਿਆ ਸੀ ?' ਬਸੰਤੇ ਦਾ ਬੋਲ ਵੀ ਤਲਖ਼ ਸੀ।

ਪਰਸਾ ਚੁੱਪ ਰਿਹਾ।

ਬਸੰਤਾ ਸਿੱਧਣ-ਸਿੱਧਾ ਪਿਆ ਛੱਤ ਦੀਆਂ ਕੜੀਆਂ ਵੱਲ ਝਾਕਦਾ ਰਿਹਾ। ਬਿੰਦ ਕੁ ਪਿੱਛੋਂ ਸੁਭਾਵਕ ਈ ਬੋਲਿਆ, 'ਐਂ ਕੋਈ ਪੂਰੀਆਂ ਵਿਉਂਤਾਂ ਬਣਾ ਕੇ ਕਿਧਰੇ ਜਾਣਾ ਹੁੰਦੈ।...ਨਾਲੇ ਆਪਣੇ ਲਾਣੇ ਨੂੰ ਤਾਂ ਉਂਈਂ ਬਸੇਖ ਐ। ਪੋਹਲਾ ਸੋਚ ਕੇ ਠਾਣੇਦਾਰ ਬਣਿਐ ਕਿ ਜੇਠਾ ਬਾਈ ਸੋਚ ਕੇ ਬਲੈਤ ਗਿਐ ? ਤੈਨੂੰ ਹਲ਼ਕ ਛੁੱਟਿਆ ਤੂੰ ਹਰਦੁਆਰ ਨੂੰ ਈ ਤੁਰ ਪਿਆ। ਤੂੰ ਕਿਹੜਾ ਓਥੇ ਤਪੱਸਿਆ ਕਰਨ ਗਿਆ ਸੀ ! ਚਿੱਤ 'ਚ ਆ-ਗੀ, ਲੋਈ ਚੱਕ ਕੇ ਤੁਰ ਪਿਆ। ਤਾਹੀਂ ਤਾਂ ਲੋਕ ਆਪਾਂ ਨੂੰ 'ਕਮਲ਼ਿਆਂ ਦਾ ਟੱਬਰ' ਕਹਿੰਦੇ ਐ ! ਜੇ ਕੁਸ਼ 'ਸੋਚ-ਸਮਝ' ਕੇ ਕਰਦੇ ਤਾਂ ਉੱਗੋ ਆਲ਼ੇ ਦਿਆਲ ਚੰਦ ਪੰਡਤ ਆਂਗੂੰ 'ਸਰਦਾਰ' ਨਾ ਬਣ ਜਾਂਦੇ, ਨਾਲ਼ੇ 'ਸਿਆਣੇ' ਅਖਵਾਉਂਦੇ !'

ਬਸੰਤੇ ਨੇ ਜਿਵੇਂ ਉਹਦੇ ਸਿਰ ਮਣਾ-ਮੂੰਹੇਂ ਭਾਰ ਸੁੱਟ ਦਿੱਤਾ ਹੋਵੇ। ਉਹਦੀ ਗੱਲ ਠੀਕ ਵੀ ਲੱਗੀ। (ਆਪਦੀ 'ਜੜ੍ਹੀ' ਬਾਰੇ ਉਹਨੂੰ ਪਤਾ ਸੀ।)

'ਹਸਾਬ-ਕਤਾਬ ਤਾਂ ਬਾਪੂ ਮਹਾਜਨ ਕਰ ਸਕਦੈ। ਆਪਾਂ ਜੱਟ-ਬੂਟ, ਬਾਹਮਣ-ਜੱਟ, ਕੋਈ ਹਸਾਬ-ਕਤਾਬ ਕਰਕੇ ਤੁਰਦੇ ਐਂ ? ਸਾਡਾ ਜਥੇਦਾਰ 'ਭਾਊ' ਕਹਿੰਦਾ ਹੁੰਦੈ 'ਜੱਟ ਤਾਂ ਜੰਮਿਆਂ ਈ ਬਹੀਆਂ ਪਾੜਨ ਨੂੰ ਐਂ। ਇਹ ਜਿਨ੍ਹਾਂ ਬਾਣੀਆਂ-ਬਕਾਲਾਂ ਨੇ ਬੰਦੇ ਦੀ ਜੂਨ ਵੀ ਬਹੀ-ਖਾਤੇ ਦੇ ਅੱਖਰਾਂ ਅਰਗੀ ਬਣਾ ਧਰੀ ਐ ਉਹਨਾਂ ਨਾਲ਼ ਜੱਟ ਦਾ ਕੀ ਮੇਲ !' ਤੇ ਇਹ ਗੱਲ ਝੂਠ ਵੀ ਨ੍ਹੀਂ-ਕਿ ਹੈ ?'

ਪਰਸਾ ਚੁੱਪ ਕੀਤਾ ਉਹਦੀ ਗੱਲ ਸੁਣੀਂ ਗਿਆ। ਪਰ ਅਚਾਨਕ ਬਸੰਤੇ ਨੇ ਗੱਲ ਬਦਲ ਲਈ ਤੇ ਜਿਵੇਂ ਉਭੜਵਾਹਾ ਬੋਲਿਆ, 'ਬਾਪੂ ਤੈਨੂੰ ਪਤੈ ਗੰਗੀ ਦਾ ਇੱਕ ਪਾਸਾ ਈ ਮਾਰਿਆ ਗਿਆ ?-ਨਾ ਹੁਣ ਮਰਿਆਂ 'ਚ ਐ ਨਾ ਜਿਉਂਦਿਆਂ 'ਚ।'

'ਗੰਗੀ ਤੋਂ ਹੁਣ ਤੂੰ ਦਾਣੇ ਲੈਣੇ ਐਂ !...ਆਪਣੀ ਉਹ ਹੁਣ ਕੀ ਲਗਦੀ ਐ ?'

ਪਰਸੇ ਨੇ ਬਿਨਾਂ ਸੋਚਿਆਂ, ਅੱਕੀ ਹੋਈ ਅਵਾਜ਼ ਵਿੱਚ ਜੁਆਬ ਦੇ ਦਿੱਤਾ ਤੇ ਲੇਟ ਗਿਆ। ਪਰਸੇ ਵੱਲ ਝਾਕਦਿਆਂ ਬਸੰਤਾ ਬੋਲਿਆ, 'ਇਹ ਤੂੰ ਕੀ ਗੱਲ ਆਖੀ ਬਾਪੂ ?'

ਪਰਸਾ ਉਹਦੀ ਤਲਖ਼ੀ ਦਾ ਖਿਆਲ ਕਰਕੇ ਚੁੱਪ ਰਿਹਾ।

'ਤੈਨੂੰ ਪਹਿਲਾਂ ਇਹ ਵੀ ਪਤੈ ਬਈ ਸਾਰੀ ਉਮਰ ਦੀ ਰੋਗਣ ਹੋ ਕੇ ਉਹ ਮੰਜੇ 'ਤੇ ਕੀਹਦੀ ਖ਼ਾਤਰ ਪਈ ਐ ?'

ਪਰਸਾ ਫੇਰ ਵੀ ਨਹੀਂ ਬੋਲਿਆ। ਬਸੰਤਾ ਉਸੇ ਤਲਖ਼ੀ ਨਾਲ਼ ਬੋਲੀ ਗਿਆ।

'ਜਮਾ ਮੇਰੀ ਖ਼ਾਤਰ ! ਜਿੱਦੇਂ ਉਹਨੇ ਮੈਨੂੰ ਮਿਲਣਾ ਸੀ ਓਸ ਤੋਂ ਪਹਿਲੀ ਰਾਤ ਮੈਨੂੰ ਪੁਲ਼ਸ ਫੜ ਕੇ ਲੈਗੀ। ਉਹ ਆਪਣੇ ਕਰਾਰ ਮੂਜਬ ਮਿਥੇ ਥਾਂ ਪਹੁੰਚੀ। ਪਰ ਮਗਰੇ ਉਹਦੇ ਭਰਾ ਪਹੁੰਚਗੇ-ਉਹਨਾਂ ਨੂੰ ਸੂਹ ਮਿਲ਼ਗੀ ਸੀ-ਆਹ ਮਾਂ ਦਾ ਖਸਮ, ਆਪੇ ਲਾਉਂਦਾ-ਬੁਝੌਂਦਾ ਫਿਰਿਆ, ਮੇਰਾ ਸਾ..ਮੇਰੇ ਮੂੰਹੋਂ ਗਾਲ਼ ਨਿਕਲ਼ ਚੱਲੀ ਸੀ-ਆਪੇ ਚੋਰਾਂ ਨੂੰ ਪਾੜ ਲੌਣ ਨੂੰ



ਕਹਿੰਦਾ ਫਿਰਿਆ ਆਪੇ ਕੁੱਤੀ ਛਿਛਕਰ 'ਤੀ ...ਕੁੱਤੇ ਦੇ ਬੀ ਨੇ !...ਕੋਈ ਨ੍ਹੀਂ, ਐਂ ਫੇਰ ਜਾਊ ਕਿੱਥੇ !'

'ਕੌਣ, ਪੂਰਨ ?' ਪਰਸੇ ਦਾ ਜਿਵੇਂ ਅਚਾਨਕ ਲਹੂ ਉਬਲਣ ਲੱਗ ਪਿਆ।

'ਹਾਂ...ਇਹੋ ਪੂਰਨ ! ਆਪੇ ਓਧਰ, ਆਪੇ ਏਧਰ...'

ਬਸੰਤੇ ਦੇ ਮੂੰਹ ਵਿੱਚੋਂ ਜਿਵੇਂ ਅੰਗਿਆਰ ਕਿਰੇ ਹੋਣ। ਉਹਨੇ ਰਜ਼ਾਈ ਦਾ ਪੱਲਾ ਪਰ੍ਹਾਂ ਵਗਾਹ ਮਾਰਿਆ ਜਿਵੇਂ ਪਿੰਡਾ ਬਲ਼ ਰਿਹਾ ਹੋਵੇ।

'ਕੁਸ਼ ਹੋਰ ਸੁਣਨੈਂ ?...ਲੈ ਫੇਰ ਉਹ ਵੀ ਸੁਣ। ਸੁਣੇਂ ਸਰੂ। ਸਕੇ ਭਰਾਵਾਂ ਨੇ ਘਰੇ ਲਿਜਾ ਕੇ ਪਹਿਲਾਂ ਉਹਦਾ ਹੱਡ-ਹੱਡ ਭੰਨਿਆਂ ਮਗਰੋਂ ਧਤੂਰਾ ਦੇ 'ਤਾ। ਬਚਗੀ ਤਾਂ ਆਵਦੇ ਭਾਗੀਂ, ਨਹੀਂ ਕੋਈ ਕਸਰ ਤਾਂ ਨ੍ਹੀਂ ਛੱਡੀ ਕਿਸੇ ਸਾਲ਼ੇ ਨੇ !...ਤੇ ਬਚੀ ਵੀ ਕਾਹਦੀ ਐ, ਏਦੂੰ ਤਾਂ...'

ਗੱਲ ਪੂਰੀ ਕਰਨੋਂ ਪਹਿਲਾਂ ਈ ਬਸੰਤਾ ਚੁੱਪ ਕਰਕੇ ਲੇਟ ਗਿਆ। ਪਰ ਬਿੰਦ ਕੁ ਮਗਰੋਂ ਬਹੁਤ ਦੱਬਵੀਂ ਅਵਾਜ਼ 'ਚ ਏਨਾ ਹੀ ਕਹਿ ਸਕਿਆ-'ਤੇ ਤੂੰ ਕਹਿਨੈ ਆਪਾਂ ਹੁਣ ਉਹਤੋਂ ਕੀ ਦਾਣੇ ਲੈਣੇ ਐਂ...ਇਹ ਬੜੀ ਗੱਲ ਹੋਈ !...ਕੁਸ਼ ਤਾਂ ਸੋਚਿਆ ਕਰ।'

ਫੇਰ ਦੋਹਾਂ ਵਿੱਚੋਂ ਕੋਈ ਨਹੀਂ ਬੋਲਿਆ। ਸੰਘਣੀ, ਅਕਾਊ ਚੁੱਪ ਵਿੱਚ ਦੋਹਾਂ ਨੂੰ ਸਿਰਫ਼ ਲਾਲਟਣ ਦੀ ਬੱਤੀ ਦੀ 'ਭੱਕ-ਭੱਕ' ਸੁਣਦੀ ਰਹੀ। ਭੜੱਕਣ ਨਾਲ਼ ਸਾਰੀ ਚਿਮਨੀ ਕਾਲ਼ੀ ਹੋ ਗਈ ਸੀ। ਘਸਮੈਲ਼ੀ ਲਾਟ ਦੇ ਚਾਨਣ ਵਿੱਚ ਇਹ ਚੁੱਪ ਹੋਰ ਵੀ ਓਪਰੀ ਲੱਗੀ।

ਅਗਲੇ ਦਿਨ ਤੜਕੇ ਜਦੋਂ ਪਰਸਾ ਸੁੱਤਾ ਉੱਠਿਆ ਤਾਂ ਬੂਹੇ ਦਾ ਕੁੰਡਾ ਖੁੱਲ੍ਹਾ ਪਿਆ ਸੀ। ਬਸੰਤੇ ਵਾਲ਼ੀ ਰਜ਼ਾਈ ਅੱਧੀ ਭੁੰਜੇ ਲਮਕੀ ਜਾਂਦੀ ਸੀ। ਬਾਹਰ ਆਇਆ ਤਾਂ ਪਾਟਦੀ ਲੋਈ ਦੇ ਚਾਨਣ ਵਿੱਚ, ਬਸੰਤੇ ਦੀ ਧੌੜੀ ਦੀ ਜੁੱਤੀ ਦੇ ਨਿਸ਼ਾਨ ਸਿੱਲ੍ਹੀ ਮਿੱਟੀ ਉੱਤੇ ਮਾਤਾ ਦੇ ਦਾਗਾਂ ਵਾਂਗ ਦਿੱਸੇ। ਖਾਲ਼ ਦੀ ਵੱਟ ਕੋਲ਼ੇ, ਨੇੜੇ ਦੀਆਂ ਦੋ ਪੈੜਾਂ ਵੱਲ ਗਹੁ ਨਾਲ਼ ਵਿਹੰਦਾ ਰਿਹਾ। ਉਹਦੀਆਂ ਦੋਏ ਜੁਤੀਆਂ ਦੇ ਅੱਡਿਆਂ ਉੱਤੇ ਖੁਰੀਆਂ ਲੱਗੀਆਂ ਹੋਈਆਂ ਸਨ। ਪੰਜੇ ਹੇਠੋਂ ਖੱਬਾ ਤਲ਼ਾ ਘਸ ਕੇ ਫੁੱਲੀ ਜਿਡਾ ਚਟਾਕ ਪੈ ਗਿਆ ਲਗਦਾ ਸੀ। ਉਸ ਨਿਸ਼ਾਨ ਵੱਲ ਝਾਕਦਾ-ਝਾਕਦਾ ਪਰਸਾ ਅਗਾਂਹ ਵਧਿਆ। ਇੱਕ ਨਿਸ਼ਾਨ ਮੇਚਣ ਲਈ ਉਹਦੇ ਉੱਤੇ ਪੈਰ ਵੀ ਧਰ ਲਿਆ; ਪਰ ਦੂਜੇ ਬਿੰਦ ਅਛੋਪਲੇ ਉਤਾਂਹ ਚੁੱਕ ਲਿਆ। ਪਿਛਾਂਹ ਭਉਂ ਕੇ ਦੇਖਿਆ ਤਾਂ ਅਜਿਹਾ ਭੁਚੱਕਾ ਪਿਆ ਕਿ ਆਪਣੀਆਂ ਤੇ ਉਹਦੀਆਂ ਪੈੜਾਂ ਦਾ ਫ਼ਰਕ ਈ ਕੋਈ ਨਹੀਂ ਲੱਗਿਆ। ਉਦੋਂ ਈ ਦੂਜਾ ਪੈਰ ਖਾਲ਼ ਦੀ ਸੱਜੀ ਵੱਟ ਉੱਤੇ ਰੱਖ ਕੇ ਅਗਾਂਹ ਟੱਪ ਗਿਆ।

ਫੇਰ ਤਿੰਨ ਦਿਨ ਉਹ ਚੁੱਪ-ਚਪੀਤਾ ਤੁਰਿਆ ਫਿਰਿਆ। ਜਦੋਂ ਵੀ ਟਿੰਡੀ ਕਿਸੇ ਕੰਮ-ਧੰਦੇ ਬਾਰੇ ਪੁਛਦਾ ਜਾਂ ਕੋਈ ਗੱਲ ਕਰਨੀ ਚਾਹੁੰਦਾ ਤਾਂ ਉਹ 'ਹੂੰ-ਹਾਂ' ਕਰ ਛਡਦਾ। ਇਸੇ ਕਰਕੇ ਉਹਨੂੰ ਜਾਪਿਆ, ਪਰਸਾ ਕਿਸੇ ਗੱਲੋਂ ਉਸ ਨਾਲ਼ ਨਾਰਾਜ਼ ਸੀ। ਪਰ ਉਹਨੇ ਕੋਈ ਗ਼ਲਤੀ ਤਾਂ ਨਹੀਂ ਸੀ ਕੀਤੀ। ਫੇਰ ਗੱਲ ਕੀ ਹੋਈ ?

ਚੌਥੇ ਦਿਨ ਰਤਨੇ ਕੇ ਘਰੋਂ ਮੋੜ ਕੇ ਲਿਆਂਦੀ ਗਊ ਨੂੰ ਪੱਠੇ ਪਾਉਂਦਾ ਟਿੰਡੀ ਜੇਰਾ ਕਰਕੇ ਬੋਲਿਆ, 'ਬਾਬਾ ਦੋ-ਚਾਰ ਦਿਨ ਐਂ, ਫੇਰ ਮੈਂ ਜਮਾਂ ਈ ਤੇਰੇ ਕੋਲ਼ੇ ਰਹਿਣ ਲੱਗ-ਪੂੰ। ਮੇਰਾ ਬਾਪੂ ਹੁਣ ਇੱਕ-ਦੋ ਦਿਨ ਈ ਮਸਾਂ ਕਟਾਊ, ਬਸ।'

ਪਰਸਾ ਰਤਾ ਹੈਰਾਨੀ ਨਾਲ ਉਸ ਵੱਲ ਝਾਕਦਾ ਬੋਲਿਆ, 'ਕੀ ਆਖਿਆ ਤੂੰ ?'

ਕਹੀ ਚੁੱਕ ਕੇ ਪਰ੍ਹਾਂ ਨੂੰ ਜਾਂਦਾ ਜਾਂਦਾ ਬੋਲਿਆ, 'ਗੱਲ ਤਾਂ ਫੇਰ ਮਾੜੀ ਐ। ਅਜੇ ਤਾਂ ਸਾਰੀ ਕਬੀਲਦਾਰੀ ਕਿਉਂਟਣ ਆਲੀ ਪਈ ਐ ...ਹੁਣੇ ਉਹਨੂੰ ਕਾਹਦੀ ਕਾਹਲ ਹੋ-ਗੀ ਭਲੇ ਲੋਕ ਨੂੰ! ਅੱਜ ਚੱਲੂੰ ਮੈਂ। ਜਸਵੰਤ ਦੇ ਮੁੰਡੇ ਤੋਂ ਫੇਰ ਪੁੱਛਾਂਗੇ ਬਈ ਗੱਲ ਕੀ, ਐ ਮੇਰ ਕਾਹਤੋਂ ਨ੍ਹੀਂ ਪਿਆ।'

ਛੇਵੇਂ ਦਿਨ ਪਰਸਾ ਟਿੱਡੀ ਦੇ ਪਿਉ ਦਾ ਸਸਕਾਰ ਕਰਾਉਣ ਵੀ ਗਿਆ। ਮੰਡੀਓਂ ਆੜ੍ਹਤੀਆਂ ਤੋਂ ਕੁਝ ਪੈਸੇ ਵੀ ਲਿਆ ਕੇ ਦਿੱਤੇ। ਟਿੱਡੀ ਦੀ ਮਾਂ ਘੁੰਡ ਕੱਢ ਕੇ ਸੇਜਲ ਅੱਖਾਂ ਤੇ ਭਰੇ ਮਨ ਨਾਲ ਬੋਲੀ, 'ਅਸੀਂ ਥੋਡਾ ਦੇਣਾ ਕਿਹੜੇ ਜਰਮ ਦਿਆਂਗੇ ਦਿਉਤਾ ਜੀ!...ਐਨਾ ਤਾਂ ਅੱਜ ਕਲ੍ਹ ਕੋਈ ਸਕਾ ਸਰਬੰਦੀ ਨ੍ਹੀਂ ਕਰਦਾ ਜਿੰਨਾਂ ਸਾਡੇ ਪਿੱਛੇ ਤੁਸੀਂ ਕੀਤੈ।'

'ਤੇਰਾ ਪੁੱਤ ਸਾਡਾ ਸਾਰਾ ਕੰਮ ਸਾਂਭਦੈ, ਹੋਰ ਦੇਣਾ ਹੁਣ ਮਗਰ ਰਹਿ ਗਿਆ ? ਜੇ ਮਗਰੋਂ ਇਹ ਨਾ ਧਿਆਨ ਰਖਦਾ ਤਾਂ ਸਾਡਾ ਤਾਂ ਮਾਮਲਾ ਨ੍ਹੀਂ ਸੀ ਪੂਰਾ ਹੋਣਾ।' ਫੇਰ ਕੁਝ ਰੁਕ ਕੇ ਬੋਲਿਆ, 'ਏਸ ਸੰਸਾਰ 'ਚ ਕੋਈ ਕਿਸੇ ਨੂੰ ਕੁਸ਼ ਨ੍ਹੀਂ ਦਿੰਦਾ ਭਾਈ। ਮੈਂ ਜਿਹੜਾ ਹੱਥ ਝਾੜਦੈਂ, ਆਵਦੀ ਗਰਜ ਦੀ ਖਾਤਰ ਕਰਦੈਂ, ਥੋਡੇ 'ਤੇ ਕੋਈ ਅਸਾਨ ਨ੍ਹੀਂ ਕਰਦਾ।'

ਪਰ ਟਿੱਡੀ ਦੀ ਮਾਂ ਗੁਣ ਗਾਉਣੋਂ ਨਹੀਂ ਹਟੀ। ਉਹ ਬਿੰਦ-ਝਟ ਸੁਣਦਾ ਰਿਹਾ ਫੇਰ ਚੁੱਪ ਕਰਕੇ ਤੁਰ ਆਇਆ। ਉਹਦੀ 'ਗੀਂ ਗੀਂ' ਚੰਗੀ ਨਹੀਂ ਸੀ ਲਗਦੀ (ਚਿੱਤ ਈ ਕਾਹਲਾ ਪੈਣ ਲੱਗ ਪਿਆ ਸੀ)।

ਅਚਾਨਕ ਇੱਕ ਦਿਨ ਪਹਿਰ ਦੇ ਤੜਕੇ ਈ ਪੁਲ੍ਹਸ ਆ ਗਈ। ਛੋਟਾ ਠਾਣੇਦਾਰ, ਇੱਕ ਹੌਲਦਾਰ ਤੇ ਚਾਰ ਸਿਪਾਹੀ। ਜੀਪ ਪਹੀ 'ਤੇ ਰੋਕ ਕੇ ਦਗੜ-ਦਗੜ ਕਰਦੇ ਕੋਠੇ ਵੱਲ ਭੱਜ ਪਏ। ਤਿੰਨ ਜਣੇਂ ਬੂਹੇ ਅੱਗੇ ਆ ਖੜੋਤੇ ਤੇ ਦੂਜੇ ਮਗਰਲੇ ਪਾਸੇ ਚਲੇ ਗਏ। ਠਾਣੇਦਾਰ ਨੇ ਅਗਾਂਹ ਹੋ ਕੇ ਡੰਡੇ ਨਾਲ਼ ਤਖਤੇ ਖੜਕਾਏ ਪਰ ਅੰਦਰੋਂ ਕੋਈ ਨਹੀਂ ਬੋਲਿਆ। ਫੇਰ ਉਹਨੇ ਜ਼ੋਰ-ਦੀ ਠੁੱਡਾ ਮਾਰਿਆ ਤਾਂ ਬਾਰ ਖੁੱਲ੍ਹ ਗਿਆ। ਉਹ ਛਹਿ ਕੇ ਅੰਦਰ ਝਾਕਿਆ। ਅੰਦਰ ਕੋਈ ਨਹੀਂ ਸੀ। ਬੜੀ ਸੋਘਮੀ ਨਾਲ਼ ਪੈਰ ਪੁਟਦਾ, ਸਿਪਾਹੀਆਂ ਨੂੰ ਮਗਰ ਆਉਣ ਦਾ ਇਸ਼ਾਰਾ ਕਰਕੇ ਅੰਦਰ ਲੰਘ ਗਿਆ। ਮੂੰਹ-ਹਨੇਰਾ ਹੋਣ ਕਰਕੇ ਅੰਦਰ ਚੰਗੀ ਤਰ੍ਹਾਂ ਦਿਸਦਾ ਨਹੀਂ ਸੀ। ਬੈਟਰੀ ਜਾਗ ਕੇ ਸਾਰੇ ਖੱਲੀਂ-ਖੂੰਜੀਂ ਧਿਆਨ ਨਾਲ਼ ਦੇਖਿਆ, ਕੋਈ ਚਿੜੀ-ਪਰਿੰਦਾ ਵੀ ਨਜ਼ਰ ਨਹੀਂ ਆਇਆ।

'ਕੀ ਗੱਲ ਸਰਦਾਰ ਸਾਹਬ, ਤੜਕੇ-ਤੜਕੇ ਕਿਵੇਂ ਸੇਹਾਂ ਦੇ ਸ਼ਕਾਰ ਨੂੰ ਤੁਰ-ਪੇ!' ਖੇਤ ਵੱਲੋਂ ਆਉਂਦੇ ਪਰਸੇ ਨੇ ਨੇੜੇ ਆਉਂਦਿਆਂ ਉੱਚੀ ਸਾਰੀ ਕਿਹਾ।

ਠਾਣੇਦਾਰ, ਹੌਲਦਾਰ ਤੇ ਸਿਪਾਹੀ ਉਹਦਾ ਕੱਦ-ਕਾਠ, ਚੌੜਾ ਮੱਥਾ, ਵੱਡੀ ਪੱਗ ਤੇ ਪੈਰਾਂ 'ਚ ਪਾਈ ਖੱਲ-ਧੌੜੀ ਦੀ ਸਤਾਰ੍ਹੀ ਜੁੱਤੀ ਵੱਲ ਹੈਰਾਨ ਜਿਹੇ ਹੋ ਕੇ ਘੂਰਦੇ ਰਹੇ। (ਪਰਸੇ ਨੇ ਭੂਰੇ ਦੀ ਬੁੱਕਲ ਮਾਰੀ ਹੋਈ ਸੀ ਜਿਸ ਨਾਲ਼ ਉਹਦਾ ਚੁਗਾਠਾ ਹੋਰ ਵੀ ਚੌੜਾ ਲਗਦਾ ਸੀ।

'ਥੋਡਾ ਲਟਕਾ ਕਿੱਥੇ ਐ ?' ਠਾਣੇਦਾਰ ਸੁਭਾਵਕ ਈ ਰੁੱਖੀ ਅਵਾਜ਼ 'ਚ ਬੋਲਿਆ।



'ਕਿਹੜਾ ਲਟਕਾ ਜਨਾਬ ? ਲਟਕੇ ਤਾਂ ਮੇਰੇ ਤਿੰਨ ਐਂ–ਇੱਕ ਠਾਣੇਦਾਰ ਵੀ ਐ।' ਉਹ ਮੁਸਕਰਾਇਆ।

ਠਾਣੇਦਾਰ ਪਹਿਲਾਂ ਝਿਜਕ ਗਿਆ, ਪਰ ਫੇਰ ਮੂੰਹ ਘਸੁੰਨ ਵਰਗਾ ਕਰਕੇ ਬੋਲਿਆ, 'ਠਾਣੇਦਾਰ ਸਾਹਬ ਤੋਂ ਤਾਂ ਅਸੀਂ ਕੀ ਕਰੌਣੈ, ਸਾਨੂੰ ਤਾਂ ਥੋਡਾ ਛੋਟਾ 'ਲੀਡਰ ਸਾਹਬ' ਚਾਹੀਦੈ।'

'ਮੈਨੂੰ ਤਾਂ ਸਰਦਾਰ ਸਾਹਬ ਅਜੇ ਤਾਈਂ ਇਹੀ ਪਤਾ ਨ੍ਹੀਂ ਬਈ ਤੁਸੀਂ ਕਹਿਨੇ ਕੀ ਓਂ।'

'ਐਨੇ ਭੋਲੇ ਨਾਂ ਬਣੋਂ ਪੰਡਤ ਜੀ। ਅਸੀਂ ਉਹਦੇ ਵਰੰਟ ਲੈ ਕੇ ਆਏ ਐਂ। ਸਿੱਧੀ ਗੱਲ ਦੱਸ ਕਿ ਉਹ ਹੈ ਕਿੱਥੇ ?'

ਪਰਸੇ ਨੇ ਸਥਿਰ ਅਵਾਜ਼ ਵਿਚ ਕਿਹਾ, 'ਮੁੰਡਾ ਚਾਰ ਹੱਥ ਲੰਮਾ ਜੁਆਨ ਐਂ। ਚੱਪਣੀ ਥਠਲੀ ਹੇਠ ਤਾਂ ਲੁਕ ਨ੍ਹੀਂ ਸਕਦਾ। ਜੇ ਏਥੇ ਹੁੰਦਾ ਥੋਨੂੰ ਦਿਸਦਾ ਨਾ ? ਪੁਲ੍ਹਸ ਤਾਂ ਪਤਾਲ਼ 'ਚੋਂ ਬੰਦਾ ਭਾਲ਼ ਲੈਂਦੀ ਐ, ਏਥੋਂ ਭਾਲਣਾ ਔਖੈ ? ਏਥੇ ਕਿਤੇ ਕੋਈ ਭੋਰਾ ਨ੍ਹੀਂ, ਸੁਰੰਗ ਨ੍ਹੀਂ, ਤੇ ਨਾ ਕੋਈ ਉਡਣ-ਖਟੋਲੇ!'

'ਤੂੰ ਬਜੁਰਗਾ ਬੋਲਦਾ ਕਿਵੇਂ ਐਂ ?' ਮਗਰਲੇ ਪਾਸਿਓਂ ਤੁਰਿਆ ਆਉਂਦਾ ਹੌਲਦਾਰ ਗੜ੍ਹਕਿਆ।

ਠਾਣੇਦਾਰ ਨੇ ਉਸੇ ਵੇਲ਼ੇ ਉਹਨੂੰ ਝਿੜਕ ਦਿੱਤਾ, 'ਤੂੰ ਮਗਰਲੇ ਪਾਸੇ ਚੱਲ ਕਰਪਾਲ। ਓਧਰ ਨਿਗ੍ਹਾ ਰੱਖ।'

ਪਰਸੇ ਨੇ 'ਦਰਸ਼ਣੀ ਜੁਆਨ' ਹੌਲਦਾਰ ਵੱਲ ਦੇਖ ਕੇ ਪਹਿਲਾਂ ਘੂਰੀ ਵੱਟੀ, ਫੇਰ ਮੁਸਕਰਾ ਪਿਆ। ਸੁਤੇ ਸਭਾ ਈ ਦਾੜ੍ਹੀ 'ਤੇ ਹੱਥ ਫੇਰਦਾ ਬੋਲਿਆ, 'ਕੋਈ ਨੀਂ ਸਰਦਾਰ ਸਾਹਬ ਇਹਨੂੰ ਆਵਦੀ ਭੜ੍ਹ ਪੂਰੀ ਕਰਨ ਦਿਓ...ਅੰਬਰਤ ਵੇਲੇ 'ਪਾਠ' ਵੀ ਤਾਂ ਕਰਨਾ ਹੁੰਦੈ 'ਪਰਮਾਤਮਾ ਬੰਦਿਆਂ' ਨੇ! ਨਾਲ਼ੇ ਵਰਦੀ ਪਾ ਕੇ ਬੰਦਾ 'ਧਰਮਰਾਜ' ਬਣ ਜਾਂਦੈ-ਜਿਵੇਂ ਸਾਡਾ ਵੀ ਬਣਿਆਂ ਫਿਰਦੈ।'

ਠਾਣੇਦਾਰ ਹੁਣ ਤੱਕ ਸਾਰੀ ਗੱਲ ਜਾਚ ਚੁੱਕਿਆ ਸੀ। ਉਹਨੇ ਬੈਟਰੀ ਬੁਝਾ ਕੇ ਓਵਰਕੋਟ ਦੀ ਜੇਬ ਵਿੱਚ ਪਾਉਂਦਿਆਂ ਕਿਹਾ, 'ਤੁਸੀਂ ਐਧਰ ਆਓ ਪੰਡਤ ਜੀ, ਥੋਨੂੰ ਮੈਂ ਦਸਦੈਂ ਅਸਲ ਗੱਲ।'

ਖਾਲ਼ ਵੱਲ ਮੂੰਹ ਕਰਕੇ ਤੁਰਦਿਆਂ ਉਹਦਾ ਹੱਥ ਜਦੋਂ ਬੇਧਿਆਨੀ ਨਾਲ਼ ਈ ਪਰਸੇ ਦੇ ਮੋਢੇ ਉੱਤੇ ਜਾ ਟਿਕਿਆ ਤਾਂ ਪਰਸੇ ਦੀਆਂ ਅੱਖਾਂ ਦਾ ਰੰਗ ਫੇਰ ਬਦਲ ਗਿਆ। ਚਿਹਰਾ ਤਣਿਆਂ ਗਿਆ।

'ਮੈਂ ਥੋਥੋਂ ਛੋਟੈਂ ਕਿ ਵੱਡਾ, ਸਰਦਾਰ ਸਾਹਬ ?'

ਠਾਣੇਦਾਰ ਨੇ ਮੋਢੇ ਤੋਂ ਹੱਥ ਚੁੱਕ ਲਿਆ। ਪਰ ਉਸੇ ਵੇਲ਼ੇ ਉਹਦਾ ਮੱਥਾ ਕੱਠਾ ਹੋ ਗਿਆ। ਪਲ ਦਾ ਪਲ ਤਾਂ ਅਵਾਜ਼ ਨਹੀਂ ਨਿਕਲ਼ੀ। ਸਾਧਾਰਨ ਆਦਤ ਦੇ ਉਲਟ ਅੰਦਰੋਂ ਆਪਣਾ ਈ ਕੋਈ ਪਾਲ਼ਾ ਮਾਰੀ ਜਾਂਦਾ ਸੀ। ਪਰ ਉਹਨੇ ਬੈਂਤ ਦਾ ਮੋਟਾ ਡੰਡਾ ਖੱਬੇ ਹੱਥ ਦੀਆਂ ਉਂਗਲਾਂ ਨਾਲ਼ ਏਨੀਂ ਜ਼ੋਰ ਦੀ ਘੁਟਿਆ ਕਿ ਉਹਦੀ ਸਾਰੀ ਬਾਂਹ ਆਕੜ ਗਈ। ਨਾਲ਼ ਈ ਸੱਜੇ ਹੱਥ ਨਾਲ਼ ਪਸਤੌਲ ਦੀ ਪੇਟੀ ਨੂੰ ਪਲੋਸਣ ਲੱਗ ਪਿਆ। ਪਰ ਖਾਲ਼ ਤੱਕ ਪਹੁੰਚਦਿਆਂ ਸੰਭਲ਼ ਕੇ ਬੋਲਿਆ, 'ਅਸਲ ਵਿੱਚ ਸਾਨੂੰ ਉੱਤੋਂ ਸਿੱਧੇ ਹੁਕਮ ਆਏ ਐ ਬਈ ਇਹਨਾਂ ਮੁੰਡਿਆਂ ਨੂੰ ਫੌਰਨ ਗ੍ਰਿਫਤਾਰ ਕਰੋ। ਥੋਡੇ ਲਟਕੇ ਨੂੰ ਜ਼ਮਾਨਤ ਉੱਤੇ ਰਿਹਾਅ ਕੀਤਾ ਗਿਆ ਸੀ। ਸਾਨੂੰ ਇਤਲਾਹ ਮਿਲੀ ਸੀ ਬਈ ਉਹ ਘਰੇ ਆਇਐ।'

'ਗ੍ਰਿਫਤਾਰ ਜਿਉਂਦੇ ਨੂੰ ਕਰਕੇ ਲਜਾਣ ਦੇ ਈ ਹੁਕਮ ਐਂ ?'

'ਤੁਸੀਂ ਐਂ ਦੂਰ ਤਾਈਂ ਨਾ ਜਾਓ! ਸੁੱਖ ਮੰਗੋ ਪਰਵਾਰ ਦੀ, ਤੜਕੇ-ਤੜਕੇ। ਅਸੀਂ ਤਾਂ ਆਵਦੀ ਡਿਊਟੀ ਵਜੌਣੀ ਐਂ। ਉਹਦਾ ਕੋਈ ਥਹੁ-ਪਤਾ ਤੁਸੀਂ ਨਾ ਦਿੱਤਾ ਤਾਂ ਥੋਨੂੰ ਵੀ ਸੱਦਿਆ ਜਾ ਸਕਦੈ...'

'ਜੀ ਸਦਕੇ ਸੱਦੋ! ਕਹੋਂ ਤਾਂ ਹੁਣੇਂ ਤਿਆਰ ਹੋਵਾਂ ?' ਪਰ ਦੂਜੇ ਪਲ ਈ ਉਹ ਠਾਣੇਦਾਰ ਦੇ ਬਿਲਕੁਲ ਸਾਹਮਣੇ ਖੜ੍ਹ ਕੇ ਕਰੜੀ ਅਵਾਜ਼ ਵਿੱਚ ਬੋਲਿਆ, 'ਠਾਣੇਦਾਰ ਸਾਹਬ ਮੈਂ ਕੋਈ ਨਿਆਣਾ ਨ੍ਹੀਂ। ਮੇਰੀ ਉਮਰ ਸੱਠਾਂ ਦੇ ਨੇੜੇ ਐ। ਜੋ ਕੁਸ਼ ਤੁਸੀਂ ਕਰਨੈ, ਉਹ ਮੈਨੂੰ ਪੁੱਛ ਕੇ ਨ੍ਹੀਂ ਕਰਨਾ। ਸਾਰੇ ਖੱਲਾਂ-ਖੂੰਜੇ ਤੁਸੀਂ ਫਰੋਲ਼-ਲੋ। ਹੋਰ ਕਿਤੇ ਸ਼ੱਕ ਐ ਤਾਂ ਉਹ ਵੀ ਦੂਰ ਕਰ-ਲੋ...ਨਾਲ਼ੇ ਮੈਂ ਕਦੇ ਆਵਦੀ ਉਲ਼ਾਦ ਨੂੰ ਮੇਮਣਿਆਂ ਆਂਗੂੰ ਮੋੜ੍ਹਿਆਂ ਨਾਲ਼ ਬੰਨ੍ਹ-ਨਰੜ ਕੇ ਨਹੀਂ ਰੱਖਿਆ। ਖੰਭ ਆਉਣ ਤਾਈਂ ਪਰਵਸਤ ਕੀਤੀ ਐ—ਜੋ ਮੇਰਾ ਫਰਜ ਸੀ। ਮਗਰੋਂ ਜਿਧਰ ਚਿੱਤ ਆਵੇ ਉਡਾਰੀਆਂ ਮਾਰਨ; ਮੈਂ ਨ੍ਹੀਂ ਕਦੇ ਰੋਕਿਆ, ਨਾ ਈ ਕਿਸੇ ਦਾ ਰੋਕਿਆ ਕਦੇ ਕੋਈ ਰੁਕਦੈ। ਜਦੋਂ ਬੋਟ ਉਡਾਰ ਹੋ ਜਾਣ, ਉਹਨਾਂ ਨੇ ਖੰਭ ਮਾਰਨੇ ਈ ਹੁੰਦੇ ਐ, ਸਰਦਾਰ ਜੀ!'

'ਪਰ ਜੇ 'ਲੋਟਣ' ਨੂੰ ਬਾਜ ਪੈ-ਗੇ!' ਠਾਣੇਦਾਰ ਆਪਣੀ ਵਰਦੀ ਵੱਲ ਝਾਕਣ ਮਗਰੋਂ ਜਿਵੇਂ ਆਪਣੇ ਆਪ 'ਚ ਆਉਂਦਾ ਬੋਲਿਆ, 'ਫੇਰ ਇਹਦਾ ਕੀ ਨਤੀਜਾ ਨਿਕਲੂ ਦੇਵਤਾ ਸਰੂਪ, ਇਹ ਵੀ ਤੁਸੀਂ ਕਦੇ ਚਿਤਵਿਆ-ਵਚਾਰਿਐ ?'

ਪਰਸੇ ਨੂੰ ਹੈਰਾਨੀ ਹੋਈ ਕਿ ਕੋਈ ਪੁਲ਼ਸੀਆ ਵੀ ਕਵਿਤਾ ਵਰਗੇ ਸ਼ਬਦ ਬੋਲ ਸਕਦਾ ਹੈ। ਉਹ ਮੁਸਕਰਾ ਪਿਆ। ਪਰ ਤੁਰਤ ਈ ਸੰਭਲ਼ ਕੇ ਬੋਲਿਆ, 'ਜੋ ਨਤੀਜਾ ਹੁਣ ਤਾਈਂ ਤੁਸੀਂ ਕਢਦੇ ਆਏ ਓਂ ਓਹੋ ਨਿਕਲੂ ਹੋਰ ਕੀ ਨਿਕਲੂ ? ਜੇ ਵਾੜ ਈ ਖੇਤ ਨੂੰ ਖਾ-ਜੇ, ਉਹਨੂੰ ਬਚਾਊ ਕੌਣ ਸਰਦਾਰ ਸਾਹਬ!...ਤੇ ਇਹ ਹੁਣ ਤਾਈਂ ਖਾਂਦੀ ਆਈ ਐ—ਇਹ ਤਾਂ ਸਭ ਨੂੰ ਪਤੈ!'

ਠਾਣੇਦਾਰ ਜਿਵੇਂ ਨਿਹੱਥਾ ਹੋ ਗਿਆ ਸੀ। ਉਹਨੇ ਬੇਬਸ ਜਿਹੀਆਂ ਨਜ਼ਰਾਂ ਨਾਲ਼ ਪਰਸੇ ਵੱਲ ਦੇਖਿਆ ਤਾਂ ਜਾਪਿਆ ਪਰਸੇ ਉੱਤੇ ਉਹਦੀ ਕਿਸੇ ਧਮਕੀ, ਡਰ-ਭੈ ਜਾਂ ਉਹਦੀ ਠਾਣੇਦਾਰੀ ਦਾ ਕੋਈ ਅਸਰ ਨਹੀਂ ਸੀ ਹੋ ਸਕਦਾ।

'ਅੱਛਾ ਥੋਡੀ ਮਰਜੀ ਐ!' ਠਾਣੇਦਾਰ ਤੁਰਨ ਲੱਗਿਆ ਬੋਲਿਆ 'ਮੈਂ ਤਾਂ ਥੋਡੇ ਲਟਕੇ ਦਾ ਭਲਾ ਚਾਹੁੰਨੈਂ। ਪਰ ਜੇ ਤੁਸੀਂ ਆਪ ਈ...ਨਹੀਂ ਚਾਹੁੰਦੇ ਤਾਂ ਥੋਡੀ ਮਰਜੀ। ਸਾਡੇ ਫੇਰ ਕੀ ਵੱਸ ਐ...'

ਹੋਰ ਕੁਝ ਕਹਿਣ ਤੋਂ ਪਹਿਲਾਂ ਉਹਨੂੰ ਆਪਣੀ ਵਰਦੀ ਦਾ ਖ਼ਿਆਲ ਫੇਰ ਆ ਗਿਆ। ਤੁਰਨ ਲੱਗਿਆ ਬੋਲਿਆ, 'ਫੇਰ ਐਂ ਕਰਿਓ, ਜੇ ਰਾਤ-ਬਰਾਤੇ ਉਹ ਆਵੇ ਤਾਂ ਖਬਰ ਜਰੂਰ ਕਰ ਦਿਓ, ਏਸੇ ਵਿੱਚ ਸਾਰਿਆਂ ਦਾ ਭਲੈ: ਥੋਡੇ ਲਟਕੇ ਦਾ ਵੀ...'

'ਬਰ ਜ਼ਰੂਰ-ਕਰੂੰ!' ਪਰਸਾ ਓਸੇ ਰੌਂ ਵਿੱਚ ਬੋਲਿਆ, 'ਜਦੋਂ ਸਰਕਾਰ ਦਾ ਹੁਕਮ ਐਂ, ਫੇਰ ਖਬਰ ਕਿਵੇਂ ਨ੍ਹੀਂ ਕਰੂੰ ? ਮੈਂ ਸਰਕਾਰ ਅੱਗੇ ਕੀਹਦਾ ਪਾਣੀਹਾਰ ਐਂ!'

ਠਾਣੇਦਾਰ ਇਹ ਵਾਰ ਵੀ ਝੱਲ ਗਿਆ, ਜਿਵੇਂ ਹੋਰ ਕੋਈ ਚਾਰਾ ਈ ਨਾ ਰਿਹਾ ਹੋਵੇ।

ਪਰਸਾ ਠਾਣੇਦਾਰ ਦੇ ਇਸ਼ਾਰੇ 'ਤੇ, ਜੀਪ ਵੱਲ ਤੁਰੇ ਜਾਂਦੇ ਹੌਲਦਾਰ ਤੇ ਸਿਪਾਹੀਆਂ ਨੂੰ



ਤਾੜਦਾ ਰਿਹਾ। ਸਾਰੇ ਸਿਪਾਹੀ ਤੇ ਹੌਲਦਾਰ ਪਰਸੇ ਵੱਲ ਮੁੜ-ਮੁੜ ਤਾੜਦੇ ਜੀਪ ਵਿੱਚ ਜਾ ਬੈਠੇ। ਜਦ ਜੀਪ ਦਿੱਸਣੋਂ ਹਟ ਗਈ ਤਾਂ ਉਹ ਖਾਲ਼ ਦੀ ਵੱਟ ਉੱਤੇ ਠਾਣੇਦਾਰ ਦੀਆਂ ਪੈੜਾਂ ਦੇ ਨਿਸ਼ਾਨ ਦੇਖਣ ਲੱਗ ਪਿਆ। ਉਸੇ ਵੇਲ਼ੇ ਇਕ ਖਾਸ ਤਰਤੀਬ ਵਿੱਚ ਬੂਟਾਂ ਦੀਆਂ ਭਾਰੀਆਂ ਅੱਡੀਆਂ ਨਾਲ਼ ਚਾਰ-ਚਾਰ ਉਂਗਲ਼ਾਂ ਨੀਵੀਂ ਹੋਈ ਵੱਟ ਪੈਰ ਮਾਰ-ਮਾਰ ਕੇ ਪੱਧਰੀ ਕਰਨ ਲੱਗ ਪਿਆ।

ਬਾਰ ਕੋਲ ਪਹੁੰਚਿਆ ਤਾਂ ਬੂਹੇ ਦੇ ਬਾਹਰ ਸਿਪਾਹੀਆਂ ਦੀ ਖੁਰਵਢ ਦੇ ਨਿਸ਼ਾਨ ਦੇਖ ਕੇ ਫੇਰ ਰੁਕ ਗਿਆ। ਪੈੜ ਉੱਤੇ ਪੈੜ, ਖੁਰੀਆਂ ਤੇ ਉਭਰਵੀਆਂ ਮੇਖਾਂ ਦੇ ਨਿਸ਼ਾਨਾਂ ਕਰਕੇ ਕੋਈ ਪੈੜ ਵੀ ਸਾਫ ਨਹੀਂ ਸੀ ਦਿਸਦੀ। ਇਉਂ ਲਗਦਾ ਸੀ ਜਿਵੇਂ ਤਲ਼ਿਆਂ ਵਿੱਚ ਗੱਡੀਆਂ ਮੇਖਾਂ ਬੂਟਾਂ ਦੇ ਅੰਦਰਵਾਰ, ਪਤਾਵਿਆਂ ਵਿੱਚ ਨਿਕਲ਼ ਗਈਆਂ ਹੋਣ ਤੇ ਉਹਨਾਂ ਦੀ ਚੋਭ ਕਰਕੇ ਹੀ ਪੁਲ਼ਸ ਵਾਲ਼ਿਆਂ ਦੇ ਪੈਰ ਇੱਕ ਥਾਂ ਟਿਕੇ ਨਾ ਰਹਿ ਸਕੇ ਹੋਣ।

...ਇਹ ਤਾਂ ਸਭ ਆਪੇ ਈ ਮੇਸੀਆਂ ਪਈਆਂ ਸੀ, ਭਲੇ ਲੋਕਾਂ ਨੇ!...ਇਹ ਝੂਰਨਾ ਝੂਰਦਿਆਂ ਈ ਉਹਦੇ ਚਿਹਰੇ ਦਾ ਕੱਸ ਢਿਲਾ ਪੈ ਗਿਆ।

ਅੰਦਰ ਜਾਣ ਤੋਂ ਪਹਿਲਾਂ ਭਉਂ ਕੇ ਅਸਮਾਨ ਵੱਲ ਤੱਕਿਆ ਤਾਂ ਰੋੜੂ ਵਾਲ਼ੀ ਕਿੱਕਰ ਦੇ ਖੱਬੇ ਪਾਸੇ, ਟੀਸੀ ਕੋਲ ਅਜੇ ਵੀ ਇੱਕ ਤਾਰਾ ਇਉਂ ਟਿਮਕੀ ਜਾਂਦਾ ਸੀ ਜਿਵੇਂ ਸੂਰਜ ਨੂੰ ਚੜ੍ਹਨ ਤੋਂ ਪਹਿਲਾਂ ਅੱਖ-ਮਟੱਕੇ ਮਾਰਦਾ ਹੋਵੇ। ਉਹ ਉਸ ਵੱਲ ਝਾਕਦਾ ਤੇ ਮੁਸਕਰਾਉਂਦਾ ਅੰਦਰ ਲੰਘ ਗਿਆ।

ਮੌਸਮ ਬਦਲ ਗਿਆ ਸੀ। ਠੰਢ ਘਟ ਚੁੱਕੀ ਸੀ। ਹਰੇਕ ਪਾਸੇ ਸਰ੍ਹਵਾਂ ਦੇ ਫੁੱਲ ਖਿੜੇ ਹੋਏ ਸਨ। ਸਿੱਟੇ ਕਢਦੀਆਂ ਕਣਕਾਂ ਦੇ ਖੇਤਾਂ ਵਿਚਕਾਰ ਸਰ੍ਹਵਾਂ ਦਾ ਪੀਲ਼ਾ ਰੰਗ ਤੇ ਖੁਸ਼ਬੋ ਨਸ਼ਿਆ ਦਿੰਦੀ ਸੀ। ਅਜਿਹੇ ਮੌਸਮ ਵਿੱਚ ਪਰਸੇ ਦਾ ਮਨ ਹੋਰ ਹੋ ਜਾਂਦਾ। ਕਈ ਪੁਰਾਣੀਆਂ ਯਾਦਾਂ, ਪੈਰ ਦੇ ਪੱਬ ਵਿੱਚ ਖੁੱਭੇ ਬੇਰੀ ਦੇ ਕੰਡੇ ਵਾਂਗ ਰੜਕਣ ਲੱਗ ਪੈਂਦੀਆਂ। ਪਰ ਦੂਜੇ ਪਲ ਈ ਸਿਰ ਉੱਤੇ ਪਸਰਿਆ ਨੀਲਾ ਅਸਮਾਨ, ਖਿੜੀ ਧੁੱਪ, ਸਰ੍ਹੋਂ ਦੇ ਫੁੱਲਾਂ ਦੀ ਮਹਿਕ, ਟਾਹਲੀਆਂ ਦੀਆਂ ਰੁੰਡ-ਮਰੁੰਡ ਟਾਹਣੀਆਂ ਉੱਤੇ ਫੁਟਦੇ ਨਿੱਕੇ-ਨਿੱਕੇ ਨਵੇਂ ਪੱਤੇ-ਸਭ ਜਿਵੇਂ ਅਵਾਜ਼ਾ ਮਾਰਦੇ ਜਾਪਦੇ। ਏਸੇ ਰੁੱਤੇ ਆਪਣੀਆਂ ਜੋੜੀਆਂ ਤੁਕਾਂ ਗੁਣਗੁਣਾਉਂਦਾ ਖੱਦਰ ਦਾ ਲੰਮਾ ਕੁੜਤਾ ਪਾ ਕੇ, ਨੰਗੇ ਪੈਰੀਂ ਸਿੱਲ੍ਹੀਆਂ ਵੱਟਾਂ ਉੱਤੇ ਤੁਰਿਆ ਫਿਰਦਾ ਉਹ ਗਾਉਣ ਲੱਗ ਪਿਆ ਸੀ।

ਭਈ ਪਾਣੀ ਸੰਗ ਪਾਣੀ
ਪ੍ਰੀਤਮ!
ਭਈ ਪਾਣੀ ਸੰਗ ਪਾਣੀ
ਇਹ ਦੁਨੀ ਸੁਹਾਵਾ ਬਾਗ
ਵਿੱਚ ਵੱਸੇ ਆਪ ਕਰਤਾਰ
ਇਸਕਾ ਕੋਈ ਹੱਦ ਨਾ ਬੰਨਾ
ਜੀਵਨ ਦੇ ਦਿਨ ਚਾਰ

ਕੀ ਗਾਵਾਂ ਕਿਸਨੂੰ ਮੰਨਾਂ
ਦੰਮਾਂ ਵਾਲਿਆਂ ਦੇ ਲੱਖ ਯਾਰ
ਮੇਰਾ ਆੜੀ ਭਗਤੂ ਪੰਨਾ!
ਮੰਗੇ ਭੈਂਸ, ਤੁਰੀ, ਅਰ
ਘਰ ਕੀ ਗੀਹਣ ਚੰਗੀ
ਏਹੋ ਦੌਲਤ, ਹਮਰੀ ਖਾਤਰ
ਉਸ ਦਾਤੇ ਸਿਓਂ ਮੰਗੀ
ਹੋਰ ਸਭ ਕੂੜੇ ਭਰਵਾਸੇ ਦਿੱਸੇ
ਸੱਭੋ ਕੂੜ ਪਸਾਰਾ
ਏਕਾ ਆਸ ਏਕ ਹੀ ਇੱਛਿਆ
ਬਣਾਂ ਅੰਬਰ ਦਾ ਤਾਰਾ!
ਸੱਚ ਕਾ ਚਾਨਣ, ਧਰਤ ਸੁਹਾਵੇ
ਏਹੋ ਰਾਹ ਹਮਾਰਾ
ਸਾਈਂ! ਮਾਲਕ! ਸਤਿਗੁਰ ਮੇਰੇ!
ਏਹੋ ਰਾਹ ਹਮਾਰਾ!...'

ਤੇ ਗਾਉਂਦਾ ਗਾਉਂਦਾ ਉਹ ਪਹਿਲੀਆਂ ਤੁਕਾਂ ਫੇਰ ਦੁਹਰਾਉਣ ਲੱਗ ਪਿਆ।

'ਭਈ ਪਾਣੀ ਸੰਗ ਪਾਣੀ
ਪ੍ਰੀਤਮ!
ਭਈ ਪਾਣੀ ਸੰਗ ਪਾਣੀ
...ਤੈਂ ਦਰ, ਭਈ ਪਾਣੀ ਸੰਗ ਪਾਣੀ!

ਰੋਟੀ ਵੇਲ਼ਾ ਹੋਣ ਵਾਲ਼ਾ ਸੀ। ਕੋਠੇ ਵੱਲ ਮੁੜਿਆ। ਟਿੰਡੀ ਅਜੇ ਨਹੀਂ ਸੀ ਆਇਆ। ਭਲੇਖਾ ਪਿਆ ਜਿਵੇਂ ਮੁੜ ਆਇਆ ਹੋਵੇ। ਪਰ ਗਹੁ ਨਾਲ਼ ਦੇਖਿਆ ਤਾਂ ਇਹ ਕੋਈ ਓਪਰਾ ਬੰਦਾ ਸੀ। ਉਹਨੇ ਵੀ ਪਰਸੇ ਨੂੰ ਦੇਖ ਲਿਆ ਸੀ। ਜਦੋਂ ਪਿਛਾਂਹ ਮੁੜਿਆ ਤਾਂ ਖਿੰਦ ਦਾ ਖਿੰਦ ਖ਼ਿਆਲ ਆਇਆ ਕਿ ਇਹ ਕੌਣ ਹੋਇਆ? ਦੂਜੇ ਪਲ ਈ ਉਹਦੀ ਹੋਂਦ ਵਿੱਸਰ ਗਈ। ਉਹੋ ਤੁਕ ਫੇਰ ਦੁਹਰਾਉਣ ਲੱਗ ਪਿਆ।

ਭਈ ਪਾਣੀ ਸੰਗ ਪਾਣੀ
ਪ੍ਰੀਤਮ!
ਭਈ ਪਾਣੀ ਸੰਗ ਪਾਣੀ...

ਕੋਠੇ ਦੇ ਨੇੜੇ ਆਇਆ ਤਾਂ ਇੱਕ ਸਾਧਾਰਨ ਜਿਹਾ ਅਧਖੜ ਉਮਰ ਦਾ ਬੰਦਾ, ਉਹਨੂੰ ਗਹੁ ਨਾਲ਼ ਸਿਰ ਤੋਂ ਪੈਰਾਂ ਤੱਕ ਦੇਖਦਾ ਹੱਥ ਜੋੜ ਕੇ ਬੋਲਿਆ, 'ਸੋਂ-ਸਰੀ-ਕਾਲ ਜੀ!..ਮੈਂ ਜੀ ਕਾਨੇਕਿਆਂ ਤੋਂ ਆਇਐਂ ਮਾਰਾਜ।'

ਪਰਸੇ ਨੇ ਕੁਝ ਬੋਲਣ ਤੋਂ ਪਹਿਲਾਂ ਧਿਆਨ ਨਾਲ਼ ਉਹਨੂੰ ਨਿਰਖਿਆ। ਉੱਤੇ ਡੱਬੀਆਂ ਵਾਲ਼ਾ ਪੁਰਾਣਾ ਖੇਸ, ਸਿਰ ਤੇ ਪੁਰਾਣੀ ਜਿਹੀ ਪੱਗ, ਉਲ਼ਝੀ ਦਾੜ੍ਹੀ, ਪੱਕਾ ਰੰਗ, ਨਿੱਕੀਆਂ ਨਿੱਕੀਆਂ ਅੱਖਾਂ ਤੇ ਲੰਮਾ ਨੱਕ। ਪੈਰੀਂ ਤੇਲ ਨਾਲ਼ ਚੋਪੜੀ ਤੇ ਰਾਹ ਦੀ ਧੂੜ ਨਾਲ਼ ਭਰੀ ਧੌੜੀ



ਦੀ ਜੁੱਤੀ; ਤੇੜ ਮੋਟੇ ਮਲਸ਼ੀਏ ਦਾ ਪਜਾਮਾ। ਦੇਖ ਕੇ ਈ ਸਮਝ ਲਿਆ ਕਿ ਉਹ ਕੌਣ ਸੀ।

'ਤੈਨੂੰ ਬੀਬੀ ਨੇ ਭੇਜਿਐ, ਭਾਈ?'

'ਹਾਂ ਜੀ, ਮਾਰਾਜ!' ਉਸ ਬੰਦੇ ਨੇ ਆਪਣੀ ਬੇਰੀ ਦੀ ਵਿੰਗ-ਤੜਿੰਗੀ ਤੇ ਮੁੱਠ ਵਾਲ਼ੇ ਥਾਂ ਤੋਂ ਘਸ ਘਸ ਕੇ ਕੂਲ਼ੀ ਹੋਈ ਸੋਟੀ ਬੂਹੇ ਦੇ ਨਾਲ਼ ਲਾ ਕੇ ਰਖਦਿਆਂ ਕਿਹਾ। ਫੇਰ ਪਰਸੇ ਦੇ ਪੈਰੀਂ ਹੱਥ ਲਾਉਣ ਲਈ ਅਗਾਂਹ ਅਹੁਲਿਆ ਤਾਂ ਉਹਨੇ ਰੋਕ ਦਿੱਤਾ।

'ਇਹ ਕੰਮ ਨ੍ਹੀਂ ਕਰਨਾ ਭਾਈ ਸਿੰਘਾ, ਆਪਾਂ ਹਾਣੋ-ਹਾਣੀ ਹੋਵਾਂਗੇ। ਤੂੰ ਬਾਹਲ਼ਾ ਛੋਟਾ ਹੁੰਦਾ ਤਾਂ ਹੋਰ ਗੱਲ ਸੀ।' ਗਿੱਲੀ ਮਿੱਟੀ ਵਾਲ਼ੇ ਪੈਰ ਭੁੰਜੇ ਮਾਰ ਕੇ ਝਾੜਦਿਆਂ ਪਰਸੇ ਨੇ ਕਿਹਾ, 'ਤੇਰਾ ਨਾਂ ਭਾਈ?'

'ਮੇਰਾ ਨਾਂ ਸੰਤੂ ਐ ਜੀ। ਅਸੀਂ ਜੀ ਰਾਜੇ ਸਿੱਖ ਹੁੰਨੇਂ ਐਂ।' ਓਥੇ ਈ ਰੁਕ ਕੇ ਰਤਾ ਕੋੜ੍ਹਾ ਹੁੰਦਿਆਂ ਉਹਨੇ ਇੰਜ ਹੱਥ ਜੋੜ ਲਏ ਜਿਵੇਂ ਪੂਜਾ ਕਰਨ ਲੱਗਿਆ ਹੋਵੇ। ਉਹਦੇ ਚਿਹਰੇ ਉੱਤੇ ਕੁਝ ਮਸਨੂਈ ਜਿਹੀ ਖ਼ੁਸ਼ੀ ਤੇ ਨਿਮਰੀ ਪ੍ਰਤੱਖ ਸੀ।

'ਤੂੰ ਪਹਿਲਾਂ ਇਹ ਦੱਸ ਬਈ ਪਰਸ਼ਾਦਾ ਛਕਣੈਂ ਕਿ ਚਾਹ-ਪਾਣੀ ਦੀ ਲੋੜ ਐ?'

'ਬਸ ਜੀ, ਥੋੜੀ ਕਿਰਪੈ। ਮੈਂ ਨਾਲ਼ ਦੇ ਪਿੰਡੋਂ ਰੋਟੀ-ਟੁੱਕ ਖਾ ਕੇ ਆਇਐਂ ਜੀ। ਧੂਰਕੋਟ ਮੇਰੀ ਸਾਲ਼ੀ ਐ। ਰਾਤ ਓਥੇ ਆ ਗਿਆ ਸੀ ਮਾਰਾਜ।'

'ਫੇਰ ਤਾਂ ਭਾਈ ਤਰੋ-ਤਰੀ ਦੁੱਲੜਾਂ ਖਾ ਕੇ ਆਇਆ ਹੋਏਂਗਾ, ਸਾਲ਼ੀ ਦੀਆਂ! ਸਾਡੀਆਂ ਰੁੱਖੀਆਂ ਹੁਣ ਕਿੱਥੇ ਲੰਘਣੀਐਂ ਤੇਰੇ ਸੰਘੋਂ!' ਪਰਸੇ ਨੇ ਹੱਸ ਕੇ ਕਿਹਾ।

ਸੰਤੂ ਵੀ ਕੁਝ ਸੰਗ ਜਿਹੀ ਮੰਨਦਾ ਹੱਸਣ ਲੱਗ ਪਿਆ।

ਪਰਸੇ ਨੇ ਅੰਦਰੋਂ ਮੰਜਾ ਲਿਆ ਕੇ ਡਾਹੁੰਦਿਆਂ ਕਿਹਾ, 'ਬੈਠ। ਮੈਂ ਚਾਹ ਕਰਦੈਂ, ਫੇਰ ਕਰਦੇ ਐਂ ਗੱਲਾਂ-ਬਾਤਾਂ।'

'ਬਸ ਜੀ ਮਾਰਾਜ! ਐਥੇ ਈ ਠੀਕ ਐ।' ਆਪਣੀ ਸੋਟੀ ਕੋਲ਼ ਉਹ ਭੁੰਜੇ ਈ ਬੈਠਣ ਲੱਗਿਆ ਤਾਂ ਪਰਸੇ ਨੇ ਬਾਹੋਂ ਫੜ ਕੇ ਮੱਲੋਮੱਲੀ ਮੰਜੇ ਉੱਤੇ ਬਿਠਾ ਦਿੱਤਾ।

'ਏਥੇ ਬੈਠ, ਘਰਦਿਆਂ ਆਂਗੂੰ। ਨਾਈ ਸਿੱਖ ਤਾਂ...'ਤੇ ਵਾਕ ਅਧੂਰਾ ਛਡ ਕੇ ਉਹ ਰਤਾ ਹੱਸਿਆ।

ਸੰਤੂ ਵੀ ਹਸਦਾ ਤੇ ਝਕਦਾ-ਝਕਦਾ ਪੈਂਦਾ ਵਾਲ਼ੇ ਪਾਸੇ ਬਹਿ ਗਿਆ।

ਜਦੋਂ ਤਾਈਂ ਪਰਸੇ ਨੇ ਚਾਹ ਬਣਾਈ ਟਿੰਡੀ ਵੀ ਪਿੰਡੋਂ ਦੁੱਧ ਦਾ ਡੋਲੂ ਲੈ ਕੇ ਆ ਗਿਆ। ਓਪਰੇ ਬੰਦੇ ਵੱਲ ਦੇਖ ਕੇ ਪਰਸੇ ਦੀ ਸਿਖਾਈ ਲਿਆਕਤ ਮੁਜਬ ਉਹਨੇ ਸਤਿ ਸ੍ਰੀ ਅਕਾਲ ਬੁਲਾਈ ਤੇ ਸਿੱਧਾ ਚੌਂਕੇ ਵਿੱਚ ਜਾਂਦਾ ਰਿਹਾ। ਜਾਂਦਿਆਂ ਈ ਬੋਲਿਆ, 'ਬਾਬਾ ਅੱਜ ਉਹਨਾਂ ਦੀ ਮੈਸ੍ਹ ਈ ਕਵੇਲ਼ੇ ਮਿਲ਼ੀ।'

'ਮੈਂ ਤਾਂ ਤੈਨੂੰ ਪੁੱਛਿਆ ਈ ਨ੍ਹੀਂ ਕਮਲ਼ਿਆ, ਤੂੰ ਐਵੇਂ ਈ ਸਫ਼ਾਈਆਂ ਦੇਈ ਜਾਨੈਂ।'

ਸੰਗਦਾ-ਜਿਹਾ ਟਿੰਡੀ ਉਦੋਂ ਈ ਬਾਹਰ ਨੂੰ ਤੁਰ ਪਿਆ। ਪਰ ਪਰਸੇ ਨੇ ਮੁੜ ਅਵਾਜ਼ ਮਾਰ ਕੇ ਕਿਹਾ, 'ਲੈ ਪਹਿਲਾਂ ਚਾਹ ਫੜਾ ਭਾਈ ਸਾਹਬ ਨੂੰ।'

ਟਿੰਡੀ ਮੁੜ-ਮੁੜ ਕੇ ਦੋ ਵਾਰੀ ਉਸ ਬੰਦੇ ਵੱਲ ਝਾਕਿਆ। ਫੇਰ ਗਲਾਸ ਫੜ ਕੇ ਮੰਜੇ ਵੱਲ ਤੁਰ ਪਿਆ। ਮਗਰੇ ਆਪਣਾ ਗਲਾਸ ਚੁੱਕੀ ਬਾਹਰ ਆਉਂਦਿਆਂ ਪਰਸਾ ਬੋਲਿਆ, 'ਬਾਈ ਸੰਤੂ ਸਿਆਂ ਇਹ ਮੁੰਡਾ ਦੂਜੇ ਭਾਈਚਾਰੇ 'ਚੋਂ ਐਂ। ਤੈਨੂੰ ਕੋਈ ਸੋਧ-ਸਾਧ ਦੀ ਨਿਰ-ਬਚਾਰ ਤਾਂ ਨ੍ਹੀਂ?'

ਗੱਲ ਦੀ ਪੂਰੀ ਸਮਝ ਤਾਂ ਨਾ ਆਈ ਪਰ ਸੰਤੂ ਸਿਰ ਹਿਲਾਉਂਦਾ ਉਂਜ ਈ ਬੋਲਿਆ, 'ਠੀਕ ਐ ਜੀ, ਠੀਕ ਐ। ਬੋਡਾ ਆਖਿਆ ਸੱਤ ਐ ਜੀ। ਕਾਹਦੀ ਨਿੰਦ-ਬਚਾਰ ਐ ਜੀ।'

'ਤੂੰ ਵੀ ਚਾਹ ਪੀ ਉਇ ਮੁੰਡਿਆ, ਤੇਰੇ ਜੋਗੀ ਪਈ ਐ।' ਪਰਸੇ ਨੇ ਮੰਜੇ ਉੱਤੇ ਬੈਠਦਿਆਂ ਕਿਹਾ। ਫੇਰ ਸੰਤੂ ਵੱਲ ਝਾਕ ਕੇ ਬੋਲਿਆ, 'ਹਾਂ, ਹੁਣ ਦੱਸ ਕਿਵੇਂ ਦਰਸ਼ਨ ਦਿੱਤੇ। ਕੋਈ ਖਾਸ ਸਨੇਹਾ ਦੇ ਕੇ ਭੇਜਿਐ ਬੀਬੀ ਨੇ?'

ਸੰਤੂ ਨੇ ਚਾਹ ਵਿੱਚੇ ਛੱਡ ਕੇ ਗਲਾਸ ਪੈਂਦ™ 'ਚ ਅੜੰਗਣ ਮਗਰੋਂ ਰਤਾ ਕਾਹਲ ਨਾਲ ਜੇਬ ਵਿੱਚੋਂ ਇੱਕ ਕਾਗਜ਼ ਕੱਢਿਆ ਤੇ ਉਸਦੇ ਮੰਜੇ ਉੱਤੇ ਰਖਦਿਆਂ ਬੋਲਿਆ, 'ਆਹ ਕਾਗਤੀ ਦਿੱਤੀ ਐ ਜੀ, ਬੀਬੀ ਨੇ। ਮੈਨੂੰ ਜ਼ਬਾਨੀ ਵੀ ਆਖਿਐ ਬਈ ਅੱਜ-ਭਲ਼ਕ ਈ ਗੇੜਾ ਮਾਰਨ ਪੰਡਤ ਜੀ।'

ਇੱਕ ਮੈਲ਼ਾ ਜਿਹਾ ਕਾਗਜ਼ ਪਰਸੇ ਨੇ ਚੁੱਕ ਲਿਆ। ਚਾਹ ਪੀ ਕੇ ਖੋਹਲਿਆ ਤਾਂ ਮੋਟੇ-ਮੋਟੇ ਅੱਖਰਾਂ ਵਿਚ ਏਨਾ ਕੁ ਲਿਖਿਆ ਸੀ—'ਲਿਖਤਮ ਮੁਖਤਿਆਰ ਕੁਰ ਅੱਗੇ ਜੋਗ ਪੰਡਤ ਪਰਸ ਰਾਮ ਜੀ ਭੈਣੀ ਵਾਲੇ ਆਪ ਜੀ ਦੀ ਸੁਖਨੰਦ ਵਾਖਰੂ ਤੋਂ ਨੇਕ ਮੰਗਦੀ ਹੈਂ ਜੀ ਹੋਰ ਏਥੇ ਵੀ ਸਭ ਸੁਖਨੰਦ ਹੈ ਜੀ ਇਹ ਕਾਗਤੀ ਦੇਖਣ ਸਾਰ ਪਹੁੰਚਣਾ ਜੀ ਬੇਨਤੀ ਪਰਬਾਨ ਕਰਨੀ ਜੀ ਪੜ੍ਹਦੇ ਸੁਣਦੇ ਸਭ ਕੋ ਰਾਮਸਤ ਬਾਚਣੀ ਜੀ।'

ਪੜ੍ਹ ਕੇ ਕਾਗਜ਼ ਨੂੰ ਉਸੇ ਤਰ੍ਹਾਂ ਤਹਿ ਕਰਦਿਆਂ ਪਰਸਾ ਜਦੋਂ ਸਾਹਮਣੇ ਹਰਿਆਲੀ ਧਰਤੀ ਵੱਲ ਦੂਰ ਤੱਕ ਝਾਕਿਆ ਤਾਂ ਉਹਨੂੰ ਮੁਖਤਿਆਰੋ ਦਾ ਚਿਹਰਾ ਨੀਲੇ ਅਸਮਾਨ ਤਕ ਫੈਲਦਾ ਜਾਪਿਆ! ਫੇਰ ਉਹਦੇ ਚਿਹਰੇ ਦੀ ਗੰਭੀਰਤਾ, ਤਪਸ਼, ਉਦਾਸੀ, ਕੁਲੱਤਣ ਤੇ ਅੰਤ ਵਿੱਚ ਤ੍ਰਿਪਤੀ ਦੇ ਸਾਰੇ ਰੰਗ ਅਸਮਾਨ ਦੀ ਨੀਲੱਤਣ ਨਾਲ਼ ਘੁਲ਼ ਕੇ ਨਿਰੀ ਧੁੱਪ ਬਣ ਗਏ ਲੱਗੇ! ਤੇ ਜਾਪਿਆ ਜਿਵੇਂ ਨਿੱਘੀ ਧੁੱਪ ਨੇ ਚਾਰ-ਚੁਫੇਰਿਓਂ ਚਾਦਰ ਵਾਂਗ ਕੱਜ ਲਿਆ ਹੋਵੇ। ਤੇ ਉਹ ਮੁਸਕਰਾ ਪਿਆ। (ਬੜਾ ਸੁਖਾਵਾਂ ਅਹਿਸਾਸ ਹੋਇਆ ਸੀ।)

'ਅੱਛਾ, ਐਂ ਕਰੀਂ ਸੰਤਾ ਸਿਆਂ, ਬੀਬੀ ਨੂੰ ਆਖੀਂ ਮੈਂ ਅਗਲੇ ਮੰਗਲ਼ਵਾਰ ਆਊਂ। ਪਰ ਐਥੋਂ ਬਹੁਤਾ ਚਿਰ ਅਟਕਿਆ ਨ੍ਹੀਂ ਜਾਣਾ। ਆਥਣੇ ਮੁੜਨਾ ਜ਼ਰੂਰੀ ਹੋਊ। ਇਹ ਗੱਲ ਉਹਨੂੰ ਲਾ-ਜ਼ਰੂਰ ਕਹਿ-ਦੀਂ, ਸਮਝਿਆ।'

'ਸੱਤ ਬਚਨ ਜੀ, ਸੱਤ ਬਚਨ। ਮੈਂ ਜੀ ਜਾ ਕੇ ਏਵੇਂ ਕਹਿ-ਦੂੰ, ਬੀਬੀ ਨੂੰ।' ਸੰਤੂ ਨੇ ਨਿਮਰੀ ਨਾਲ਼ ਕਿਹਾ ਤੇ ਮੂਕੇ ਨਾਲ ਮੂੰਹ ਪੂੰਝਣ ਲੱਗ ਪਿਆ।

ਅਗਲੇ ਮੰਗਲ਼ਵਾਰ ਜਦੋਂ ਕਾਨੇਕੇ ਪਹੁੰਚਿਆ ਤਾਂ ਨਿਆਈਆਂ ਕੋਲ਼ ਆ ਕੇ, ਖੇਤ ਨੂੰ ਵਗੇ ਜਾਂਦੇ ਇੱਕ ਬੰਦੇ ਨੂੰ, ਬਿਨਾਂ ਰੁਕਿਆਂ ਈ ਪੁੱਛਿਆਂ, 'ਘੁੱਲਾ ਸਿਓਂ ਦਾ ਘਰ ਏਸੇ ਪਾਸੇ ਐ ਕਿਧਰੇ ਭਾਈ ਸਾਹਬ?'

'ਹੈਂ?—ਕਿਹੜਾ ਘੁੱਲਾ ਸਿਓਂ ਜਿਹੜਾ ਪਿੱਛੇ—ਜੇ ਸੁਰਗਵਾਸ ਹੋ ਗਿਆ ਸੀ?...ਉਹਦਾ ਘਰ ਤਾਂ ਏਸੇ ਪਾਸੇ ਐ। ਹਾਅ ਪਹਿਲੀ ਗਲ਼ੀ ਮੁੜ ਕੇ ਸੱਜੇ ਪਾਸੇ ਐ, ਵੱਡਾ ਦਰਵਾਜ਼ਾ।' ਉਹ ਬੰਦਾ ਰਤਾ ਪੈਰ ਮਲ਼ਦਿਆਂ ਤੁਰੇ ਜਾਂਦੇ ਪਰਸੇ ਨੂੰ ਮਗਰੋਂ ਚੰਗੀ ਤਰ੍ਹਾਂ ਨਿਰਖਦਿਆਂ ਬੋਲਿਆ, 'ਆਪਣਾ ਕਿਹੜਾ ਨੱਗਰ ਐ ਭਾਈ ਸੈਹਬ?'

'ਮੈਂ ਤਾਂ ਖਾਸੀ ਦੂਰੋਂ ਆਇਐਂ ਬਾਈ ਸਿਆਂ।'



ਉਹ ਬੰਦਾ ਬਿੰਦ ਕੁ ਉਥੇ ਈ ਖੜੋਤਾ ਪਿਛਾਂਹ ਝਾਕਦਾ ਰਿਹਾ ਜਿਵੇਂ ਪਰਸਾ ਉਹਨੂੰ ਮਸ਼ਕੂਕ ਬੰਦਾ ਲੱਗਿਆ ਹੋਵੇ। ਪਰ ਪਰਸੇ ਨੇ ਮੁੜ ਕੇ ਉਸ ਵੱਲ ਨਹੀਂ ਦੇਖਿਆ। ਰਾਹ-ਖਹਿੜਾ ਤੇ ਘਰ ਦੀ ਨਿਸ਼ਾਨੀ ਉਹਨੂੰ ਸੰਤੂ ਨੇ ਵੀ ਦੱਸੀ ਸੀ। ਅਗਲੇ ਦੋ ਘਰਾਂ ਦੇ ਬੂਹੇ ਵੀ ਭਾਵੇਂ ਗੱਡਾ ਲੰਘਣ ਜੋਗੇ ਸਨ, ਪਰ ਉਹਨਾਂ ਉੱਤੇ ਮੂਰਤਾਂ ਨਹੀਂ ਸਨ ਬਣੀਆਂ ਹੋਈਆਂ, ਸਿਰਫ਼ ਘੁੱਲਾ ਸਿੰਘ ਕੇ ਘਰ ਦਾ ਬੂਹਾ ਈ ਮੂਰਤਾਂ ਵਾਲ਼ਾ ਸੀ। ਬੂਹੇ ਦੀ ਡਾਟ ਵੀ ਬਾਕੀ ਘਰਾਂ ਨਾਲ਼ੋਂ ਉੱਚੀ ਸੀ—ਕੋਈ ਅੱਠ-ਨੌਂ ਹੱਥ। ਘਰ ਪਹਿਲੀ ਨਜ਼ਰ ਈ ਪਛਾਣਿਆਂ ਗਿਆ: ਬਖਤਾਵਰੀ ਜਿਵੇਂ ਬੂਹੇ ਉੱਤੇ ਈ ਉੱਕਰੀ ਹੋਈ ਸੀ। ਚੂਨੇ-ਗੱਚ ਥੰਮ੍ਹਾਂ ਤੇ ਡਾਟ ਉੱਤੇ ਵੇਲ-ਬੂਟੇ ਬਣੇ ਹੋਏ ਸਨ। ਡਾਟ ਦੇ ਸਿਖਰ ਦੋਏ ਪਾਸੇ ਉਡਦੀਆਂ ਹੋਈਆਂ ਦੋ ਮੁਕਟਧਾਰੀ ਪਰੀਆਂ ਚਿਤਰੀਆਂ ਹੋਈਆਂ ਸਨ ਜਿਨ੍ਹਾਂ ਦੇ ਹੱਥਾਂ ਵਿੱਚ ਫੁੱਲਾਂ ਦੇ ਹਾਰ ਸਨ ਤੇ ਉਹ, ਡਾਟ ਦੇ ਸਿਖਰ, ਚੌੜਿਆਂ ਪੱਤਿਆਂ ਵਾਲ਼ੇ ਰੁੱਖ ਹੇਠ ਸਮਾਧੀ ਲਾਈ ਬੈਠੇ ਸੰਤ ਦੇ ਗਲ਼ ਵਿੱਚ ਹਾਰ ਪਾਉਣ ਲਈ ਅਹੁਲ਼ ਰਹੀਆਂ ਸਨ। ਪਰ ਉਹਨਾਂ ਦੇ ਖੰਭਾਂ ਦਾ ਰੰਗ ਉਡਿਆ ਹੋਇਆ ਸੀ। ਇਕ ਪਰੀ ਦੇ ਤਾਜ ਦੇ ਅੱਧੇ ਹਿੱਸੇ ਦਾ ਲਿਉੜ ਲਹਿ ਕੇ ਡਿੱਗ ਪਿਆ ਸੀ। ਉਹਨਾਂ ਦੇ ਹੱਥਾਂ 'ਚ ਫੜੇ ਹਾਰਾਂ ਦੇ ਫੁੱਲਾਂ ਦੇ ਰੰਗ ਵੀ ਫਿੱਟ ਗਏ ਸਨ। ਉਸ ਤੋਂ ਉਤਾਂਹ ਤੇ ਬਨੇਰੇ ਤੋਂ ਹੇਠਾਂ ਇੱਕ ਗੋਲ਼ ਚਿਹਰਾ ਬਣਿਆ ਹੋਇਆ ਸੀ। ਉਹਦੇ ਦੁਆਲ਼ੇ ਅੱਧ-ਪਚੱਧੀਆਂ ਰਹਿ ਗਈਆਂ ਤਿਕੋਣੀਆਂ ਲਕੀਰਾਂ ਤੋਂ ਪਤਾ ਲਗਦਾ ਸੀ ਕਿ ਇਹ ਸੂਰਜ ਦੇਵਤਾ ਸੀ। ਪਰ ਉਹਦਾ ਜਿਵੇਂ ਤਪ-ਤੇਜ ਤਾਂ ਮੁੱਕ-ਚੁੱਕ ਗਿਆ ਸੀ, ਪਰ ਫੇਰ ਵੀ ਇੱਕ ਪਾਸੇ ਦੀ ਮੋਟੀ ਅੱਖ ਦੀ ਕਾਕੀ ਅਜੇ ਚਮਕਦੀ ਸੀ। ਬੂਹੇ ਦੇ ਦੋਏ ਪਾਸੇ ਉੱਚੀਆਂ ਥੜ੍ਹੀਆਂ ਸਨ (ਪਰ ਜੜ੍ਹਾਂ ਵਿੱਚ ਰੇਹੀ ਲੱਗੀ ਹੋਈ ਸੀ)। ਭਾਰੇ, ਪੁਰਾਣੇ ਤਖਤੇ ਬੰਦ ਸਨ। ਮੀਹਾਂ-ਹਨੇਰੀਆਂ ਨਾਲ, ਕਿਲ੍ਹੇ ਦੇ ਬੂਹਿਆਂ ਵਰਗੇ ਇਹਨਾਂ ਤਖਤਿਆਂ ਦੇ ਫੱਟ, ਖੁਰਜੀਆਂ, ਪੱਤਰੀਆਂ ਤੇ ਗੁੱਲਮੇਖਾਂ ਦੀਆਂ ਟੋਪੀਆਂ ਵੀ ਖਰ-ਜਰ ਗਈਆਂ ਸਨ। ਉੱਤੋਂ ਨਿਗ੍ਹਾ ਹੇਠ ਕਰਦਿਆਂ ਜਦੋਂ ਪਰਸੇ ਨੇ ਬੂਹੇ ਦੇ ਸੱਜੇ ਤਖ਼ਤੇ ਵਿੱਚ ਬਣੀ ਉੱਚੀ ਬਾਰੀ ਵੱਲ ਦੇਖਿਆ ਤਾਂ ਇਹਦਾ ਇੱਕ ਤਖ਼ਤਾ ਖੁੱਲ੍ਹਾ ਸੀ। ਉਹਨੂੰ ਖੂੰਡੇ ਨਾਲ਼ ਠਕੋਰਿਆ ਤਾਂ ਵਿਹੜੇ ਵੱਲੋਂ ਵਾਹੋਦਾਹੀ ਆਉਂਦਾ ਸੰਤੂ ਬੋਲਿਆ, 'ਆਓ ਜੀ ਮਾਰਾਜ।...ਸੋ ਸਰੀ ਕਾਲ ਜੀ। ਆਓ ਨੰਘਿ-ਆਓ, ਅੰਦਰ—ਆ ਜੋ!...ਜੀ ਆਇਆਂ ਨੂੰ! ਧੰਨ ਭਾਗ! ਅਸੀਂ ਵੀ ਅਡੀਕੀ ਜਾਂਦੇ ਸੀ, ਤੜਕੇ ਦੇ।'

ਤੇ ਜਦੋਂ ਸੰਤੂ ਨੇ ਬਾਰੀ ਦਾ ਦੂਜਾ ਤਖ਼ਤਾ ਖੋਹਲਿਆ ਤਾਂ ਪਰਸਾ ਉਹਦੀ ਸਤਿ ਸ੍ਰੀ ਅਕਾਲ ਦਾ ਜੁਆਬ ਦਿੰਦਾ-ਦਿੰਦਾ ਬਿਨਾਂ ਸਿਰ ਝੁਕਾਇਆਂ ਈ ਅੰਦਰ ਲੰਘ ਗਿਆ। ਪਹਿਲਾਂ ਅਹਿਸਾਸ ਇਹੋ ਹੋਇਆ ਕਿ ਘਰ ਤਾਂ ਵੱਡਾ ਸੀ। ਏਡੀ ਉੱਚੀ ਬਾਰੀ ਉਹਨੇ ਹੁਣ ਤਾਈਂ ਕਿਸੇ ਪੇਂਡੂ ਘਰ ਦੀ ਘੱਟ ਈ ਦੇਖੀ ਸੀ।

ਪਰ ਬੂਹਾ ਲੰਘਦਿਆਂ ਈ ਖੱਬੇ-ਸੱਜੇ ਦੇਖਿਆ ਤਾਂ ਦਰਵਾਜ਼ੇ ਅੰਦਰ ਕੋਈ ਪਸ਼ੂ-ਢਾਂਡਾ, ਗੱਡਾ-ਭੇਡਾ ਨਹੀਂ ਦਿੱਸਿਆ। ਅੰਦਰੋਂ ਪਲ਼ੋਂ ਤੇ ਪੁਰਾਣੇ ਗੋਹੇ ਦੇ ਰਲ਼ਵੇਂ ਮੁਸ਼ਕ ਵਰਗੀ ਹਵਾੜ ਜ਼ਰੂਰ ਆਈ। ਛੱਤ ਵੱਲ ਦੇਖਿਆ ਪੁਰਾਣੀਆਂ ਲਟੈਣਾਂ ਦੀ ਨਰੋਈ ਛੱਤ ਕਾਲ਼ੀ ਹੋਈ ਪਈ ਸੀ। ਸੱਜੇ ਪਾਸੇ ਇੱਕ ਖੂੰਜੇ ਕੁਝ ਸੰਦ ਖਿਲਰੇ ਪਏ ਸਨ। ਉਹਨਾਂ ਵੱਲ ਤਰਦੀ ਨਜ਼ਰ ਮਾਰ ਕੇ ਜਦੋਂ ਕੰਧਾਂ ਵੱਲ ਝਾਕਿਆ ਤਾਂ ਦਸ-ਬਾਰਾਂ ਹੱਥ ਉੱਚੀ ਛੱਤ ਤੋਂ ਚਾਰ ਪੰਜ ਹੱਥ ਹੇਠਾਂ ਬਣੀ ਪੜਛੱਤੀ ਤੋਂ ਉਤਾਂਹ ਰਥ ਦਾ ਕਾਰੰਗਾ ਟੰਗਿਆ ਦਿੱਸਿਆ। ਬਿੰਦ ਕੁ ਪੈਰ ਮਲ਼ ਕੇ ਗਹੁ ਨਾਲ਼

ਦੇਖਿਆ ਤਾਂ ਰਥ ਦੀ ਗੁੰਬਦ ਵਰਗੀ ਛਤਰੀ ਉੱਤੇ ਚੜ੍ਹਿਆ ਰੇਸ਼ਮੀ ਉਛਾੜ ਥਾਂ ਥਾਂ ਤੋਂ ਛਿੱਜਿਆ ਦਿੱਸਿਆ।

'ਇਹ ਜੀ ਆਪਣੇ ਵੱਡੇ ਸਰਦਾਰ ਸਾਹਬ, ਘੁੱਲਾ ਸਿਉਂ ਦੇ ਬਜ਼ੁਰਗਾਂ ਨੇ ਬਣਵਾਇਆ ਸੀ।' ਸੰਤੂ ਨੇ ਉਹਨੂੰ ਰਥ ਵੱਲ ਝਾਕਦਿਆਂ ਦੇਖ ਕੇ ਕਿਹਾ।' ਉਹਨਾਂ ਤੋਂ ਮਗਰੋਂ ਫੇਰ ਕਿਸੇ ਨੇ ਵਰਤਿਆ ਈ ਨ੍ਹੀਂ। ਛੋਟੇ ਸਰਦਾਰ ਸਾਹਬ ਤਾਂ ਘੋੜੀ ਰਖਦੇ ਹੁੰਦੇ ਸੀ। ਬੀਬੀ ਵੀ ਘੋੜੀ 'ਤੇ ਈ ਬਾਹਰ-ਅੰਦਰ ਜਾਂਦੀ ਹੁੰਦੀ ਸੀ। ਹੁਣ ਦੋ-ਕੁ ਸਾਲਾਂ ਤੋਂ ਤਾਂ ਜ਼ਮੀਨ ਈ ਠੇਕੇ 'ਤੇ ਦੇ 'ਤੀ। ਏਸ ਕਰਕੇ ਸਾਰਾ ਸੰਦ-ਸੰਦੇੜਾ ਈ ਬੇਕਾਰ ਹੋ ਗਿਆ। ਨਾ ਕਿਸੇ ਸਵਾਰੀ ਦੀ ਲੋੜ ਪੈਂਦੀ ਐ। ਸਰੀ ਜਾਂਦੇ ਜੀ।'

ਪਰਸੇ ਦਾ ਧਿਆਨ ਸੰਤੂ ਦੀਆਂ ਗੱਲਾਂ ਵੱਲ ਨਹੀਂ ਸੀ। ਉਹ ਵਿਹੜੇ ਵਿੱਚੋਂ ਲੰਘਦਾ ਘਰ ਦੇ ਹਰੇਕ ਕੰਧ-ਕੋਲੇ ਨੂੰ ਧਿਆਨ ਨਾਲ ਦੇਖ ਰਿਹਾ ਸੀ। ਇਹ ਦੇਖ ਕੇ ਪਹਿਲਾਂ ਤਾਂ ਕੁਝ ਹੈਰਾਨੀ ਹੋਈ ਕਿ ਸੱਜੇ ਪਾਸੇ ਦੇ ਸ਼ਤੀਰਾਂ ਤੇ ਇੱਟਾਂ ਦੀਆਂ ਛੱਤਾਂ ਵਾਲੇ ਦਸ ਗਿਆਰਾਂ ਖਣਾਂ ਵਾਲੇ ਲੰਮੇ ਛਤੜਿਆਂ ਹੇਠ ਬਣੀਆਂ ਖੁਰਲੀਆਂ ਉੱਤੇ ਕੋਈ ਵੀ ਪਸ਼ੂ ਨਹੀਂ ਸੀ। ਸੱਜਰਾ ਗੋਹਾ ਜਾਂ ਪੱਠੇ ਵੀ ਕਿਧਰੇ ਨਹੀਂ ਸੀ ਦਿਸਦੇ। ਪਰਲੇ ਖੂੰਜੇ ਇੱਕ ਖੁਰਲੀ ਅੱਗੇ ਕੁਝ ਗਿੱਲਾ ਥਾਂ ਤੇ ਕਿੱਲੇ ਨਾਲ ਬੰਨ੍ਹਿਆ ਸੰਗਲ ਦੇਖ ਕੇ ਹੀ ਲੱਗਿਆ ਕਿ ਸ਼ਾਇਦ ਇੱਕੋ ਲਵੇਰਾ ਦੁੱਧ-ਬਾਧ ਲਈ ਹੋਏਗਾ।

ਦੋਏ ਪਾਸੇ ਦੀਆਂ ਕੰਧਾਂ ਸਾਧਾਰਨ ਘਰਾਂ ਨਾਲੋਂ ਉੱਚੀਆਂ ਸਨ—ਕੋਈ ਅੱਠ-ਨੌਂ ਹੱਥ ਉੱਚੀਆਂ ਹੋਣਗੀਆਂ। ਕੰਧਾਂ ਕੱਚੀਆਂ ਹੋਣ ਕਰਕੇ, ਥਾਂ-ਥਾਂ ਤੋਂ ਲਿਓੜ ਲੱਥੇ ਹੋਏ ਸਨ, ਜਿਵੇਂ ਲਿੱਪੀਆਂ ਨੂੰ ਈ ਵਰ੍ਹੇ ਹੋ ਗਏ ਹੋਣ। ਸਾਹਮਣੇ ਵੀਹ-ਪੰਝੀ ਕਰਮਾਂ ਵਿਹੜੇ ਦੇ ਦਸ-ਬਾਰਾਂ ਕਰਮ ਚੌੜੇ ਮੱਥੇ ਦੇ ਪੁਰੋ-ਪੁਰ, ਚੌਰਸ ਥਮ੍ਹਾਂ ਵਾਲੇ ਵਰਾਂਡੇ ਸਨ। ਉਹਨਾਂ ਦੇ ਮਗਰਲੇ ਪਾਸੇ ਸਬਾਤਾਂ ਵਰਗੇ ਵੱਡੇ ਚਾਰ-ਪੰਜ ਕਮਰੇ। ਕਮਰਿਆਂ ਦੀ ਛੱਤ ਵਰਾਂਡਿਆਂ ਦੀ ਛੱਤ ਤੋਂ ਦੋ-ਦੋ ਹੱਥ ਹੋਰ ਉੱਚੀ ਸੀ। ਉਸੇ ਸੰਨ੍ਹ ਵਿੱਚ ਬਣੇਂ ਹੋਏ ਵੱਡੇ ਰੋਸ਼ਨਦਾਨਾਂ ਦੇ ਹਰੇ ਤੇ ਲਾਲ ਰੰਗ ਦੇ ਸ਼ੀਸ਼ੇ ਅੱਧਿਓਂ ਬਹੁਤੇ ਟੁੱਟੇ ਜਾਂ ਤਿੜਕੇ ਹੋਏ ਸਨ। ਰੋਸ਼ਨਦਾਨਾਂ ਦੇ ਉੱਤੇ ਬਣੇਂ ਟੀਨ ਦੇ ਛੱਪਰਾਂ ਦੀਆਂ ਵਿੰਗ-ਤੜਿੰਗੀਆਂ ਟੀਨਾਂ ਤੋਂ ਉਤਾਂਹ ਕਮਰਿਆਂ ਦੇ ਬਨੇਰੇ ਵੀ ਥੋੜੇ ਹੋਏ ਪਏ ਸਨ।

ਹੋਰ ਨੇੜੇ ਗਿਆ ਤਾਂ ਵਰਾਂਡੇ ਦੇ ਥੰਮ੍ਹਾਂ ਉੱਤੇ ਬਣੇਂ ਵੇਲ-ਬੂਟਿਆਂ ਉੱਤੇ ਨਿਗ੍ਹਾ ਜਾ ਪਈ। ਇਹਨਾਂ ਦੇ ਰੰਗ ਵੀ ਬੂਹੇ ਦੇ ਮੱਥੇ ਉੱਤੇ ਬਣੀਆਂ ਮੂਰਤਾਂ ਦੇ ਰੰਗ ਵਾਂਗ ਫਿੱਕੇ ਹੋਏ ਹੋਏ ਸਨ। ਸੱਜੇ ਪਾਸੇ ਵਾਲੇ ਇਕ ਥੰਮ੍ਹ ਤੇ ਕੰਧ ਵਿਚਾਲੇ ਇੱਕ ਇੱਟ ਦਾ ਪੜਦਾ ਕਰਕੇ, ਵਰਾਂਡੇ ਵਿੱਚ ਈ ਰਸੋਈ ਬਣਾਈ ਲਗਦੀ ਸੀ। ਵਰਾਂਡੇ ਦੀ ਛੱਤ ਉੱਤੇ ਲੱਗਿਆ ਪਰਨਾਲਾ ਇਸ ਪੁਰਾਣੇ 'ਖਾਨਦਾਨੀ' ਘਰ ਦੀ ਬਣਤਰ ਵਿੱਚ ਹੋਰ ਵੀ ਓਪਰਾ ਲਗਦਾ ਸੀ। ਇਹ ਪਰਨਾਲਾ ਉਹੋ ਜਿਹੀ ਸ਼ਕਲ ਦਾ ਸੀ ਜਿਹੋ-ਜਿਹੇ ਰੇਲਵੇ ਸਟੇਸ਼ਨਾਂ ਦੇ ਨਾਲ ਬਣੇਂ ਬਾਬੂਆਂ ਦੇ ਨਿੱਕੇ-ਨਿੱਕੇ ਕੁਆਟਰਾਂ ਨੂੰ ਲੱਗੇ ਹੁੰਦੇ ਹਨ—ਸ਼ੇਰ ਦੇ ਮੂੰਹ ਵਾਲੇ, ਨਸਵਾਰੀ ਰੰਗ ਦੇ ਪਰਨਾਲੇ। ਉਧਰ ਝਾਕਦਿਆਂ ਪਰਸੇ ਦੇ ਚਿਹਰੇ 'ਤੇ ਪਹਿਲਾਂ ਮੁਸਕਰਾਹਟ ਆਈ ਫੇਰ ਗੰਭੀਰ ਹੋ ਗਿਆ। ਉਦੋਂ ਈ ਉਹਨੂੰ ਰਸੋਈ ਅੰਦਰੋਂ ਕਿਸੇ ਔਰਤ ਦੇ ਚਿਹਰੇ ਦੀ ਝਲਕ ਪਈ, ਪਰ ਉਹ ਉਸੇ ਵੇਲੇ ਚੁੰਨੀਂ ਨਾਲ ਸਿਰ ਢਕਦੀ ਮੁੜ ਰਸੋਈ ਅੰਦਰ ਇੰਜ ਜਾ ਸੁੰਗੜੀ ਜਿਵੇਂ ਕੱਛੂ ਆਪਣੀ ਦਾਤਰੀ



(ਸਿਰੀ) ਲੁਕਾ ਲੈਂਦਾ ਹੈ। ਜਦੋਂ ਪਰਸੇ ਨੇ ਵਰਾਂਡੇ ਵਿੱਚੋਂ ਲੰਘਦਿਆਂ ਪਿਛਾਂਹ ਤੱਕ ਕੇ 'ਘੁਮਾ ਰ' ਦੇ ਵਿਹੜੇ ਤੇ ਗਿਆਰਾਂ ਖਣਾਂ ਵਾਲੇ ਛਤੜਿਆਂ ਵੱਲ ਤਰਦੀ ਨਜ਼ਰ ਮਾਰੀ ਤਾਂ ਸਾਰਾ ਘਰ ਈ ਜਿਵੇਂ 'ਰੋਹੀ-ਉਜਾੜ' ਜਿਹਾ ਲੱਗਿਆ। ਏਨੀ ਸੁੰਨ-ਸਰਾਂ!...ਉਹਨੂੰ ਸੋਚ ਕੇ ਹੈਰਾਨੀ ਹੋਈ।

'ਸੰਤੂ ਸਿਆਂ ਕੋਈ ਨੌਕਰ-ਚਾਕਰ, ਹੋਰ ਬੰਦੇ ?' ਸੁਤੇ ਈ ਪਰਸੇ ਨੇ ਪੁੱਛ ਲਿਆ।

'ਹੈਂ ਜੀ ?' ਸੰਤੂ ਨੂੰ ਜਿਵੇਂ ਗੱਲ ਦੀ ਸਮਝ ਨਹੀਂ ਸੀ ਆਈ, 'ਹੋਰ ਬੰਦੇ ਜੀ ? ਹੋਰ ਤਾਂ ਜੀ ਕੋਈ ਨ੍ਹੀਂ—ਅਸੀਂ ਦੋਏ ਈ ਐਂ, ਮੈਂ ਤੇ ਰੱਲੇ ਆਲੀ ਬੀਬੀ। ਰੋਟੀ-ਟੁੱਕ ਉਹ ਪਕਾ ਦਿੰਦੀ ਐ ਮੈਂ ਬਾਹਰ-ਅੰਦਰ ਜਾ ਆਉਨੇ...ਬੰਦਿਆਂ ਬਿਨਾਂ ਜੀ ਕਾਹਦੇ ਕੰਮ ਹੁੰਦੇ ਐ, ਤੁਸੀਂ ਆਪ ਸਿਆਣੇ ਓ।'

ਆਖਰੀ ਕਮਰੇ ਦੇ ਬੂਹੇ ਅੱਗੇ ਪਹੁੰਚਦਿਆਂ, ਕੁਝ ਰੁਕ ਕੇ ਸੰਤੂ ਬੋਲਿਆ, 'ਐਥੇ, ਐਧਰ ਐ ਜੀ ਬੀਬੀ ਜੀ ਤਾਂ। ਆ-ਜੋ ਅੰਦਰ, ਏਧਰ।'

'ਉਹਨਾਂ ਨੂੰ ਵਾਜ ਮਾਰ ਭਾਈ, ਪਹਿਲਾਂ।'

'ਬੀਬੀ ਜੀ, ਪੰਡਤ ਜੀ ਆਏ ਐ।'

ਉਦੋਂ ਤਕ ਮੁਖ਼ਤਿਆਰ ਕੌਰ ਆਪ ਈ ਕਮਰੇ ਦੇ ਬੂਹੇ ਕੋਲ, ਵਰਾਂਡੇ ਵਿੱਚ ਆ ਗਈ ਸੀ।

'ਸਤ ਸਰੀ ਕਾਲ ਜੀ, ਪੰਡਤ ਜੀ।' ਉਹਨੇ ਹੱਥ ਜੋੜ ਕੇ ਮਰਯਾਦਾ ਤੇ ਨਿਮਰਤਾ ਨਾਲ ਸਿਰ ਝੁਕਾਇਆ।

ਪਰਸੇ ਨੇ ਵੀ ਸਿਰ ਝੁਕਾ ਕੇ ਜੁਆਬ ਦਿੱਤਾ। ਜਦੋਂ ਮੁਖਤਿਆਰ ਕੋਰ ਨੇ ਅੰਦਰ ਆਉਣ ਲਈ ਬੇਨਤੀ ਕੀਤੀ ਤਾਂ ਨਰੋਈ ਚੁਗਾਠ ਤੇ ਪੁਰਾਣੀ, ਪੈਰਾਂ ਨਾਲ ਘਸੀ ਤੇ ਕੂਲ਼ੀ ਹੋਈ ਸਰਦਲ ਟੱਪ ਕੇ ਉਹ ਬੇਝਿਜਕ ਅੰਦਰ ਲੰਘ ਗਿਆ।

ਅੱਠ-ਦਸ ਮੰਜਿਆਂ ਦੇ ਖੁੱਲ੍ਹੇ ਕਮਰੇ ਦੇ ਮਗਰਲੇ ਪਾਸੇ, ਖੱਬੇ ਖੂੰਜੇ, ਦੋ ਵੱਡੇ ਪਲੰਘ, ਖਾਸੀ ਵਿੱਥ ਉੱਤੇ ਡੱਠੇ ਹੋਏ ਸਨ। ਉਹਨਾਂ ਉੱਤੇ ਗਦੇਲੇ ਵਿਛਾ ਕੇ ਚੁਤੱਹੀਆਂ ਵਿਛਾਈਆਂ ਹੋਈਆਂ ਸਨ। ਕਰੋਸ਼ੀਏ ਨਾਲ ਕਢੇ ਉਛਾੜਾਂ ਵਾਲੇ ਵੱਡੇ-ਵੱਡੇ ਸਰ੍ਹਾਣੇ ਸਨ, ਤੇ ਪੈਂਦਾ ਵੱਲ ਤੈਹਾਂ ਮਾਰ ਕੇ ਸਾਫ, ਡੱਬੀਆਂ ਵਾਲੇ ਖੇਸ ਰੱਖੇ ਹੋਏ ਸਨ। ਦੋਹਾਂ ਵਿਚਾਲੇ ਵੱਡਾ, ਬੈਠਵਾਂ ਮੇਜ਼ ਪਿਆ ਸੀ। ਉਹਦੇ ਉੱਤੇ ਵੀ ਕਢਿਆ ਮੇਜ਼ਪੋਸ਼ ਵਿਛਿਆ ਹੋਇਆ ਸੀ। ਜਦੋਂ ਕੰਧਾਂ ਵੱਲ ਨਿਗ੍ਹਾ ਮਾਰੀ ਤਾਂ ਉਹਨਾਂ ਉੱਤੋਂ ਵੀ ਥਾਂ ਥਾਂ ਤੋਂ ਚਿੱਪੜਾਂ ਲੱਥੀਆਂ ਹੋਈਆਂ ਸਨ। ਸਾਹਮਣੀ ਕੰਧ ਉੱਤੇ ਜਿਹੜੀਆਂ ਦੋ ਆਦਮਕੱਦ ਖਿੜਕੀਆਂ ਦੇ ਉੱਚੇ ਵੱਡੇ ਰੰਗ-ਬਰੰਗੇ ਸ਼ੀਸ਼ਿਆਂ ਵਾਲੇ ਦੋ ਰੋਸ਼ਨਦਾਨ ਮਗਰਲੇ ਪਾਸੇ ਵੀ ਸਨ, ਉਹਨਾਂ ਦੇ ਸ਼ੀਸ਼ੇ ਥਾਂ-ਥਾਂ ਤੋਂ ਤਿੜਕੇ, ਟੁੱਟੇ ਹੋਏ ਸਨ। ਉਂਜ ਵੀ ਉਹਨਾਂ ਦੇ ਬਾਹਰਵਾਰ ਰੇਤਾ-ਮਿੱਟੀ ਜੰਮ ਕੇ ਉਹਨਾਂ ਵਿੱਚੋਂ ਆਉਂਦੀ ਰੋਸ਼ਨੀ ਵੀ ਘਸਮੈਲ਼ੀ ਦਿਸਦੀ ਸੀ।

'ਏਧਰ ਮਗਰਲੇ ਪਾਸੇ ਵੀ ਕੋਈ ਗਲ਼ੀ ਐ ?' ਪਰਸੇ ਨੇ ਖਿੜਕੀਆਂ ਵੱਲ ਇਸ਼ਾਰਾ ਕਰਦਿਆਂ ਐਵੇਂ ਈ ਪੁੱਛ ਲਿਆ।

'ਨਹੀਂ ਜੀ ਏਧਰ ਆਪਣਾ ਬਾੜੇ। ਓਦੂੰ 'ਗਾਹਾਂ ਗਲ਼ੀ ਐ—ਦੂਜੇ ਗਵਾਂਢ ਦੀ। ਆਪਣੇ ਘਰ ਦੀ ਪਿੱਠ ਓਧਰ ਜਾ ਲਗਦੀ ਐ।...ਤੁਸੀਂ ਏਧਰ ਬੈਠੋ।' ਮੁਖਤਿਆਰ ਕੌਰ ਨੇ ਖੱਬੇ ਪਾਸੇ

ਵਾਲ਼ੀ ਖਿੜਕੀ ਦੇ ਕੋਲ ਪਈ ਵੱਡੀ ਸਾਰੀ, ਲੇਟਵੀਆਂ ਬਾਹਾਂ ਵਾਲ਼ੀ ਕੁਰਸੀ ਵੱਲ ਇਸ਼ਾਰਾ ਕਰਦਿਆਂ ਕਿਹਾ, ਤੇ ਫੇਰ ਪਰਸੇ ਦੀ ਉਤਸੁਕਤਾ ਜਾਚ ਕੇ ਖਿੜਕੀ ਖੋਹਲ ਦਿੱਤੀ।

ਖਿੜਕੀ ਦੇ ਬਾਹਰਵਾਰ ਮੋਟੇ ਸਰੀਏ ਪਾਏ ਹੋਏ ਸਨ। (ਸਰੀਆਂ ਨੂੰ ਵੀ ਜਰ ਲੱਗੀ ਹੋਈ ਸੀ। ਚੁਗਾਠ ਤੇ ਖਿੜਕੀ ਦੇ ਬਾਹਰਲੇ ਪਾਸੇ, ਪੱਲਿਆਂ ਉੱਤੇ ਮੀਂਹ ਦੀਆਂ ਘਰਾਲ਼ਾਂ ਚੱਲੀਆਂ ਹੋਈਆਂ ਸਨ। ਕਈ ਥਾਈਂ ਤਰੇੜਾਂ ਆਈਆਂ ਹੋਈਆਂ ਸਨ।) ਖਿੜਕੀਓਂ ਬਾਹਰਵਾਰ ਛਤੜੇ ਹੇਠ ਪਏ ਛਿਟੀਆਂ ਦੇ ਢੇਰ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਸੀ। ਪਿਛਲੀ ਗਲੀ ਵੱਲ ਕਿੱਕਰ ਦੇ ਬਣੇ ਬਹੁਤ ਪੁਰਾਣੇ ਤਖ਼ਤੇ ਲੱਗੇ ਹੋਏ ਸਨ ਤੇ ਬੂਹਾ ਛਿਟੀਆਂ ਦਾ ਭਰਿਆ ਗੋਡਾ ਲੰਘਣ ਜੋਗਾ ਸੀ। ਵਾੜੇ ਦੀਆਂ ਕੰਧਾਂ ਘਰ ਦੀਆਂ ਕੰਧਾਂ ਜਿੱਡੀਆਂ ਈ ਉੱਚੀਆਂ ਸਨ। ਘਰ ਤੇ ਵਾੜੇ ਦੀ ਸਾਰੀ ਲੰਬਾਈ ਦਾ ਹਿਸਾਬ ਲਾਉਂਦਿਆਂ ਪਰਸੇ ਨੇ ਸੋਚਿਆ ਕਿ ਦੋਹਾਂ ਗਲੀਆਂ ਦਾ ਸੰਨ੍ਹ, ਸੱਠ-ਸੱਤਰ ਕਰਮਾਂ ਜ਼ਰੂਰ ਹੋਣੈਂ। ਏਡਾ ਲੰਮਾ ਘਰ ਉਹਨੇ ਪਹਿਲਾਂ ਅੰਦਰੋਂ ਕਦੇ ਨਹੀਂ ਸੀ ਦੇਖਿਆ। (ਪਰ ਏਡਾ ਘਰ ਕਦੇ ਬਾਹਰੋਂ ਏਨਾਂ ਸੁੰਨਾ ਵੀ ਨਹੀਂ ਸੀ ਦੇਖਿਆ।)

'ਮੈਂ ਤਾਂ ਐਧਰੇ ਬੈਠੂੰ ਜੀ।' ਪਰਸਾ ਖਿੜਕੀ ਵਾਲ਼ੇ ਪਾਸੇ ਡੱਠੇ ਪਲੰਘ ਵੱਲ ਆਹੁਲਦਿਆਂ ਬੋਲਿਆ ਤੇ ਖੂੰਡਾ ਕੰਧ ਨਾਲ਼ ਲਾ ਕੇ ਮੋਢੇ ਧਰੇ ਮੂਕੇ ਨਾਲ਼ ਮੂੰਹ ਹੱਥ ਪੂੰਝਦਾ ਪਲੰਘ ਉੱਤੇ ਬੈਠ ਗਿਆ। ਪਲੰਘ ਦੇ ਪਾਵੇ ਬੜੇ ਨਰੋਏ ਤੇ ਉੱਚੇ ਸਨ (ਪਰ ਪਰਸੇ ਦੇ ਪੈਰ ਫੇਰ ਵੀ ਆਰਾਮ ਨਾਲ ਥੱਲੇ ਲੱਗ ਸਕਦੇ ਸਨ)।

'ਹਾਂ ਦੱਸੋ ਕੀ ਹੁਕਮ ਐਂ ਮੈਨੂੰ?' ਉਹਨੇ ਮੁਖਤਿਆਰ ਕੌਰ ਵੱਲ ਸਿਧਾ ਤਕਦਿਆਂ ਪੁੱਛਿਆ, 'ਕੋਈ ਤੱਦੀ ਦਾ ਕੰਮ ਸੀ?'

ਪਰ ਇਹ ਦੇਖ ਕੇ ਹੈਰਾਨ ਹੋਇਆ ਕਿ ਮੁਖ਼ਤਿਆਰ ਕੌਰ ਦਾ ਚਿਹਰਾ ਪੀਲ਼ਾ ਪਿਆ ਹੋਇਆ ਸੀ। (ਖਿੜਕੀ ਖੁੱਲ੍ਹਣ ਕਰਕੇ ਚਿਹਰੇ ਦੀ ਪਿਲੱਤਣ ਹੋਰ ਵਧ ਗਈ ਸੀ।) ਪਰ ਉਂਜ ਸਰੀਰ ਉਸੇ ਤਰ੍ਹਾਂ ਸੀ, ਸਗੋਂ ਪਹਿਲਾਂ ਨਾਲ਼ੋਂ ਕੁਝ ਬੋਝਲ ਹੋ ਗਿਆ ਲਗਦਾ ਸੀ। ਮੁਖਤਿਆਰ ਕੌਰ ਅਜੇ ਕੁਝ ਕਹਿਣ ਦਾ ਜੇਰਾ ਕਰਨ ਲਈ, ਆਪਣਾ ਕਾਲ਼ੀਆਂ ਬੂਟੀਆਂ ਵਾਲ਼ਾ ਚਿੱਟਾ ਸ਼ਾਲ ਠੀਕ ਕਰ ਰਹੀ ਸੀ ਕਿ ਪਰਸੇ ਨੇ ਉਸਦੇ ਚਿਹਰੇ ਵੱਲ ਤਕਦਿਆਂ ਨਿਝੱਕ ਹੋ ਕੇ ਪੁੱਛ ਲਿਆ, 'ਕੀ ਗੱਲ ਤੁਸੀਂ ਕੁਸ਼ ਬਮਾਰ ਰਹੇ ਓਂ?'

'ਹੈਂ ਜੀ?' ਉਹਦੀ ਅਵਾਜ਼ ਰਤਾ ਕੁ ਘਬਰਾਈ ਲੱਗੀ। 'ਨਹੀਂ ਜੀ। ਐਂ ਤਾਂ ਠੀਕ ਐਂ। ਊਂ ਚਿੱਤ ਤਾਂ ਕਦੇ ਉਦਾਸ ਹੋ ਈ ਜਾਂਦੈ, ਜਦੋਂ ਕਿਤੇ ਮਨ ਵਹਿਣਾ 'ਚ ਪੈ ਤੁਰੇ। ਘਰ ਜਿਵੇਂ ਖਾਣ ਨੂੰ ਔਂਦੈ।...'

ਫੇਰ ਉਹ ਹੌਲ਼ੀ ਹੌਲ਼ੀ ਤੁਰਦੀ, ਖੁੱਲ੍ਹੀ ਤੇ ਬੰਦ ਖਿੜਕੀ ਵਿਚਕਾਰ ਪਈਆਂ ਦੋ ਕੁਰਸੀਆਂ ਵਿੱਚੋਂ ਇੱਕ ਉੱਤੇ ਜਾ ਬੈਠੀ। ਬੈਠਣ ਲੱਗਿਆਂ ਸੁਤੇਸੁਭਾ ਈ ਉਹਦਾ ਖੱਬਾ ਹੱਥ, ਖੱਬੇ ਗੋਡੇ ਉੱਤੇ ਇਸ ਤਰ੍ਹਾਂ ਟਿਕ ਗਿਆ ਜਿਵੇਂ ਉਹ ਗੋਡੇ ਦੇ ਸਹਾਰੇ ਨਾਲ਼ ਈ ਬੈਠੀ ਹੋਵੇ। ਪਰਸੇ ਨੂੰ ਸ਼ੱਕ ਪਿਆ ਕਿ ਵਿੱਚੋਂ ਕੋਈ ਹੋਰ ਗੱਲ ਸੀ ਜਿਹੜੀ ਉਹ ਲੁਕਾ ਰਹੀ ਸੀ।

'ਉਹ ਤਾਂ ਠੀਕ ਐ, ਪਰ ਥੋਡਾ ਚਿਹਰਾ ਤਾਂ ਜਮਾਂ ਬਮਾਰਾਂ ਆਲ਼ਾ ਲਗਦੈ।' ਪਰਸਾ ਇਹ ਕਹਿੰਦਿਆਂ ਪਲੰਘ ਦੇ ਸਰ੍ਹਾਣੇ ਵੱਲ ਹੋ ਕੇ ਲੇਟ ਗਿਆ।

ਮੁਖਤਿਆਰ ਕੌਰ ਪਹਿਲਾਂ ਉਸ ਵੱਲ ਗਹੁ ਨਾਲ਼ ਵਿੰਹਦੀ ਰਹੀ, ਫੇਰ ਅੱਖਾਂ ਝੁਕਾ ਕੇ ਲੰਮਾ ਸਾਹ ਲੈਂਦਿਆਂ ਬੋਲੀ, 'ਹੋਰ ਮੂੰਹ ਹੁਣ ਫੁੱਲ ਆਂਗੂੰ ਕਿੱਥੋਂ ਟਹਿਕੂ ਜੀ! ਜਦੋਂ ਕਿਸੇ ਪਾਸਿਓਂ ਕੋਈ ਆਸਰਾ ਨਾ ਹੋਵੇ ਤਾਂ ਐਸੀ ਹਾਲਤ 'ਚ ਬੰਦਾ ਕਿੰਨਾਂ-ਕ-ਚਿਰ, ਨਿਰੇ ਹੌਸਲੇ ਦੇ ਸਿਰ 'ਤੇ ਤੁਰਿਆ ਫਿਰੂ, ਫੇਰ ਹੌਸਲਾ ਵੀ ਤਾਂ...'

'ਪਰ ਮੈਂ ਤਾਂ ਸਮਝਿਆ ਸੀ ਤੁਸੀਂ ਮਰਦਾਂ ਵਰਗੇ ਹੌਸਲੇ ਵਾਲ਼ੇ ਓਂ, ਕਿਸੇ ਵੱਡੀ ਤੋਂ ਵੱਡੀ ਮੁਸ਼ਕਲ ਵੇਲ਼ੇ ਵੀ ਨ੍ਹੀਂ ਡੋਲਦੇ ਹੋਮੇਂਗੇ, ਪਰ ਤੁਸੀਂ ਤਾਂ ਜਮਾਂ ਈ ਢਿਲੀਆਂ ਗੱਲਾਂ ਕਰਦੇ ਓਂ।'

'ਉਹ ਵੇਲ਼ੇ ਵੀ ਕਦੇ ਹੁੰਦੇ ਸੀ, ਜਦੋਂ ਮਰਦਾਂ ਨਾਲ਼ੋਂ ਵੀ ਵਧ ਤਕੜਾ ਦਿਲ ਹੁੰਦਾ ਸੀ...'

'ਹੁਣ ਕੀ ਹੋ ਗਿਆ? ਜਿੰਦਗੀ 'ਚ ਉਤਰਾ-ਚੜ੍ਹਾ ਤਾਂ ਬਣੇਂ ਆਏ ਐ, ਇਹ ਕੋਈ ਅਣਹੋਣੀ ਗੱਲ ਨ੍ਹੀਂ। ਜੇ ਐਂ ਡੋਲਣ ਲੱਗੀਏ ਤਾਂ ਬੰਦੇ ਤੇ ਛੰਨੇਂ ਦੇ ਪਾਣੀ 'ਚ ਕੀ ਫਰਕ ਰਹਿਆ।'

'ਪਰ ਜੇ...'

ਮੁਖ਼ਤਿਆਰ ਕੌਰ 'ਜੇ' ਕਹਿ ਕੇ ਚੁੱਪ ਕਰ ਗਈ। ਪਰਸਾ ਉਹਦੇ ਅਗਲੇ ਸ਼ਬਦਾਂ ਦੀ ਉਡੀਕ ਕਰਦਾ ਰਿਹਾ, ਪਰ ਉਹ ਸ਼ਾਇਦ ਦੁਬਧਾ ਦੇ ਪਤਾਲ਼ ਵਿੱਚ ਲਹਿ ਗਈ ਲੱਗੀ। ਉਧਰੋਂ ਮੱਥੇ 'ਤੇ ਚੁੰਨੀ ਦਾ ਪੱਲਾ ਨੀਵਾਂ ਕਰੀ, ਪਿੱਤਲ ਦੀ ਥਾਲ਼ੀ ਵਰਗੀ, ਚਮਕੀਲੀ ਟਰੇਅ ਵਿੱਚ, ਦੋ ਕੰਗਣੀ ਵਾਲ਼ੇ ਗਲਾਸ ਤੇ ਦੋ ਭਾਰੀਆਂ ਕੌਲੀਆਂ 'ਚ ਚਮਚੇ ਰੱਖੀਂ ਆਉਂਦੀ ਉਹੋ ਔਰਤ ਦਿੱਸੀ ਜਿਹੜੀ ਦਾ ਪਰਸੇ ਨੂੰ ਵਿਹੜੇ ਵਿੱਚ ਆਉਂਦਿਆਂ ਝੌਲ਼ਾ ਪਿਆ ਸੀ। ਉਹਨੇ ਨਿਮਕੀ ਵਾਲ਼ੀ ਅਵਾਜ਼ ਵਿਚ ਪਹਿਲਾਂ 'ਸਾ-ਸਰੀ-ਕਾਲ' ਆਖੀ ਤੇ ਫੇਰ ਚੁੱਪਚਾਪ, ਪਲੰਘਾਂ ਵਿਚਾਲੇ ਪਏ ਮੇਜ਼ ਉੱਤੇ ਗਲਾਸ ਤੇ ਕੌਲੀਆਂ, ਬੋਚ ਬੋਚ ਰੱਖਣ ਲੱਗ ਪਈ। ਪਰਸਾ ਗਹੁ ਨਾਲ਼ ਉਸਨੂੰ ਨਿਰਖਦਾ ਰਿਹਾ। ਲੰਮਾ-ਪਤਲਾ ਛੀਟਕਾ-ਜਿਹਾ ਸਰੀਰ, ਸੁਬਕ ਹੱਥ-ਪੈਰ, ਸਚਿਆਰੀਆਂ ਤੀਵੀਆਂ ਵਾਲ਼ਾ ਲੀੜਾ-ਕੱਪੜਾ, ਪੀਲ਼ੇ, ਉਦਾਸ ਲੰਮੇ ਚਿਹਰੇ ਦੇ ਤਿੱਖੇ ਨੱਕ ਦੁਆਲੇ ਦੋ ਮੋਟੀਆਂ ਪਰ ਚਮਕਹੀਣ ਅੱਖਾਂ, ਤੇ ਵੱਡਾ, ਸਪਾਟ ਮੱਥਾ; ਵਾਲ਼ ਅੱਧੇ ਬੱਗੇ ਸਨ। ਉਹ ਜਿਵੇਂ ਆਈ ਸੀ ਓਵੇਂ ਅਛੋਪਲੇ ਚਲੀ ਗਈ।

'ਇਹ ਬੀਬੀ?' ਪਰਸੇ ਨੇ ਧੀਮੀ ਅਵਾਜ਼ 'ਚ ਪੁੱਛਿਆ।

'ਇਹ ਜੀ ਰੱਲਿਓਂ ਐਂ। ਇਹਦਾ ਵੀ ਬ੍ਰਾਹਮਣ ਦੇ ਘਰ ਜਰਮ ਐਂ। ਪਹਿਲਾਂ ਕੋਈ ਬਾਲੀ-ਬੱਚਾ ਨਾ ਹੋਇਆ, ਫੇਰ ਚੜ੍ਹਦੀ ਜੁਆਨੀ 'ਚ ਈ ਵਿਧਵਾ ਹੋ-ਗੀ। ਦਸ-ਪੰਦਰਾਂ ਸਾਲਾਂ ਤੋਂ ਆਪਣੇ ਘਰੇ ਈ ਰਹਿੰਦੀ ਐ। ਮੈਂ ਧਰਮ-ਭੈਣ ਈ ਬਣਾ ਕੇ ਰੱਖੀ-ਵੀ ਐ।'

ਮੁਖ਼ਤਿਆਰ ਕੌਰ ਨੇ ਖਾਸੀ ਜਾਣਕਾਰੀ ਇੱਕੋ ਵਾਰੀ ਕਰਵਾ ਦਿੱਤੀ ਸੀ। ਪਰ ਪਰਸਾ ਬਿੰਦ ਦਾ ਬਿੰਦ ਸੋਚੀਂ ਪਿਆ ਰਿਹਾ। ਉਹਨੂੰ ਜਿਵੇਂ ਕੋਈ ਵਿੱਸਰੀ ਗੱਲ ਅਚਾਨਕ ਚੇਤੇ ਆ ਗਈ ਸੀ। ਵਾਪਸ ਮੁੜਦੀ ਉਹ ਤੀਵੀਂ ਦੀ ਪਿੱਠ ਵੱਲ ਵੀ ਉਹ ਉਸੇ ਤਰ੍ਹਾਂ ਧਿਆਨ ਨਾਲ਼ ਦੇਖਦਾ ਰਿਹਾ ਸੀ।

'ਇਹ ਬੀਬੀ ਕਿਤੇ ਪੰਡਤ ਵਰਿਆਮ ਚੰਦ ਦੇ ਸਰੀਕੇ-ਕਬੀਲੇ 'ਚੋਂ ਤਾਂ ਨੀਂ?'

'ਇਹ ਵਰਿਆਮ ਚੰਦ ਦੀ ਵੱਡੀ ਲਟਕੀ ਐ ਜੀ।' ਮੁਖ਼ਤਿਆਰ ਕੌਰ ਨੇ ਕਿਹਾ ਤੇ ਨਾਲ਼ ਈ ਹੈਰਾਨ ਹੋ ਕੇ ਪੁੱਛਿਆ, 'ਤੁਸੀਂ ਵਰਿਆਮ ਚੰਦ ਨੂੰ ਜਾਣਦੇ ਓਂ?'

ਪਰਸਾ ਲੇਟਿਆ ਲੇਟਿਆ ਪਹਿਲਾਂ ਮੁਸਕਰਾਇਆ ਫੇਰ ਉਂਜ ਈ ਬੂਹੇ ਵੱਲ ਝਾਕਦਾ ਤੇ ਉੱਠ ਕੇ ਬੈਠਦਾ ਬੋਲਿਆ, 'ਕੁਦਰਤ ਵੀ ਅਪਰਮਪਾਰ ਐ! ਕੈਸੇ ਕੈਸੇ ਮੇਲ ਮਿਲਾ ਦਿੰਦੀ ਐ!'

'ਹੈਂ ਜੀ?—ਕੀ ਆਖਿਆ?'

'ਇਹਦੇ ਪਿਤਾ ਨੂੰ ਮੈਂ ਸਿਰਫ਼ ਜਾਣਦਾ ਈ ਨ੍ਹੀਂ ਮੇਰਾ ਤਾਂ ਮੰਗਣਾ ਵੀ ਏਸੇ ਬੀਬੀ ਨਾਲ਼ ਹੋਣ ਲੱਗਿਆ ਸੀ, ਕਦੇ।'

ਤੇ ਉਹ ਹੱਸ ਪਿਆ। ਮੁਖ਼ਤਿਆਰ ਕੌਰ ਜਿਵੇਂ ਗੱਲ ਨਾ ਸਮਝ ਸਕੀ। ਉੱਠ ਕੇ ਚਾਹ ਵਾਲ਼ਾ, ਗਲਾਸ ਉਸ ਵੱਲ ਵਧਾਉਂਦੀ ਤੇ ਗਿਰੀਆਂ-ਬਦਾਮਾਂ ਵਾਲੀ ਪੰਜੀਰੀ ਦੀ ਕੌਲੀ ਮੇਜ਼ ਦੀ ਨੁੱਕਰ ਵੱਲ ਖਿਸਕਾਉਂਦੀ ਬੋਲੀ, 'ਇਹਦੇ ਨਾਲ਼ ?—ਥੋਡਾ ਮੰਗਣਾ ?'

'ਹਾਂ ਜੀ।' ਪਰਸਾ ਓਵੇਂ ਮੁਸਕਰਾਉਂਦਾ ਹੋਇਆ, ਗਲਾਸ ਫੜਦਾ ਬੋਲਿਆ, 'ਇਹ ਜਦੋਂ ਸੱਤਾਂ-ਅੱਠਾਂ ਸਾਲਾਂ ਦੀ ਸੀ ਤਾਂ ਸਾਡੇ ਸਰੀਕੇ 'ਚੋਂ ਇੱਕ ਬੰਦਾ ਇਹਦਾ ਰਿਸ਼ਤਾ ਮੈਨੂੰ ਕਰੌਣ ਨੂੰ ਬਹੁਤ ਜ਼ੋਰ ਲਾਉਂਦਾ ਰਿਹਾ।...ਇਹਦਾ ਨਾਂ ਭਲਾਂ ਸਵਿਤਰੀ ਐ ?'

ਇਹ ਸੁਣਨ ਸਾਰ ਹੈਰਾਨੀ ਤੇ ਖ਼ੁਸ਼ੀ ਨਾਲ ਮੁਖ਼ਤਿਆਰ ਕੌਰ ਦਾ ਚਿਹਰਾ ਹੋਰ ਵੀ ਭਰਵਾਂ ਤੇ ਸੋਹਣਾ ਲੱਗਣ ਲੱਗ ਪਿਆ। ਚਾਹ ਵਾਲ਼ਾ ਗਲਾਸ ਚੁੱਕ ਕੇ ਕੁਰਸੀ ਵੱਲ ਮੁੜਦਿਆਂ ਬੋਲੀ, 'ਆਹ ਤਾਂ ਤੁਸੀਂ ਬੜੀ ਬਚਿਤਰ ਗੱਲ ਦੱਸੀ ਐ !'

'ਇਹ ਸੰਸਾਰ ਈ ਬਚਿਤਰ ਐ !' ਪਰਸਾ ਗਲਾਸ 'ਚੋਂ ਚਾਹ ਦੀ ਵੱਡੀ ਸਾਰੀ ਘੁੱਟ ਭਰਦਾ ਬੋਲਿਆ, 'ਜਦੋਂ ਇਹਦੇ ਰਿਸ਼ਤੇ ਦੀ ਗੱਲ ਚੱਲੀ ਤਾਂ ਇਹਦਾ ਪਿਤਾ ਮੇਰੇ ਬਾਪੂ ਕੋਲ਼ੇ ਕਈ ਵਾਰੀ ਆਪ ਆਇਆ। ...ਬੜਾ ਸਾਊ, ਸਿਆਣਾ ਤੇ ਕੂਨਾਂ ਬੰਦਾ ਸੀ। ਏਸੇ ਆਂਗੂੰ ਸੁਬਕ ਜਿਆ। ਹੌਲ਼ੀ-ਹੌਲ਼ੀ ਬੋਲਦਾ ਹੁੰਦਾ। ਗਿਆਨਵਾਨ ਪੁਰਸ਼ ਸੀ। ਪਰ ਮੇਰਾ ਪਿਓ ਸੀ ਨਿਰਾ ਜੱਟ ਬੰਦਾ। ਉਹ ਕਹਿੰਦਾ 'ਮੈਂ ਨੀਂ ਐਹੋ-ਜੇ ਖ਼ਾਨਦਾਨ ਦਾ ਰਿਸ਼ਤਾ ਲੈਂਦਾ'।'

'ਇਹਨਾਂ ਦਾ ਖ਼ਾਨਦਾਨ ?...'

ਪਰਸਾ ਫੇਰ ਹੱਸ ਕੇ ਬੋਲਿਆ, 'ਬੱਸ ਉਹਦੀ ਮਰਜੀ। ਕਹਿੰਦਾ, 'ਜਿਹੜੇ ਬੰਦੇ ਪਿੰਡ 'ਚ ਕਈ ਪੀੜ੍ਹੀਆਂ ਦੇ ਰਹਿੰਦੇ ਹੋਣ ਤੇ ਉਹਨਾਂ ਦੀ ਕਿਸੇ ਨਾਲ਼ ਕਦੇ ਲੜਾਈ-ਭੜਾਈ ਨਾ ਹੋਈ ਹੋਵੇ, ਨਾ ਕਦੇ ਠਾਣੇ-ਕਚਹਿਰੀ ਗਏ ਹੋਣ, ਨਾ ਕੈਦ ਕੱਟੀ ਹੋਵੇ, ਐਹੋ ਜੇ 'ਕੋੜ੍ਹੀ' ਖ਼ਾਨਦਾਨ ਦੀ ਧੀ ਨ੍ਹੀਂ ਮੈਂ ਘਰੇ ਵੜਨ ਦਿੰਦਾ ! ਅਸੀਂ ਆਵਦੀ ਖ਼ਾਨਦਾਨੀ ਵਗਾੜਨੀ ਐਂ ਐਸੇ ਕਮਦਿਲ ਬੰਦਿਆਂ ਦੇ ਘਰ ਦੀ ਧੀ ਲਿਆ ਕੇ; ਸਾਡੀ ਤਾਂ ਨਸਲ ਬਦਲ-ਜੂ'!'

'ਫੇਰ ਤਾਂ ਬਜ਼ੁਰਗ ਨਿਰੇ ਈ...' ਮੁਖ਼ਤਿਆਰ ਕੌਰ ਵੀ ਹੱਸ ਪਈ।

'ਬਸ ਇਹੋ-ਜੇ ਈ ਸੀ ਪਰਾਣੇ ਲੋਕ। ਜੋ ਮੂੰਹੋਂ ਨਿਕਲ਼ਗੀ ਸੋ ਨਿਕਲ਼ਗੀ। ਚਾਹੇ ਫੇਰ ਐਧਰਲੀ ਐਧਰ ਹੋ-ਜੇ ਮੁੜ ਨ੍ਹੀਂ 'ਹਾਂ' ਕਰਨੀ। ਨਾ ਸੋਚਣਾ। ਕਈਆਂ ਨੇ ਆਖਣਾ ਇਹ ਤਾਂ 'ਅੜਬ ਕੁੱਕੜ ਖੁੱਡੇ ਦਾ ਖੌਂ' ਆਲ਼ੀ ਗੱਲ ਐ। ਪਰ ਕਿਸੇ ਦੀ ਸੁਣਨੀ ਈ ਨ੍ਹੀਂ। ਐਸੇ ਬੰਦੇ ਸੀ ਬਈ ਜਦੋਂ ਕਿਸੇ ਦੇ 'ਨਕਸਾਨ', 'ਫੈਦੇ' ਦੀ ਗੱਲ ਕਰਨੀ ਤਾਂ ਉਹਨਾਂ ਨੂੰ ਚੰਡਾਲ ਚੜ੍ਹ ਜਾਣਾ। ਆਖਣਾ 'ਇਹ ਸ਼ਬਦ ਹੁੰਦੇ ਐ ਬਾਣੀਆਂ ਦੀਆਂ ਬਹੀਆਂ 'ਚ। ਅਸੀਂ ਐਂ ਬਾਹਮਣ-ਪਰਸ ਰਾਮ ਦੀ ਉਲ਼ਾਦ ! ਸਾਡੇ ਕੋਲ਼ੇ ਤਾਂ ਕੁਹਾੜਾ ਹੁੰਦੈ, ਕਲਮ ਤਾਂ ਅਸੀਂ ਬਾਣੀਆਂ ਨੂੰ ਬਖਸ਼ੀ ਵੀ ਐ ! ਜਾਂ ਸਾਡੇ ਖ਼ਾਨਦਾਨ ਦੇ ਰਿਸ਼ੀ-ਮੁਨੀ ਕਾਨੀ ਫੜ ਕੇ ਜੰਗਲਾਂ, ਆਸ਼ਰਮਾਂ 'ਚ ਜਾ ਬੈਠੇ। ਸਾਡਾ ਜਦੋਂ ਕਲਮ ਨਾਲ਼ ਵਾਹ ਈ ਨ੍ਹੀਂ ਫੇਰ ਲਿਖੇ ਅੱਖਰਾਂ ਨਾਲ਼ ਕਾਹਦਾ ਸਰਬੰਧ ? ਅਸੀਂ ਤਾਂ ਸੱਤਾਂ ਕੁਲ਼ਾਂ ਦੇ ਵਾਹੀਵਾਨ ਐਂ—ਸ਼ਿਵਜੀ ਦੇ ਉਪਾਸ਼ਕ ! ਬਸ ਪਰਲੋ ਕਰਨ ਜਾਣਦੇ ਐਂ, ਬਣਾਉਣ-ਉਸਾਰਨ ਨ੍ਹੀਂ ਜਾਣਦੇ ! ਉਹ ਬ੍ਰਹਮਾ ਦੇ ਕੰਮ ਐਂ। ਉਹੋ ਜਾਣੇ'।'

ਪਰਸੇ ਦੀਆਂ ਗੱਲਾਂ ਤੇ ਉਹਦਾ ਮੁਸਕਰਾਉਂਦਾ, ਹਸਦਾ ਨਿੱਗਰ ਚਿਹਰਾ ਏਨਾਂ ਵਚਿਤਰ



ਤੇ ਏਨਾਂ ਪ੍ਰਭਾਵਸ਼ਾਲੀ ਲੱਗਿਆ ਕਿ ਜਿੰਨਾਂ ਚਿਰ ਉਹ ਬੋਲੀ ਗਿਆ ਮੁਖ਼ਤਿਆਰ ਕੌਰ ਨਿਗ੍ਹਾ ਟਿਕਾ ਕੇ ਉਹਦੇ ਚਿਹਰੇ ਦੇ ਹਾਵ-ਭਾਵ ਨਿਰਖਦੀ ਰਹੀ।

ਪਰ ਚਾਹ ਮੁਕਾ ਕੇ ਮੁੱਛਾਂ ਤੇ ਹੱਥ ਫੇਰਦਿਆਂ, ਮੂਕੇ ਦਾ ਪੱਲਾ ਸੂਤ ਕਰਦਿਆਂ ਪਰਸਾ ਅਚਾਨਕ ਈ ਗੰਭੀਰ ਹੋ ਕੇ ਬੋਲਿਆ, 'ਅੱਛਾ ਹੁਣ ਤੁਸੀਂ ਇਹ ਦੱਸ ਬਈ ਮੈਨੂੰ ਸੱਦਿਆ ਕਿਵੇਂ ਸੀ ?'

ਉਸੇ ਵੇਲ਼ੇ ਮੁਖ਼ਤਿਆਰ ਕੌਰ ਦਾ ਚਿਹਰਾ ਵੀ ਗੰਭੀਰ ਹੋ ਗਿਆ। ਉਹ ਜਿਵੇਂ ਡੂੰਘੀਆਂ ਸੋਚਾਂ ਵਿੱਚ ਡੁੱਬ ਗਈ। ਪਰਸਾ ਉਹਦੀ ਝਿਜਕ ਤਾੜ ਗਿਆ।

'ਤੁਸੀਂ ਬਹੁਤ ਸਮਝਦਾਰ ਓਂ, ਪਰ ਮੈਂ ਤਾਂ ਸਿੱਧਾ-ਸਾਦਾ ਆਦਮੀ ਐਂ। ਜੇ ਥੋਨੂੰ ਕਾਸੇ ਜੋਗਾ ਲਗਦੈਂ ਤਾਂ ਹੁਕਮ ਕਰੋ। ਜੋ ਸਰੂ-ਬਣੂੰ ਕਰਾਂਗੇ।'

ਮੁਖ਼ਤਿਆਰ ਕੌਰ ਸਿਰ ਉੱਚਾ ਕਰਕੇ ਸਿੱਧਾ ਉਹਦੀਆਂ ਅੱਖਾਂ ਵਿੱਚ ਝਾਕੀ ਤਾਂ ਪਰਸੇ ਦੀ ਦ੍ਰਿੜਤਾ ਦਾ ਅਹਿਸਾਸ ਹੋਇਆ। ਨਰੋਈ ਅਵਾਜ਼ 'ਚ ਕਿਹਾ, 'ਜੇ ਸਾਡੀ ਪੈਲ਼ੀ ਸੰਭਾਲ਼ ਸਕੋਂ ਤਾਂ ਮਿਹਰਬਾਨੀ ਹੋਵੇ। ਹਿੱਸੇ-ਠੇਕੇ ਵਾਲ਼ੇ ਤਾਂ ਕੁਸ਼ ਪੱਲੇ ਨ੍ਹੀਂ ਪੌਂਦੇ, ਆਪ ਤੋਂ ਹੁਣ ਸੰਭਾਲ਼ਾ ਹੁੰਦਾ ਨ੍ਹੀਂ।'

'ਪਰ ਮੈਂ ਸੰਭਾਲੂੰ ਕਿਸ ਹੈਸੀਅਤ 'ਚ ?' ਫੇਰ ਰਤਾ ਕੁ ਰੁਕ ਕੇ ਬੋਲਿਆ, 'ਜੇ ਪੈਲ਼ੀ ਸੰਭਾਲਣ ਦੀ ਗੱਲ ਐ ਤਾਂ ਤੁਸੀਂ ਆਵਦੇ ਪੇਕਿਆਂ ਤੋਂ ਕਿਉਂ ਨ੍ਹੀਂ ਕਿਸੇ ਨੂੰ ਸੱਦ ਲੈਂਦੇ ? ਮੈਂ ਬਗਾਨੇ ਪਿੰਡ ਆ ਕੇ ਕਿਵੇਂ ਬੈਠੂੰ—ਪਿੱਛੇ ਮੇਰਾ ਵੀ ਕੰਮ ਐਂ...'

'ਤੁਸੀਂ ਇਹਨੂੰ ਅਜੇ ਵੀ ਬਗਾਨਾ ਪਿੰਡ ਸਮਝਦੇ ਓਂ ?'

'ਹਾਂ। ਜਿਸ ਪਿੰਡ ਕੋਈ ਰਿਸ਼ਤੇਦਾਰੀ, ਸਰੀਕਾ-ਕਬੀਲਾ ਨਾ ਹੋਵੇ, ਉਹ ਆਵਦਾ ਕਿਵੇਂ ਬਣ-ਜੂ ?'

'ਮੇਰੇ ਨਾਲ਼, ਸਾਡੇ ਪਿੰਡ ਨਾਲ਼, ਅਜੇ ਵੀ ਥੋਨੂੰ ਕੋਈ ਸਾਂਝ ਨ੍ਹੀਂ ਬਣੀਂ ਲਗਦੀ ?'

ਪਰਸੇ ਦੇ ਸਿਰ ਨੂੰ ਜਿਵੇਂ ਅਚਾਨਕ ਧੱਫਾ ਵੱਜਿਆ ਹੋਵੇ। ਕੋਈ ਜੁਆਬ ਨਹੀਂ ਸੁੱਝਿਆ। ਫੇਰ ਸਿਰ ਤੋਂ ਪੈਰਾਂ ਤੱਕ ਮੁਖ਼ਤਿਆਰੋ ਨੂੰ ਨਿਰਖਦਾ, ਉਹਦੀਆਂ ਕੁਝ ਉਦਾਸ, ਮੋਟੀਆਂ ਅੱਖਾਂ 'ਚ ਝਾਕਦਾ ਬੋਲਿਆ, 'ਤੁਸੀਂ ਸੱਚੀਂ ਕੋਈ ਸਾਂਝ ਬਣਾਈ ਬੈਠੇ ਓਂ ?'

'ਹੋਰ ਸਾਂਝ ਕਿਵੇਂ ਬਣਦੀ ਹੁੰਦੀ ਐ, ਪੰਡਤ ਜੀ !' ਬੜੀ ਸਥਿਰ ਅਵਾਜ਼ ਵਿੱਚ ਮੁਖਤਿਆਰੋ ਨੇ ਕਿਹਾ। 'ਸਾਂਝ ਨਾ ਹੁੰਦੀ ਤਾਂ ਥੋਨੂੰ ਏਥੇ ਆਉਣ ਦੀ ਖੇਚਲ਼ ਈ ਕਿਵੇਂ ਦੇ ਸਕਦੀ ਸੀ; ਸਾਂਝ ਤਾਂ ਕਿੱਦੇਂ ਦੀ ਬਣੀਂ ਵੀ ਐ !...'

ਤੇ ਜਦੋਂ ਉਹਨੇ ਛਾਤੀ ਉੱਤੋਂ ਖਿਸਕੀ ਸ਼ਾਲ ਠੀਕ ਕੀਤੀ ਤਾਂ ਪਰਸਾ ਜਿਵੇਂ ਨਿਹੱਥਾ ਹੋ ਗਿਆ। ਮੂੰਹ ਭੁਆ ਕੇ ਖੁੱਲ੍ਹੀ ਖਿੜਕੀ ਵਿੱਚੋਂ ਸੁੰਨੇ ਵਾੜੇ ਦੇ ਪਾਰ ਦੇਖਿਆ ਤਾਂ ਪਰਲੀ ਗਲ਼ੀ ਵਾਲ਼ੀ ਕੰਧ ਉੱਤੋਂ ਦੀ ਥੋੜਾ-ਜਿਹਾ ਨੀਲਾ ਅਸਮਾਨ ਵੀ ਦਿੱਸਿਆ—ਸਾਫ਼, ਪਹਿਲੇ-ਦੂਜੇ ਧੋ ਪਾਈ ਨੀਲੀ ਚਾਦਰ ਵਰਗਾ ! ਮਨ ਦਾ ਰੌਂ ਵੀ ਨਾਲ਼ ਈ ਬਦਲ ਗਿਆ। ਇੱਕ ਵਾਰੀ ਫੇਰ ਮੁਖ਼ਤਿਆਰੋ ਵੱਲ ਦੇਖਿਆ ਤਾਂ ਉਹਦੀਆਂ ਅੱਖਾਂ ਵਿੱਚ ਸੱਜਰੀ ਚਮਕ ਦਿੱਸੀ। ਉਹ ਬੇਝਿਜਕ ਅਜੇ ਵੀ ਉਹਦੇ ਚਿਹਰੇ ਵੱਲ ਤੱਕ ਰਹੀ ਸੀ।

'ਫੇਰ ਠੀਕ ਐ !' ਉਹਨੇ ਮੁਸਕਰਾ ਕੇ ਕਿਹਾ, 'ਹੁਣ ਤੁਸੀਂ ਹੁਕਮ ਕਰੋ, ਕੀ ਕਰਨੈਂ !'

'ਮੈਂ ਹੁਕਮ ਕਰਨ ਵਾਲ਼ੀ ਕੌਣ ਹੁੰਨੀਂ ਐਂ !—ਜਦੋਂ ਚਿੱਤ ਮੰਨੇਂ, ਆ ਕੇ ਪੈਲ਼ੀ ਦੀ ਨਗਰਾਨੀ ਸਾਂਭ ਲਿਓ, ਬਸ ਏਨੀਂ ਬੇਨਤੀ ਐ ਮੇਰੀ ਤਾਂ।'

'ਠੀਕ ਐ। ਮੈਂ ਉਧਰਲਾ ਕੰਮ ਸਾਂਭ ਕੇ, ਮੁੰਡੇ ਨੂੰ ਸੰਭਾ ਕੇ, ਜਦੋਂ ਵੀ ਵਿਹਲਾ ਹੋਇਆ ਸਨੇਹਾ ਭੇਜ-ਦੂੰ। ਜਾਂ ਆਪ ਆਊਂ। ਫੇਰ ਜਿਵੇਂ ਕਹੋਂਗੇ ਕਰ-ਲਾਂਗੇ।'

'ਫੇਰ ਐਸ ਵਾਰੀ ਨਮਾਣੀ ਵੇਲ਼ੇ, ਜਮੀਨ ਅਸੀਂ ਅਗਲੇ ਸਾਲ ਵਾਸਤੇ ਠੇਕੇ 'ਤੇ ਨਾ ਦੇਈਏ?'

'ਮੇਰਾ ਸੁਨੇਹਾ ਜ਼ਰੂਰ ਉਡੀਕ ਲਿਓ। ਓਸ ਮਗਰੋਂ ਜੋ ਕਾਰਵਾਈ ਠੀਕ ਲੱਗੂ ਕਰਿਓ।'

'ਸਤ ਬਚਨ।' ਮੁਖ਼ਤਿਆਰੋ ਨੇ ਫੇਰ ਭਰਵੀਂ ਛਾਤੀ ਤੋਂ ਖਿਸਕੇ ਸ਼ਾਲ ਦਾ ਪੱਲਾ ਠੀਕ ਕਰਦਿਆਂ ਧੀਮੀ ਤੇ ਸੁਭਾਵਕ ਮਿੱਠੀ ਅਵਾਜ਼ 'ਚ ਕਿਹਾ, ਪਰ ਉਸੇ ਵੇਲ਼ੇ ਉਹਦਾ ਮਨ ਕੁਝ ਬੇਚੈਨ ਹੋ ਗਿਆ। ਪਹਿਲਾਂ ਅੱਖਾਂ ਨੀਵੀਆਂ ਕਰ ਲਈਆਂ ਫੇਰ ਇੰਜ ਦੇਖਿਆ ਜਿਵੇਂ ਅਜੇ ਵੀ ਕੁਝ ਝਿਜਕ ਹੋਵੇ।

'ਥੋਨੂੰ ਮੇਰੀ ਗੱਲ ਪੂਰੀ ਸਮਝ ਆ-ਗੀ ਨਾ, ਪੰਡਤ ਜੀ?'

ਪਰਸੇ ਨੂੰ ਉਹਦਾ ਬੋਲ ਰਤਾ ਕੰਬਦਾ ਲੱਗਿਆ। ਇੱਕ ਵਾਰ ਫੇਰ ਉਹਨੇ ਵੀ ਪੂਰੇ ਗਹੁ ਨਾਲ਼ ਉਹਦੇ ਚਿਹਰੇ ਵੱਲ ਦੇਖਿਆ ਤਾਂ ਮਨ ਦੀ ਬੇਚੈਨੀ ਸਾਫ਼ ਦਿੱਸ ਪਈ।

'ਚੰਗੀ ਤਰ੍ਹਾਂ ਸਮਝਾਓ ਫੇਰ, ਜੇ ਕੋਈ ਸ਼ੱਕ ਐ ਤਾਂ!'

'ਹੋਰ ਕਿਵੇਂ ਸਮਝਾਵਾਂ!.. ਮੈਂ ਤਾਂ ਥੋਡੀ ਅਮਾਨਤ ਸਾਂਭਣ ਖਾਤਰ ਸਭ ਕੁਸ਼ ਛੱਡਣ ਨੂੰ ਤਿਆਰ ਐਂ!...ਅਖੀਰ ਤਾਈਂ ਵੀ ਕਿਸੇ ਦੀ ਪਰਵਾਹ ਨ੍ਹੀਂ ਕਰਦੀ। ਪਰ ਸਾਂਭਣਾ ਸਭ ਕੁਸ਼ ਥੋਨੂੰ ਪਊ—ਤੁਸੀਂ ਮਾਲਕ ਜੋ ਹੋਂ, ਸੁਆਮੀ!'

ਪਰਸੇ ਦਾ ਅੰਦਰ-ਬਾਹਰ ਜਿਵੇਂ ਰਸਿਆ ਗਿਆ! ਉਹਨੂੰ ਜਾਪਿਆ ਮੁਖ਼ਤਿਆਰੋ ਉਸੇ ਦਾ ਦੂਜਾ ਰੂਪ ਸੀ। ਇੱਕ ਵਾਰ ਸਿਰ ਤੋਂ ਪੈਰਾਂ ਤੱਕ ਉਹਨੂੰ ਤਾੜਵੀਂ ਨਜ਼ਰ ਦੇਖ ਕੇ, ਦਾੜ੍ਹੀ ਉੱਤੇ ਪੋਲਾ ਪੋਲਾ ਹੱਥ ਫੇਰਦਿਆਂ ਮੁਸਕਰਾ ਕੇ ਬੋਲਿਆ, 'ਜੇ ਇਹ ਗੱਲ ਐ ਤਾਂ ਹਿੱਕ ਥਾਪੜ ਕੇ ਸਭ ਕੁਸ਼ ਸਾਂਭਾਂਗੇ। ਮਰਦ ਕਦੇ ਮਦਾਨੋਂ ਭੱਜੇ ਐ, ਅਜੇ ਤਾਈਂ!'

ਮੁਖ਼ਤਿਆਰੋ ਦੇ ਚਿਹਰੇ ਦੀ ਬੇਚੈਨੀ ਉਸੇ ਵੇਲ਼ੇ ਕਾਫ਼ੂਰ ਹੋ ਗਈ ਤੇ ਉਹਦੀਆਂ ਅੱਖਾਂ ਸਿੱਲ੍ਹੀਆਂ ਹੋ ਕੇ ਗਲ਼ ਜਿਵੇਂ ਰੁਕ ਗਿਆ।

'ਅੱਜ ਮੇਰਾ ਜਿਉਣਾ ਸਫਲ ਹੋਇਐ!' ਉਹ ਆਪਣੇ ਸ਼ਾਲ ਦਾ ਪੱਲਾ ਅੱਖਾਂ ਉੱਤੇ ਫੇਰਦੀ, ਰਤਾ ਭਾਰੀ ਅਵਾਜ਼ 'ਚ ਬੋਲੀ, 'ਹੁਣ ਮੈਂ ਸਾਰੇ ਸਰੀਕੇ-ਕਬੀਲੇ ਤੇ ਪਿੰਡ ਨਾਲ਼ ਕੀ, ਸਾਰੀ ਦੁਨੀਆਂ ਨਾਲ਼ ਵੀ ਮੱਥਾ ਲਾ ਸਕਦੀ ਐਂ! ਅਸਲ 'ਚ ਥੋਥੋਂ ਬਿਨਾਂ ਮੈਂ ਕੱਖੋਂ ਹੌਲ਼ੀ ਐਂ, ਥੋਡੇ ਹੁੰਦਿਆਂ ਲੱਖ ਕਰੋੜ ਦੀ!'

'ਐਡੇ ਵੱਡੇ ਬਚਨ ਨਾ ਬੋਲੋ, ਬੰਦਾ ਹੰਕਾਰੀ ਹੋ ਜਾਂਦੈ!...ਗੱਲ ਤਾਂ ਐਨੀ ਐਂ ਬਈ ਜਦੋਂ ਬਾਂਹ ਈ ਫੜ-ਲੀ, ਫੇਰ ਪਿੱਛੇ ਹਟਣਾ ਤਾਂ ਪਾਪ ਐ। ਮਹਾਂਪਾਪ!'

'ਬਸ ਏਸ ਬਚਨ ਤੋਂ ਵਧ ਮੈਨੂੰ ਕੁਸ਼ ਨ੍ਹੀਂ ਚਾਹੀਦਾ। ਦੋਏ ਜਹਾਨ ਸਫਲੇ ਹੋ-ਗੇ!'

ਮੁਖ਼ਤਿਆਰੋ ਦੇ ਬੋਲ ਵਿੱਚ ਮੁੜ ਉਹੋ ਠਰ੍ਹੰਮਾ, ਮਿਠਾਸ ਤੇ ਰਸ ਪ੍ਰਤੱਖ ਸੀ।

ਪਰ ਉਸੇ ਵੇਲ਼ੇ ਜਦੋਂ ਪਰਸੇ ਨੇ ਕਾਹਲ਼ ਨਾਲ਼ ਅਹੁਲ਼ ਕੇ ਆਪਣਾ ਖੂੰਡਾ ਚੁੱਕਿਆ ਤਾਂ ਮੁਖ਼ਤਿਆਰੋ ਨੇ ਵੀ ਉੱਠ ਕੇ ਖੜ੍ਹੀ ਹੁੰਦਿਆਂ ਕਿਹਾ, 'ਕੀ ਗੱਲ, ਐਡੀ ਛੇਤੀ?'

'ਛੇਤੀ?—ਮੈਨੂੰ ਤਾਂ ਲਗਦੈ ਜਿਵੇਂ ਅੱਧੀ ਉਮਰ ਏਥੇ ਈ ਬੀਤ-ਗੀ ਹੋਵੇ!'

ਪਰਸਾ ਹੱਸ ਪਿਆ। ਫੇਰ ਗੰਭੀਰ ਹੁੰਦਾ ਬੋਲਿਆ, 'ਮਗਰ ਸੀਰੀ ਕੱਲੈ। ਉਹਨੂੰ ਕਹਿਕੇ



ਆਇਆ ਸੀ ਬਈ ਆਥਣੇ ਜ਼ਰੂਰ ਮੁੜੂੰ।...ਨਾਲ਼ੇ ਗੱਲਬਾਤ ਹੋ-ਗੀ, ਜੋ ਹੋਣੀ ਸੀ, ਹੋਰ ਅਟਕਣ ਦਾ ਹੁਣ ਕੀ ਫੈਦਾ।'

'ਤੁਸੀਂ ਫੈਦੇ ਨੁਕਸਾਨ ਕਦੋਂ ਦੇ ਸੋਚਣ ਲੱਗ-ਪੇ!'

ਮੁਖ਼ਤਿਆਰੋ ਜਦੋਂ ਮੁਸਕਰਾਈ ਤਾਂ ਉਹਦਾ ਸ਼ੁਰੂ ਵਿੱਚ ਮੁਰਝਾਇਆ ਦਿਸਦਾ ਚਿਹਰਾ ਕੰਵਲ ਵਾਂਗ ਖਿੜ ਉਠਿਆ। ਪਰਸਾ ਖੂੰਡੇ ਨੂੰ ਦੋਹਾਂ ਹੱਥਾਂ ਨਾਲ਼ ਘੁੱਟੀਂ ਇੱਕ ਵਾਰ ਫੇਰ ਉਹਦੇ ਵੱਲ ਤਾੜ ਕੇ ਝਾਕਿਆ। ਮੁਖ਼ਤਿਆਰੋ ਨੇ ਅੱਖ ਨੀਵੀਂ ਨਹੀਂ ਕੀਤੀ, ਸਿੱਧੀ ਉਹਦੀਆਂ ਅੱਖਾਂ ਵਿੱਚ ਝਾਕਦੀ ਰਹੀ—ਸਥਿਰ, ਦ੍ਰਿੜ੍ਹ।

'ਬੜਾ ਸੰਨ੍ਹ ਤੇਂ ਫੜਿਆ ਤੁਸੀਂ ਤਾਂ!' ਪਰਸਾ ਮੁਸਕਰਾ ਪਿਆ। 'ਸੰਸਾਰੀ ਜੀਵ ਐਂ, ਸੰਸਾਰਕ ਗੱਲਾਂ ਖਹਿੜਾ ਨ੍ਹੀਂ ਛਡਦੀਆਂ—ਅਲ਼ੇਹ ਆਂਗੂ ਆਪੇ ਨਾਲ਼ ਆ ਆ ਚਿੰਬੜਦੀਐ।'

'ਏਹੀ ਤਾਂ ਹਰਾਨੀ ਐਂ ਬਈ ਪੈਰਾਂ ਹੇਠ ਮਿੱਧਣ ਜੋਗੇ ਅਲ਼ੇਹ ਨੂੰ ਤੁਸੀਂ ਬੇਦਾਗ ਕਪੜਿਆਂ ਨਾਲ਼ ਚਿੰਬੜਨ ਕਿਵੇਂ ਦੇ 'ਤਾ! ਤੁਸੀਂ ਤਾਂ ਕਦੇ ਕਪੜੇ ਨੂੰ ਚਹੁ ਨ੍ਹੀਂ ਲੱਗਣ ਦਿੱਤਾ!...ਏਨਾਂ ਮੈਨੂੰ ਪਤੈ।'

'ਵਾਹ!' ਪਰਸਾ ਜਿਵੇਂ ਖਿੜ ਉੱਠਿਆ।' ਮੈਨੂੰ ਤਾਂ ਅੱਜ ਪਤਾ ਲੱਗਿਐ ਬਈ ਤੁਸੀਂ ਕਵੀਸ਼ਰੀ 'ਚ ਵੀ ਗੱਲਾਂ ਕਰ ਲੈਨੇ ਓਂ! ਨਾਲ਼ੇ ਬੰਦੇ ਨੂੰ ਅੰਦਰੋਂ-ਬਾਹਰੋਂ ਕਤਾਬ ਆਂਗੂੰ ਪੜ੍ਹ ਲੈਨੇ ਓਂ—ਇੱਕੋ ਵਾਰੀ ਨਿਗ੍ਹਾ ਮਾਰ ਕੇ!...ਇਹ ਦਾਤ ਵੀ ਕਿਸੇ ਭਾਗਾਂ ਵਾਲ਼ੇ ਨੂੰ ਮਿਲਦੀ ਐ!'

ਮੁਖ਼ਤਿਆਰੋ ਬਸ ਮੁਸਕਰਾਈ ਤੇ ਫੇਰ ਉਹਦੇ ਮਗਰ ਤੁਰਦੀ ਵਰਾਂਡੇ ਵਿੱਚ ਆ ਗਈ। ਵਰਾਂਡੇ 'ਚੋਂ ਲੰਘਦਿਆਂ ਜਦੋਂ ਪਰਸੇ ਨੇ ਨਿਗ੍ਹਾ ਉੱਚੀ ਕੀਤੀ ਤਾਂ ਸਾਹਮਣੇ ਰਸੋਈ ਵਿਚ ਸਵਿਤਰੀ, ਤਖ਼ਤੇ ਦੇ ਉਹਲੇ ਖੜ੍ਹੀ ਸੀ—ਅੱਧੀ ਬਾਹਰ, ਅੱਧੀ ਉਹਲੇ 'ਚ। ਪਰਸਾ ਉਹਨੂੰ ਦੇਖ ਕੇ ਪਹਿਲਾਂ ਗੰਭੀਰ ਹੋ ਗਿਆ, ਫੇਰ ਮੁਸਕਰਾ ਕੇ ਵਿਹੜੇ ਵਿੱਚ ਆ ਗਿਆ, ਜਿੱਥੇ ਉਹਨੂੰ ਸੰਤੂ ਵਿਦਾ ਕਰਨ ਲਈ ਉਡੀਕੀ ਜਾਂਦਾ ਸੀ।

ਰਾਤ ਨੂੰ ਸੋਤੇ ਹੋਏ ਘਰ ਮੁੜਿਆ ਤਾਂ ਟਿੰਡੀ ਜਾਗਦਾ ਸੀ। ਉਹਨੇ ਪਹਿਲਾਂ ਇਹੋ ਸੁਨੇਹਾ ਦਿੱਤਾ, 'ਬਾਬਾ ਠਾਣਿਓਂ ਦੋ ਬੰਦੇ ਆਏ ਸੀ।'

'ਸ਼ਪਾਹੀ ਸੀ?'

'ਐਂ ਤਾਂ ਪਤਾ ਨ੍ਹੀਂ ਲੱਗਿਆ, ਦੋਹਾਂ ਨੇ ਦਾੜ੍ਹੀਆਂ ਚੜ੍ਹਾਈਆਂ ਵੀ ਸੀ, ਧੋਤੇ-ਸਮਾਰੇ ਕੱਪੜੇ-ਲੀੜੇ ਪਾਏ-ਵੇ ਸੀ, ਹੱਥਾਂ 'ਚ ਪੁਲ਼ਸ ਆਲ਼ਿਆਂ ਵਾਲ਼ੇ ਡੰਡੇ ਸੀ—ਬੈਂਤ ਦੇ। ਪਰ ਦੋਹਾਂ ਦੇ ਈ ਬਰਦੀ-ਬੁਰਦੀ ਕੋਈ ਨ੍ਹੀਂ ਸੀ ਪਾਈ। ਊਂ ਲੱਗਿਆ ਐਂ ਜਾਣੀ ਇੱਕ ਦੀ ਡੱਬ 'ਚ ਪਸਤੌਲ ਟੰਗਿਆ-ਵਿਆ ਸੀ!'

ਕੁਸ਼ ਦੱਸਣ-ਪੁੱਛਣ ਆਏ ਸੀ?'

'ਕੁਸ਼ ਨ੍ਹੀਂ ਦੱਸਿਆ। ਪਹਿਲਾਂ ਬਹਿ ਕੇ ਐਧਰਲੀਆਂ-ਉਧਰਲੀਆਂ ਮਾਰਦੇ ਰਹੇ ਤੇ ਮਗਰੋਂ ਬਸੰਤੇ ਬਾਈ ਬਾਰੇ ਪੁੱਛਣ ਲੱਗ-ਪੇ। ਫੇਰ ਐਂ ਕਹਿਕੇ ਮੁੜ-ਗੇ ਬਈ ਤੜਕੇ ਆਵਦੇ ਬਾਬੇ ਨੂੰ ਠਾਣੇ ਜ਼ਰੂਰ ਭੇਜ-ਦੀਂ, ਲਾ-ਜ਼ਰੂਰ। ਦਿਨ ਚੜ੍ਹਦੇ ਤੋਂ ਪਹਿਲਾਂ ਆ-ਜੇ।'

'ਤੂੰ ਆਪ ਕੁਸ਼ ਨ੍ਹੀਂ ਪੁੱਛਿਆ ਬਈ ਕੀ ਗੱਲ ਐ ?'

'ਮੈਂ ਕੀ ਪੁਛਦਾ ? ਉਹ ਤਾਂ ਬੋਲਦੇ ਈ ਬਦਮਾਸ਼ਾਂ ਆਂਗੂੰ ਸੀ। ਮੈਨੂੰ ਤਿੰਨ ਆਰੀਂ ਮੁੜ-ਮੁੜ ਕੇ ਆਖਿਆ–'ਲਾ-ਜ਼ਰੂਰ ਭੇਜ ਦੀਂ। ਸਮਝਿਆ ? ਨਹੀਂ ਤੇਰਾ ਕਾਂ-ਡੋਡ ਬਣਾ ਦਿਆਂਗਾ!' ਮੈਂ ਫੇਰ ਕੀ ਕਹਿੰਦਾ ?'

'ਚੰਗਾ ਤੂੰ ਹੁਣ ਰਾਮ ਨਾਲ ਸੌਂ ਜਾ, ਜਾ ਕੇ।'

ਪਰਸੇ ਨੇ ਮੰਜਾ ਬਾਹਰ ਈ ਡਾਹ ਲਿਆ। ਲੇਟ ਕੇ ਅਸਮਾਨ ਵੱਲ ਝਾਕਦਿਆਂ ਸੋਚਣ ਲੱਗ ਪਿਆ ਕਿ ਠਾਣੇ ਉਹਨੂੰ ਕਾਹਦੇ ਲਈ ਸੱਦਿਐ ? ਗੱਲ ਸਮਝ ਨਹੀਂ ਪਈ। ਫੇਰ ਮਨ ਨਾਲ ਫੈਸਲਾ ਕਰ ਲਿਆ ਕਿ ਨਹੀਂ ਜਾਏਗਾ। ਪਰ ਮਨ ਦੀ ਗੁੱਝੀ ਬੇਚੈਨੀ ਕਾਰਨ ਚੰਗੀ ਤਰ੍ਹਾਂ ਨੀਂਦ ਨਹੀਂ ਆਈ।

ਫੱਗਣ ਦੇ ਆਖਰੀ ਦਿਨਾਂ 'ਚ ਹਵਾ ਤੇਜ਼ ਵਗਣ ਕਰਕੇ ਅਸਮਾਨ ਹੇਠੋਂ ਹੇਠੋਂ ਕੁਝ ਗਹਿਰਾ ਰਹਿਣ ਲੱਗ ਪਿਆ ਸੀ। ਰਾਤ ਵੀ ਹਨੇਰੀ ਸੀ, ਚਾਰੇ ਪਾਸੇ ਸੰਘਣੀ ਚੁੱਪ ਸੀ। ਨਾ ਕੋਈ ਪਾਣੀ ਲਾਉਣ ਵਾਲਾ ਨੇੜੇ ਬੋਲਦਾ ਸੁਣਦਾ ਸੀ, ਨਾ ਕਿਸੇ ਬਾਹਰਲੇ ਜਾਨਵਰ ਦੀ ਬਿੜਕ ਪੈਂਦੀ ਸੀ। ਕਦੇ-ਕਦੇ ਗਿੱਦੜਾਂ ਦਾ ਹੁਆਂਕਣ ਸੰਘਣੀ ਚੁੱਪ ਨੂੰ ਤੋੜਦਾ ਤਾਂ ਮਨ ਕੁਝ ਅਸਥਿਰ ਹੋ ਜਾਂਦਾ। ਅਵਾਜ਼ ਕੋਹ ਵਾਟ ਦੂਰੋਂ, ਥਿਹ ਵਾਲੀ ਝਿੜੀ ਵਿੱਚੋਂ ਆਉਣ ਕਰਕੇ ਹੋਰ ਵੀ ਓਪਰੀ ਤੇ ਕੁਸ਼ਗਨੀ ਲਗਦੀ। ਜਦੋਂ ਲੇਟਿਆ ਨ ਹੀਂ ਗਿਆ ਤਾਂ ਉੱਠ ਕੇ ਬਹਿ ਗਿਆ ਤੇ ਫੇਰ ਸੁਭਾਵਕ ਈ ਖਾਲ ਵੱਲ ਤੁਰ ਗਿਆ। ਉਥੋਂ ਖੇਤ ਦੇ ਪਰਲੇ ਸਿਰੇ ਜਾ ਪਹੁੰਚਿਆ। (ਪੰਦਰਾਂ ਦਿਨਾਂ ਤੋਂ ਸੂਏ ਦੀ ਬੰਦੀ ਹੋਣ ਕਰਕੇ ਖਾਲ਼ ਸੁੱਕਾ ਸੀ।) ਖਾਲ਼ ਦੀ ਵੱਟ ਉੱਤੇ ਬਹਿ ਕੇ ਪੂਰਬ ਵਾਲ਼ੇ ਪਾਸੇ ਲਿਸ਼ਕਦੇ ਦੋ ਤਾਰਿਆਂ ਵੱਲ ਝਾਕਣ ਲੱਗ ਪਿਆ।

...ਤੇ ਫੇਰ ਪਤਾ ਨਹੀਂ ਕੀ ਹੋਇਆ ਕਿ ਅੱਖਾਂ ਸਾਹਮਣੇ ਇੱਕ ਅਲੋਕਾਰ ਦ੍ਰਿਸ਼ ਸਾਕਾਰ ਹੁੰਦਾ ਦਿੱਸਿਆ : ਲੰਮੇ ਕੱਦ ਦੀ ਇੱਕ ਤੀਵੀਂ ਸੰਤਰੀ ਚੁੰਨੀ ਲਈਂ, ਸਾਹਮਣੇ ਆ ਖੜੋਤੀ...ਉਹਦਾ ਚਿਹਰਾ-ਮੋਹਰਾ ਤੇ ਅੱਖਾਂ ਬੀਰੋ ਵਰਗੀਆਂ ਸਨ, ਪਰ ਬੀਰੋ ਉਹ ਨਹੀਂ ਸੀ..ਮੁਖ਼ਤਿਆਰੋ ਨਾਲ਼ ਵੀ ਉਹਦੀ ਸ਼ਕਲ ਨਹੀਂ ਸੀ ਮਿਲਦੀ, ਹੋਰ ਇਹ ਕੌਣ ਹੋ ਸਕਦੀ ਸੀ ?...

'ਤੂੰ ਕੌਣ ਐਂ ਭਾਈ ?' ਕਹਿੰਦਿਆਂ ਉਹ ਉੱਠ ਕੇ ਖੜਾ ਹੋ ਗਿਆ।

...ਪਰ ਉਹ ਚੁੱਪ ਕੀਤੀ ਓਵੇਂ ਖੜੋਤੀ ਰਹੀ। ਫੇਰ ਸਿਰ ਉਤਾਂਹ ਚੁਕਦਿਆਂ ਮੁਸਕਰਾ ਪਈ...ਪਰ ਉਦੋਂ ਈ ਉਹਨੇ ਘੁੰਡ ਕਢ ਲਿਆ...ਪਿੱਠ ਭੁਆ ਕੇ ਤੁਰਨ ਲੱਗੀ ਤਾਂ ਪਰਸਾ ਖਾਲ਼ ਟੱਪ ਕੇ ਉਹਦੇ ਨੇੜੇ ਜਾਂਦਾ ਰਿਹਾ। ਰਤਾ ਹੋਰ ਉੱਚੀ ਅਵਾਜ਼ 'ਚ ਕਿਹਾ, 'ਮੈਂ ਤੈਨੂੰ ਪੁੱਛਿਐ ਤੂੰ ਕੌਣ ਐਂ ?–ਐਸ ਵੇਲ਼ੇ ਏਥੇ ਆਉਣ ਦਾ ਕੀ ਮਤਲਬ ਐ ਤੇਰਾ ?'

ਔਰਤ ਫੇਰ ਵੀ ਨਹੀਂ ਬੋਲੀ। ਪਰ ਪਿਛਾਂਹ ਭਉਂ ਕੇ, ਘੁੰਡ ਛੱਡ ਕੇ ਮੁਸਕਰਾਉਣ ਲੱਗ ਪਈ!...ਹਨੇਰੀ ਰਾਤ ਵਿੱਚ ਵੀ ਉਹਦੇ ਨੈਣ-ਨਕਸ਼ ਸਾਫ ਦਿੱਸ ਰਹੇ ਸਨ। ਮੁਸਕਰਾਹਟ ਤੋਂ ਭੁਲੇਖਾ ਪਿਆ ਕਿ ਉਹ ਬੀਰੋ ਵਰਗੀ ਈ ਸੀ।



'ਜੇ ਹੁਣ ਆਈ ਐਂ ਤਾਂ ਘਰੇ ਚੱਲ, ਮੁੜ ਕਿੱਧਰ ਚੱਲੀ ?' ਉਹਨੇ ਐਤਕੀਂ ਉਹਦੇ ਬਹੁਤ ਨੇੜੇ ਜਾ ਕੇ ਕਿਹਾ, 'ਐਨੇ ਚਿਰ ਪਿਛੋਂ ਆਈ ਐਂ...'

ਪਰ ਉਦੋਂ ਈ ਉਹ ਔਰਤ ਭੁੰਜੇ ਬਹਿ ਕੇ ਵੈਣ ਪਾਉਣ ਲੱਗ ਪਈ।

ਪਹਿਲਾਂ ਉਹ ਰਤਾ ਘਬਰਾ ਗਿਆ। ਪਰ ਫੇਰ ਦੰਦ ਕਰੀਚਦਿਆਂ ਕੜਕਿਆ, 'ਏਥੋਂ ਦਫੇ ਹੁੰਨੀਂ ਐਂ ਕਿ ਵੱਢਾਂ ਤੇਰਾ ਸਿਰ!'...

ਆਖਰੀ ਸ਼ਬਦ ਬੋਲਦਿਆਂ ਉਹਨੇ ਉਸਨੂੰ ਖੰਭ ਵਾਂਗ ਉਡਦਿਆਂ ਦੇਖ ਕੇ ਪਹਿਲਾਂ ਕਣਕ ਦੇ ਉੱਤੋਂ ਦੀ ਟਾਹਲੀ ਵੱਲ ਦੇਖਿਆ, ਤੇ ਫੇਰ ਕੋਠੇ ਵੱਲ। ਪਰ ਜਦੋਂ ਮੁੜ ਭਉਂ ਕੇ ਉਸੇ ਪਾਸੇ ਤਕਿਆ ਜਿੱਥੇ ਉਹ ਪਹਿਲਾਂ ਖੜੀ ਸੀ।

ਅਚਾਨਕ ਪਰਸੇ ਨੂੰ ਆਪਣੀ ਖੱਬੀ ਲੱਤ ਕੰਬਦੀ ਲੱਗੀ। ਅੱਖ ਝਮਕੇ ਬਿਨਾਂ ਉਸ ਦੋ ਕੁ ਕਰਮਾਂ ਦੀ ਉਸ ਦੋਗੀ ਵੱਲ ਦੇਖਿਆ ਜਿੱਥੇ ਉਹ ਔਰਤ ਬੈਠੀ ਰਹੀ ਸੀ। ਫੇਰ ਹੌਲੀ ਹੌਲ਼ੀ ਚਾਰ-ਚੁਫੇਰੇ ਨਿਗ੍ਹਾ ਮਾਰਦਾ ਰਿਹਾ ਪਰ ਉਹ ਕਿਧਰੇ ਨਹੀਂ ਦਿੱਸੀ। ਸਿਰ ਨਿਵਾ ਕੇ ਚੁੱਪ ਕੀਤਾ ਕੋਠੇ ਵੱਲ ਮੁੜ ਪਿਆ।

...ਫੇਰ ਜਦੋਂ ਮੰਜੇ 'ਤੇ ਲੇਟਿਆ ਸੁੰਨੀਆਂ ਅੱਖਾਂ ਨਾਲ਼ ਅਸਮਾਨ ਵੱਲ ਤੱਕ ਰਿਹਾ ਸੀ ਤਾਂ ਪਤਾ ਨਹੀਂ ਕਦੋਂ ਨੀਂਦ ਆ ਗਈ। ਅਖੀਰ ਜਦੋਂ ਅੱਖ ਖੁੱਲ੍ਹੀ ਤਾਂ ਚਿੱਟਾ ਦਿਨ ਚੜ੍ਹ ਆਇਆ ਸੀ। ਟਿੰਡੀ ਪਸ਼ੂਆਂ ਨੂੰ ਕੱਖ-ਪੱਠਾ ਪਾਉਂਦਾ ਫਿਰਦਾ ਸੀ। ਉਹ 'ਰਾਮ-ਰਾਮ' ਕਰਦਾ ਉੱਠ ਕੇ ਝਿੜੀ ਵੱਲ ਤੁਰ ਗਿਆ।

ਉਧਰੋਂ ਮੁੜਿਆ ਤਾਂ ਮੰਜੇ ਉੱਤੇ ਨੰਬਰਦਾਰ ਤੇ ਦਿਆਲ ਸਿੰਘ ਸਰਪੰਚ ਬੈਠੇ ਸਨ। ਉਹਨਾਂ ਨੂੰ ਦੇਖਦਿਆਂ ਈ ਉਹਦਾ ਮੱਥਾ ਠਣਕਿਆ। ਨੇੜੇ ਆ ਕੇ ਸਤਿ ਸ੍ਰੀ ਅਕਾਲ ਬੁਲਾ ਕੇ ਪੁੱਛਿਆ, 'ਕੀੜੀ ਦੇ ਘਰ ਕੱਠੇ ਦੋ ਭਗਵਾਨ ਕਿਵੇਂ ਬਹੁੜ-ਪੇ ਅੱਜ !'

ਪਰ ਉਹਨਾਂ ਦੋਹਾਂ ਨੇ ਸਤਿ ਸ੍ਰੀ ਅਕਾਲ ਦਾ ਉੱਤਰ ਵੀ ਮਲਵੀਂ ਜੀਭ ਨਾਲ਼ ਦਿੱਤਾ; ਮਗਰੋਂ ਸਿਰ ਝੁਕਾ ਲਏ ਤੇ ਮੰਜੇ ਤੋਂ ਉੱਠ ਕੇ ਖੜ੍ਹੇ ਹੋ ਗਏ।

'ਕੀ ਗੱਲ ਸਰਪੰਚ ਸਾਹਬ ਕੋਈ ਖਾਸ ਗੱਲ ਐ ?'

'ਰਾਤ ਪੁਲਸ ਆਲ਼ੇ ਆਏ ਸੀ, ਆਪਾਂ ਠਾਣੇ ਚੱਲਣੈਂ।'

'ਉਹ ਥੋਨੂੰ ਵੀ ਕਹਿਕੇ ਗਏ ਐ। ਤੁਸੀਂ ਵੀ ਠਾਣੇ ਜਾਣੈਂ ?'

'ਹਾਂ, ਅਸੀਂ ਵੀ ਜਾਣੈਂ। ਹੋਰ ਵੀ ਦੋ-ਚਾਰ ਬੰਦੇ ਨਾਲ਼ ਲਜਾਣੇ ਪੈਣਗੇ।'

'ਐਸੀ ਕੀ ਗੱਲ ਐ, ਕੁਸ਼ ਦੱਸੋ ਤਾਂ ਸਈ।'

ਉਹਨਾਂ ਦੋਹਾਂ ਨੇ ਗੰਭੀਰ ਹੁੰਦਿਆਂ ਪਹਿਲਾਂ ਇੱਕ ਦੂਜੇ ਵੱਲ ਦੇਖਿਆ ਤੇ ਫੇਰ ਸਰਪੰਚ ਈ ਬੋਲਿਆ, 'ਗੱਲ ਤਾਂ ਕੋਈ ਬਸੰਤੇ ਬਾਰੇ ਲਗਦੀ ਐ–ਪਿੰਡ ਦਾ ਤਾਂ ਕੋਈ ਐਸਾ ਮਾਮਲਾ ਹੈ ਨ੍ਹੀਂ।'

'ਪਰ ਉਹ ਏਥੇ ਤਾਂ ਕੁਸ਼ ਦੱਸ ਕੇ ਨ੍ਹੀਂ ਗਏ।'

'ਸਾਨੂੰ ਜੋ ਕਹਿਗੇ ਸੀ।' ਨੰਬਰਦਾਰ ਨੇ ਸੁਭਾਵਕ ਈ ਕਹਿ ਦਿੱਤਾ ਤੇ ਫੇਰ ਧੌਣ ਟੇਢੀ ਕਰਕੇ ਗਿੱਚੀ ਖੁਰਕਣ ਲੱਗ ਪਿਆ ਤਾਂ ਉਹਦੀ ਪੱਗ ਇੱਕ ਪਾਸੇ ਟੇਢੀ ਹੋ ਗਈ।

ਉਹਦਾ ਬੋਲ ਸੁਣਦਿਆਂ ਈ ਪਰਸੇ ਦੀਆਂ ਅੱਖਾਂ ਦੇ ਤੌਰ ਬਦਲ ਗਏ। ਰੁੱਖੀ ਅਵਾਜ਼ 'ਚ ਬੋਲਿਆ, 'ਫੇਰ ਤੁਸੀਂ ਜਾਂਦੇ ਰਹੋ। ਮੈਂ ਓਥੇ ਜਾ ਕੇ ਕੀ ਕਰਨੈਂ।'

'ਨਹੀਂ, ਐਂ ਨ੍ਹੀਂ ਸਰਨਾ, ਮਾਮਲਾ ਕੋਈ ਖ਼ਾਸ ਲਗਦੈ।' ਸਰਪੰਚ ਨੇ ਉਹਨੂੰ ਇਸ਼ਾਰੇ ਨਾਲ ਸਮਝਾਉਣਾ ਚਾਹਿਆ ਤੇ ਬਾਂਹ ਫੜ ਕੇ ਟਾਹਲੀ ਵੱਲ ਲਿਜਾਂਦਿਆਂ ਬੋਲਿਆ, 'ਜ਼ਰੂਰ ਕੋਈ ਖ਼ਾਸ ਗੱਲ ਐ, ਕਹਿੰਦੇ ਦੋ ਬੰਦੇ ਪੁਲਸ ਮੁਕਾਬਲੇ 'ਚ ਫੱਟੜ ਵੀ ਹੋਏ ਐ—ਕੱਲ੍ਹ ਐਂਧਰ ਕਾਲੋਂਕਿਆਂ ਵੰਨੀਂ।'

ਪਰਸੇ ਦੇ ਸਿਰ ਨੂੰ ਜਿਵੇਂ ਝਟਕਾ ਲੱਗਿਆ। ਪਰ ਸੰਭਲਦਿਆਂ ਬੋਲਿਆ, 'ਜੇ ਐਹੋ-ਜੀ ਗੱਲ ਐ ਤਾਂ ਫੇਰ ਮੈਂ ਓਥੇ ਕੀ ਕਰਨ ਜਾਣੈਂ। ਪੁਲਸ ਦੀ ਕਾਰਵਾਈ ਐ ਜਿਵੇਂ ਜੀ ਕਰਦੈ ਕਰਦੇ ਫਿਰਨ!'

ਤੇ ਉਹ ਉਹਨਾਂ ਦੀ ਹੋਰ ਕੋਈ ਗੱਲ ਸੁਣੇਂ ਬਿਨਾਂ ਕੋਠੇ ਵੱਲ ਤੁਰ ਪਿਆ।

ਪਰਸੇ ਦੇ ਸੁਭਾ ਤੋਂ ਉਹ ਚੰਗੀ ਤਰ੍ਹਾਂ ਜਾਣੂੰ ਸਨ, ਪਰ ਫੇਰ ਵੀ ਸਰਪੰਚ ਉਹਦੇ ਮਗਰੇ ਅੰਦਰ ਜਾਂਦਾ ਰਿਹਾ। ਕਿੰਨਾਂ ਚਿਰ ਉਹਦੀਆਂ ਮਿੰਨਤਾਂ ਵੀ ਕਰਦਾ ਰਿਹਾ, ਪਰ ਉਹ ਨਹੀਂ ਮੰਨਿਆਂ।

ਜਦੋਂ ਇੱਕ ਜੀਪ ਤੇ ਟਰੱਕ ਪਿੰਡ ਅੰਦਰ ਆਏ ਤਾਂ ਦੀਵੇ-ਬੱਤੀਆਂ ਦਾ ਵੇਲਾ ਹੋ ਗਿਆ ਸੀ। ਪੋਹਲੇ ਦੀ ਸਲਾਹ ਨਾਲ਼ ਉਹ ਸਾਰੇ ਪਰਸੇ ਕੇ ਅੰਦਰਲੇ ਘਰ ਈ ਆ ਗਏ, ਖੇਤ ਨਹੀਂ ਗਏ। ਜਦੋਂ ਪੋਹਲੇ ਨੇ ਬਾਹਰਲੇ ਬੂਹੇ ਵੱਲ ਨਜ਼ਰ ਮਾਰੀ ਤਾਂ ਉਹਨੂੰ ਮੁੱਠੀ-ਜੰਦਰਾ ਲੱਗਿਆ ਹੋਇਆ ਸੀ। ਉਹਨੇ ਦੋ-ਤਿੰਨ ਵਾਰ ਝਟਕਿਆ ਤਾਂ ਆਪੇ ਈ ਖੁੱਲ੍ਹ ਗਿਆ।

ਨੰਬਰਦਾਰ ਦਾ ਘਰ ਨੇੜੇ ਹੋਣ ਕਰਕੇ ਉਹ ਲਾਲਟੈਣ, ਦੋ ਪੱਟੀਆਂ ਤੇ ਤਿੰਨ ਚਾਰ ਦੋੜੇ ਸੀਰੀ ਤੋਂ ਚੁਕਾ ਕੇ ਲੈ ਆਇਆ ਸੀ। ਅਣਸੰਭਰੇ ਵਿਹੜੇ ਵਿੱਚ ਪੱਟੀਆਂ ਵਿਛਾ ਕੇ ਉਹ ਸਾਰੇ ਇੱਕ ਪਾਸੇ ਬਹਿ ਗਏ। ਪੋਹਲਾ ਦੋ ਸਿਪਾਹੀਆਂ ਨੂੰ ਨਾਲ਼ ਲੈ ਕੇ ਜਦੋਂ ਗਲ਼ੀ 'ਚ ਖੜੋਤੇ ਟਰੱਕ ਵੱਲ ਗਿਆ ਤਾਂ ਬੂਹਿਆਂ ਦੀਆਂ ਵਿਰਲਾਂ, ਵਿੱਥਾਂ ਵਿੱਚੋਂ ਦੀ ਝਾਕਦੀਆਂ ਸੈਆਂ ਅੱਖਾਂ ਨੇ ਲਾਲਟਣ ਦੇ ਚਾਨਣੇ ਜੋ ਕੁਝ ਦੇਖਿਆ ਉਸ ਨਾਲ਼ ਅੱਖਾਂ ਦੇ ਨਾਲ਼ ਦਿਲ ਵੀ ਦਹਿਲ ਗਏ। ਉਹ ਟਰੱਕ ਵਿੱਚੋਂ ਲਾਸ਼ ਲਾਹ ਕੇ ਅੰਦਰ ਲਿਜਾ ਰਹੇ ਸਨ।

ਚਾਰੇ ਪਾਸੇ ਸੰਘਣੀ ਚੁੱਪ ਸੀ। ਕੋਠਿਆਂ ਉੱਤੇ ਡਾਹੇ ਟਾਵੇਂ-ਟਾਵੇਂ ਮੰਜਿਆਂ ਤੋਂ ਉਠ-ਉਠ ਲੋਕ ਪਰਸੇ ਕੇ ਵਿਹੜੇ ਵੱਲ ਝਾਕਦੇ ਰਹੇ, ਪਰ ਕਿਸੇ ਨੇ ਉਭਾਸਰ ਕੇ ਕੁਝ ਪੁੱਛਿਆ-ਦੱਸਿਆ ਨਹੀਂ। ਪਲਾਤੇ ਚਾਨਣ ਤੇ ਸੁੰਨੇ ਘਰ ਵਿੱਚ ਚੁਪ-ਚੁਪੀਤੇ ਫਿਰਦੇ ਬੰਦੇ ਤੇ ਗਲ਼ੀ ਵਿੱਚ ਖੜੋਤੀ ਜੀਪ ਤੇ ਟਰੱਕ ਕਾਰਨ ਸਾਰੇ ਪਿੰਡ ਉੱਤੇ ਈ ਅਜਿਹਾ ਸਹਿਮ ਛਾ ਗਿਆ ਲਗਦਾ ਸੀ ਕਿ ਸਭ ਦੀਆਂ ਜੀਭਾਂ ਈ ਠਾਕੀਆਂ ਗਈਆਂ ਸਨ।

...ਤੇ ਇਸੇ ਸੰਘਣੀ, ਸਹਿਮੀ, ਕਲਹਿਣੀ ਰਾਤ ਤੇ ਸੁੰਨੇਂ ਘਰ ਵਿੱਚ ਲਾਲਟਣ ਜਗਦੀ ਰਹੀ...ਤੇ ਰਾਤ ਬੀਤ ਗਈ।

ਸਵੇਰੇ ਕਿਸੇ ਨੇ ਵੀ ਚੁੱਲ੍ਹੇ ਅੱਗ ਨਹੀਂ ਬਾਲ਼ੀ। ਜਿਹੜੇ ਪਰਸੇ ਤੇ 'ਪਰਸੇ ਦੇ ਲਾਣੇ' ਨੂੰ ਹਮੇਸ਼ਾਂ ਮੰਦਾ-ਚੰਗਾ ਬੋਲਦੇ ਰਹੇ ਸਨ, ਉਹਨਾਂ ਦੇ ਘਰੀਂ ਵੀ, ਰਾਤ ਦੇ ਬੁੱਥਲ 'ਚ ਦੱਬੇ ਧੁਖਦੇ ਗੋਹੇ, ਓਵੇਂ ਪਏ ਰਹੇ।



ਸਾਰੇ ਪਿੰਡ ਵਿੱਚ ਚਰਚਾ ਛਿੜੀ ਹੋਈ ਸੀ ਕਿ ਏਡੀ ਕਹਿਰ ਦੀ ਮੌਤ ਵੇਲ਼ੇ ਵੀ ਪਰਸੇ ਨੇ ਆਪਣੀ ਅੜੀ ਨਹੀਂ ਸੀ ਛੱਡੀ। ਪੋਹਲਾ ਉਸੇ ਟਰੱਕ ਵਿੱਚ ਲਾਸ਼ ਖੇਤ ਲੈ ਕੇ ਗਿਆ ਸੀ। ਉੱਥੇ ਈ ਬਸੰਤੇ ਨੂੰ ਨੁਹਾਇਆ ਤੇ ਖੇਤ ਦੇ ਚੜ੍ਹਦੇ ਪਾਸੇ ਪੰਜ ਕੁ ਮਰਲੇ ਕਣਕ ਵੱਢ ਕੇ ਥਾਂ ਪੱਧਰੀ ਕਰਕੇ ਸਸਕਾਰ ਕੀਤਾ ਸੀ।

ਪਰਸੇ ਨੇ ਹੁਣ ਵੀ ਕਿਸੇ ਨੂੰ ਰੋਣ ਨਹੀਂ ਸੀ ਦਿੱਤਾ। ਸਰੀਕੇ ਦੀਆਂ ਤੀਵੀਆਂ ਉਰ੍ਹੇ ਪਰੀ ਤੇ ਈ ਬੈਠੀਆਂ ਰਹੀਆਂ, ਪਰ ਕਿਸੇ ਨੇ ਵੈਣ ਨਹੀਂ ਪਾਇਆ। ਕੁਝ ਬੁਢੀਆਂ ਦੱਬਵੀਂ ਅਵਾਜ਼ ਵਿੱਚ ਡੁਸਕਦੀਆਂ ਇਸ 'ਸੁੰਨੇ ਘਰ' ਦੀਆਂ ਗੱਲਾਂ ਕਰਦੀਆਂ ਰਹੀਆਂ (ਕਈ ਬੁੜਬੁੜ ਵੀ ਕਰਦੀਆਂ ਰਹੀਆਂ, ਪਰ ਉੱਚੀ ਅਵਾਜ਼ ਕਿਸੇ ਨੇ ਨਹੀਂ ਕੱਢੀ)।

'ਹਾਏ ਹਾਏ ਕੁੜੇ, ਇਹ ਬੰਦੇ ਕਿ ਕੀ ਐ! ਗੱਭਰੂ ਸੀ; ਕਹਿਰ ਦੀ ਮੌਤ ਐ, ਪਰ ਇਹਨੇ ਕੁੱਤੇ-ਬਿੱਲੇ ਜਿੰਨਾਂ ਮਸੋਸ ਨ੍ਹੀਂ ਕਰਨ ਦਿੱਤਾ। ਕੋਈ ਜੱਗ ਤੋਂ ਡਰੂ ਕੋਈ ਰੱਬ ਤੋਂ ਇਹਨਾਂ ਨੂੰ ਕਾਸੇ ਦਾ ਖਿਆਲ ਨ੍ਹੀਂ, ਪਤਾ ਨ੍ਹੀਂ ਕਿਸ ਮਿੱਟੀ ਦੇ ਬਣੇਂ ਐਂ!'

ਔਰਤਾਂ ਬਹੁਤ ਕੁਝ ਬੋਲਦੀਆਂ ਰਹੀਆਂ ਪਰ ਖੇਤ ਵਾਲ਼ੇ ਕੋਠੇ ਤਾਈਂ ਕਿਸੇ ਦੀ ਅਵਾਜ਼ ਨਹੀਂ ਸੀ ਪਹੁੰਚ ਸਕੀ।

ਫੇਰ ਉਹ ਦਿਨ ਤੇ ਰਾਤ, ਤੇ ਅਗਲਾ ਦਿਨ ਵੀ ਏਵੇਂ ਬੀਤ ਗਿਆ। ਘਰੋ-ਘਰੀ ਗੱਲਾਂ ਹੁੰਦੀਆਂ ਰਹੀਆਂ, ਬਣਦੀਆਂ ਰਹੀਆਂ। ਤੇ ਤੀਜੇ ਦਿਨ ਤਾਂ ਇਹ ਚਰਚਾ ਵੀ ਛਿੜੀ ਕਿ ਪਰਸੇ ਨੇ ਬਸੰਤੇ ਦੇ ਫੁੱਲ ਵੀ ਨਹੀਂ ਸਨ ਚੁਗਣ ਦਿੱਤੇ। ਸਾਰੀ ਰਾਖ ਕੱਠੀ ਕਰਕੇ ਸੂਏ ਵਿੱਚ ਈ ਪਰਵਾਹ ਆਇਆ ਸੀ। ਕੋਈ ਰਸਮ ਨਹੀਂ ਸੀ ਕੀਤੀ।

ਚੌਥੇ ਦਿਨ ਸੁਣਿਆਂ ਕਿ ਆਪਣੇ ਸਰੀਕੇ ਤੋਂ ਵਿਹਰ ਕੇ ਪਰਸੇ ਨੇ ਅਖੰਡ ਪਾਠ ਰਖਾ ਲਿਆ ਸੀ। ਅਜੇ ਬਸੰਤੇ ਦੇ ਸਸਕਾਰ ਨੂੰ ਸੱਤ ਦਿਨ ਹੋਏ ਸਨ ਕਿ ਉਹਨੇ ਪਾਠ ਦਾ ਭੋਗ ਵੀ ਪੁਆ ਦਿੱਤਾ ਸੀ। ਕਿਸੇ ਰਿਸ਼ਤੇਦਾਰ ਨੂੰ ਖ਼ਬਰ ਨਹੀਂ ਸੀ ਕੀਤੀ। ਕੋਈ ਸੁਨੇਹਾ ਨਹੀਂ ਸੀ ਭੇਜਿਆ। ਜਿੱਥੇ ਕਿਸੇ ਨੂੰ ਖ਼ਬਰ ਪਹੁੰਚ ਗਈ ਉਹ ਆ ਗਿਆ, ਜਿਸਨੂੰ ਪਤਾ ਨਹੀਂ ਲੱਗਿਆ ਨਹੀਂ ਆਇਆ। ਪਰ ਉਹਨੂੰ ਕਿਸੇ ਆਏ ਗਏ 'ਚ ਕੋਈ ਦਿਲਚਸਪੀ ਨਹੀਂ ਸੀ। ਉਹਦੀ ਬੇਪਰਵਾਹੀ ਪਹਿਲਾਂ ਨਾਲ਼ੋਂ ਵੀ ਵਧ ਗਈ ਸੀ। ਹੁਣ ਪਿੰਡ ਵਿੱਚ ਬਹੁਤੇ ਲੋਕ ਇਹੋ ਸ਼ਕ ਕਰਦੇ ਸਨ ਕਿ ਏਸ ਸੱਟ ਨਾਲ਼ ਉਹਦਾ ਦਿਮਾਗ ਟਿਕਾਣੇ ਨਹੀਂ ਸੀ ਰਿਹਾ। ਏਸੇ ਕਰਕੇ ਉਹ ਕੋਈ ਕੰਮ-ਧੰਦਾ ਨਹੀਂ ਸੀ ਕਰਦਾ; ਸਾਰਾ ਦਿਨ ਬਸੰਤੇ ਦੀ ਸਮਾਧੀ ਬਣਾਉਣ ਦੀਆਂ ਈ ਵਿਉਂਤਾ ਸੋਚਦਾ ਰਹਿੰਦਾ।

ਇੱਕ ਦਿਨ ਤੁੱਲ੍ਹੀ ਕਾਰੀਗਰ ਨੂੰ ਸੱਦ ਕੇ ਪੁੱਛਣ ਲੱਗ ਪਿਆ—'ਤੇਰੇ ਕਿਆਸ 'ਚ ਰਾਜ ਕਿਹੜਾ ਚੰਗੈ ਜਿਹੜਾ ਇਹ ਕੰਮ ਕਰ ਸਕੇ?'

ਤੁੱਲ੍ਹੀ ਕੁਝ ਸੋਚ ਕੇ ਬੋਲ੍ਹਿਆ, 'ਆਪਣੇ ਨੇੜੇ ਤੇੜੇ ਤਾਂ ਕੋਈ ਨ੍ਹੀਂ। ਔਧਰ ਮੋਗੇ ਕੰਨੀਂ ਇੱਕ ਕਾਰੀਗਰ ਐ—ਸਮਾਲਸਰ ਦਾ, ਹਜ਼ੂਰਾ ਹਜ਼ੂਰਾ। ਉਹਦੇ ਨਾਲ਼ ਦਾ ਕਾਰੀਗਰ ਹਿੰਦੁਸਤਾਨ 'ਚ ਕੋਈ ਨ੍ਹੀਂ ਹੋ ਸਕਦਾ। ਐਨ ਸਾਮਰਤੱਖ ਕਲਾ ਬਣਾ ਦਿੰਦੈ।'

'ਉਹ ਆ-ਜੂ ਐਥੋਂ ਤਾਈਂ?'

'ਆਊ ਕਿਮੇਂ ਨ੍ਹੀਂ, ਮੇਰਾ ਤਾਂ ਉਹ ਪੱਗ-ਵੱਟ ਭਰਾ ਐ।' ਫੇਰ ਆਪੇ ਈ ਕੁਝ ਸੋਚ ਕੇ ਬੋਲਿਆ, 'ਪਰ ਉਹ ਹਰਦੁਆਰ ਕੰਨੀਂ ਬਹੁਤਾ ਰਹਿੰਦੈ, ਪਤਾ ਨ੍ਹੀਂ ਘਰੇ ਥਿਆਵੇ ਕਿ ਨਾ।'

ਪਰਸੇ ਨੇ ਜੇਬ ਵਿੱਚੋਂ ਦਸ-ਦਸ ਦੇ ਕਈ ਨੋਟ ਕਢ ਕੇ ਤੁੱਲ੍ਹੀ ਨੂੰ ਫੜਾਉਂਦਿਆਂ ਕਿਹਾ, 'ਤੂੰ ਫੇਰ ਔਜੇ ਜਾਹ। ਜਿੱਥੋਂ ਥਿਆਵੇ ਭਾਲ ਕੇ ਲਿਆਈਂ। ਦਿਹਾੜੀਆਂ ਦਾ ਹਸਾਬ ਨਾ ਸੋਚੀਂ, ਜੋ ਮੰਗੂ ਸੋ ਦੇ ਦਿਆਂਗੇ।'

ਨੋਟ ਫੜਦਿਆਂ ਤੁੱਲ੍ਹੀ ਬੋਲਿਆ, 'ਪਰ ਉਹ ਮਹੀਨਾ ਤਾਂ ਵਿਉਂਤ ਬਣਾਉਣ 'ਤੇ ਈ ਲਾਊ। ਫੇਰ ਸਮਾਨ 'ਕੱਠਾ ਕਰੂ। ਓਦੂੰ ਮਗਰੋਂ 'ਰਾਮ ਨਾਲ਼ ਕੰਮ ਕਰੂ—ਆਪਮਤਾ ਬੰਦੈ। ਪਰ ਜੀ ਲਾ ਕੇ ਬਣਾ ਦੇ ਤਾਂ ਸੌ ਸੌ ਕੋਹ ਤੋਂ ਦੁਨੀਆਂ ਦੇਖਣ ਆਇਆ ਕਰੂ, ਬਈ ਕੋਈ ਕਲਾ ਬਣੀ ਐ। ਬਸ ਇੱਕ ਜਾਨ ਨ੍ਹੀਂ ਪਾ ਸਕਦਾ ਹੋਰ ਕਸਰ ਕੋਈ ਨ੍ਹੀਂ ਰਹਿਣ ਦਿੰਦਾ।'

'ਸਭ ਠੀਕ ਐ। ਹੁਣ ਤੂੰ ਚੁੱਪ ਕਰਕੇ ਜਾਂਦਾ ਰਹਿ, ਬਾਹਲ਼ੀਆਂ ਗੱਲਾਂ ਨਾ ਕਰ।'

'ਸੱਤ ਬਚਨ।' ਉਹ ਉੱਠ ਕੇ ਕੱਪੜੇ ਝਾੜਦਿਆਂ ਬੋਲਿਆ, 'ਅੱਜ ਤਾਂ ਕਵੇਲ਼ਾ ਹੋ ਗਿਆ। ਮੈਂ ਕਲ੍ਹ ਨੂੰ ਮੂੰਹ-ਨੇਰ੍ਹੇ ਈ ਜਾਂਦਾ ਰਹੂੰ। ਜਿੰਨੀਂ ਛੇਤੀ ਹੋ ਸਕਿਆ, ਮੁੜੂੰ।'

ਅਗਲੇ ਦਿਨ ਤੁੱਲ੍ਹੀ ਤੁਰ ਤਾਂ ਗਿਆ ਪਰ ਆਪਣੇ ਲਾਪਰਵਾਹ ਸੁਭਾ ਕਾਰਨ ਤਿੰਨ-ਚਾਰ ਦਿਨ ਨਹੀਂ ਮੁੜਿਆ। ਕੰਮਾਂ ਵਾਲ਼ੇ ਉਹਦੇ ਘਰ ਨੂੰ ਲੱਗਿਆ ਜੰਦਰਾ ਦੇਖ-ਦੇਖ ਮੁੜਦੇ। ਹਾਲ-ਹਾਲ ਕਰਦੇ ਰਹੇ। ਪਰ ਕੋਈ ਕਹੇ ਕੀ; ਸਭ ਜਾਣਦੇ ਸਨ ਕਿ ਉਹ ਬੇਗਰਜ਼ ਬੰਦਾ ਸੀ। ਏਸੇ ਕਰਕੇ ਉਹਦੇ ਮੂੰਹ ਉੱਤੇ ਕੋਈ ਪੁੱਠਾ ਨਹੀਂ ਸੀ ਬੋਲਦਾ। (ਜਿਹੜਾ ਆਕੜ ਪੈਂਦਾ ਉਹਨੂੰ ਮੁੜ ਕੇ ਥੜ੍ਹੇ ਨਹੀਂ ਸੀ ਚੜ੍ਹਨ ਦਿੰਦਾ।)

ਚੌਥੇ ਦਿਨ ਆਥਣੇ ਜਦੋਂ ਉਹ ਮੁੜਿਆ ਤਾਂ ਹਜ਼ੂਰਾ ਵੀ ਉਹਦੇ ਨਾਲ਼ ਸੀ। ਦੂਰੋਂ ਉਹਦੀ ਸ਼ਕਲ ਸੂਰਤ ਦੇਖ ਕੇ ਈ ਪਰਸੇ ਨੂੰ ਲੱਗਿਆ ਬੰਦਾ ਜ਼ਰੂਰ ਗੁਣੀਂ ਹੋਣੈਂ। ਦਰਮਿਆਨਾ ਕੱਦ-ਕਾਠ, ਚੌੜਾ-ਮੱਥਾ, ਨਰੋਈ ਦੇਹ, ਅੱਧ-ਬੱਗੀ ਸੰਘਣੀਂ ਦਾੜ੍ਹੀ, ਚਮਕੀਲੀਆਂ ਅੱਖਾਂ, ਚਿੱਟੇ-ਸਾਫ ਕੱਪੜੇ, ਬਿਨਾਂ ਟੌਰੇ ਤੋਂ ਵੱਡੀ ਸਾਰੀ ਸਾਧਾਂ-ਰੰਗੀ ਪੱਗ ਤੇ ਖੱਲ-ਧੌੜੀ ਦੀ ਘੋਨੀ ਜੁੱਤੀ—ਕੋਈ ਪਹੁੰਚਿਆ ਹੋਇਆ ਸਾਧੂ-ਸੰਤ ਈ ਲਗਦਾ ਸੀ।

'ਗੁਰ ਫ਼ਤਹਿ ਪਰਵਾਨ ਕਰੋ! ਐਸ ਮੰਜੇ ਤੇ ਬਰਾਜੋ।...ਹੁਣ ਇਹ ਦੱਸੋ ਬਈ ਦੁੱਧ ਛਕੋਂਗੇ ਕਿ ਚਾਹ ਦੀ ਇੱਛਿਐ!'

ਪਰਸੇ ਨੇ ਉਹਨਾਂ ਦੀ ਆਓ-ਭਗਤ ਕਰਦਿਆਂ ਕਿਹਾ ਤਾਂ ਹਜ਼ੂਰੇ ਨੇ ਮੰਜੇ 'ਤੇ ਬੈਠਣ ਤੋਂ ਪਹਿਲਾਂ ਲਿਆਕਤ ਨਾਲ਼ ਫਤਹਿ ਦਾ ਉੱਤਰ ਦਿੱਤਾ, ਫੇਰ ਪਰਸੇ ਨੂੰ ਸਿਰ ਤੋਂ ਪੈਰਾਂ ਤੱਕ ਇਉਂ ਵਿੰਹਦਾ ਰਿਹਾ ਜਿਵੇਂ ਉਹਦੀ ਮੂਰਤੀ ਘੜਨੀ ਹੋਵੇ। ਏਨਾਂ ਨਰੋਆ, ਸਡੌਲ, ਕੱਦਾਵਾਰ ਤੇ ਪ੍ਰਭਾਵਸ਼ਾਲੀ ਸਰੀਰ ਤੇ ਏਨਾ ਗਹਿਰ-ਗੰਭੀਰ ਚਿਹਰਾ ਦੇਖ ਕੇ ਉਹਤੋਂ ਬੋਲੇ ਬਿਨਾਂ ਰਿਹਾ ਨਹੀਂ ਗਿਆ।

'ਪੰਡਤ ਜੀ ਤੁਸੀਂ ਤਾਂ ਪਿਛਲੇ ਜਰਮ ਦੇ ਚੱਕਰਬਰਤੀ ਰਾਜੇ ਓਂ!'

ਜਦੋਂ ਹਜ਼ੂਰਾ ਮੁਸਕਰਾਇਆ ਤਾਂ ਦਾਤਣ ਨਾਲ਼ ਮਾਂਜੇ ਚਿੱਟੇ, ਨਰੋਏ ਦੰਦ ਲਿਸ਼ਕੇ। ਪਰਸਾ ਵੀ ਉਹਦੇ ਨਾਲ਼ ਅੱਖਾਂ ਮਿਲਾ ਕੇ ਝਾਕਣ ਪਿੱਛੋਂ ਮੁਸਕਰਾ ਪਿਆ।

'ਕਿਤੇ ਕਾਰੀਗਰਾਂ ਆਲ਼ੀ ਟਿੱਚਰ ਤਾਂ ਨ੍ਹੀਂ ਕਰ ਗਿਆ, ਹਜ਼ੂਰ ਸਿਆਂ ?'

'ਟਿੱਚਰ ਕਰਨ ਆਲ਼ੇ ਦੇ ਸੌ ਜੁੱਤੀ ਤੇ ਸਿਰ 'ਚ ਹੁੱਕੇ ਦਾ ਪਾਣੀ!'

ਇਹ ਸ਼ਬਦ ਬੋਲਦਿਆਂ ਹਜ਼ੂਰੇ ਦੇ ਗਲ਼ ਦੀਆਂ ਰਗਾਂ ਉਭਰ ਆਈਆਂ ਸਨ।

'ਬਸ ਬਸ, ਹਰਖ ਨਾ। ਮੈਥੋਂ ਆਖੀ ਗਈ ਤੂੰ ਜਵਾਬ ਦੇ 'ਤਾ, ਗੱਲ ਮੁੱਕ-ਗੀ। ਰਾਮ ਨਾਲ ਬੈਠੋ, ਮੈਂ ਦੁੱਧ ਤੱਤਾ ਕਰ ਲਿਆਵਾਂ।'



ਪਰਸੇ ਦਾ ਚਿੱਤ ਹਜ਼ੂਰੇ ਨੂੰ ਮਿਲ ਕੇ ਸੰਤੁਸ਼ਟ ਹੋ ਗਿਆ ਸੀ। ਹਜ਼ੂਰੇ ਨੂੰ ਵੀ ਉਹਦੇ ਬਾਰੇ ਤੁੱਲ੍ਹੀ ਨੇ ਖਾਸੀ ਜਾਣਕਾਰੀ ਦੇ ਦਿੱਤੀ ਸੀ। ਉਹਨੇ ਮਨ ਵਿੱਚ ਸਮਾਧੀ ਤੇ ਮੂਰਤੀ ਦੀ ਵਿਉਂਤ ਵੀ ਬਣਾ ਲਈ ਸੀ। ਪਰ ਉਹਨੂੰ ਨਾ ਚੱਜ ਨਾਲ਼ ਤੁੱਲ੍ਹੀ ਨੇ ਦੱਸਿਆ ਤੇ ਨਾ ਈ ਉਹਨੂੰ ਆਪ ਖਿਆਲ ਆਇਆ ਕਿ ਬਸੰਤਾ ਕੌਣ ਸੀ। ਪਰ ਏਥੇ ਆ ਕੇ ਪਰਸੇ ਨੂੰ ਦੇਖਣ ਸਾਰ ਉਤਸੁਕਤਾ ਜਾਗ ਪਈ।

ਕੁਝ ਚਿਰ ਮਗਰੋਂ ਜਦੋਂ ਪਰਸੇ ਨੇ ਦੁੱਧ ਦੇ ਛੰਨੇ ਦੋਹਾਂ ਨੂੰ ਫੜਾਏ ਤਾਂ ਹਜ਼ੂਰੇ ਨੇ ਪਹਿਲੀ ਗੱਲ ਇਹੋ ਪੁੱਛੀ—'ਆਪਣੇ ਕਾਕੇ ਦੀ ਉਮਰ ਕਿੰਨੀ-ਕੁ ਸੀ ਪੰਡਤ ਜੀ ?'

'ਛੱਬੀਵਾਂ ਵਰ੍ਹਾ ਲੱਗਿਆ ਵਿਆ ਸੀ। ਪੱਚੀਆਂ ਦਾ ਪੂਰਾ ਹੋ ਗਿਆ ਸੀ।'

'ਛੱਬੀਵਾਂ ਲੱਗਿਆ ਵਿਆ ਸੀ ?'

'ਹਾਂ।'

'ਉਹਦੇ ਮੱਥੇ 'ਤੇ, ਖੱਬੀ ਅੱਖ ਦੇ ਐਨ ਉੱਤੇ ਇੱਕ ਚਟਾਕ ਵੀ ਸੀ—ਉਂਗਲ਼ ਦੇ ਨਹੁੰ ਅਰਗਾ—ਜਿਵੇਂ ਕਈ ਮੁਸਲਮਾਨਾਂ ਦੇ ਚੰਦ ਖੁਣਵਾਇਆ ਹੁੰਦੇ ?'

'ਹਾਂ, ਹਾਂ!' ਪਰਸਾ ਉਤਸੁਕਤਾ ਨਾਲ਼ ਉਸ ਵੱਲ ਝਾਕਿਆ।

'ਉਹਦਾ ਕਿਤੇ ਮੰਗਣਾ ਵੀ ਹੋਇਆ ਵਿਆ ਸੀ ?'

'ਹਾਂ, ਹੋਇਆ ਸੀ।'

'ਮਗਰੋਂ ਉਹ ਬੰਦੇ ਮੁੱਕਰਗੇ ਸੀ ਤੇ ਉਹਨੇ ਹਰਖ 'ਚ ਆ ਕੇ ਛੁੱਕਣ-ਆਲ਼ੇ ਮੁੰਡੇ ਦੀ ਬਾਂਹ ਈ ਵੱਢ ਧਰੀ ਸੀ...'

'ਹਾਂ, ਹਾਂ ਓਹੀ', ਐਤਕੀਂ ਤੁੱਲ੍ਹੀ ਬੋਲਿਆ ਤੇ ਫੇਰ ਉਹਦੀ ਅਵਾਜ਼ ਇਂਜ ਭਾਰੀ ਹੋ ਗਈ ਜਿਵੇਂ ਸੰਘ ਸੁੱਕ ਗਿਆ ਹੋਵੇ। 'ਉਹ ਤਾਂ ਹਜ਼ੂਰਿਆ, ਹੀਰਾ ਬੰਦਾ ਸੀ—ਕੋਹੇਨੂਰ ਹੀਰਾ! ਪਰ ਬੱਚੇ ਖਾਣੀ ਪੁਲ਼ਸ...'

ਤੇ ਤੁੱਲ੍ਹੀ ਦੇ ਮੱਲੋਮੱਲੀ ਹੰਝੂ ਨਿਕਲ਼ ਗਏ।

ਪਰ ਹਜ਼ੂਰੇ ਦਾ ਤੁੱਲ੍ਹੀ, ਵੱਲ ਕੋਈ ਧਿਆਨ ਈ ਨਹੀਂ ਸੀ। ਉਹ ਸੁਣਦਿਆਂ ਈ ਜਿਵੇਂ ਸਿਲ਼-ਪੱਥਰ ਹੋ ਗਿਆ ਸੀ। ਦੁੱਧ ਵਾਲ਼ਾ ਛੰਨਾ ਉਹਨੇ ਉਥੇ ਈ ਰੱਖ ਦਿੱਤਾ। ਫੇਰ ਅੱਖਾਂ ਗੱਡ ਕੇ ਪਰਸੇ ਦੇ ਚਿਹਰੇ ਵੱਲ ਇਂਜ ਝਾਕਣ ਲੱਗ ਪਿਆ ਜਿਵੇਂ ਉਹਨੂੰ ਪਛਾਣ ਰਿਹਾ ਹੋਵੇ।

'ਓਹ ਥੋੜਾ ਲਟਕਾ ਸੀ ?' ਉਹਦੀ ਅਵਾਜ਼ ਵੀ ਬਦਲ ਗਈ।

'ਹਾਂ, ਛੋਟਾ ਲਟਕਾ।'

ਹਜ਼ੂਰੇ ਦਾ ਸਿਰ ਝੁਕ ਗਿਆ। ਫੇਰ ਉਹਨੇ ਨਿਉਂ ਕੇ ਪੈਰਾਂ ਕੋਲ਼ੋਂ ਮਿੱਟੀ ਦੀ ਚੂੰਢੀ ਭਰੀ ਤੇ ਮੱਥੇ ਨੂੰ ਲਾ ਲਈ। ਮਗਰੋਂ ਦੋਏ ਹੱਥ ਜੋੜ ਕੇ ਅਸਮਾਨ ਵੱਲ ਝਾਕਿਆ ਤਾਂ ਉਹਦੀਆਂ ਅੱਖਾਂ 'ਚੋਂ ਹੰਝੂ ਕਿਰਨ ਲੱਗ ਪਏ। ਤੁੱਲ੍ਹੀ ਤੇ ਪਰਸਾ ਦੋਏ ਜਿਵੇਂ ਸਕਤੇ 'ਚ ਆ ਗਏ। ਤੁੱਲ੍ਹੀ ਅੱਖਾਂ ਪੂੰਝਣ ਲੱਗ ਪਿਆ। ਬਿੰਦ ਕੁ ਮਗਰੋਂ, ਜੇਬ 'ਚੋਂ ਇੱਕ ਧੋਤੀ ਸਾਫ ਚਿੱਟੀ ਲੀਰ ਕੱਢ ਕੇ ਹਜ਼ੂਰੇ ਨੇ ਵੀ ਅੱਖਾਂ ਪੂੰਝੀਆਂ ਤੇ ਖੰਘੂਰਾ ਮਾਰ ਕੇ ਸੰਘ ਸਾਫ ਕਰਦਿਆਂ ਬੋਲਿਆ, 'ਉਹਦੀ ਜਾਦਗਾਰ ਤੁਸੀਂ ਕੀ ਬਣਾਓਂਗੇ, ਪੰਡਤ ਜੀ!'

ਪਰਸਾ ਬਿਨਾਂ ਬੋਲਿਆਂ ਉਸ ਵੱਲ ਤਾੜ ਕੇ ਝਾਕਿਆ ਤਾਂ ਹਜ਼ੂਰਾ ਉਸਦੀਆਂ ਅੱਖਾਂ ਵਿੱਚ ਸਿੱਧਾ ਤਕਦਿਆਂ ਬੋਲਿਆ, 'ਇਹ ਜਾਦਗਾਰਾਂ ਇੱਟਾਂ-ਪੱਥਰਾਂ ਦੀਆਂ ਬਣਦੀਐਂ।

ਕਾਲ, ਜਾਣੀ ਸਮਾਂ ਇਹਨਾਂ ਨੂੰ ਮਿੱਟੀ 'ਚ ਰੋਲ਼ ਦਿੰਦੈ। ਪਰ ਜਿੱਥੇ ਲੋਕਾਂ ਦੇ ਮਨਾਂ 'ਚ ਐਹੋ-ਜੇ ਬੰਦੇ ਜਾਦਗਾਰਾਂ ਬਣਾ ਕੇ ਜਾਂਦੇ ਐ, ਉਹ ਸਦਾ ਕੈਮ ਰਹਿੰਦੀਐਂ...ਐਥੇ ਹਿੱਕ ਦੇ ਅੰਦਰ ਬਣੀ ਜਾਦਗਾਰ ਆਉਣ ਵਾਲੀਆਂ ਸਭ ਨਸਲਾਂ ਦੀ ਹਿੱਕ ਅੰਦਰ ਉੱਕਰੀ ਜਾਂਦੀ ਹੈ ਪੰਡਤ ਜੀ।—ਸਮਝੋ ਮੇਰੀ ਬਾਤ! ਇਹਨੂੰ ਸਮਾਂ ਵੀ ਆਪਣੀ ਧੂੜ 'ਚ ਨਹੀਂ ਰੋਲ਼ ਸਕਦਾ!'

ਤੇ ਹਜ਼ੂਰੇ ਨੇ ਕਈ ਵਾਰ 'ਐਥੇ ਐਥੇ' ਕਹਿੰਦਿਆਂ ਸੱਜੇ ਹੱਥ ਦੀਆਂ ਉਂਗਲ਼ਾਂ ਆਪਣੀ ਚੌੜੀ-ਛਾਤੀ 'ਤੇ ਮਾਰੀਆਂ। ਫੇਰ ਜਿਵੇਂ ਉਹ ਆਪਣੇ ਆਪ ਨਾਲ਼ ਈ ਗੱਲਾਂ ਕਰਨ ਲੱਗ ਪਿਆ। ਉਹਦੀ ਨਿਗ੍ਹਾ ਨਾ ਪਰਸੇ ਵੱਲ ਸੀ ਨਾ ਤੁੱਲ੍ਹੀ ਵੱਲ; ਪਤਾ ਨਹੀਂ ਕਿੱਥੇ ਕੀ ਦੇਖ ਰਿਹਾ ਸੀ।

'...ਉਹਨੂੰ ਤਾਂ ਮੈਂ ਓਦੋਂ ਦਾ ਜਾਣਦੈਂ ਜਦੋਂ ਜੇਲ੍ਹ 'ਚ ਹੁੰਦਾ ਸੀ। ਮੇਰਾ ਮੁੰਡਾ ਵੀ ਉਹਦੇ ਨਾਲ ਈ ਹੁੰਦਾ ਸੀ। ਉਹ ਵੀ ਨਕਸਲੀਆਂ 'ਚ ਫਿਰਦਾ ਫੜਿਆ ਗਿਆ ਸੀ। ਓਥੇ ਈ ਉਹਨਾਂ ਦੀ ਯਾਰੀ ਪਈ ਸੀ। ਰਿਹਾਅ ਹੋਣ ਮਗਰੋਂ ਕਿੰਨੇਂ ਵਾਰੀ ਉਹ ਸਾਡੇ ਖੇਤ, ਕੋਠੇ 'ਚ ਮੇਰੇ ਮੁੰਡੇ ਕੋਲ਼ੇ ਆਇਆ ਸੀ...ਉਹ ਕੋਈ ਆਮ ਬੰਦਾ ਨ੍ਹੀਂ ਸੀ। ਓਹ ਮਰਦ ਬੱਚਾ ਸੀ।...ਭਗਤ ਸਿਓਂ, ਤੇ ਕਰਤਾਰ ਸਿੰਘ ਸਰਾਬਾ, ਊਧਮ ਸਿਓਂ!'

ਤੇ ਹਜ਼ੂਰੇ ਦੀਆਂ ਮੋਟੀਆਂ ਅੱਖਾਂ ਅਚਾਨਕ ਲਾਲ ਹੋ ਗਈਆਂ। ਰਗਾਂ ਵਿੱਚ ਅਫੀਮ ਬੋਲਣ ਲੱਗ ਪਈ।

'ਤੇਰਾ ਕਾਕਾ ਵੀ...', ਤੁੱਲ੍ਹੀ ਵਾਕ ਅਧੂਰਾ ਛੱਡ ਕੇ ਉਹਦੇ ਮੂੰਹ ਵੱਲ ਝਾਕਣ ਲੱਗ ਪਿਆ।

'ਹਾਂ! ਉਹ ਵੀ 'ਪੁਲ਼ਸ-ਮਕਾਬਲੇ' 'ਚ ਏਸੇ ਤਰ੍ਹਾਂ ਇਹਨਾਂ ਜਮਦੂਤਾਂ ਨੇ ਮਾਰ 'ਤਾ ਸੀ; ਛੀ-ਕੁ ਮਹੀਨੇ ਹੋ-ਗੇ। ਆਪਣੇ ਕਾਕੇ ਦਾ ਈ ਹਾਣੀ ਸੀ। ਉਹਨੂੰ ਵੀ ਛੱਬੀਵਾਂ ਵਰ੍ਹਾ ਲੱਗਿਆ ਸੀ...ਪਿਛਲੇ ਸਾਲ ਈ—ਅੰਗਰੇਜੀ ਦੇ ਦਸਵੇਂ ਮਹੀਨੇ ਦੀ ਤੇਈ ਤਰੀਕ ਨੂੰ...ਮੈਂ ਉਹਦੀ ਕੋਈ ਜਾਦਗਾਰ ਨ੍ਹੀਂ ਬਣਾਈ!...ਨਾ ਬਣਾਮਾ!'

ਫੇਰ ਹਜ਼ੂਰਾ ਕਿਧਰੇ 'ਗੁਆਚ' ਗਿਆ। ਮਿੰਟ ਕੁ ਮਗਰੋਂ ਬਾਂਹ ਉੱਚੀ ਕਰਕੇ ਹਵਾ 'ਚ ਹਲਾਰਦਿਆਂ, ਸਾਹਮਣੇ ਖੇਤਾਂ ਉੱਤੋਂ ਦੀ, ਡੁਬਦੇ ਸੂਰਜ ਵੱਲ ਝਾਕਦਾ ਬੋਲਿਆ:

'ਇਹ ਜੋ ਰੰਗਾਂ 'ਚ ਚਿਤਰੇ ਨੇ ਖੁਰ ਜਾਣਗੇ
ਇਹ ਜੋ ਪੱਥਰਾਂ 'ਚ ਉਕਰੇ ਨੇ ਮਿਟ ਜਾਣਗੇ
ਬਲ਼ਦੇ ਹੱਥਾਂ ਨੇ ਜਿਹੜੇ ਹਵਾ ਵਿੱਚ ਲਿਖੇ
ਹਰਫ ਓਹੀ ਸਦਾ ਮਹਿਕਦੇ ਰਹਿਣਗੇ!...

'ਇਹ ਇੱਕ ਕਵੀ ਦੇ ਬਚਨ ਮੈਂ ਬੋਲੇ ਐ—ਸੌ ਫੀਸਦੀ ਸੱਚੇ! ਐਸੇ ਲੋਕਾਂ ਦੀਆਂ ਜਾਦਗਾਰਾਂ ਬਣਾਉਣਾ ਤਾਂ ਊਂਈਂ ਉਹਨਾਂ ਦੀ ਹੇਠੀ ਕਰਨਾ ਹੁੰਦੈ! ਪਾਪ ਹੁੰਦੈ!'

ਤੇ ਉਹ ਜਿਵੇਂ ਕਿਸੇ ਫਕੀਰ ਵਾਂਗ ਵਜਦ ਵਿੱਚ ਆਇਆ ਉੱਠ ਕੇ ਖੜਾ ਹੋ ਗਿਆ। ਫੇਰ ਚੁਟਕੀਆਂ ਵਜਾਉਂਦਾ ਪਾਗਲਾਂ ਵਾਂਗ ਗਾਉਣ ਲੱਗ ਪਿਆ।

'ਇਹ ਜੋ ਪੱਥਰਾਂ 'ਚ ਉੱਕਰੇ ਨੇ ਮਿਟ ਜਾਣਗੇ।
ਮਿਟ ਜਾਣਗੇ...ਮਿਟ ਜਾਣਗੇ...
ਨਹੀਂ ਰਹਿਣਗੇ, ਸਭ ਮਿਟ ਜਾਣਗੇ!'



ਤੁੱਲ੍ਹੀ ਵੀ ਜਿਵੇਂ ਕਿਸੇ ਹੋਰ ਜਹਾਨ ਜਾ ਪਹੁੰਚਿਆ ਸੀ। ਉਤਾਂਹ ਮੂੰਹ ਚੁੱਕ ਕੇ ਜ਼ਾਰੋ-ਜ਼ਾਰ ਰੋ ਰਿਹਾ ਸੀ।

ਪਰਸਾ ਪਹਿਲਾਂ ਗੁੰਮਸੁੰਮ ਹੋਇਆ ਉਸ ਵੱਲ ਵਿੰਹਦਾ ਰਿਹਾ, ਫੇਰ ਉੱਠ ਕੇ ਉਹਨੂੰ ਜੱਫੀ ਪਾ ਲਈ। ਹਜ਼ੂਰੇ ਨੇ ਵੀ ਉਹਦੀ ਚੌੜੀ ਛਾਤੀ ਨਾਲ਼ ਸਿਰ ਲਾ ਕੇ ਬਾਂਹ ਉੱਚੀ ਕਰਕੇ, ਧੀਮੀ ਅਵਾਜ਼ 'ਚ ਉਹੋ ਸ਼ਬਦ ਫੇਰ ਦੁਹਰਾਏ।

'ਇਹ ਜੋ ਰੰਗਾਂ 'ਚ ਚਿਤਰੇ ਨੇ ਖੁਰ ਜਾਣਗੇ
ਮਿਟ ਜਾਣਗੇ...ਮਿਟ ਜਾਣਗੇ...
ਨਹੀਂ ਰਹਿਣਗੇ, ਸਭ ਮਿਟ ਜਾਣਗੇ...'

ਤੇ ਫੇਰ ਜ਼ਾਰੋ-ਜ਼ਾਰ ਰੋਣ ਲੱਗ ਪਿਆ।

ਪਰਸਾ ਸਿੱਧਣ-ਸਿੱਧਾ ਉਹਦੀ ਪਿੱਠ ਪਲੋਸਦਾ ਅਡੋਲ ਖੜੋਤਾ ਰਿਹਾ—ਨਾ ਬੋਲਿਆ ਨਾ ਉਹਦੀਆਂ ਅੱਖਾਂ ਗਿੱਲੀਆਂ ਹੋਈਆਂ।

ਕੁਝ ਚਿਰ ਮਗਰੋਂ ਹਜ਼ੂਰਾ ਜਦੋਂ 'ਸੰਭਲ਼ਿਆ' ਤਾਂ ਉਸੇ ਸਾਫ ਲੀਰ ਨਾਲ਼ ਅੱਖਾਂ ਪੂੰਝ ਕੇ, ਦੋ ਕਦਮ ਪਿਛਾਂਹ ਹਟ ਕੇ ਤੇ ਬਾਂਹ ਹੁਲਾਰ ਕੇ ਸਿੱਧਾ ਪਰਸੇ ਦੀਆਂ ਅੱਖਾਂ ਵਿੱਚ ਝਾਕਦਾ, ਦ੍ਰਿੜ, ਸਥਿਰ ਅਵਾਜ਼ 'ਚ ਬੋਲਿਆ, 'ਹੁਣ ਆਖਰੀ ਗੱਲ ਸੁਣੋਂ ਪੰਡਤ ਜੀ!...ਜ਼ਿੰਦਗੀ ਕੀ ਹੈ?—ਇੱਕ ਸ਼ਾਇਰ ਦੇ ਲਫਜ਼ਾਂ ਵਿੱਚ ਸੁਣੋਂ। ਉਹ ਕਹਿੰਦੈ:

'ਹੰਸਤਾ ਖੇਲਤਾ ਚਲਾ ਜਾਤਾ ਹੂੰ ਦੁਸ਼ਵਾਰੀਓਂ ਮੇਂ
ਅਗਰ ਆਸਾਨੀਆਂ ਹੋਂ ਜ਼ਿੰਦਗੀ ਦੁਸ਼ਵਾਰ ਹੋ ਜਾਏ!'

ਤੇ ਫੇਰ ਪਹਿਲਾਂ ਵਾਂਗ ਈ 'ਜ਼ਿੰਦਗੀ ਦੁਸ਼ਵਾਰ ਹੋ ਜਾਏ' ਸ਼ਬਦ ਉਹ ਬਾਰ-ਬਾਰ ਦੁਹਰਾਈ ਗਿਆ। ਚੁਟਕੀਆਂ ਵਜਾਈ ਗਿਆ। ਉਹਨੂੰ ਕੋਈ ਹਾਲ ਚੜ੍ਹ ਗਿਆ ਜਾਪਦਾ ਸੀ।...

❑

ਜਿਹੜੇ ਘਰਾਂ ਨੇ ਸਰ੍ਹਵਾਂ ਤੇ ਛੋਲੇ ਬੀਜੇ ਸਨ ਉਹ ਤਾਂ ਵੱਢਣ-ਕੱਢਣ ਵੀ ਲੱਗ ਪਏ ਸਨ। ਦਸ-ਪੰਦਰਾਂ ਦਿਨਾਂ ਤਾਈਂ ਕਣਕ ਵੀ ਮਾਰੋ-ਮਾਰ ਕਰਦੀ ਆਉਣ ਵਾਲ਼ੀ ਸੀ। ਇਸੇ ਕਰਕੇ ਲੋਕ ਆਪਣਾ ਸੰਦ-ਸਦੇੜਾ 'ਕੱਠਾ ਕਰਨ ਦੇ ਆਹਰ ਲੱਗੇ ਹੋਏ ਸਨ। ਸੁਣਿਆਂ ਸੀ ਕਿ ਐਤਕੀ ਬਹੁਤੇ ਘਰਾਂ ਨੇ ਪਿੜ ਨਹੀਂ ਸੀ ਪਾਉਣੇ, ਡਰੱਮੀਆਂ ਤਾਂ ਤੁੱਲ੍ਹੀ ਨੇ ਵੀ ਕਿਧਰੋਂ ਲੈ ਆਂਦੀਆਂ ਸਨ। ਹੁਣ ਕਈ ਦਿਨਾਂ ਤੋਂ ਉਹਨਾਂ ਦੀ ਮੁਰੰਮਤ ਕਰਨ ਲੱਗਿਆ ਹੋਇਆ ਸੀ। ਜਿਨ੍ਹਾਂ ਦੀ ਫਸਲ ਕੁਝ ਵਧੇਰੇ ਸੀ ਉਹ ਬਰਨਾਲੇ ਵਾਲ਼ੇ 'ਧੂਤੇ' ਕਾਰੀਗਰਾਂ ਨੂੰ ਹੁਣੇਂ ਸਾਈਆਂ ਫੜਾ ਆਏ ਸਨ। ਉਹਨਾਂ ਨੇ, ਕਹਿੰਦੇ ਸਨ, ਇੱਕ ਕੋਠੇ-ਜਿਡੀ ਮਸ਼ੀਨ ਦਿੱਲੀਓਂ ਲਿਆਂਦੀ ਸੀ ਜਿਹੜੀ ਇੱਕ ਦਿਨ 'ਚ ਪੰਜ-ਸੱਤ ਕਿੱਲੇ ਕਣਕ ਵੱਢ ਕੇ ਨਾਲ਼ ਦਾਣੇ ਵੀ ਕੱਢ ਦਿੰਦੀ ਸੀ। ਲੋਕ ਕਈ ਦਿਨਾਂ ਤੋਂ ਏਸੇ ਮਸ਼ੀਨ ਦੀਆਂ ਗੱਲਾਂ ਕਰਨ ਲੱਗੇ ਹੋਏ ਸਨ।

ਪਰ ਇਹ ਸਾਰੀਆਂ ਗੱਲਾਂ 'ਪਿੰਡ ਦੀਆਂ' ਸਨ ਤੇ ਪਰਸਾ ਤਾਂ ਪਿੰਡੋਂ ਬਾਹਰ ਰਹਿੰਦਾ ਸੀ। ਟਿੱਡੀ ਜਦੋਂ ਆਥਣੇ ਪਿੰਡੋਂ ਮੁੜਦਾ ਤਾਂ ਇਹੋ ਗੱਲਾਂ ਛੇੜ ਲੈਂਦਾ। ਪਰਸਾ ਸੁਣਦਾ-ਸੁਣਦਾ

ਰਤਾ ਅਕੇਵਾਂ ਮਹਿਸੂਸ ਕਰਨ ਲੱਗ ਪੈਂਦਾ। ਫੇਰ ਆਪੇ ਈ ਸੋਚਦਾ ਕਿ ਮੁੰਡੇ ਦਾ ਇਸ ਵਿੱਚ ਕੀ ਦੋਸ਼ ਸੀ? ਉਹਦੇ ਲਈ ਇਹ ਸੰਸਾਰ ਬੜਾ 'ਬਚਿਤਰ' ਸਥਾਨ ਸੀ—'ਜਗਤ ਤਮਾਸ਼ਾ'। ਤਮਾਸ਼ਿਆਂ ਦੀਆਂ ਗੱਲਾਂ ਸਾਰੀ ਦੁਨੀਆਂ ਈ ਕਰਦੀ ਐ, ਇਹਦੇ ਕੀ ਸਾਰੇ ਐ। ਇਸੇ ਕਰਕੇ ਉਹਨੂੰ ਕੁਝ ਨਹੀਂ ਸੀ ਕਹਿੰਦਾ, ਬਸ 'ਹੂੰ-ਹਾਂ' ਕਰਦਾ ਉਹਦਾ ਹੁੰਗਾਰਾ ਭਰ ਛਡਦਾ।

'ਬਾਬਾ ਆਪਾਂ ਵੀ ਕਣਕ ਤੁੱਲ਼ੀ ਆਲ਼ੀ ਮਸ਼ੀਨ ਨਾਲ਼ ਨਾ ਕਢਾ ਲੀਏ?'

ਟਿੰਡੀ ਨੇ ਕੁਝ ਝਿਜਕਦਿਆਂ ਪੁੱਛਿਆ।

'ਹੋਰ ਕਿਵੇਂ ਕੱਢਾਂਗੇ? ਪਸ਼ੂਆਂ ਬਿਨਾਂ, ਮਸ਼ੀਨ ਨਾਲ਼ ਈ ਕਢੌਣੀ ਪਊ ਕਿ।'

'ਫੇਰ ਪੁੱਛ ਕੇ ਆਵਾਂ ਕੱਲ੍ਹ ਨੂੰ, ਤੁੱਲ਼ੀ ਤੋਂ?'

'ਪੁਛਿ-ਆਈਂ।'

ਟਿੰਡੀ ਨੂੰ ਚਾਅ ਚੜ੍ਹ ਗਿਆ। ਉਹ ਭਾਂਡੇ ਕੱਠੇ ਕਰਦਾ ਤੇ ਹੋਰ ਨਿੱਕਾ-ਮੋਟਾ ਕੰਮ ਕਰਦਾ ਆਪ-ਮੁਹਾਰਾ ਈ ਕੁਝ ਬੋਲਦਾ ਫਿਰਿਆ।

'ਇਹ ਮਸ਼ੀਨਾਂ ਬਲਾਅ ਘਕਾਟ ਪਾਉਂਦੀਐਂ। ਬਸ ਇੱਕ ਪਾਸੇ ਦੱਥੇ ਦੇਈ ਜਾਓ, ਦੂਜੇ ਪਾਸੇ ਦਾਣੇ ਤੇ ਤੂੜੀ ਅੱਡੋ-ਅੱਡ ਨਿਕਲ਼ੀ ਜਾਂਦੇ ਐ! ਉਂ ਮੌਜ ਤਾਂ ਬੜੀ ਐ। ਚਹੁੰ ਦਿਨਾਂ 'ਚ ਦਾਣੇ ਕੱਢ ਕੇ ਅਹੁ ਮਾਰਦੀ ਐ—ਚੱਕ ਜੀ, ਬੰਦਾ ਮਿਨਟਾਂ 'ਚ ਵਿਹਲਾ ਹੋ ਜਾਂਦੈ।...ਪਰ ਜੇ ਦੂਜੇ ਪਾਸੇ ਦੇਖੀਏ ਤਾਂ ਕਈ ਆਰੀਂ ਬੰਦੇ ਦਾ ਕਾਹੀਆ ਵੀ ਕਰ ਦਿੰਦੀਐਂ। ਪਰਾਰ, ਸੰਤੂ ਕਾ ਵੱਡਾ ਮੁੰਡਾ ਪਰਤਾਪੇ ਕਿਆਂ ਨਾਲ਼ ਸੀਰੀ ਸੀ। ਉਹਨਾਂ ਨੇ ਖੁਆ ਕੇ ਫੀਮ ਸਾਰੀ ਰਾਤ ਦੱਥੇ ਦੇਣ ਲਾ ਛੱਡਿਆ। ਓਸੇ ਰਾਤ ਬਾਂਹ ਵਢਾ ਬੈਠਾ। ਸਾਰੀ ਉਮਰ ਦਾ ਆਹਰੀ ਹੋ ਕੇ ਬਹਿ ਗਿਆ। ਕੋਈ ਸੀਰੀ ਨ੍ਹੀਂ ਰਲ਼ੌਂਦਾ ਹੁਣ। ਐਤਕੀਂ ਕਿਸੇ ਭੇਡਾਂ ਆਲ਼ੇ ਨਾਲ਼ ਰਲ਼ਣ ਨੂੰ ਫਿਰਦੈ।...ਭੇਡਾਂ ਦਾ ਉਂ-ਈਂ ਕਾਲ਼ ਪੈਂਦਾ ਜਾਂਦੈ—ਲੋਕ ਰੱਖਣੋ ਈ ਹਟ-ਗੇ। ਰੱਖਣ ਕੀ ਕਿਧਰੇ ਚਾਰਨ ਨੂੰ ਥਾਂ ਈ ਨ੍ਹੀਂ ਛੱਡਿਆ ਕਿਸੇ ਨੇ...'

ਪਰਸੇ ਦਾ ਉਹਦੀ ਕਿਸੇ ਗੱਲ ਵੱਲ ਧਿਆਨ ਨਹੀਂ ਸੀ, ਚੁੱਪ ਕਰਕੇ ਲੇਟਿਆ ਅਸਮਾਨ ਵੱਲ ਝਾਕੀ ਜਾਂਦਾ ਸੀ। ਫੇਰ ਉਹਨੇ ਜਿਵੇਂ ਉਭੜਵਾਹੇ ਅਵਾਜ਼ ਮਾਰੀ, 'ਓਇ ਟਿੰਡੀ!...ਉਰੇ ਆ।'

ਟਿੰਡੀ ਪਸ਼ੂਆਂ ਵਾਲ਼ੇ ਛਤੜੇ ਹੇਠ ਮੰਜਾ ਡਾਹ ਕੇ ਪੈ ਗਿਆ ਸੀ। ਉਹਦੀ ਅਵਾਜ਼ ਸੁਣ ਕੇ ਬੇਧਿਆਨਾ ਈ ਉੱਠ ਕੇ ਬੋਲਿਆ, 'ਮੈਨੂੰ ਕੁਸ਼ ਆਖਿਐ ਬਾਬਾ?'

'ਆਹੋ।'

'ਦੱਸ ਕੀ ਗੱਲ ਐ?' ਸਿਰ 'ਤੇ ਮੂਕਾ ਵਲ਼ੇਟਦਾ ਉਹ ਕੋਲ਼ ਆ ਗਿਆ।

'ਆਵਦਾ ਮੰਜਾ ਐਥੇ ਚੱਕ ਲਿਆ, ਮੇਰੇ ਕੋਲ਼ੇ।'

'ਕਿਉਂ, ਕੀ ਗੱਲ?'

'ਕੋਈ ਬਾਤ ਸੁਣਾ ਆ ਕੇ।'

'ਬਾਤ?—ਮੈਨੂੰ ਕਿਹੜੀ ਬਾਤ ਆਉਂਦੀ ਐ? ਜਿਹੜੀਆਂ ਬੇਬੇ ਨੇ ਸੁਣਾਈਆਂ ਸੀ, ਉਹ ਤਾਂ ਸਾਰੀਆਂ ਉਂ-ਈਂ ਭੁੱਲ-ਗੀਆਂ।'

'ਚੱਲ ਫੇਰ ਮੈਥੋਂ ਸੁਣ-ਲੈ। ਇਹ ਤਾਂ ਠੀਕ ਐ ਨਾ?'

'ਹਾਂ-ਆਹ ਗੱਲ ਤਾਂ ਸੂਤ ਐ। ਬਲਾ ਚਿਰ ਹੋ ਗਿਆ ਕੋਈ ਬਾਤ ਸੁਣੀਂ ਨੂੰ।'



ਉਹਦੇ ਖੱਬੇ ਪਾਸੇ ਮੰਜਾ ਡਾਹ ਕੇ ਲੇਟਦਿਆਂ, ਟਿੰਡੀ ਨੇ ਸੱਜਰੇ ਮੁਨਾਏ ਸਿਰ ਤੋਂ ਖੱਦਰ ਦਾ ਮੂਕਾ ਲਾਹ ਕੇ ਗਿੱਚੀ ਹੇਠ ਰੱਖ ਕੇ ਕਿਹਾ—'ਕੋਈ ਵਧੀਆ-ਜੀ ਸੁਣਾਈਂ ਬਾਬਾ।'

'ਵਧੀਆ ਕੇਹੋ-ਜੀ ਹੁੰਦੀ ਐ?'

'ਆਹੀ, ਕਿਸੇ ਰਾਜੇ-ਰੂਜੇ ਦੀ, ਕਿਸੇ ਸ਼ਜ਼ਾਦੇ ਦੀ।'

'ਰਾਜੇ ਤੇ ਸ਼ਜ਼ਾਦੇ ਬਾਹਲ਼ੇ ਚੰਗੇ ਹੁੰਦੇ ਐ?'

ਟਿੰਡੀ ਨੂੰ ਜੁਆਬ ਨਹੀਂ ਸੁੱਝਿਆ। ਬਿੰਦ ਕੁ ਸਿਰ ਖੁਰਕਦਾ ਰਿਹਾ। ਫੇਰ ਝਕਦਾ ਝਕਦਾ ਬੋਲਿਆ, 'ਬਾਤਾਂ ਜਦੋਂ ਹੁੰਦੀਆਂ ਈ ਰਾਜਿਆਂ ਦੀਐਂ, ਹੋਰ ਕੀਹਦੀਆਂ ਹੋਣਗੀਆਂ?'

'ਬਾਤਾਂ ਤਾਂ ਲੋਕ ਜਲਾਹਿਆਂ ਤੇ ਗਧਿਆਂ ਦੀਆਂ ਵੀ ਜੋੜ ਲੈਂਦੇ ਐ।'

ਟਿੰਡੀ ਹੱਸ ਪਿਆ। 'ਉਹ ਤਾਂ ਐਵੇਂ ਭਕਾਈ ਹੁੰਦੀ ਐ, ਬਿੰਦ ਝੱਟ ਬੰਦਾ ਹੱਸ ਖੇਡ ਲੈਂਦੈ, ਉਹ ਕੋਈ ਬਾਤਾਂ ਤਾਂ ਨ੍ਹੀਂ ਹੁੰਦੀਆਂ।'

ਪਰਸੇ ਨੇ ਗੰਭੀਰ ਹੋ ਕੇ ਧੌਣ ਟੇਢੀ ਕਰਦਿਆਂ ਟਿੰਡੀ ਵੱਲ ਦੇਖਿਆ। ਉਹ ਸਿੱਧਾ ਅਸਮਾਨ ਵੱਲ ਤਕਦਾ ਘੋਨੇ ਸਿਰ ਉੱਤੇ ਪੋਲਾ-ਪੋਲਾ ਹੱਥ ਫੇਰੀ ਜਾਂਦਾ ਸੀ। ਹੁਣ ਉਹ ਸਿਆਣੇ ਬੰਦਿਆਂ ਵਰਗਾ ਲੱਗਿਆ।

'ਚੰਗਾ ਸੁਣ। ਇੱਕ ਦੇਸ ਸੀ ਮਿੱਠਣਦੀਪ। ਉਹਦਾ ਰਾਜਾ ਅੰਬੀਸਾਰ ਬੜਾ ਪਰਮਾਤਮਾ ਸੀ। ਆਏ-ਗਏ ਸਾਧ-ਸੰਤ, ਪੰਡਤ-ਗਿਆਨੀ ਦਾ ਆਦਰ ਕਰਦਾ ਸੀ। ਇੱਕ ਵਾਰੀ ਉਹਦੇ ਦਰਬਾਰ 'ਚ ਇੱਕ ਜਟਾਂਧਾਰੀ ਸਾਧੂ ਆਇਆ। ਰਾਜੇ ਨੇ ਮਰਯਾਦਾ ਮੂਜਬ ਉਠ ਕੇ ਉਹਦੀ ਆਓ-ਭਗਤ ਕੀਤੀ। ਫੇਰ ਉਹਦੇ ਆਉਣ ਦਾ ਪਰੋਜਨ ਪੁੱਛਿਆ। ਸਾਧੂ ਨੇ ਕਿਹਾ 'ਰਾਜਨ ਅਸੀਂ ਤਾਂ ਚਿੱਪੀ ਦਾਣਿਆਂ ਦੀ ਲੈਣ ਆਏ ਐਂ।' ਅੰਬੀਸਾਰ ਸੁਣ ਕੇ ਹੈਰਾਨ ਹੋਇਆ ਬਈ ਡੂਢ-ਦੋ ਸੇਰ ਦਾਣਿਆਂ ਪਿੱਛੇ ਸਾਧੂ ਨੂੰ ਐਡੀ ਖੇਚਲ ਕਰਨ ਦੀ ਕੀ ਲੋੜ ਪਈ ਸੀ? ਫੇਰ ਜਦੋਂ ਰਾਜੇ ਨੇ ਭੰਡਾਰੀ ਨੂੰ ਦਾਣਿਆਂ ਦੀ ਚਿੱਪੀ ਭਰਨ ਦਾ ਹੁਕਮ ਦਿੱਤਾ ਤਾਂ ਸਾਰੇ ਭੰਡਾਰੇ ਦੇ ਦਾਣੇ ਮੁੱਕ-ਗੇ ਪਰ ਚਿੱਪੀ ਭਰੇ ਈ ਨਾ।

'ਰਾਜਾ ਸਾਧੂ ਦੇ ਚਰਨੀ ਢੇ ਪਿਆ। ਸਾਧੂ ਨੇ ਕਿਹਾ—'ਹੇ ਅੰਬੀਸਾਰ ਤੂੰ ਰਾਜਾ ਹੈਂ। ਇੱਕ ਸਾਧੂ ਤੇਰੇ ਕੋਲ਼ ਪਰੋਜਨ ਲੈ ਕੇ ਆਇਐ। ਤੂੰ ਬਚਨ ਵੀ ਦਿੱਤੈ। ਏਸ ਕਰਕੇ ਇਹ ਪਰੋਜਨ ਤਾਂ ਪੂਰਾ ਕਰਨਾ ਪਊ। ਹੁਣ ਤੇਰੇ ਸਾਹਮਣੇ ਤਿੰਨ ਰਾਹ ਐ: ਜਾਂ ਤਾਂ ਦਾਣਿਆਂ ਦੀ ਚਿੱਪੀ ਭਰ ਦੇ। ਜਾਂ ਸਾਢੇ ਸੱਤ ਪਹਿਰਾਂ ਦਾ ਮੀਂਹ ਓਟ ਲੈ। ਜਾਂ ਫੇਰ ਸਾਢੇ ਸੱਤ ਵਰ੍ਹਿਆਂ ਦਾ ਕਾਲ਼ ਓਟਣਾ ਪਊ। ਹੋਰ ਕੋਈ ਰਾਹ ਨ੍ਹੀਂ।' ਰਾਜੇ ਦੇ ਉਸਾਣ ਮਾਰੇ ਗਏ। ਉਹਨੇ ਆਵਦੇ ਦਰਬਾਰੀ, ਵਜ਼ੀਰ-ਮਸ਼ੀਰ ਸਭ ਕੱਠੇ ਕਰ-ਲੇ। ਸਲਾਹ ਕੀਤੀ। ਵੱਡੇ ਵਜ਼ੀਰ ਨੇ ਕਿਹਾ—'ਮਹਾਰਾਜ ਇਹ ਕੋਈ ਕਰਾਮਾਤੀ ਸਾਧੂ ਐ, ਇਹਦੀ ਚਿੱਪੀ ਤਾਂ ਲੱਖਾਂ-ਕਰੋੜਾਂ ਮਣ ਦਾਣਿਆਂ ਨਾਲ਼ ਵੀ ਨ੍ਹੀਂ ਭਰਨੀ। ਹੁਣ ਤਾਂ ਮੀਂਹ ਜਾਂ ਕਾਲ਼ ਈ ਮੰਨਣਾਂ ਪਊ। ਪਰ ਜੇ ਸਾਢੇ ਸੱਤਾਂ ਪਹਿਰਾਂ ਦਾ ਮੀਂਹ ਮੰਗ ਲਿਆ ਤਾਂ ਧਰਤੀ ਤਾਂ ਸਮੁੰਦਰ ਬਣ-ਜੂ ਤੇ ਸਾਰੀ ਪਰਜਾ ਡੁੱਬ ਕੇ ਖਤਮ ਹੋ-ਜੂ। ਹੁਣ ਤਾਂ ਇੱਕੋ ਰਾਹ ਐ ਬਈ ਸਾਢੇ ਸੱਤਾਂ ਸਾਲਾਂ ਦਾ ਕਾਲ਼ ਮੰਗ-ਲੈ, ਕਿਸੇ ਨਾ ਕਿਸੇ ਤਰ੍ਹਾਂ ਕੱਟਿਆ ਜਾਊ।' ਰਾਜੇ ਨੇ ਸਾਢੇ ਸੱਤਾਂ ਸਾਲਾਂ ਦਾ ਕਾਲ਼ ਮੰਗ ਲਿਆ। ਸਾਧੂ 'ਕਲਿਆਣ ਹੋ' ਕਹਿਕੇ ਤੁਰ ਗਿਆ। ਕੋਈ ਪਤਾ ਟਿਕਾਣਾ ਵੀ ਦੱਸ ਕੇ ਨਾ ਗਿਆ।

'ਫੇਰ ਦੋ ਸਾਲ ਮੀਂਹ ਦੀ ਛਿੱਟ ਨਾ ਪਈ। ਅੰਨ-ਦਾਣਾ ਰਾਜੇ ਦੇ ਭੰਡਾਰੇ ਵਿੱਚੋਂ ਵੀ ਮੁੱਕ

ਗਿਆ। ਸਾਰੇ ਰਾਜ 'ਚ ਹਾਹਾਕਾਰ ਮੱਚ-ਗੀ। ਰਾਜੇ ਨੇ ਵਜੀਰਾਂ-ਮਸ਼ੀਰਾਂ ਨੂੰ ਸੱਦ ਕੇ ਸਲਾਹ ਕੀਤੀ ਤਾਂ ਬਹੁਤਿਆਂ ਨੇ ਇਹੋ ਗੱਲ ਕਹੀ ਬਈ ਹੁਣ ਕਿਸੇ ਹੋਰ ਦੇਸ 'ਚ ਜਾ ਕੇ ਸਾੜਸਤੀ ਕੱਟਣ ਤੋਂ ਬਿਨਾਂ ਕੋਈ ਰਾਹ ਨ੍ਹੀਂ ਸੀ ਰਿਹਾ। ਰਾਜਾ ਸਾਰੀ ਪਰਜਾ ਨੂੰ ਨਾਲ਼ ਲੈ ਕੇ ਦੱਖਣ ਦੇਸ ਵੰਨੀ ਤੁਰ ਪਿਆ।

'ਜਦੋਂ ਆਵਦੇ ਰਾਜ ਦੀ ਹੱਦ ਪਾਰ ਕਰਨ ਲੱਗਿਆ ਤਾਂ ਪਤਾ ਲੱਗਿਆ ਕਿ ਇੱਕ ਵਾਸਦੇਵ ਨਾਂ ਦਾ ਬ੍ਰਾਹਮਣ ਪਿੰਡ ਛਡੱਣ ਨੂੰ ਕਦੰਤ ਤਿਆਰ ਨਹੀਂ, ਜਿਦ ਫੜੀ ਬੈਠੈ। ਰਾਜਾ ਆਪ ਉਹਦੇ ਕੋਲ ਗਿਆ। ਬ੍ਰਾਹਮਣ ਨੂੰ ਬੇਨਤੀ ਕੀਤੀ—'ਮਾਰਾਜ ਸਾਡੇ ਨਾਲ਼ ਚੱਲੋ।' ਬ੍ਰਾਹਮਣ ਬੋਲਿਆ, 'ਹੇ ਰਾਜਨ ਪਹਿਲਾਂ ਮੇਰੇ ਤਿੰਨ ਪ੍ਰਸ਼ਨਾਂ ਦਾ ਉੱਤਰ ਦੇਓ, ਫੇਰ ਥੋਡੇ ਨਾਲ਼ ਚੱਲ ਸਕਦੇਂ।' ਰਾਜੇ ਨੇ ਜਦੋਂ ਪੁੱਛਿਆ ਤਾਂ ਵਾਸਦੇਵ ਬੋਲਿਆ—'ਪਹਿਲਾਂ ਇਹ ਦੱਸੋ ਬਈ ਜੋ ਸਾਧੂ ਥੋਡੇ ਦਰਬਾਰ 'ਚ ਚਿੱਪੀ ਦਾਣਿਆਂ ਦੀ ਮੰਗਣ ਆਇਆ ਸੀ, ਉਹ ਕੌਣ ਸੀ? ਦੂਜਾ ਪ੍ਰਸ਼ਨ ਇਹ ਹੈ ਬਈ ਜੇ ਕਿਸੇ ਦੀ ਬਿਰਧ ਮਾਤਾ ਕਸ਼ਟ ਮੇਂ ਹੋਵੇ, ਜਾਂ ਬਮਾਰ ਹੋ-ਜੇ ਤਾਂ ਪੁੱਤਰਾਂ ਦਾ ਕੀ ਕਰਤੱਵ ਬਣਦੈ। ਤੀਜਾ ਪ੍ਰਸ਼ਨ ਇਹ ਹੈ ਕਿ ਜੇ ਦਾਤਾ, ਮੰਗਤਾ ਬਣ ਕੇ ਤੁਰ-ਪੇ ਤਾਂ ਉਹਨੂੰ ਕੀ ਡੰਡ ਮਿਲਣਾ ਚਾਹੀਏ। ਮਿਲਣਾ ਚਾਹੀਏ ਕਿ ਨਾ?'

'ਰਾਜਾ ਨਿਮਰਤਾ ਨਾਲ਼ ਬੋਲਿਆ—'ਹੇ ਬ੍ਰਾਹਮਣ ਦੇਵਤਾ, ਸਾਧੂ ਪ੍ਰਮਾਤਮਾ ਦਾ ਰੂਪ ਹੁੰਦੈ। ਉਸ ਸਾਧੂ ਨੂੰ ਮੈਂ ਤਾਂ ਪ੍ਰਮਾਤਮਾ ਦਾ ਰੂਪ ਈ ਸਮਝਿਆ ਸੀ, ਊਂ ਮੈਨੂੰ ਨ੍ਹੀਂ ਪਤਾ ਉਹ ਕੌਣ ਸੀ ਤੇ ਕਿੱਥੋਂ ਆਇਆ ਸੀ। ਦੂਸਰੇ ਪ੍ਰਸ਼ਨ ਦਾ ਉੱਤਰ ਏਹੋ ਹੈ ਕਿ ਅਜਿਹੇ ਸਮੇਂ ਉਸ ਮਾਤਾ ਦੇ ਪੁੱਤਰਾਂ ਨੂੰ ਉਹਦੀ ਦਵਾਈ-ਬੂਟੀ ਕਰਨੀ ਚਾਹੀਏ, ਸੇਵਾ ਕਰਨੀ ਚਾਹੀਏ—ਗ੍ਰੰਥਾਂ ਮੇਂ ਤਾਂ ਐਸਾ ਈ ਲਿਖਿਆ ਹੈ। ਤੇਰੇ ਤੀਸਰੇ ਪ੍ਰਸ਼ਨ ਦਾ ਉੱਤਰ ਇਹ ਹੈ ਕਿ ਜੇ ਦਾਤਾ ਮੰਗਣ ਜਾਂਦਾ ਹੈ ਤਾਂ ਉਹਦਾ ਪਿਛਲਾ ਕੀਤਾ ਦਾਨ-ਪੁੰਨ ਨਿਹਫਲ ਚਲਿਆ ਜਾਂਦੈ ਤੇ ਅਗਲੇ ਜਨਮ 'ਚ ਵੀ ਉਹ ਭਿਖਾਰੀ ਬਣਦੈ। ਇਸੇ ਵਿਧਾਨ ਮੁਜਬ ਉਹਦਾ ਡੰਡ ਹੈ ਜਿਹੜਾ ਉਸਨੂੰ ਮਿਲਣਾ ਈ ਹੁੰਦੈ।'

'ਬ੍ਰਾਹਮਣ ਵਾਸਦੇਵ ਹੱਸ ਕੇ ਬੋਲਿਆ—'ਹੇ ਰਾਜਨ ਉੱਤਰ ਠੀਕ ਦਿੱਤੇ ਨੇ, ਪਰ ਇਹਨਾਂ ਦੇ ਅਰਥ ਆਪਨੂੰ ਪਤਾ ਨਹੀਂ। ਸੋ ਸੁਣੋਂ। ਉਹ ਸਾਧੂ ਵਿਸ਼ਨੂੰ ਭਗਵਾਨ ਆਪ ਸੀ ਜੋ ਆਪਦੀ ਪ੍ਰੀਖਿਆ ਲੈਣ ਆਇਆ ਸੀ। ਦੂਸਰੇ ਪ੍ਰਸ਼ਨ ਮੇਂ ਜਿਸ ਮਾਤਾ ਦੀ ਮੈਂ ਬਾਤ ਕੀਤੀ ਹੈ ਉਹ ਸਾਡੇ-ਥੋਡੇ ਰਾਜ ਦੀ ਧਰਤੀ ਹੈ ਜਿਸਨੂੰ ਕਸ਼ਟ ਮੇਂ ਛੱਡ ਕੇ ਤੁਸੀਂ ਜਾ ਰਹੇ ਹੋ, ਤੇ ਮਹਾਪਾਪ ਦੇ ਭਾਗੀ ਬਣ ਰਹੇ ਹੋ। ਤੀਸਰੀ ਬਾਤ ਇਹ ਹੈ ਕਿ ਰਾਜ ਦੇ ਰਾਜਾ ਹੋਣ ਦੇ ਨਾਤੇ ਤੁਸੀਂ ਦਾਤੇ ਹੋਕਰ ਹੁਣ ਮੰਗਤੇ ਬਣ ਕੇ ਦੱਖਣ ਦੇਸ ਨੂੰ ਤੁਰ ਪਏ ਹੋ। ਇਸ ਕਾਰਨ ਥੋਡੀ ਹੁਣ ਤੱਕ ਦੀ ਸਾਰੀ ਕਮਾਈ ਨਿਹਫਲ ਚਲੀ ਗਈ ਹੈ। ਅਗਲੇ ਜਰਮ ਵੀ ਕਿਤੇ ਢੋਈ ਨਹੀਂ ਮਿਲਣੀ। ਇਹ ਤਿੰਨੋਂ ਬਾਤਾਂ ਜਾਦ ਰੱਖੋ ਰਾਜਨ ਤੇ ਆਪਣੇ ਫੈਸਲੇ 'ਤੇ ਗੌਰ ਕਰੋ।'

'ਅੰਬੀਸਾਰ ਬ੍ਰਾਹਮਣ ਦੇ ਚਰਨੀਂ ਢੇ ਪਿਆ। ਤਰਲਾ ਕਰਦਾ ਬੋਲਿਆ, 'ਹੇ ਬ੍ਰਾਹਮਣ ਦੇਵਤਾ ਕੋਈ ਰਾਹ ਦੱਸੋ ਜਿਸ ਨਾਲ਼ ਮੈਂ ਏਸ ਸੰਕਟ ਤੋਂ ਪਾਰ ਹੋ ਸਕਾਂ। ਆਪਦੀ ਦਯਾ ਹੋਏਗੀ।' ਬ੍ਰਾਹਮਣ ਗੰਭੀਰ ਹੋ ਕੇ ਬੋਲਿਆ, 'ਜੇ ਰਾਜਨ ਸੰਕਟ ਤੋਂ ਬਚਣਾ ਚਾਹੁੰਦੇ ਹੋ ਤਾਂ ਏਥੋਂ ਈ ਪੁੱਠੇ-ਪੈਰੀਂ ਮੁੜ ਜਾਓ। ਆਵਦੀ ਫੌਜ ਤਿਆਰ ਕਰੋ। ਦੱਖਣ ਦੇਸ ਦੇ ਰਾਜੇ ਮਣੀਸਾਰ ਉੱਤੇ ਧਾਵਾ ਬੋਲੋ। ਜਿੱਤ ਪ੍ਰਾਪਤ ਕਰਕੇ ਉਹਦੇ ਰਾਜ 'ਤੇ ਕਬਜਾ ਕਰੋ। ਓਹ ਉਚਿਤ ਹੈ। ਏਸੇ



ਨਾਲ਼ ਆਵਦੀ ਪਰਜਾ ਦੀ ਪਾਲਣਾ ਕਰੋ। ਰਾਜੇ ਵਾਸਤੇ ਇਹੋ ਕਰਮ ਉਚਿਤ ਹੈ। ਏਸੇ ਨਾਲ਼ ਸਾੜਸਤੀ ਕੱਟੀ ਜਾ ਸਕਦੀ ਹੈ। ਹੋਰ ਕੋਈ ਮਾਰਗ ਨਹੀਂ ਹੈ।'

'ਅੰਬੀਸਾਰ ਹੱਥ ਜੋੜ ਕੇ ਬੋਲਿਆ—'ਹੇ ਬ੍ਰਾਹਮਣ ਦੇਵਤਾ! ਬਿਨਾਂ ਕਿਸੇ ਵੈਰ-ਵਿਰੋਧ ਦੇ ਮਣੀਸਾਰ ਦੇ ਰਾਜ ਉੱਤੇ ਧਾਵਾ ਬੋਲ ਕੇ ਉਹਦੀ ਪਰਜਾ 'ਤੇ ਅਤਿਆਚਾਰਾਂ ਦਾ ਭਾਗੀ ਬਣਨਾ ਪਾਪ ਨਹੀਂ?' ਬ੍ਰਾਹਮਣ ਪਹਿਲਾਂ ਹੱਸਿਆ। ਫੇਰ ਬੋਲਿਆ—'ਹੇ ਮੂਰਖ ਰਾਜੇ, ਰਾਜਨੀਤੀ ਕੀ ਬਾਤ ਸੁਣ! ਜੇ ਤੂੰ ਮਣੀਸਾਰ 'ਤੇ ਧਾਵਾ ਨਾ ਬੋਲਿਆ ਤਾਂ ਉਹ ਤੇਰੇ ਰਾਜ 'ਤੇ ਆਏ ਸੰਕਟ ਦਾ ਲਾਭ ਉਠਾ ਕੇ ਤੇਰਾ ਰਾਜ ਖੋਹ ਲਏਗਾ। ਦੂਸਰੀ ਬਾਤ: ਕੋਈ ਵੀ ਰਾਜਾ ਕਿਸੇ ਰਾਜੇ ਦਾ ਮਿੱਤਰ ਨਹੀਂ ਹੋ ਸਕਦਾ। ਸ਼ਤਰੂ ਹੀ ਹੋ ਸਕਦਾ ਹੈ। ਇਹੋ ਰਾਜਨੀਤੀ ਹੈ। ਤੇ ਸਿਆਣਾ ਰਾਜਾ ਉਹ ਹੁੰਦਾ ਹੈ ਜਿਹੜਾ ਦੂਜੇ ਰਾਜੇ ਦੇ ਧਾਵਾ ਬੋਲਣ ਤੋਂ ਪਹਿਲਾਂ ਉਹਦੇ ਉੱਤੇ ਧਾਵਾ ਬੋਲ ਕੇ ਉਹਦੀ ਸ਼ਕਤੀ ਨੂੰ ਨਸ਼ਟ ਕਰ ਦੇਵੇ। ਇੱਕ ਬਾਤ ਆਪਨੇ ਪਰਜਾ ਪਰ ਜ਼ੁਲਮ ਕਰਨ ਕੀ ਆਖੀ ਹੈ। ਯਾਦ ਰੱਖ ਜਦੋਂ ਤੱਕ ਸਤਜੁਗ ਦਾ ਪਹਿਰਾ ਮੁੜ ਕੇ ਨਹੀਂ ਆਤਾ ਕਿਸੇ ਨਾ ਕਿਸੇ ਰਾਜੇ ਦੀ ਪਰਜਾ ਨੇ ਜ਼ੁਲਮ ਦੀ ਚੱਕੀ ਮੇਂ ਪੀਠੀ ਜਾਂਦੇ ਰਹਿਣਾ ਹੈ। ਹੁਣ ਆਪਦੀ ਪਰਜਾ ਕਸ਼ਟ ਭੋਗ ਰਹੀ ਹੈ। ਕੇਵਲ ਆਪਣੀ ਪਰਜਾ ਕੇ ਕਸ਼ਟਾਂ ਕਾ ਧਿਆਨ ਕਰੋ। ਦੂਸਰੇ ਰਾਜੇ ਕੀ ਪਰਜਾ ਦੇ ਕਸ਼ਟ ਦਾ ਧਿਆਨ ਮੱਤ ਕਰੋ। ਜਿਸ ਪਰਜਾ ਪ੍ਰਤੀ ਆਪਦਾ ਵੱਡਾ ਕਰਤੱਵ ਹੈ ਪਹਿਲਾਂ ਓਸ ਬਾਰੇ ਸੋਚੋ। ਆਪਣਾ ਕਰਤੱਵ ਪੂਰਾ ਕਰੋ। ਧਰਮ ਨਿਭਾਓ। ਰਾਜੇ ਦਾ ਪਹਿਲਾ ਧਰਮ ਪਰਜਾ ਦੀ ਰੱਖਿਆ ਤੇ ਨਿਰਬਾਹ ਹੈ'।

'ਅੰਬੀਸਾਰ ਸਿਰ ਨਿਵਾ ਕੇ ਬੋਲਿਆ—'ਗਿਆਨੀ ਬ੍ਰਾਹਮਣ ਜੇ ਏਨਾਂ ਗਿਆਨ ਦਿੱਤਾ ਹੈ ਤਾਂ ਇੱਕ ਸ਼ੰਕਾ ਹੋਰ ਨਵਿਰਤ ਕਰੋ। ਮੇਰੀ ਪਰਜਾ ਭੁੱਖੀ ਹੈ। ਸਾਰੀ ਸੈਨਾ ਨਿਰਬਲ ਹੋ ਚੁੱਕੀ ਹੈ। ਐਸੀ ਹਾਲਤ ਮੇਂ ਮੇਰੀ ਜਿੱਤ ਕਿਸ ਹੀਲੇ ਸੰਭਵ ਹੈ?'

'ਬ੍ਰਾਹਮਣ ਬੋਲਿਆ—'ਰਾਜਨ ਭੁੱਖਾ ਬਾਜ, ਭੁੱਖਾ ਸ਼ੇਰ ਤੇ ਭੁੱਖੀ ਸੈਨਾ ਬਹੁਤੇ ਭਿਆਨਕ ਹੋਤੇ ਹੈਂ। ਆਪਦੀ ਬਲਹੀਣ ਸੈਨਾ ਵੀ ਮਣੀਸਾਰ ਦੀ ਬਲਾਸੀ ਸੈਨਾ ਨੂੰ ਹਰਾਉਣ ਦੇ ਜੋਗ ਹੈ।...ਆਪਣਾ ਕਰਤੱਵ ਪੂਰਾ ਕਰੋ, ਫਲ਼ ਭਗਵਾਨ ਦੇ ਹੱਥ ਹੈ! ਓਸੇ ਦੇ ਹੱਥ ਰਹਿਣ ਦਿਓ। ਜੋ ਜੋਗ ਸਮਝੇਗਾ ਦੇਵੇਗਾ।'

'ਇਹ ਬਚਨ ਕਹਿਕੇ ਬ੍ਰਾਹਮਣ ਨੇ ਪਿੱਠ ਮੋੜ ਲਈ। ਰਾਜਾ ਧਰਤੀ ਨਮਸਕਾਰ ਕੇ ਓਥੋਂ ਈ ਪਰਜਾ ਤੇ ਸੈਨਾ ਸਮੇਤ ਪਿੱਛੇ ਮੁੜ ਪਿਆ। ਰਾਜਧਾਨੀ ਪਹੁੰਚ ਕੇ ਪੂਰੀ ਤਿਆਰੀ ਕਰਕੇ ਦੱਖਣ ਰਾਜ 'ਤੇ ਧਾਵਾ ਬੋਲ ਦਿੱਤਾ। ਬ੍ਰਾਹਮਣ ਦੇ ਕਹੇ ਮੁਜਬ ਅੰਬੀਸਾਰ ਦੀ ਭੁੱਖੀ ਸੈਨਾ ਦੀ ਜਿੱਤ ਹੋਈ। ਅੰਨ ਤੇ ਧਨ ਨਾਲ਼ ਭੰਡਾਰੇ ਭਰ-ਗੇ। ਸਾੜਸਤੀ ਕੱਟੀ ਗਈ। ਸਾਢੇ ਸੱਤ ਵਰ੍ਹਿਆਂ ਪਿੱਛੋਂ ਜਦੋਂ ਮੀਂਹ ਵਰ੍ਹਿਆ ਤਾਂ ਸਾਰੀ ਧਰਤੀ ਹਰੀ-ਭਰੀ ਹੋ-ਗੀ। ਪਰਜਾ ਸੁਖੀ ਵਸਣ ਲੱਗੀ। ਸਭ ਲੋਕ ਆਪੋ-ਆਪਣੇ ਕੰਮ ਧੰਦੇ ਵਿੱਚ ਰੁੱਝ ਗਏ।

'ਇੱਕ ਦਿਨ ਰਾਤ ਸਮੇਂ ਰਾਜੇ ਅੰਬੀਸਾਰ ਨੂੰ ਓਸੇ ਬ੍ਰਾਹਮਣ ਦਾ ਖਿਆਲ ਆਇਆ। ਉਸੇ ਸਮੇਂ ਅਹਿਲਕਾਰਾਂ ਨੂੰ ਬੁਲਾ ਕੇ ਹੁਕਮ ਕੀਤਾ ਕਿ ਉਹਨੂੰ ਆਦਰ-ਸਤਿਕਾਰ ਸੇ ਲੈ ਕੇ ਆਓ। ਉਸਕੋ ਮੈਂ ਆਪਣਾ ਵਜੀਰ ਥਾਪਣਾ ਚਾਹੁੰਨੈਂ। ਅਹਿਲਕਾਰ ਓਸੇ ਵੇਲ਼ੇ ਤੁਰ ਪਏ। ਅੱਗੇ ਗਏ ਤਾਂ ਪਤਾ ਲੱਗਿਆ ਕਿ ਵਾਸਦੇਵ ਤਾਂ ਤੀਰਥਾਂ ਦੀ ਜਾਤਰਾ ਕਰਨ ਚਲਿਆ ਗਿਆ ਹੈ। ਰਾਜੇ ਨੇ ਸੱਤ ਘੋੜ-ਸਵਾਰ ਭੇਜੇ ਕਿ ਬ੍ਰਾਹਮਣ ਜਿੱਥੇ ਮਿਲੇ ਓਥੋਂ ਨਾਲ਼ ਲਿਆਓ।

ਘੋੜ-ਸਵਾਰ ਜਦੋਂ ਕਈ ਤੀਰਥਾਂ ਤੋਂ ਸੂਹ ਕਢਦੇ ਬਨਾਰਸ ਪਹੁੰਚੇ ਤਾਂ ਪੰਡਤ ਵਾਸਦੇਵ ਗੰਗਾ 'ਚ ਅਸ਼ਨਾਨ ਕਰ ਰਿਹਾ ਸੀ। ਘੋੜ-ਸਵਾਰਾਂ ਦੇ ਸਰਦਾਰ ਨੇ ਨਮਸਕਾਰ ਕੀਤਾ ਤੇ ਜਦੋਂ ਅੰਬੀਸਾਰ ਦੀ ਇੱਛਿਆ ਦੱਸੀ ਤਾਂ ਬ੍ਰਾਹਮਣ ਬੋਲਿਆ, 'ਜੀ ਆਇਆਂ ਨੂੰ! ਪਰ ਮਹਾਰਾਜੇ ਨੂੰ ਮੇਰਾ ਇਹ ਰੁੱਕਾ ਦੇ ਦੇਣਾ। ਕਹਿਣਾ, 'ਮੈਂ ਅਠਸੱਠ ਤੀਰਥਾਂ ਦਾ ਅਸ਼ਨਾਨ ਕਰਕੇ ਈ ਮੁੜੂੰ। ਓਦੋਂ ਤਕ ਪਤਾ ਨਹੀਂ ਰਾਜਾ ਤੇ ਮੈਂ ਹੋਈਏ ਕਿ ਨਾ। ਏਸ ਕਰਕੇ ਮੇਰੇ ਇਸ ਰੁੱਕੇ ਵੱਲੀਂ ਉਹ ਖ਼ਾਸ ਧਿਆਨ ਕਰੇ।'

'ਘੋੜ-ਸਵਾਰ ਰੁੱਕਾ ਲੈ ਕੇ ਰਾਜਧਾਨੀ ਪਹੁੰਚੇ ਤੇ ਰਾਜੇ ਨੂੰ ਫੜਾ ਦਿੱਤਾ। ਰਾਜੇ ਨੇ ਖੋਹਲ ਕੇ ਪੜ੍ਹਿਆ ਤਾਂ ਲਿਖਿਆ ਸੀ—'ਬਚਨ ਇਹ ਹੈ ਕਿ ਕੋਈ ਗਿਆਨੀ ਪੁਰਸ਼ ਗਿਆਨ ਮੁੱਲ ਨਹੀਂ ਵੇਚਦਾ ਤੇ ਨਾ ਗਿਆਨ ਦਾ ਕੋਈ ਮੁੱਲ ਮਿਥਿਆ ਜਾਂ ਮੰਗਿਆ ਜਾ ਸਕਦਾ ਹੈ। ਇਸ ਕਰਕੇ ਆਪਜੀ ਦਾ ਇਹ ਸੋਚਣਾ ਬਿਲਕੁਲ ਬੇਅਰਥ ਹੈ ਕਿ ਆਪ ਗਿਆਨ ਦਾ ਮੁੱਲ ਤਾਰ ਸਕੋਂਗੇ। ਦੂਸਰਾ ਬਚਨ ਇਹ ਹੈ ਕਿ ਖੁੱਲ੍ਹੇ ਅਕਾਸ਼ ਵਿੱਚ ਉਡਣ ਦਾ ਮਹਾਂ-ਆਨੰਦ ਕੇਵਲ ਅਸਮਾਨ ਵਿੱਚ ਉਡਦਾ ਪੰਛੀ ਹੀ ਜਾਣਦਾ ਹੈ, ਪਿੰਜਰੇ 'ਚ ਪਏ ਤੋਤੇ ਨੂੰ ਇਹਦਾ ਕੋਈ ਅਨੁਭਵ ਨਹੀਂ ਰਹਿੰਦਾ। ਤੀਸਰਾ ਬਚਨ ਇਹ ਸਮਝੋ ਕਿ ਗਿਆਨੀ ਤੇ ਸਾਧੂ ਪੁਰਸ਼ ਸੰਸਾਰ ਮੇਂ ਆਪਣਾ ਕਰਤੱਵ ਨਿਭਾਉਣ ਆਉਂਦੇ ਹੈ। ਜਿਹੜਾ ਸਾਧੂ-ਸੰਤ ਜਾਂ ਗਿਆਨੀ ਆਪਣਾ ਕਰਤੱਵ ਤੇ ਕਰਮ ਭੁੱਲ ਕੇ ਸੰਸਾਰ ਦੀ ਮਾਇਆ ਮੇਂ ਖਚਤ ਹੋ ਜਾਂਦਾ ਹੈ ਉਹ ਬਿਸ਼ਟਾ ਕੇ ਕੀੜੇ ਦੇ ਸਮਾਨ ਹੈ। ਉਹਦਾ ਜਨਮ ਅਕਾਰਥ ਜਾਂਦਾ ਹੈ। ਹੇ ਰਾਜਨ ਇਹਨਾਂ ਤਿੰਨਾਂ ਬਚਨਾਂ ਕੋ ਸਮਝੋ ਤੇ ਮਨ ਮੇਂ ਧਾਰਣ ਕਰੋ। ਭਗਵਾਨ ਭਲੀ ਕਰੇਗਾ। ਕਲਿਆਣ ਹੋਗਾ।' ਅੰਬੀਸਾਰ ਨੇ ਰੁੱਕਾ ਮਸਤਕ ਨੂੰ ਲਾਇਆ ਤੇ ਸੰਭਾਲ ਕੇ ਰੱਖ ਲਿਆ। ਪਰ ਓਸ ਮਗਰੋਂ ਉਹ ਬ੍ਰਾਹਮਣ ਅੰਬੀਸਾਰ ਦੇ ਰਾਜ ਮੇਂ ਕਦੇ ਮੁੜ ਕੇ ਨਹੀਂ ਆਇਆ।'

ਪਰਸਾ ਚੁੱਪ ਕਰ ਗਿਆ। ਇਹਦਾ ਮਤਲਬ ਸੀ ਕੀ ਬਾਤ ਮੁੱਕ ਗਈ।

'ਬਸ ਮੁੱਕ-ਗੀ ਬਾਤ ਬਾਬਾ?' ਟਿੰਡੀ ਨੇ ਸਿਰ ਉਤਾਂਹ ਚੁੱਕ ਕੇ ਕਿਹਾ।

'ਐਂ ਕਦੇ ਬਾਤਾਂ ਮੁਕਦੀਆਂ ਹੁੰਦੀਐਂ! ਹਰ ਬਾਤ ਦਾ ਅੰਤ, ਦੂਜੀ ਦਾ ਆਰੰਭ ਹੁੰਦੈ।'

'ਫੇਰ 'ਗਾਹਾਂ ਸੁਣਾ ਬਾਬਾ।'

'ਬਾਕੀ ਦੀ ਕੱਲ੍ਹ ਨੂੰ।'

ਪਰ ਟਿੰਡੀ ਨੂੰ ਲੱਗਿਆ ਕਿ ਪਰਸਾ ਉਹਨੂੰ ਟਾਲ਼ਾ ਮਾਰ ਰਿਹਾ ਸੀ। ਅਸਲ ਵਿੱਚ ਬਾਤ ਈ ਮੁੱਕ ਗਈ ਸੀ। ਜਦੋਂ ਵਾਸਦੇਵ ਈ ਗੁਆਚ ਗਿਆ ਤਾਂ ਬਾਤ 'ਗਾਹਾਂ ਕਿਵੇਂ ਤੁਰੇ? ਇਹ ਸੋਚ ਕੇ ਉਹ ਹੌਲ਼ੀ ਜਿਹੀ ਬੋਲਿਆ, 'ਊਂ ਬਾਬਾ ਬਾਹਮਣ ਹੈ ਤਾਂ ਸਭ ਤੋਂ ਸਿਆਣੇ, ਕਿ ਨਹੀਂ?'

'ਸਿਆਣੇ ਤਾਂ ਸੀ, ਪਰ ਜਦੋਂ ਤੋਂ ਆਵਦਾ ਧਰਮ-ਕਰਮ ਛਡ-ਗੇ ਤੇ ਲੋਕਾਂ ਨੂੰ ਵਹਿਮਾਂ-ਭਰਮਾਂ 'ਚ ਪਾਉਣ ਲੱਗ-ਪੇ ਓਦੋਂ ਦੇ ਭ੍ਰਿਸ਼ਟ ਹੋਗੇ। ਗੁਰੂ ਸਾਹਿਬ ਮੂਜਬ ਤਾਂ ਹੁਣ—'ਰੋਟੀਆਂ ਕਾਰਨ ਪੂਰੇ ਤਾਲ' ਆਲ਼ੀ ਗੱਲ ਐ ਇਹਨਾਂ ਦੀ; ਸਭ ਸਾਧੂ-ਸੰਤ ਵੀ ਹੁਣ ਏਹੋ-ਜੇ-ਈ ਹੋਏ ਫਿਰਦੇ ਐ।'

'ਇਹ ਤਾਲ ਪੂਰਨਾ ਕੀ ਹੁੰਦੈ ਬਾਬਾ?'

'ਤੈਨੂੰ ਨ੍ਹੀਂ ਅਜੇ ਸਮਝ ਆਉਣੀ, 'ਤਾਲ ਪੂਰਨ' ਦੀ। ਹੁਣ ਸੌਂ ਜਾ ਕਦੇ ਫੇਰ ਦੱਸੂੰ।'



ਟਿੰਡੀ ਨੂੰ ਲੱਗਿਆ ਕਿ ਪਰਸਾ ਅਜੇ ਵੀ ਉਹਨੂੰ ਨਿਆਣਾਂ ਸਮਝਦਾ ਸੀ! ਫੇਰ ਆਪੇ ਈ ਸੋਚਿਆ, 'ਊਂ ਹਾਂ ਤਾਂ ਨਿਆਣਿਆਂ ਵਰਗਾ ਈ, ਅਕਲ ਤੇ ਗਿਆਨ ਤੋਂ ਬਿਨਾਂ ਤਾਂ ਬ੍ਰਾਹਮਣ ਅੰਬੀਸਾਰ ਰਾਜੇ ਨੂੰ ਵੀ ਮੂਰਖ ਕਹਿੰਦਾ ਸੀ। ਫੇਰ ਮੈਂ ਕਿਥੋਂ ਸਿਆਣਾ ਹੋ ਗਿਆ!...ਪਰ ਬਸੰਤਾ ਤੇ ਬਸੰਤੇ ਦੇ ਬੇਲੀ ਤਾਂ ਮੈਨੂੰ ਕਹਿੰਦੇ ਹੁੰਦੇ ਸੀ, 'ਤੂੰ ਸਿਆਣਾ ਈ ਬਲਾ ਐਂ!...'

ਉਹਨਾਂ ਸਾਰਿਆਂ ਦਾ ਚੇਤਾ ਆਉਂਦਿਆਂ ਈ ਉਹ ਉਦਾਸ ਹੋ ਗਿਆ। ਲੰਮਾਂ ਹੌਕਾ ਭਰ ਕੇ ਪਸ਼ੂਆਂ ਵਾਲ਼ੇ ਛਤੜੇ ਉੱਤੋਂ ਦੀ ਮਾਨਾ ਕੇ ਖੇਤਾਂ ਵੱਲ ਝਾਕਣ ਲੱਗ ਪਿਆ। ਕਈ ਖੇਤਾਂ ਵਿੱਚ ਟਰੈਕਟਰ ਦੀ ਵੀਜੀ ਤੇ ਰੰਗ ਵਟਾ ਚੁੱਕੀ ਕਣਕ ਸਿੱਧਣ-ਸਿੱਧੀ, ਝੱਲ ਦਾ ਝੱਲ ਖੜੋਤੀ ਜਿਵੇਂ ਝੂਲ ਰਹੀ ਸੀ—ਹਾਥੀ ਵਾਂਗ! ਸਾਰੇ ਵਾਹਣ 'ਚ ਬਸ ਇੱਕੋ ਦਰਖ਼ਤ ਸੀ—ਦੁਸਾਂਗੀ ਟਾਹਲੀ। ਟਾਹਲੀ ਦੇ ਧੁੰਦਲੇ-ਕਾਲ਼ੇ ਆਕਾਰ ਵੱਲ ਝਾਕਦਿਆਂ ਉਹਦੀ ਨਿਗ੍ਹਾ ਅਸਮਾਨ ਤੱਕ ਫੈਲੇ ਪਰਵਾਰ ਦੀਆਂ ਟੀਸੀ ਵਾਲ਼ੀਆਂ ਟਾਹਣੀਆਂ ਤੱਕ ਜਾਂਦੀ ਰਹੀ। ਉਹਨਾਂ ਟਾਹਣੀਆਂ ਉੱਤੇ ਪੰਜ-ਸੱਤ ਤਾਰੇ, ਸਤ੍ਹਾਰਿਆਂ ਦੇ ਹਾਰ ਵਾਂਗ ਟੰਗੇ ਹੋਏ ਦਿੱਸੇ। ਉਂਜ ਵੀ ਇਹ ਦੂਜਿਆਂ ਨਾਲ਼ੋਂ ਵਧੇਰੇ ਲਿਸ਼ਕਦੇ ਸਨ। ਮਨ ਵਿੱਚ ਸੋਚ ਫੁਰੀ—ਇਹ ਤਾਰੇ ਦੂਜਿਆਂ ਨਾਲ਼ੋਂ ਅਲਹਿਦਾ ਕਿਵੇਂ ਹੋਏ?

...ਸ਼ਾਇਦ, ਇੱਕ ਵਾਰੀ ਬਾਬੇ ਪਰਸੇ ਦੇ ਦੱਸਿਆ ਸੀ ਕਿ ਜਿਹੜੇ ਬੰਦੇ ਜੁਆਨੀ 'ਚ ਮਰ ਜਾਂਦੇ ਐ, ਉਹ ਤਾਰੇ ਬਣਦੇ ਐ। ਫੇਰ ਤਾਂ ਇਹਨਾਂ 'ਚ ਕੋਈ ਤਾਰਾ ਬਸੰਤੇ ਦਾ ਵੀ ਹੋਊ, ਲਾ-ਜ਼ਰੂਰ।...

ਪਰ ਉਸੇ ਵੇਲ਼ੇ ਉਹਨੂੰ ਆਪਣੀਆਂ ਅੱਖਾਂ ਭਾਰੀਆਂ ਭਾਰੀਆਂ ਹੋ ਗਈਆਂ ਜਾਪੀਆਂ ਜਿਵੇਂ ਨੀਂਦ ਆਉਂਦੀ ਹੋਵੇ, ਤੇ ਨਾਲ਼ ਈ ਬਾਬੇ ਦੇ ਹੁਕਮ ਵਰਗੇ ਸ਼ਬਦ ਯਾਦ ਆਏ, 'ਅੱਜ ਤੋਂ ਬਾਦ ਬਸੰਤੇ ਬਾਰੇ ਕੋਈ ਢਿੱਲੀ ਗੱਲ ਨ੍ਹੀਂ ਕਰਨੀ ਸੂਰਮਿਆਂ ਤੇ ਸ਼ਹਿਦਾਂ ਬਾਰੇ ਜੇ ਢਿੱਲੀ ਜਾਂ ਮਾੜੀ ਗੱਲ ਕਰੀਏ ਤਾਂ ਪਾਪ ਲਗਦੈ।'

ਅੱਧੀ ਰਾਤ ਪਰਸੇ ਨੂੰ ਅਜਿਹੀ ਭੜਕੀ ਲੱਗੀ ਕਿ ਮੂੰਹ ਸੁੱਕਣ ਲੱਗ ਪਿਆ। ਉੱਠ ਕੇ ਤੌੜੇ ਵਿੱਚੋਂ ਗੜਵੀ ਪਾਣੀ ਦੀ ਵੀ ਪੀਤੀ ਪਰ ਮੂੰਹ ਸੁੱਕਣੋਂ ਨਹੀਂ ਹਟਿਆ। ਵਾਪਸ ਮੰਜੇ ਉੱਤੇ ਆ ਲੇਟਿਆ ਤਾਂ ਟਾਹਲੀ ਕੋਲ਼ ਘੂਕ ਸੁੱਤੇ ਪਏ ਟਿੰਡੀ ਵੱਲ ਨਜ਼ਰ ਜਾ ਪਈ। ਉਹਦੀ ਗੂੜ੍ਹੀ ਨੀਂਦ ਜਿਵੇਂ ਹੋਰ ਬੇਚੈਨ ਕਰਨ ਲੱਗ ਪਈ। ਪਾਸਾ ਪਰਤ ਕੇ ਚੜ੍ਹਦੇ ਵਾਲ਼ੇ ਪਾਸੇ, ਨਿਗ੍ਹਾ ਟਿਕਾ ਕੇ ਝਾਕਣ ਲੱਗ ਪਿਆ।

ਅਚਾਨਕ, ਐਨ ਸਾਹਮਣੇ ਬੇਹਿਸਾਬੇ ਝਾੜ-ਮਲ੍ਹੇ ਦਿੱਸਣ ਲੱਗ ਪਏ ਤੇ ਫੇਰ ਉਹਨਾਂ ਨੇ ਉੱਤੋਂ ਦੀ ਭਾਰੀਆਂ ਬੇਰੀਆਂ, ਕਿੱਕਰਾਂ ਤੇ ਰੇਰੂ ਵਰਗੇ ਦਰਖ਼ਤਾਂ ਦਾ ਸੰਘਣਾ ਜਖੀਰਾ ਨਜ਼ਰ ਆਇਆ; ਉਸ ਮਗਰੋਂ ਜਿਵੇਂ ਚਾਰੇ ਪਾਸੇ ਜੰਗਲ-ਬੀਆਬਾਨ ਪਸਰਦਾ ਜਾਪਿਆ।

ਉਸ ਵੇਲ਼ੇ ਪਰਸੇ ਨੇ ਜ਼ੋਰ ਨਾਲ਼ ਕਈ ਵਾਰ ਅੱਖਾਂ ਝਮਕੀਆਂ ਤਾਂ ਰੋਡੇ ਕੀ ਕਿੱਕਰ ਦੇ ਖੱਬੇ ਪਾਸਿਓਂ, ਹਨੇਰ ਪੱਖ ਦੀ ਅੱਠੋਂ-ਨੌਂਵੀਂ ਦਾ ਅੱਧੇ ਨਾਲ਼ੋਂ ਵੀ ਘੱਟ ਆਕਾਰ ਦਾ ਚੰਦ ਆਪਣੀ ਉਤਲੀ ਨੋਕ, ਹੌਲ਼ੀ-ਹੌਲ਼ੀ ਲਹੂ-ਭਿੱਜੀ ਬਰਛੀ ਵਾਂਗ ਉਤਾਂਹ ਕਢ ਰਿਹਾ ਸੀ। ਉਹਦਾ ਰਤਾ ਟੇਢਾ ਆਕਾਰ ਤੇ ਸੰਧੂਰੀ ਰੰਗ ਦੇਖ ਕੇ ਅਦਭੁਤ ਦ੍ਰਿਸ਼ ਦਾ ਝੌਲ਼ਾ ਪਿਆ। ਬਿੰਦ ਕੁ

ਪਹਿਲਾਂ ਧਰਤੀ ਦੇ ਨਾਲ਼-ਨਾਲ਼ ਦਿਸਦੇ ਝਾੜ-ਮਲ੍ਹੇ ਤੇ ਅੱਧ-ਅਸਮਾਨ ਤੱਕ ਫੈਲੀਆਂ ਕਿੱਕਰਾਂ-ਬੇਰੀਆਂ, ਸਭ ਅਲੋਪ ਹੋ ਗਈਆਂ, ਪਰ ਕਈ ਹੋਰ ਆਕਾਰ ਭਾਦੋਂ ਦੇ ਸੁੱਕੇ ਬਦਲ਼ਾਂ ਵਾਂਗ ਆਪਣੇ ਰੂਪ ਵਟਾਉਣ ਲੱਗ ਪਏ।

ਮਨ ਪਹਿਲਾਂ ਨਾਲ਼ੋਂ ਘੱਟ ਬੇਚੈਨ ਸੀ, ਪਰ ਚੇਤ ਵਿੱਚ ਵੀ ਜੇਠ-ਹਾੜ੍ਹ ਵਾਂਗ ਮੁੜ੍ਹਕਾ ਆਉਂਦਾ ਮਹਿਸੂਸ ਹੋ ਰਿਹਾ ਸੀ। ਇਸੇ ਕਰਕੇ ਬਹਿ ਗਿਆ। ਫੇਰ ਉੱਠ ਕੇ ਪਸੂਆਂ ਵਾਲ਼ੇ ਛਤੜੇ ਵੱਲ ਤੁਰ ਪਿਆ। ਸਾਵੀ ਗਊ ਸੂਣ ਤੋਂ ਪੰਦਰਾਂ-ਵੀਹ ਦਿਨ ਪਹਿਲਾਂ ਈ ਲੈ ਆਂਦੀ ਸੀ—ਸੁੰਨੇ ਕਿੱਲੇ ਦੇਖੇ ਨਹੀਂ ਸਨ ਜਾਂਦੇ। ਬਸੰਤੇ ਤੋਂ ਮਗਰੋਂ ਪਸੂ ਬਿਨਾਂ ਤਾਂ ਘਰ ਊਈਂ ਰੋਹੀ ਲੱਗਣ ਲੱਗ ਪਿਆ ਸੀ। ਕੋਲ਼ੋਂ ਦੀ ਲੰਘਿਆ ਤਾਂ ਗਊ ਨੇ ਸਿਰ ਚੁੱਕ ਕੇ ਦੇਖਿਆ। ਉਦੋਂ ਈ ਮੀਣਾ ਯਾਦ ਆ ਗਿਆ...ਹੁਣ ਹੁੰਦਾ ਤਾਂ ਉਹਦੀ ਪੈੜਚਾਲ ਸੁਣਦਿਆਂ ਈ ਬੜ੍ਹਕ ਮਾਰਦਾ!...

ਮਾਨਾ ਦੇ ਖੇਤਾਂ ਦੀ ਵੱਟ ਕੋਲ਼ ਜਾ ਕੇ ਫੇਰ ਮੁੜ ਆਇਆ। ਮੁੜਦਾ ਐਵੇਂ ਈ ਖੁਰਲੀ ਵਿੱਚ ਹੱਥ ਮਾਰਨ ਲੱਗ ਪਿਆ : ਅਜੇ ਬੁੱਕ-ਕੁ ਤੂੜੀ ਤੇ ਘੁੰਡੀਆਂ ਖੁਰਲੀ 'ਚ ਖਿਲਰੀਆਂ ਪਈਆਂ ਸਨ। ਗਊ ਉਸੇ ਵੇਲ਼ੇ, ਭਾਰੇ ਸਰੀਰ ਨੂੰ ਚੁਕਦਿਆਂ ਉੱਠ ਖੜ੍ਹੋਤੀ। ਉਠਦੀ ਨੇ ਸਿਰ ਹਿਲਾ ਕੇ ਨਿੱਕਾ ਜਿਹਾ ਫੁਕਾਰਾ ਮਾਰਿਆ ਤਾਂ ਪਰਸਾ ਉਹਦਾ ਸਿਰ ਪਲ਼ੋਸਦਾ ਬੋਲਿਆ, 'ਚਲ ਤੇਰਾ ਏਨਾਂ ਈ ਫਕਾਰਾ ਬਹੁਤ ਐ—ਸ਼ਾਬਾਸ਼ੇ!'

ਫੇਰ ਕਿਸੇ ਸੱਧਰ ਨਾਲ਼ ਕਿਹਾ, 'ਜੇ ਮੀਣੇ ਅਰਗਾ ਇੱਕ ਵੱਛਾ ਐਤਕੀ ਬਖ਼ਸ਼ ਦੇਂ ਤਾਂ ਤੇਰੀ ਮਿਹਰਬਾਨੀ!...'

ਛਤੜੇ ਤੋਂ ਬਾਹਰ ਆਉਂਦਿਆਂ ਫੇਰ ਚੰਦ ਵੱਲ ਨਿਗ੍ਹਾ ਮਾਰੀ; ਸੰਧੂਰੀ ਚੰਦ ਚਾਂਦੀ ਦੀ ਥਾਂਕ ਵਰਗਾ ਦਿੱਸਿਆ। ਉਸਦੇ ਹੇਠਲੇ, ਓਪਰੇ ਆਕਾਰ ਵੀ ਅਲੋਪ ਹੋ ਚੁੱਕੇ ਸਨ। ਮੱਠੀ-ਮੱਠੀ ਰੁਮਕਦੀ ਹਵਾ ਵਿੱਚ ਪੱਕ ਰਹੀਆਂ ਕਣਕਾਂ ਦੀ ਮਹਿਕ ਨਾਲ਼ ਚਿੱਤ ਫੇਰ ਟਿਕਾਣੇ ਆ ਗਿਆ ਲੱਗਿਆ।

ਦੋ ਤਿੰਨ ਵਾਰੀ 'ਧੰਨ ਕਰਤਾਰ' ਕਹਿਕੇ ਜਦੋਂ ਮੰਜੇ ਵੱਲ ਅਹੁਲ਼ਿਆ ਤਾਂ ਪੈਣ ਨੂੰ ਦਿਲ ਨਹੀਂ ਕੀਤਾ। ਸਿਰ ਪਿਛਾਂਹ ਭੁਆਇਆ ਤਾਂ ਠੰਢੀ ਹਵਾ ਦੇ ਬੁੱਲੇ ਨਾਲ਼ ਮੱਥੇ ਵਿੱਚ ਮਿੱਠੀ-ਮਿੱਠੀ ਜਲੂਣ ਮਹਿਸੂਸ ਹੋਈ। ਸੁਤੇ-ਸੁਭਾ ਈ ਉਸ ਸੁੱਕੇ ਖਾਲ਼ ਵਿੱਚ ਤੁਰਨ ਲੱਗ ਪਿਆ ਜਿਸਦੀ ਸੇਧ ਚੜ੍ਹਦੇ ਵੱਲ ਸੀ। ਚੰਦ ਹੋਰ ਉੱਚਾ ਹੁੰਦਾ ਦਿੱਸਿਆ ਤੇ ਕਾਲ਼ੇ-ਭੂਰੇ ਆਕਾਰ ਧੁੰਦ ਦੇ ਨਿੱਕੇ-ਨਿੱਕੇ ਬਦਲ਼ਾਂ ਵਾਂਗ ਖੱਬੇ-ਸੱਜੇ ਖਿੰਡਣ ਲੱਗ ਪਏ-ਤੇਜ਼ ਹਵਾ ਵਿੱਚ ਝੰਬੀਂਦੀ ਰੂੰ ਦੇ ਉਡਦੇ ਫੰਬਿਆਂ ਵਾਂਗ! ਫੇਰ ਨੱਕ ਦੀ ਸੇਧ ਤੁਰਿਆ ਗਿਆ। ਪਤਾ ਨਹੀਂ ਕਿਹੜੇ-ਕਿਹੜੇ ਔਝੜ ਰਾਹਾਂ ਉੱਤੇ ਤੁਰਿਆ ਫਿਰਿਆ ਤੇ ਕਿੱਥੋਂ ਕਿੱਥੋਂ ਹੋ ਕੇ ਵਾਪਸ ਮੁੜਿਆ, ਕੁਝ ਯਾਦ ਨਹੀਂ ਰਿਹਾ।

ਦਿਨ ਜਿਵੇਂ ਮਸਾਂ ਚੜ੍ਹਿਆ ਹੋਵੇ। ਟਿੰਡੀ ਜਦੋਂ ਅੱਖਾਂ ਮਲ਼ਦਾ ਉੱਠਿਆ ਤਾਂ ਅਜੇ ਪੂਰੀ ਤਰ੍ਹਾਂ ਲੋਈ ਨਹੀਂ ਸੀ ਪਾਟੀ, ਪਰ ਮਧਮ ਜਿਹੀ ਚਾਨਣੀ ਹੋਣ ਲੱਗ ਪਈ ਸੀ। ਉਸਨੇ ਚੁੱਲ੍ਹੇ ਵਿੱਚ ਅੱਗ ਮਚਦੀ ਦੇਖੀ ਤਾਂ ਹੈਰਾਨ ਹੋ ਕੇ ਓਧਰ ਝਾਕੀ ਗਿਆ। ਫੇਰ ਦਰੀ ਤੇ ਖੇਸ ਵਲ੍ਹੇਟ ਕੇ, ਮੰਜਾ ਟੇਢਾ ਕਰਕੇ ਛਤੜੇ ਵੱਲ ਗਿਆ। ਪਰ ਜਦੋਂ ਖ਼ਿਆਲ ਆਇਆ ਕਿ ਉਹਨੇ ਮੰਜਾ-ਬਿਸਤਰਾ ਕੋਠੇ ਅੰਦਰ ਰੱਖਣਾ ਸੀ ਤਾਂ ਹੋਠਾਂ 'ਤੇ ਮੁਸਕਰਾਹਟ ਆ ਗਈ। ਪਿਛਾਂਹ ਮੁੜਦੇ ਨੇ ਦੇਖਿਆ ਪਰਸਾ ਪਾਣੀ ਤੱਤਾ ਕਰਦਾ ਇੱਕ ਸ਼ਬਦ ਗਾਈ ਜਾਂਦਾ ਸੀ। ਇਹ ਸ਼ਬਦ ਟਿੰਡੀ ਨੇ ਪਹਿਲਾਂ ਕਦੇ ਨਹੀਂ ਸੀ ਸੁਣਿਆਂ।



'ਸੂਰਾ ਸੋ ਪਹਿਚਾਨੀਏ
ਜੋ ਲਰੈ ਦੀਨ ਕੇ ਹੇਤ
ਪੁਰਜਾ ਪੁਰਜਾ ਕਟ ਮਰੈ
ਕਬਹੂੰ ਨਾ ਛਾਡੈ ਖੇਤ...,
ਸੂਰਾ ਸੋ ਪਹਿਚਾਨੀਏ...'

ਤੇ ਜਦੋਂ ਉਹ ਉੱਚੀ ਹੇਕ ਨਾਲ਼ 'ਸੂਰਾ' ਸ਼ਬਦ ਬੋਲਦਾ ਤਾਂ ਟਿੰਡੀ ਨੂੰ ਉਹਦੀ ਅਵਾਜ਼ ਅਸਮਾਨ ਕੰਬਾਉਂਦੀ ਲਗਦੀ। ਇਉਂ ਰਿਹਾਅ ਨਾਲ਼ ਸ਼ਬਦ ਗਾਉਂਦਾ ਉਹ ਚੰਗਾ ਲੱਗਿਆ। ਕੋਠੇ ਅੰਦਰੋਂ ਮੁੜਦਾ ਉਹਦੇ ਮਗਰ ਖੜੋ ਕੇ ਬਿੰਦ ਕੁ ਸ਼ਬਦ ਸੁਣਦਾ ਰਿਹਾ, ਫੇਰ ਕੁਝ ਝਿਜਕਦਿਆਂ ਪੁੱਛਿਆ, 'ਬਾਬਾ ਮੈਂ ਦੁੱਧ ਲਿਆਮਾਂ?'

'ਕਿਹੜੈ?' ਪਿਛਾਂਹ ਸਿਰ ਭੁਆ ਕੇ ਪਰਸੇ ਨੇ ਜਿਵੇਂ ਉੱਭੜਵਾਹਿਆਂ ਕਿਹਾ, 'ਟਿੰਡੀ ਐਂ ਕਿ?'

'ਹਾਂ...ਆਹੋ। ਬਾਬਾ।'

'ਤੂੰ ਅਜੇ ਸੁੱਤਾ ਰਹਿੰਦਾ, ਐਡੀ ਕੀ ਕਾਹਲ਼ ਸੀ ਉੱਠਣ ਦੀ।'

ਟਿੰਡੀ ਹੋਰ ਝਿਜਕ ਗਿਆ। ਫੇਰ ਅੱਖਾਂ ਮਲ਼ਦਿਆਂ ਬੋਲਿਆ, 'ਸਹੁੰ ਗਊ ਦੀ ਬਾਬਾ ਅੱਜ ਪਤਾ ਨ੍ਹੀਂ ਕੇਹੋ-ਜੀ ਨੀਂਦ ਆਈ ਦਿਨ ਚੜ੍ਹਦੇ ਦਾ ਪਤਾ ਈ ਨ੍ਹੀਂ ਲੱਗਿਆ।'

ਪਰਸਾ ਠਹਾਕਾ ਮਾਰ ਕੇ ਹੱਸਿਆ।

'ਰਾਤ ਕਿਤੇ ਮਿਠਣਦੀਪ ਆਲ਼ੇ ਰਾਜੇ ਦੇ ਦਰਬਾਰ 'ਚ ਤਾਂ ਨ੍ਹੀਂ ਤੁਰਿਆ ਫਿਰਿਆ!'

'ਕਾਹਨੂੰ...ਉਹ ਤਾਂ...' ਤੇ ਉਹ ਧੌਣ ਨਿਵਾ ਕੇ ਖੁਰਕਣ ਲੱਗ ਪਿਆ, ਅੱਗੋਂ ਗੱਲ ਨਹੀਂ ਅਹੁੜੀ।

'ਚੰਗਾ ਇੱਕ ਕੰਮ ਕਰ।' ਪਰਸਾ ਗੰਭੀਰ ਅਵਾਜ਼ 'ਚ ਬੋਲਿਆ। ਪਰ ਫੇਰ ਕੋਈ ਭੁੱਲੀ ਗੱਲ ਚੇਤੇ ਕਰਦਿਆਂ ਕਿਹਾ, 'ਚਲ ਪਹਿਲਾਂ ਤੂੰ ਮੂੰਹ-ਹੱਥ ਧੋ ਕੇ ਚਾਹ ਪੀ, ਫੇਰ ਦਸਦੈਂ ਤੈਨੂੰ ਕੰਮ। ਬਸ ਮੂੰਹ ਧੋਣ ਨੂੰ ਫੇਰਾ ਲਾ-ਕੇਰਾਂ।'

ਟਿੰਡੀ ਨੇ ਸੱਚੀਂ ਏਨੀਂ ਚੁਸਤੀ ਦਿਖਾਈ ਕਿ ਜਦੋਂ ਉਹਨੇ ਚਾਹ ਵਾਲ਼ੇ ਭਾਂਡੇ ਮਾਂਜੇ ਤਾਂ ਅਜੇ ਸੂਰਜ ਨਹੀਂ ਸੀ ਚਮਕਿਆ। ਸਿਰ ਤੇ ਮੂਕਾ ਵਲ੍ਹੇਟਦਾ ਉਹ ਕਰਾਰ ਨਾਲ ਬੋਲਿਆ, 'ਹਾਂ, ਹੁਣ ਦੱਸ ਬਾਬਾ ਕੀ ਕੰਮ ਐਂ।'

'ਤੂੰ ਐਂ ਕਰ ਪਿੰਡ ਜਾਹ। ਆਵਦੀ ਬੇਬੇ ਨੂੰ ਆਖੀਂ ਅੰਦਰਲੇ ਘਰੇ, ਸਾਰਾ ਅੰਦਰ-ਬਾਹਰ ਚੰਗੀ ਤਰ੍ਹਾਂ ਸੰਭਰ ਦੇ। ਫੇਰ ਨਾਲ਼ੇ ਤਾਂ ਇੱਕ ਦੋ ਦਿਨਾਂ 'ਚ ਕੋਠੜੀਆਂ 'ਚ ਤੱਲ਼ੀ ਫੇਰੇ ਤੇ ਨਾਲ਼ੇ ਕੰਧਾਂ ਤੇ ਪੋਚਾ ਫੇਰ ਕੇ ਸਾਰਾ ਘਰ ਨੱਥੇ ਮਹਿਰੇ ਦੇ ਤਾਲੂਏ ਅਰਗਾ ਕਰ-ਦੇ!'

ਟਿੰਡੀ ਤੋਂ ਹਾਸੀ ਨਹੀਂ ਰੋਕੀ ਗਈ। ਉਹਨੂੰ ਨੱਥੇ ਮਹਿਰੇ ਦੇ ਗੰਜੇ ਸਿਰ ਦਾ ਖ਼ਿਆਲ ਆ ਗਿਆ ਸੀ ਜਿਹੜਾ ਧੁੱਪ ਵਿੱਚ ਭਰਤ ਦੇ ਮਾਂਜੇ-ਸੁਆਰੇ ਗੜਵੇ ਵਾਂਗ ਲਿਸ਼ਕਦਾ ਰਹਿੰਦਾ। (ਵਸਾਖ ਚੜ੍ਹਨ ਤੋਂ ਲੈ ਕੇ ਚੜ੍ਹਦੇ ਮੱਘਰ ਤਾਈਂ ਕਦੇ ਕਿਸੇ ਨੇ ਉਹਦੇ ਸਿਰ ਤੇ ਪੱਗ ਨਹੀਂ ਸੀ ਦੇਖੀ, ਪਰ ਫੇਰ ਵੀ ਪਤਾ ਨਹੀਂ ਕਾਹਦੇ ਲਈ, ਉਹ ਹਰ ਵੇਲ਼ੇ ਪੱਗ ਖੱਬੀ ਕੱਛ ਵਿੱਚ ਦੇਈ ਫਿਰਦਾ ਰਹਿੰਦਾ।)

'ਕਿਉਂ ਹਸਦੈਂ, ਕੁਸ਼ ਯਾਦ ਆ ਗਿਆ?'

'ਐਵੇਂ...' ਟਿੰਡੀ ਨੇ ਸਿਰ 'ਤੇ ਮੁਕਾ ਸੂਤ ਕਰਕੇ ਵਲੇਟਦਿਆਂ ਕਿਹਾ, 'ਨੱਥਾ ਵੀ ਬਾਬਾ ਬਲਾ ਕਮਲੈ...ਗਰਮੀ-ਗਰਮੀ ਹੁਣ ਦਿਨ 'ਚ ਦਸ-ਦਸ ਆਰੀਂ ਗੰਜੇ ਸਿਰ ਤੇ ਨਾਲ਼ ਛੱਡੀ ਰੱਖਿਆ ਕਰੂ। ਕਈ ਆਰੀਂ ਤਾਂ ਮਣ ਤੋਂ ਉੱਤਰ ਕੇ ਪਾਣੀ ਭਰਨ ਆਲ਼ੀਆਂ ਬਹੂਆਂ, ਕੁੜੀਆਂ ਨੂੰ ਆਖੂ, 'ਭਾਈ ਬੀਬਾ ਮਾੜਾ-ਜਿਆ ਤੌੜੇ ਪਾਸੇ ਕਰਿਓ ਮੈਂ ਸਿਰ ਗਿੱਲਾ ਕਰ-ਲਾਂ!'...ਲੈ ਕਰ ਲੈ ਗੱਲ!'

ਟਿੰਡੀ ਜਦੋਂ ਆਪਣੀ ਈ ਗੱਲ 'ਤੇ ਆਪ ਹੱਸ ਪਿਆ ਤੇ ਉਹਨੂੰ ਹੱਥੂ ਆ ਗਿਆ। ਬਿੰਦ ਕੁ ਮਗਰੋਂ ਸੰਭਲਦਾ ਬੋਲਿਆ—'ਮੈਨੂੰ ਤਾਂ ਐਂ ਹਾਸਾ ਆਈ ਜਾਂਦੈ ਬਾਬਾ ਬਈ ਉਹਦੇ ਕੰਨਾਂ ਦੇ ਮਗਰਲੇ ਪਾਸੇ ਤੇ ਗਿੱਚੀ ਆਲ਼ੇ ਸਾਰੇ ਵਾਲ਼ ਜੇ ਮੁੰਨ-ਲੀਏ ਤਾਂ ਸਾਰੇ ਉਹਦੀ ਨਸਵਾਰ ਆਲ਼ੀ ਡੱਬੀ 'ਚ ਪੈਣ ਜੋਗੇ ਨ੍ਹੀਂ ਹੋਣੇ ਤੇ ਕਹੂ, 'ਭਾਈ ਬੱਚਾ ਮੈਨੂੰ ਕੇਸੀ ਨਾਹ ਲੈਣ ਦਿਓ ਮਾੜਾ-ਜਿਆ'!'

ਤੇ ਓਵੇਂ ਫੇਰ ਉਹ ਹੱਸਣ ਲੱਗ ਪਿਆ। ਟਿੰਡੀ ਨੂੰ ਏਨਾ ਖ਼ੁਸ਼ ਦੇਖ ਕੇ ਪਰਸੇ ਦਾ ਚਿੱਤ ਵੀ ਟਹਿਕ ਪਿਆ। ਉਹਦਾ ਚਿੱਤ ਰੱਖਣ ਨੂੰ ਉਹ ਵੀ ਉਹਦੇ ਨਾਲ਼ ਪੋਲਾ-ਪੋਲਾ ਹੱਸਣ ਲੱਗ ਪਿਆ।

'ਹੋਰ ਉਹਦਾ ਨਾਂ ਲੋਕਾਂ ਨੇ 'ਕੇਸਾਂ ਆਲ਼ਾ' ਕਾਹਤੋਂ ਰੱਖਿਐ!'

ਹਸਦਿਆਂ ਹਸਦਿਆਂ ਟਿੰਡੀ ਨੂੰ ਜਦੋਂ ਕੁਵੇਲ਼ਾ ਹੋਣ ਦਾ ਖ਼ਿਆਲ ਆਇਆ ਤਾਂ ਡੋਲੂ ਚੁੱਕ ਕੇ ਤੁਰਦਾ ਬੋਲਿਆ, 'ਚੰਗਾ ਫੇਰ ਮੈਂ ਤਾਂ ਚੱਲਿਐਂ ਬਾਬਾ, ਪਸੂਆਂ ਨੂੰ ਪੱਠੇ ਤੂੰ ਪਾ-ਦੀਂ।'

ਉਹਨੂੰ ਕੁਢੱਬੀ ਜਿਹੀ ਤੋਰ ਤੁਰਦਿਆਂ, ਮਾਨਾਂ ਕੇ ਖੇਤ ਦੇ ਖਾਲ਼ ਵਿਚੋਂ ਦੀ ਜਾਂਦਿਆਂ ਦੇਖ ਕੇ ਇਉਂ ਮਹਿਸੂਸ ਹੋਇਆ ਜਿਵੇਂ ਟਿੰਡੀ ਨੂੰ ਕੋਈ ਗੁਆਚਿਆ ਗੰਥ ਲੱਭ ਪਿਆ ਹੋਵੇ। ਗਊ ਦੋ ਵਾਰ ਰੰਭੀ ਸੀ, ਪਰ ਪਰਸੇ ਦਾ ਉੱਠਣ ਨੂੰ ਦਿਲ ਨਹੀਂ ਸੀ ਕਰਦਾ। ਜਦੋਂ ਟਿੰਡੀ ਪਹੀ 'ਤੇ ਪਹੁੰਚ ਕੇ ਭੜੀਂ ਉਹਲੇ ਹੋਇਆ ਓਦੋਂ ਈ ਉਹ ਪੱਠੇ ਪਾਉਣ ਉੱਠਿਆ।

ਟਿੰਡੀ ਦੀ ਬੇਬੇ ਨੇ ਪੰਜ-ਚਾਰ ਦਿਨਾਂ ਵਿੱਚ ਈ ਅੰਦਰਲਾ ਘਰ ਸੰਭਰ-ਸੁਆਰ ਦਿੱਤਾ। ਤੜਕੇ ਪਰਸਾ ਆਇਆ ਤਾਂ ਸੱਜਰੇ ਪੋਚੇ ਦੀ ਮਹਿਕ ਨਾਲ਼ ਜਿਵੇਂ ਨਸ਼ਾ ਚੜ੍ਹ ਗਿਆ। ਟਿੰਡੀ ਦੀ ਬੇਬੇ ਦੇ ਸਚਿਆਰਪੁਣੇ 'ਤੇ ਚਿੱਤ ਬਹੁਤ ਖ਼ੁਸ਼ ਹੋਇਆ। ਅੰਦਰ ਬਾਹਰ ਫਿਰਦਿਆਂ ਜਾਚਦਾ ਰਿਹਾ ਕਿੱਥੇ, ਕਿਹੜਾ ਸਾਮਾਨ ਟਿਕਾਉਣਾ ਸੀ। ਇੱਕ ਵਾਰ ਚਿੱਤ 'ਚ ਆਈ ਕਿ ਮਗਰਲਾ ਤੂੜੀ ਵਾਲ਼ਾ ਕੋਠਾ ਢਾਹ ਕੇ ਨਵਾਂ ਛੱਤ ਲਿਆ ਜਾਵੇ। ਪਰ ਅਚਾਨਕ ਖ਼ਿਆਲ ਆ ਗਿਆ ਕਿ ਉਸ ਨਾਲ਼ ਤਾਂ ਤਿੰਨ ਪੀੜ੍ਹੀਆਂ ਦਾ ਸੰਬੰਧ ਜੁੜਿਆ ਹੋਇਆ ਸੀ। ਏਥੇ ਈ ਉਹਦਾ ਪਿਉ-ਦਾਦਾ ਤੇ ਉਹ ਆਪ ਵੀ ਆਪਣੇ ਸ਼ਸਤਰ-ਹਥਿਆਰ ਤੇ ਸੰਦ ਰਖਦਾ ਰਿਹਾ ਸੀ। ਪਰ ਉਂਜ ਛੱਤ ਦੇ ਸ਼ਤੀਰ ਕੜੀਆਂ, ਸਰਕੰਡਾ—ਸਭ ਕੁਝ ਪੁਰਾਣਾ ਹੋ ਗਿਆ ਸੀ। ਏਨਾਂ ਪੁਰਾਣਾ ਕੋਠਾ ਹੋਰ ਕਿੰਨਾਂ ਕੁ ਚਿਰ ਰਹੂ ?...ਪਰ ਆਪੇ ਈ ਜਿਵੇਂ ਮਨ ਨੇ ਮੋੜ ਕਰਦਿਆਂ ਕਿਹਾ, 'ਚਾਹੇ ਕਿੰਨਾਂ ਚਿਰ ਰਹੇ, ਇਹਦਾ ਕੀ ਮਤਲਬ!'

ਅਚਾਨਕ ਪਾਲੇ ਨਾਲ਼ ਹੋਈਆਂ-ਵਿੱਸਰੀਆਂ ਗੱਲਾਂ ਚੇਤੇ ਆ ਗਈਆਂ ਤੇ ਉਹਦੀ ਅਵਾਜ਼ ਜਿਵੇਂ ਪ੍ਰਤੱਖ ਸੁਣੀ। ਉਹ ਵਿਹੜੇ ਵਿੱਚ ਮੰਜੇ ਉੱਤੇ ਬੈਠਾ ਕਹਿ ਰਿਹਾ ਸੀ, 'ਬਾਹਲਾ



ਬਿਦਮਾਨ ਨਾ ਬਣਿਆਂ ਕਰ ਪਰਸ ਰਾਮਾ!...ਜੇ ਐਂ ਪੁਰਾਣੀਆਂ ਚੀਜਾਂ ਸਿਟਣ ਲੱਗਏ ਤਾਂ ਰਹੂ ਕੀ ? ਪੁਰਾਣੇ ਕਿਲ੍ਹੇ, ਮਹਿਲ, ਮੰਦਰ, ਇਤਹਾਸਕ ਮਕਾਮ, ਤੇਰੇ ਭਾਣੇ ਸਭ ਬੇਕਾਰ ਐ ? ਬੇਕਾਰ ਹੋਣ ਤਾਂ ਸਰਕਾਰ ਤੇ ਲੋਕ ਉਹਨਾਂ ਨੂੰ ਨਵਿਆਂ ਨਾਲੋਂ ਵੀ ਵੱਧ ਸਾਂਭ ਸਾਂਭ ਕਿਉਂ ਰੱਖਣ ?'

'ਪਰ ਜਿਹੜਾ 'ਪਿਉ-ਦਾਦੇ ਆਲ਼ੇ' ਪਰਾਣੇ ਘਰ ਦੀ, ਘੁਣ-ਖਾਧੀ ਲਟੈਣ ਹੇਠ ਜੁਆਕ ਦੱਬ ਕੇ ਮਾਰ-ਲੇ, ਉਹਨੂੰ ਕੌਣ ਸਿਆਣਾ ਆਖੂ ਰਾਗੀਆ ?'

ਤੇ ਉਹ ਸੁਤੇ ਹੀ ਮੁਸਕਰਾ ਪਿਆ! ਪਾਲੇ ਨਾਲ਼ ਹੋਈਆਂ ਅਜਿਹੀਆ 'ਚਖਮਖੀਆਂ' ਸੱਚੀਂ ਈ 'ਕੱਲ੍ਹ ਦੀਆਂ' ਗੱਲਾਂ ਲਗਦੀਆਂ ਸਨ। ਪਤਾ ਨਹੀਂ ਕਿਹੜੇ ਵੇਲ਼ੇ ਚੁਪ-ਕੀਤਾ ਈ ਤੁਰ ਪਿਆ! ਪਰ ਅਜਿਹੇ ਵੇਲ਼ੇ ਆਈ ਉਹਦੀ ਯਾਦ ਨਾਲ਼ ਮਨ ਉਦਾਸ ਨਹੀਂ ਹੋਇਆ, ਸਗੋਂ ਹੋਰ ਉਤਸ਼ਾਹ ਵਿੱਚ ਹੋ ਗਿਆ।

'ਮਾਰਾਜ ਜੀ ਦੇਵਤਾ ਜੀ! ਹੁਣ ਏਥੇ ਰੌਣਕ-ਮੇਲੇ ਲੌਣ ਦੀ ਫੇਰ ਸਲਾਹ ਕਰ-ਲੀ ਕਿ ?' ਗਲ਼ੀ ਵਿੱਚੋਂ ਲੰਘਿਆ ਜਾਂਦਾ ਸੰਤੋਖਾ ਭਾਈ ਜੀ ਧੁੱਸ ਦੇ ਕੇ ਅੰਦਰ ਆ ਵੜਿਆ।

'ਕਿਉਂ, ਨਾ ਲਾਈਏ ਰੌਣਕਾਂ...'

'ਵਾਖਰੂ-ਵਾਖਰੂ! ਹਾਅ ਪੰਡਤਾ ਕੀ ਗੱਲ ਆਖੀ ਤੂੰ! ਜੀ ਆਇਆਂ ਨੂੰ! ਥੋਡੇ ਬਿਨਾਂ ਤਾਂ ਪਿੰਡ ਈ ਸੁੰਨਾ ਹੋਇਆ ਲਗਦੈ, ਦੇਵਤਾ ਜੀ!'

'ਭਾਈ ਜੀ' ਪਰਸੇ ਨੂੰ ਕਦੇ ਚੰਗਾ ਨਹੀਂ ਸੀ ਲੱਗਿਆ। ਪੂਜਾ ਦਾ ਧਾਨ ਤੇ ਧਨ ਖਾ ਖਾ ਵਧਿਆ ਉਹਦਾ ਢਿੱਡ ਵੇਖ ਕੇ ਉਹਦੀਆਂ ਅੱਖਾਂ ਮੱਚਣ ਲੱਗ ਪੈਂਦੀਆਂ। ਉਹਦੇ ਬਾਰੇ ਮਸ਼ਹੂਰ ਸੀ ਕਿ ਮੂੰਹ ਦਾ ਮਿੱਠਾ ਤੇ ਚਿੱਤ ਦਾ ਖੋਟਾ ਬੰਦਾ ਸੀ। ਅਜਿਹੇ ਬੰਦੇ ਦੇ ਮੱਥੇ ਲਗਦਿਆਂ ਈ ਉਹਨੂੰ ਚਿਹ ਚੜ੍ਹ ਜਾਂਦੀ ਸੀ। ਪਰ ਅਜਿਹੇ ਵੇਲ਼ੇ ਉਸ ਨਾਲ਼ ਉਲ੍ਝਣਾ ਚੰਗਾ ਨਹੀਂ ਲੱਗਿਆ। (ਮੂਰਖ ਨਾਲ਼ ਉਲ੍ਝਣਾ ਤਾਂ ਕਿਸੇ ਨੇ ਚੰਗਾ ਨਹੀਂ ਆਖਿਆ।)

'ਉਹ ਤਾਂ ਥੋਡੀ ਮਿਹਰਬਾਨੀ', ਪਰਸੇ ਨੇ ਬੇਧਿਆਨੀ ਨਾਲ਼ ਕਿਹਾ ਤੇ ਫੇਰ ਗੱਲ ਹੋਰ ਪਾਸੇ ਟਾਲ਼ਦਿਆਂ ਬੋਲਿਆ, 'ਜੇ ਵਿਹਲ ਐ ਤਾਂ ਭਾਈ ਸਾਹਬ ਪਾਠ ਦਾ ਈ ਪ੍ਰਬੰਧ ਕਰ ਦਿਓ ਕਿਸੇ ਵੇਲ਼ੇ।'

'ਬਰ-ਜ਼ਰੂਰ। ਏਹੋ-ਜੇ ਸ਼ੁਭ ਕਾਰਜ ਆਸਤੇ ਤਾਂ ਜਦੋਂ ਹੁਕਮ ਕਰੋਂ ਦਾਸ ਹਾਜ਼ਰ ਐ ਜੀ।'

ਉਹ ਗਜੇ ਵਾਲ਼ੀ ਬਾਲਟੀ, ਆਪਣੀ ਘੋਟੇ ਵਰਗੀ ਨਰੋਈ ਬਾਂਹ ਉੱਤੇ ਲਮਕਾਈ ਤੇ ਚਿਲਕਦਾ ਤੀਰ ਹੱਥ ਵਿੱਚ ਫੜੀਂ, ਖੜੋਤਾ ਵਾਰੋ-ਵਾਰੀ ਪੈਰ ਇੰਜ ਭੁੰਜੇ ਮਾਰੀ ਜਾਂਦਾ ਸੀ ਜਿਵੇਂ ਮੱਖ ਲੜਦੀ ਹੋਵੇ। ਉਹੋ ਮੈਲ਼ਾ ਚੋਲ਼ਾ ਤੇ ਢੱਠੀ ਪੱਗ, ਅਧਬੱਗੀ ਖਿਲਰੀ ਤੇ ਉਲ੍ਝੀ ਦਾੜ੍ਹੀ, ਚੁੰਨ੍ਹੀਆਂ ਅੱਖਾਂ, ਮੋਟਾ ਨੱਕ, ਤੇ ਸਕੂਲੀ ਮੁੰਡਿਆਂ ਦੀ ਫੁਟਬਾਲ ਵਰਗਾ ਫੁੱਲਿਆ-ਫੁੱਲਿਆ ਚਿਹਰਾ-ਪਿਛਲੇ ਪੰਦਰਾਂ ਸਾਲਾਂ ਤੋਂ ਉਹ ਭੋਰਾ ਨਹੀਂ ਸੀ ਬਦਲਿਆ। (ਪਾਲਾ ਸਿੰਘ ਨੇ ਉਹਨੂੰ ਪਤਾ ਨਹੀਂ ਕਿੰਨੇਂ ਵਾਰੀ ਟੋਕਿਆ ਸੀ, 'ਭਾਈ ਸਾਹਬ ਕੱਪੜਾ-ਲੀੜਾ ਧੋ-ਸਮਾਰ ਕੇ ਪਾਇਆ ਕਰੋ। ਗੁਰੂ ਘਰ ਦੀ ਕੋਈ ਮਰਜਾਦਾ ਹੁੰਦੀ ਹੈ।' ਪਰ 'ਚੰਗਾ ਜੀ', 'ਹੱਛਾ ਜੀ' ਕਹਿਣ ਤੋਂ ਬਿਨਾਂ ਕਦੇ ਕੁਝ ਨਹੀਂ ਸੀ ਬਦਲਿਆ। ਉਹਦੇ ਮਰਨ ਮਗਰੋਂ ਤਾਂ ਹੁਣ ਟੋਕਣ ਵਾਲ਼ਾ ਈ ਕੋਈ ਨਹੀਂ ਸੀ ਰਿਹਾ, ਫੇਰ ਬਦਲੂ ਕੀ ?)

'ਐਹੋ-ਜੇ ਨਿਮਨ ਕੋਈ ਦੇ ਬੰਦਿਆਂ ਨੂੰ ਰੱਬ ਕਾਹਦੀ ਖਾਤਰ ਸੰਸਾਰ 'ਚ ਭੇਜਦੈ!' ਇਹ ਸੋਚਦਿਆਂ ਸ਼ਾਇਦ ਪਰਸੇ ਦੇ ਮੂੰਹੋਂ ਸੁਤੇ ਈ ਕੋਈ ਮੰਦਾ-ਚੰਗਾ ਸ਼ਬਦ ਨਿਕਲ ਗਿਆ ਕਿ ਭਾਈ ਜੀ ਉੱਭੜਵਾਹਾ ਤ੍ਰਬਕਿਆ, 'ਹੈਂ ਜੀ? ਕੀ ਆਖਿਆ ਜੀ, ਮਾਰਾਜ?'

'ਕੁਛ ਨ੍ਹੀਂ, ਮੈਂ ਤਾਂ ਐਂ ਪੁੱਛਿਐ ਬਈ ਦਿਨ ਕਿਹੜਾ ਚੰਗਾ ਰਹੂ ਪਾਠ ਰਖੌਣ ਆਸਤੇ।'

'ਦਿਨ ਤਾਂ ਜੀ ਸਾਰੇ ਚੰਗੇ ਐ। ਚੰਗੇ ਕਾਰਜਾਂ ਵਾਸਤੇ ਸਭ ਦਿਨ ਚੰਗੇ ਹੈਨ ਜੀ।'

'ਸੱਤ ਬਚਨ ਜੀ।'

ਪਰਸੇ ਨੇ ਤਿੰਨ ਸ਼ਬਦ ਕਹਿ ਕੇ ਗੱਲ ਮੁਕਾ ਦਿੱਤੀ ਤੇ ਬੈਠਕ ਵੱਲ ਤੁਰ ਪਿਆ।

❑

ਰੁੱਤ ਏਨੀ ਬਦਲ ਗਈ ਸੀ ਕਿ ਕਣਕਾਂ 'ਤੇ ਇਕਦਮ ਪਿਲੱਤਣ ਫਿਰ ਗਈ। ਟਾਹਲੀਆਂ ਤੇ ਤੂਤਾਂ ਦੇ ਨਵੇਂ ਪੱਤੇ ਫੁੱਟਣ ਲੱਗ ਪਏ। ਰੁੱਖਾਂ ਦੇ ਹਰੇ-ਕਚਾਰ ਪਰਵਾਰਾਂ ਨਾਲ਼ ਅਸਮਾਨ ਦੀ ਨਿਲੱਤਣ ਵੀ ਹਰਿਆਈ 'ਚ ਦਿੱਸਣ ਲੱਗ ਪਈ। ਦਿਨੇਂ ਤਪਸ਼ ਵਧਣ ਲੱਗ ਪਈ ਪਰ ਰਾਤਾਂ ਅਜੇ ਕੁਝ ਠੰਢੀਆਂ ਸਨ।

ਪਤਾ ਨਹੀਂ ਰੁੱਤ ਦਾ ਅਸਰ ਸੀ ਕਿ ਫਸਲ ਦੇ ਘਰ ਆਉਣ ਦਾ ਚਾਅ, ਲੋਕ ਉਂਜ ਈ ਅੰਦਰ-ਬਾਹਰ ਭੱਜੇ ਫਿਰਦੇ ਸਨ। ਅੱਧਾ ਪਿੰਡ ਤਾਂ ਬਿਨਾਂ ਕੰਮ-ਧੰਦੇ ਤੋਂ ਈ ਮੰਡੀ ਤੁਰਿਆ ਰਹਿੰਦਾ। ਵਿਆਹ-ਸਾਹਿਆਂ ਦੀ ਵੀ ਇਹੋ ਰੁੱਤ ਸੀ। ਰਾਤ ਨੂੰ ਕੋਠਿਆਂ ਉੱਤੋਂ ਗੀਤਾਂ ਦੀਆਂ ਹੇਕਾਂ ਦੂਰ ਸੁੰਨੇਂ ਖੇਤਾਂ ਤਾਈਂ ਵੀ ਪਹੁੰਚ ਜਾਂਦੀਆਂ। ਜਿੱਦੇਂ ਹਵਾ ਪੱਛੋਂ ਦੀ ਹੁੰਦੀ ਉਦੋਂ ਵੱਡੀ ਰਾਤ ਤਾਈਂ ਇਹ ਹੇਕਾਂ, ਲਿਲ੍ਹਕਾਂ ਕੰਨੀਂ ਪੈਂਦੀਆਂ ਰਹਿੰਦੀਆਂ।

'ਬਾਬਾ, ਇਹ ਗੀਤਾਂ 'ਚ ਤੀਵੀਆਂ ਕਹਿੰਦੀਆਂ ਕੀ ਹੁੰਦੀਐਂ?' ਟਿੰਡੀ ਨੇ ਰਾਤ ਨੂੰ ਪਿਆਂ-ਪਿਆਂ ਪੁੱਛਿਆ।

'ਤੈਨੂੰ ਨ੍ਹੀਂ ਸਮਝ ਆਉਂਦੀ?'

'ਨਾ। ਮੈਂ ਤਾਂ ਕਈ ਵਾਰੀ ਕੰਨ ਲਾ ਕੇ ਸੁਣੇਂ ਐਂ ਕੱਲੀ 'ਬੇਹੇ-ਹੇ-ਹੇ' ਸੁਣਦੀ ਐ ਹੋਰ ਤਾਂ ਕੋਈ ਸਮਝ ਨ੍ਹੀਂ ਔਂਦੀ।'

'ਕੱਲੀ 'ਬੇਹੇ-ਹੇ' ਨਾਲ਼ ਤਾਂ ਗੀਤ ਨ੍ਹੀਂ ਬਣਦਾ।'

'ਮੈਂ ਵੀ ਫੇਰ ਇਹੋ ਪੁਛਦੈਂ ਨਾ ਬਈ ਇਹ ਕਹਿੰਦੀਆਂ ਕੀ ਹੁੰਦੀਐਂ।'

'ਵਿਆਹ ਦੋ ਜੀਆਂ ਦਾ ਮੇਲ-ਮਿਲਾਪ ਹੁੰਦੈ। ਦੋਹਾਂ ਨੇ ਨਵੀਂ ਦੁਨੀਆਂ ਦੇਖਣੀ ਹੁੰਦੀ ਐ। ਏਹੋ-ਜੇ ਮੌਕੇ ਉਹਨਾਂ ਦੇ ਚਿੱਤ ਦੀਆਂ ਗੱਲਾਂ ਤੇ ਚਾਅ-ਮਲ੍ਹਾਰਾਂ ਦੇ ਗੀਤ ਬਣਾ ਕੇ ਕੁੜੀਆਂ ਗੌਣ ਲੱਗ ਪੈਂਦੀਐਂ।'

'ਇਹ ਆਪੇ ਈ ਜੋੜ-ਜੁੜ ਲੈਂਦੀਐਂ—ਮਨੋਂ ਈਂ?'

'ਤੇ ਹੋਰ ਗ੍ਰੰਥਾਂ 'ਚੋਂ ਪੜ੍ਹ ਕੇ ਗਾਉਣ ਸਿਖਦੀਐਂ।'

'ਨਾ ਫੇਰ, ਐਂ ਕਿਵੇਂ ਜੋੜ ਲੈਂਦੀਐਂ? ਗੱਲ ਸੁਝਦੀ ਕਿਵੇਂ ਐਂ?'

'ਉਇ ਕਮਲ਼ਿਆ ਜਦੋਂ ਚਿੱਤ ਖਿੜਿਆ ਹੋਵੇ, ਕਾਸੇ ਦਾ ਚਾਅ-ਚੜ੍ਹਿਆ ਹੋਵੇ, ਜਾਂ ਦੋ ਰੂਹਾਂ ਦਾ ਮਲਾਪ ਹੋਣਾ ਹੋਵੇ ਗੀਤ ਆਪੇ ਜੁੜਨ ਲੱਗ ਪੈਂਦੇ ਐ। ਗੀਤ ਤਾਂ ਮਨ-ਆਤਮਾ 'ਚੋਂ



ਘਾਹ ਆਂਗੂੰ ਆਪੇ ਫੁੱਟ-ਫੁੱਟ ਨਿਕਲ਼ਦੇ ਐ। ਜਦੋਂ ਸੌਣ ਦੀ ਰੁੱਤ ਹੁੰਦੀ ਐ ਓਦੋਂ ਸੈਆਂ ਬੂਟੀਆਂ ਆਪੇ ਫੁਟਦੀਐਂ ਕਿ ਨਹੀਂ?'

ਟਿੰਡੀ ਨੂੰ ਗੱਲ ਦੀ ਸਮਝ ਨਾ ਆਈ। ਚੁੱਪ ਕੀਤਾ ਤਾਰਿਆਂ ਵੱਲ ਝਾਕੀ ਗਿਆ।

'ਕਿਉਂ ਕੋਈ ਫਿਕਰ ਲੱਗ ਗਿਆ?' ਪਰਸਾ ਪੋਲਾ ਜਿਹਾ ਹੱਸਿਆ।

'ਨਾ ਫਿਕਰ ਤਾਂ ਕਾਹਦੈ...'

'ਤੈਨੂੰ ਮੈਂ ਜੋੜ ਕੇ ਸਣਾਵਾਂ ਗੀਤ?'

'ਹੁਣੇ?'

'ਹਾਂ, ਹੁਣੇ।'

'ਸਣਾ ਫੇਰ ਬਾਬਾ!' ਟਿੰਡੀ ਦੋਏ ਹੱਥ ਜੋੜ ਕੇ ਪੁੜਪੁੜੀ ਹੇਠ ਰਖਦਿਆਂ, ਪਾਸਾ ਲੈ ਕੇ ਟੇਢਾ ਹੋ ਗਿਆ। ਹੁਣ ਉਹਦਾ ਮੂੰਹ ਤੇ ਧਿਆਨ ਪਰਸੇ ਵੱਲ ਸੀ।

ਪਰਸਾ ਸਿੱਧਾ ਲੇਟਿਆ, ਸਹਿਜ-ਸੁਭਾ ਈ ਬੋਲਣ ਲੱਗ ਪਿਆ।

ਰੁੱਤ ਬਦਲੀ ਤਾਂ ਸਭ ਕੁਸ਼ ਬਦਲਿਆ
ਬਦਲੇ ਪੌਣ ਤੇ ਪਾਣੀ
ਹੌਕੇ-ਹਾਵੇ ਬਣ ਗਏ ਹਾਸੇ
(ਜੁਲਾਹੀ) ਸਲੇਮੋ ਬਣ ਗਈ ਰਾਣੀਂ
ਰੱਤੂ ਜੁਲਾਹਾ, ਕੁੱਚ ਭੁਲੇਖੇ ਝਾਹਾ ਚੱਕ ਕੇ
ਫਿਰੇ ਫੇਰਦਾ ਉੱਤੇ ਤਾਣੀ।'

'ਇਹ ਕੋਈ ਗੀਤ ਐ ਭਲਾਂ?' ਟਿੰਡੀ ਉੱਚੀ ਸਾਰੀ ਹੱਸ ਪਿਆ।

'ਹੋਰ ਗੀਤ ਨੂੰ ਸਿੰਗ ਲੱਗੇ ਹੁੰਦੇ ਐ।'

ਪਰਸਾ ਵੀ ਹੱਸ ਪਿਆ।

'ਨਾ ਇਹ ਗੀਤ ਤਾਂ ਨਾ ਹੋਇਆ ਬਾਬਾ, ਕਿ ਹੋਇਆ?'

ਪਰਸੇ ਨੇ ਅੱਜ ਦੂਜੀ ਵਾਰ ਟਿੰਡੀ ਵੱਲ ਗਹੁ ਨਾਲ਼ ਦੇਖਿਆ। ਉਹਨੂੰ ਜਾਪਿਆ, ਉਸਦੇ ਹਰਦੁਆਰ ਜਾਣ ਮਗਰੋਂ ਉਹ ਸੱਚੀਂ ਬਦਲ ਗਿਆ ਸੀ (ਸ਼ਾਇਦ ਸਿਆਣਾ ਹੋ ਗਿਆ ਸੀ)।

'ਚੰਗਾ ਫੇਰ ਤੂੰ ਦੱਸ ਗੀਤ ਕਿਹੋ ਜਿਆ ਹੁੰਦੈ।'

'ਲੈ! ਭਲਾ ਮੈਨੂੰ ਪਤਾ ਹੁੰਦਾ ਤਾਂ ਤੈਥੋਂ ਕਾਹਨੂੰ ਪੁਛਦਾ।' ਫੇਰ ਕੁਝ ਸੋਚ ਕੇ ਬੋਲਿਆ, 'ਤੂੰ ਆਪੇ ਤਾਂ ਆਖਿਆ ਸੀ ਬਈ ਗੀਤ ਓਦੋਂ ਔੜਦੇ ਜਦੋਂ ਕਾਸੇ ਦਾ ਚਾਅ ਹੋਵੇ। ਮੈਨੂੰ ਜਦੋਂ ਕਾਸੇ ਦਾ ਚਾਅ ਈ ਨ੍ਹੀਂ ਚੜ੍ਹਿਆ ਤਾਂ ਗੀਤ ਔੜੂ ਕਿਵੇਂ?'

'ਤੈਨੂੰ ਕਦੇ ਵੀ ਕਾਸੇ ਦਾ ਚਾਅ ਨ੍ਹੀਂ ਚੜ੍ਹਿਆ ਹੁਣ ਤਾਈਂ?'

'ਕਾਹਦਾ ਚੜ੍ਹੇ? ਮੈਨੂੰ ਤਾਂ ਊਂਈਂ ਕਾਸੇ ਦੀ ਸੁਰਤ ਨ੍ਹੀਂ। ਮੂਰਖ ਬੰਦੈਂ, ਮੈਂ ਤਾਂ। ਚਾਅ ਤਾਂ ਸਿਆਣਿਆਂ ਨੂੰ ਚੜ੍ਹਦੇ—ਕਿ ਨਹੀਂ ਬਾਬਾ?'

ਪਰਸੇ ਨੂੰ ਗੱਲ ਨਹੀਂ ਸੁੱਝੀ। ਪਰ ਰਤਾ ਕੁ ਹੱਸ ਕੇ ਬੋਲਿਆ—'ਚੰਗਾ ਫੇਰ ਤੈਨੂੰ ਵੀ ਪੌਣੇ ਐਂ—ਕਬੀਲਦਾਰੀ ਦੇ ਕੋਹਲੂ-ਗੇੜ 'ਚ। ਫੇਰ ਆਪੇ ਚਾਅ-ਖੁਸ਼ੀ ਦਾ ਪਤਾ ਲਗ-ਜੂ। ਨਾਲੇ ਫਿਕਰਾਂ ਦਾ ਵੀ।'

'ਨਾ ਬਾਬਾ, ਕਬੀਲਦਾਰੀ ਦੇ ਸਿਆਪੇ 'ਚ ਆਪਾਂ ਨ੍ਹੀਂ ਪੈਂਦੇ।'

'ਕਿਉਂ, ਕਬੀਲਦਾਰੀ ਸਿਆਪਾ ਹੁੰਦੀ ਐ ?'

'ਆਪਾਂ ਤਾਂ ਨ੍ਹੀਂ ਸਾਰੀ ਉਮਰ ਕਲ਼ੀਂਡਲ ਪਾਇਆ ਜਾਂਦਾ ਗਲ਼ 'ਚ। ਬੰਦਾ ਜਮਾ ਕੈਦੀ ਬਣ ਜਾਂਦੈ।'

ਪਰਸੇ ਨੇ ਇੱਕ ਵਾਰ ਫੇਰ ਉਸ ਵੱਲ ਗਹੁ ਨਾਲ ਦੇਖਿਆ।

'ਇਹ ਗੱਲਾਂ ਤੂੰ ਕਿੱਥੋਂ ਸਿੱਖਿਐਂ ਬਈ ?'

ਪਰਸਾ ਚੁੱਪ ਕਰਕੇ ਅਸਮਾਨ ਵੱਲ ਝਾਕਦਾ, ਲੇਟਿਆ ਰਿਹਾ। ਫੇਰ ਗੰਭੀਰ ਅਵਾਜ਼ 'ਚ ਬੋਲਿਆ—'ਉਹ ਤੈਨੂੰ ਇਹ ਵੀ ਸਖਾ ਕੇ ਗਏ ਐ ਬਈ ਵਿਆਹ ਨਾ ਕਰਾਈਂ—ਇਹ ਕਲ਼ੀਂਡਲ ਹੁੰਦੇ ?'

'ਕਾਹਨੂੰ...ਕਹਿੰਦੇ ਜਦੋਂ ਬੰਦਾ ਵਿਆਹ ਕਰਾ-ਲੇ ਤਾਂ ਕਿੱਲੇ ਨਾਲ਼ ਬੱਝ ਜਾਂਦੈ—ਪਸੂ ਆਂਗੂ। ਫੇਰ ਨਾ ਕਿਸੇ ਪਾਸੇ ਜਾਣ ਜੋਗਾ ਰਹਿੰਦੈ ਨਾ ਲੜਨ-ਭਿੜਨ ਜੋਗਾ ਤੇ ਨਾ ਭੱਜਣ ਜੋਗਾ। ਤੇ ਲੜਾਈ ਤਾਂ ਜਰੂਰੀ ਐ।'

'ਬਸ ਏਹੋ ਮੱਤ ਦਿੱਤੀ ਐ ਉਹਨਾਂ ਨੇ ਤੈਨੂੰ ?'

'ਨਹੀਂ। ਐਂ ਤਾਂ ਬਥੇਰਾ ਕੁਸ਼ ਦਸਦੇ ਹੁੰਦੇ ਸੀ। ਐਂ ਵੀ ਕਹਿੰਦੇ ਹੁੰਦੇ ਸੀ ਬਈ ਜੇ ਸਾਡੇ ਮਾਂ-ਪਿਉ ਵਿਆਹ ਨਾ ਕਰਾਉਂਦੇ ਤਾਂ ਅਸੀਂ ਇਹ ਦੁਨੀਆਂ ਕਿਵੇਂ ਦੇਖਦੇ।'

'ਤੇ ਫੇਰ, ਇਹ ਤਾਂ ਗੱਲ ਪਹਿਲੀ ਦੇ ਉਲ਼ਟ ਹੋ-ਗੀ। ਇਹ ਕੇਹੀ ਸਿੱਖਿਆ ਹੋਈ ਬਈ ?'

'ਕਾਹਨੂੰ ਬਾਬਾ ਉਹ ਤਾਂ ਐਂ ਗੱਲ ਸੀ ਬਈ ਜੇ ਬੰਦੇ ਨੇ ਫਿਰਨਾ-ਤੁਰਨਾ ਹੋਵੇ, ਹਰੀ ਅੰਗੂਰੀ ਚਰਨੀ ਹੋਵੇ, ਤੇ ਜਾਂ ਕਿਸੇ ਪਾਲ਼ਟੀ-ਪੂਲ਼ਟੀ ਨਾਲ਼ ਰਲ਼ਣਾ ਹੋਵੇ ਫੇਰ ਨ੍ਹੀਂ ਵਿਆਹ-ਵੂਹ ਸੂਤ ਰਹਿੰਦਾ। ਬੰਦਾ ਫੇਰ ਜੁਆਕਾਂ ਨੂੰ ਸਾਂਭੇ ਕਿ ਬਾਹਰ-ਅੰਦਰ ਫਿਰੇ ?' ਤੇ ਪਲਾਤਾ ਜਿਹਾ ਹੱਸ ਕੇ ਬੋਲਿਆ, 'ਊਂ ਗੱਲ ਇੱਕ ਹਸਾਬ ਨਾਲ਼ ਠੀਕ ਵੀ ਐ, ਹੈ-ਕ-ਨਾ ਬਾਬਾ ?'

'ਠੀਕ ਐ!' ਪਰਸੇ ਨੇ ਰਤਾ ਵਿਅੰਗ ਤੇ ਅਕੇਵੇਂ ਨਾਲ਼ ਕਿਹਾ—ਹੁਣ ਤੂੰ ਚੁੱਪ ਕਰ-ਜਾ, ਹੋਰ ਨਾ ਕੁਸ਼ ਬੋਲੀਂ—ਸੁਣਿਆਂ!'

ਟਿੱਡੀ ਤ੍ਰਹਿ ਗਿਆ। ਉਹਨੂੰ ਪਤਾ ਸੀ ਕਿ ਪਰਸੇ ਦੇ ਗੁੱਸੇ ਦਾ ਕੀ ਮਤਲਬ ਸੀ। ਏਸੇ ਕਰਕੇ ਉਹਨੇ ਮੁੜ ਸਾਹ ਨਹੀਂ ਕੱਢਿਆ। ਪਰ ਲੇਟਿਆ ਸੋਚਦਾ ਰਿਹਾ—ਬਸੰਤਾ ਬਾਈ ਤੇ ਉਹਦੇ ਬੇਲੀ ਜਿਹੜੀਆਂ ਗੱਲਾਂ ਦਸਦੇ ਹੁੰਦੇ ਸੀ, ਉਹ ਮਾੜੀਆਂ ਤਾਂ ਨਹੀਂ ਸੀ ਹੁੰਦੀਆਂ, ਫੇਰ ਬਾਬਾ ਔਖਾ ਕਿਉਂ ਹੋਇਆ ? ਅਚਾਨਕ ਉਹਨੂੰ ਆਪਣੇ ਅੰਦਰ ਘੂਰੇ ਗਲ਼ੋਟੇ ਵਾਂਗ ਕੁਝ ਉਲਝ ਗਿਆ ਲੱਗਿਆ। ਕਿੰਨਾਂ ਚਿਰ ਅੱਖ ਈ ਨਹੀਂ ਮਿਚੀ। ਸੋਚਾਂ 'ਚ ਪਏ ਨੂੰ ਆਪੇ ਕਿਸੇ ਵੇਲ਼ੇ ਨੀਂਦ ਆ ਗਈ। (ਫੇਰ ਸੁਪਨੇ 'ਚ ਵੀ ਉਹਨੂੰ ਜਿਵੇਂ ਬਸੰਤਾ ਯਾਦ ਆਉਂਦਾ ਰਿਹਾ ਤੇ ਕਈ ਵਾਰ ਸੁੱਤੇ ਪਏ ਨੂੰ ਵੀ ਹਾਉਕੇ ਆਉਂਦੇ ਰਹੇ।)

ਪਹਿਰ ਦੇ ਤੜਕੇ ਜਿਵੇਂ ਕਿਸੇ ਨੇ ਮੰਜੇ ਤੋਂ ਹੇਠਾਂ ਵਗਾਹ ਮਾਰਿਆ। ਚਾਰ-ਚੁਫੇਰੇ ਹਨੇਰ-ਗੁਬਾਰ ਦਿੱਸਿਆ। ਉੱਠ ਕੇ ਮੰਜਾ ਚੁੱਕ ਕੇ ਕੋਠੇ ਵੱਲ ਭੱਜਿਆ ਤਾਂ ਠੇਡਾ ਖਾ ਕੇ ਗੋਡਿਆਂ-ਭਾਰ ਜਾ ਪਿਆ। ਮੰਜੇ ਹੇਠੋਂ ਮਸਾਂ ਨਿਕਲ਼ਿਆ।

'ਓ ਕੀ ਹੋਇਆ ?' ਪਰਸੇ ਦੀ ਅਵਾਜ਼ ਜਿਵੇਂ ਖੂਹ 'ਚੋਂ ਆਉਂਦੀ ਸੁਣੀਂ।

ਹਿੰਮਤ ਕਰਕੇ ਉੱਠਿਆ ਤਾਂ ਮੰਜਾ ਪਾਸੇ ਜਾ ਡਿੱਗਿਆ। ਛੇਤੀ ਮੁੜ ਚੁੱਕਿਆਂ ਨਹੀਂ ਗਿਆ—ਜਿਵੇਂ ਉੱਤੇ ਢਿਗ ਆ ਡਿੱਗੀ ਹੋਵੇ।



'ਆ ਜਾ ਅੰਦਰ ਭੱਜਿਆ, ਮੰਜਾ ਪਿਆ ਰਹਿਣ ਦੇ ਬਾਹਰ ਈ—ਇਹਨੂੰ ਕੁਸ਼ ਨ੍ਹੀਂ ਹੁੰਦਾ।'

ਪਰਸੇ ਦੀ ਅਵਾਜ਼ ਨਾਲ਼ ਈ ਉਹ ਧੁਰਲੀ ਮਾਰ ਕੇ ਮੰਜੇ ਹੇਠੋਂ ਨਿਕਲ਼ ਆਇਆ ਤੇ ਮੰਜਾ ਉਥੇ ਈ ਸੁਟ ਕੇ ਕੋਠੇ ਵੱਲ ਭੱਜ ਤੁਰਿਆ। ਪਰ ਦਿਹਲ਼ੀ ਟਪਦਿਆਂ ਉਹਨੂੰ ਇਉਂ ਲੱਗਿਆ ਜਿਵੇਂ ਪੈਰ ਵਿੱਚ ਕੁਝ ਖੁੱਭ ਗਿਆ ਹੋਵੇ। ਉਥੇ ਈ ਬਹਿ ਕੇ ਤਖ਼ਤੇ ਨਾਲ਼ ਢੋਹ ਲਾ ਲਈ ਤਾਂ ਇੱਕ ਅਜਿਹਾ ਕੜਕਾਟਾ ਸੁਣਿਆਂ ਜਿਵੇਂ ਕੋਠੇ ਦੇ ਮਗਰਲੇ ਪਾਸੇ ਬਿਜਲੀ ਡਿੱਗੀ ਹੋਵੇ। ਤ੍ਰਬਕ ਕੇ ਬਾਹਰ ਝਾਕਿਆ ਤਾਂ ਬਿਜਲੀ ਦੀ ਤਿੱਖੀ ਚਮਕਾਰ ਨਾਲ਼ ਅੱਖਾਂ ਫੇਰ ਮਿਚ ਗਈਆਂ। ਗੋਡਿਆਂ ਵਿੱਚ ਸਿਰ ਦੇ ਕੇ ਝਾਹੇ ਵਾਂਗ ਛਹਿ ਗਿਆ।

'ਉਇ ਕਿੱਥੇ ਬੈਠੈਂ ਭਾਈ ਤੂੰ ?'

'ਆਹ ਸੀ ਬਾਬਾ, ਐਧਰ, ਦਿਹਲ਼ੀ ਵੰਨੀਂ।' ਉਹਨੇ ਉਵੇਂ ਬੈਠਿਆਂ ਕਿਹਾ। ਪਰਸੇ ਨੂੰ ਉਹਦੀ ਸਹਿਮੀ-ਡਰੀ ਅਵਾਜ਼ ਸੁਣ ਕੇ ਅਜਿਹੇ ਝਖੇੜੇ 'ਚ ਵੀ ਹਾਸੀ ਆ ਗਈ।

'ਬਾਹਰ ਗੜੇ ਵਜਦੇ ਹੋਣਗੇ ਅੰਦਰ ਆ ਜਾ, ਛੇਤੀ ਦੇਣੇ।'

ਪਰ ਉਸੇ ਵੇਲੇ ਬਿਜਲੀ ਫੇਰ ਲਿਸ਼ਕੀ ਤਾਂ ਧਰਤੀ ਬੱਗੀ ਦੇਖ ਕੇ ਟਿੱਡੀ ਦੇ ਆਉਸਾਣ ਈ ਮਾਰੇ ਗਏ। ਜਦੋਂ ਦਿਹਲ਼ੀ ਤੋਂ ਉੱਠਣ ਲੱਗਿਆ ਤਾਂ ਐਤਕੀਂ ਬਿਜਲੀ ਦਾ ਚਮਕਾਰਾ ਹੋਰ ਤੇਜ਼ ਤੇ ਲੰਮਾ ਪਿਆ। ਵੱਤ ਆਈਆਂ ਕਣਕਾਂ ਉੱਤੇ ਅਜਿਹੀ ਗੜੇਮਾਰ ਦੇ ਖ਼ਿਆਲ ਨਾਲ਼ ਈ ਉਹਦੀ ਜਿਵੇਂ ਚੀਕ ਨਿਕਲ਼ ਗਈ।

'ਗੜੇ ਉਇ ਬਾਬਾ!...ਮਾਰ ਦੇਣਗੇ ਇਹ ਤਾਂ!'

'ਬਾਰ ਅੜਾ ਕੇ ਐਧਰ ਆ ਜਾ, ਤੂੰ ਕਿਹੜਾ ਹੁਣ ਗੜਿਆਂ ਨੂੰ ਮੰਤਰ ਮਾਰ ਕੇ ਬੰਨ੍ਹ-ਲੌਂ-ਗਾ।'

ਪਰ ਟਿੱਡੀ ਤੋਂ ਬਾਹਰ ਭਿਜਦਾ ਮੰਜਾ ਨਹੀਂ ਦੇਖਿਆ ਗਿਆ। ਗੜਿਆਂ ਦੀ ਪਰਵਾਹ ਕੀਤੇ ਬਿਨਾਂ ਮੰਜਾ ਚੁੱਕ ਕੇ ਅੰਦਰ ਕਰ ਲਿਆ। ਪਰ ਏਨੇਂ ਨਾਲ਼ ਈ ਉਹਦੇ ਕੱਪੜੇ ਭਿੱਜ ਗਏ। ਫੇਰ ਬੂਹਾ ਅੜਾਉਣ ਲੱਗਿਆ ਤਾਂ ਹਵਾ ਦੇ ਠੰਢੇ ਬੁੱਲੇ ਨਾਲ਼ ਇੱਕ ਤਖ਼ਤਾ ਹੱਥੋਂ ਛੁੱਟ ਕੇ ਕੌਲ਼ੇ ਨਾਲ਼ ਜਾ ਵੱਜਿਆ। ਕਾਹਲ਼ ਨਾਲ਼ ਟੋਹ-ਟਾਹ ਕੇ ਤਖ਼ਤਾ ਖਿੱਚਿਆ ਤੇ ਖੱਬੇ ਪੈਰ ਦਾ ਜ਼ੋਰ ਲਾ ਕੇ ਮਸਾਂ ਬੰਦ ਕੀਤਾ। ਅਰਲ ਅੜਾ ਕੇ ਪਰਸੇ ਦੇ ਮੰਜੇ ਵੱਲ ਜਾਣ ਲੱਗਿਆ ਤਾਂ ਹਨੇਰੇ ਵਿੱਚ ਅੰਨ੍ਹਿਆਂ ਵਾਂਗ ਹੱਥ ਮਾਰਨ ਲੱਗ ਪਿਆ। ਕੁਝ ਨਹੀਂ ਸੀ ਦਿਸਦਾ। ਪਰ ਜਦੋਂ ਗੋਡਾ ਮੰਜੇ ਦੀ ਬਾਹੀ ਨਾਲ਼ ਜਾ ਵੱਜਿਆ ਤਾਂ ਮੂੰਹੋਂ ਮੱਲੋਮੱਲੀ 'ਹਾਏ' ਨਿਕਲ਼ ਗਈ। ਮੰਜੇ 'ਤੇ ਡਿਗਦਾ ਮਸਾਂ ਸੰਭਲ਼ਿਆ। ਸ਼ਰਮ ਦਾ ਮਾਰਿਆ ਸੰਭਲ਼ ਕੇ ਭੁੰਜੇ ਈ ਬਹਿ ਗਿਆ। ਫੇਰ ਮੰਜੇ ਦਾ ਪਾਵਾ ਟੋਹ ਕੇ ਉਹਦੇ ਨਾਲ਼ ਢੋਅ ਲਾ ਲਈ ਤੇ ਸਿਰ ਗੋਡਿਆਂ 'ਚ ਦੇ ਲਿਆ। ਭਿੱਜੇ ਕੁੜਤੇ ਕਰਕੇ ਠੰਢ ਹੋਰ ਲੱਗਣ ਲੱਗ ਪਈ ਤਾਂ ਲਾਹ ਕੇ, ਕਿੱਲੀ ਉੱਤੇ, ਓਵੇਂ ਟੋਹ-ਟਾਹ ਕੇ ਟੰਗ ਆਇਆ ਤੇ ਮੁੜ ਉਸੇ ਥਾਂ ਆ ਬੈਠਾ।

'ਓਏ ਕਿੱਥੇ ਬਹਿ ਗਿਆ ਹੁਣ ?'

'ਐਥੇ, ਹੇਠਾਂ ਈ...ਬਾਬਾ!'

'ਉੱਠ ਕੇ ਮੰਜੇ 'ਤੇ ਬੈਠ, ਕਮਲ਼ਾ ਨਾ ਹੋਵੇ ਤਾਂ।'

'ਨਹੀਂ ਮੈਂ ਸੂਤ ਐਂ, ਏਥੇ ਈ।'

'ਹੈ ਮੂਰਖ! ਉੱਠ, ਮੰਜੇ 'ਤੇ ਬਹਿ।'

ਪਰ ਉਹ ਨਹੀਂ ਉੱਠਿਆ। ਗੜਿਆਂ ਦਾ ਖੜਾਕ ਸੁਣਦਿਆਂ ਟਿੱਡੀ ਦਾ ਦਿਲ ਮੁੜ ਘਬਰਾਉਣ ਲੱਗ ਪਿਆ। ਸਿਰ ਓਵੇਂ ਗੋਡਿਆਂ 'ਚ ਦੇ ਕੇ ਉੱਤੋਂ ਦੀ ਬਾਹਾਂ ਦੀ ਬਲਾਂਗੜੀ ਘੁੱਟ ਲਈ, ਪਰ ਠੰਢ ਲੱਗਣੋਂ ਨਹੀਂ ਹਟੀ। ਦੰਦ ਵਜਦੇ ਲੱਗੇ।

ਪਰ ਪਰਸਾ ਸ਼ਬਦ ਗਾਉਣ ਲੱਗ ਪਿਆ ਸੀ। ਪਹਿਲਾਂ ਅਵਾਜ਼ ਧੀਮੀ ਸੀ ਫੇਰ ਉੱਚੀ ਹੋ ਗਈ। ਉਹ 'ਧਾਰਨਾ' ਲਾ ਰਿਹਾ ਸੀ ਜੋ ਟਿੱਡੀ ਨੂੰ ਚੰਗੀ ਲਗਦੀ ਸੀ। ਪਰ ਹੈਰਾਨੀ ਸੀ ਕਿ ਅਜਿਹੀ ਮਾੜੀ ਰੁੱਤ ਦਾ ਧਿਆਨ ਕੀਤੇ ਬਿਨਾਂ ਉਹ ਆਪਣੀ ਹੀ ਮੌਜ ਵਿੱਚ ਗਾਈ ਜਾ ਰਿਹਾ ਸੀ। ਗੜਿਆਂ ਦੇ ਖੜਾਕ ਨਾਲ਼ ਸਗੋਂ ਧਾਰਨਾ ਹੋਰ ਉੱਚੀ ਹੋਈ ਜਾਂਦੀ ਸੀ।

'ਤੇਰੀਆਂ ਤੂੰ ਜਾਣੇ ਕਰਤਾਰ

ਤੇਰੀਆਂ ਤੂੰ ਜਾਣੇ।

ਤੂੰ ਜਾਣੇ ਕਰਤਾਰ...ਤੂੰ ਜਾਣੇ!...'

ਟਿੱਡੀ ਦਾ ਧਿਆਨ ਹੁਣ ਧਾਰਨਾ ਦੀ ਹੇਕ ਵੱਲ ਨਹੀਂ ਸਾਹਮਣੇ ਤਖ਼ਤਿਆਂ ਵੱਲ ਸੀ। ਵਿਰਲਾਂ ਵਿੱਚੋਂ ਕਈ ਵਾਰੀ ਤੇਜ਼ ਬਿਜਲੀ ਲਿਸ਼ਕੀ ਤਾਂ ਗੜੇ ਫੇਰ ਤਖ਼ਤਿਆਂ ਨਾਲ਼ ਵੱਜਣ ਲੱਗ ਪਏ। ਐਤਕੀਂ ਉਹਨਾਂ ਦਾ ਖੜਕਾਟ ਪਹਿਲਾਂ ਨਾਲ਼ੋਂ ਵੀ ਵਧੇਰੇ ਡਰਾਉਣਾ ਸੀ। ਚਿੱਤ ਵਧੇਰੇ ਘਬਰਾਉਣ ਲੱਗ ਪਿਆ। ਪਰਸੇ ਦੀ ਹੇਕ ਉੱਚੀ ਹੋਈ ਤਾਂ ਟਿੱਡੀ ਨੂੰ ਬੁਰੀ ਲੱਗਣ ਲੱਗ ਪਈ।

'ਬਾਬਾ, ਗਊ?' ਓਹ ਬਬੂਕਾ ਮਾਰ ਕੇ ਉੱਠ ਖੜੋਤਾ।

'ਕੀ ਆਖਿਐ ਉਇ?' ਪਰਸੇ ਨੇ ਗੜ੍ਹਕੇ ਨਾਲ਼ ਕਿਹਾ, 'ਬਾਬਾ ਕੋਈ ਗਊ ਐ!'

'ਕਾਹਨੂੰ, ਮੈਂ ਤਾਂ ਪੁਛਦਾ ਸੀ ਬਈ...'

'ਕੋਈ ਨ੍ਹੀਂ ਘਬਰਾ ਨਾ। ਗਊ ਮੈਂ ਓਦੋਂ ਦੀ ਕੋਠੜੀ ਵਿੱਚ ਬੰਨ੍ਹ ਆਇਆ ਸੀ ਜਦੋਂ ਤੂੰ ਘਰਾੜੇ ਮਾਰੀ ਜਾਂਦਾ ਸੀ, ਤੇ ਝਖੇੜਾ ਹੁੜੇਕਿਆਂ ਤੋਂ ਪਰ੍ਹਾਂ ਸੀ!'

ਟਿੱਡੀ ਨੂੰ ਜਾਪਿਆ ਉਹਤੋਂ ਕੋਈ ਖੁਨਾਮੀ ਹੋ ਗਈ ਸੀ। ਚੁੱਪ ਕਰ ਗਿਆ।

ਪਰ ਗੜੇ ਲਗਾਤਾਰ ਵਰ੍ਹ ਰਹੇ ਸਨ। ਬਿਜਲੀ ਮੁੜ-ਮੁੜ ਲਿਸ਼ਕਦੀ, ਕੜਕ ਰਹੀ ਸੀ। ਗੋਡੇ ਕੰਬਦੇ ਲੱਗੇ ਤਾਂ ਬਲਾਂਗੜੀ ਹੋਰ ਘੁੱਟ ਲਈ। ਪਰ ਜਦੋਂ ਚਿੱਤ ਬਹੁਤਾ ਕਾਹਲ਼ਾ ਪੈਣ ਲੱਗਿਆ ਤਾਂ ਚੁੱਪ ਨਹੀਂ ਰਿਹਾ ਗਿਆ।

'ਓ ਬਾਬਾ!'

'ਦੱਸ?'

ਪਰ ਫੇਰ ਉਸ ਕੋਲ਼ੋਂ ਬੋਲਿਆ ਨਹੀਂ ਗਿਆ ਜਿਵੇਂ ਸੰਘ ਸੁੱਕ ਗਿਆ ਹੋਵੇ।

'ਉਇ ਡਰ ਤਾਂ ਨ੍ਹੀਂ ਲਗਦਾ ਕਿਤੇ?'

'ਨਹੀਂ!...ਮੈਂ ਤਾਂ ਐਂ ਕਹਿਦਾ ਸੀ ਬਈ'...ਤੇ ਉਹਦੀ ਜੀਭ ਥਿੜਕਣ ਲੱਗ ਪਈ। 'ਐਂ ਤਾਂ ਕਣਕਾਂ ਦਾ ਕੁਸ਼ ਵੀ ਨ੍ਹੀਂ ਬਚਣਾ...ਲੋਕ ਟੁੱਕ ਕਿੱਥੋਂ ਖਾਣਗੇ...ਐਸ ਵਾਰੀ!'

'ਤੂੰ ਤਾਂ ਐਂ ਗੱਲਾਂ ਕਰਦੈਂ ਜਿਵੇਂ ਸਾਰੀ ਦੁਨੀਆਂ ਦਾ ਪਾਲਣਹਾਰ ਈ ਤੂੰ ਹੁਨੈਂ!'

'ਐਂ ਨ੍ਹੀਂ! ਪਰ ਘਰ ਦਾ ਫ਼ਿਕਰ ਤਾਂ ਹਰੇਕ ਨੂੰ ਹੁੰਦੈ।'

ਪਰਸਾ ਹਨੇਰੇ ਵਿੱਚ ਈ ਉੱਧਰ ਝਾਕਿਆ ਜਿੱਥੋਂ ਟਿੱਡੀ ਦੀ ਅਵਾਜ਼ ਆ ਰਹੀ ਸੀ। ਪਲ



ਦਾ ਪਲ ਤਾਂ ਸੱਚੀਂ ਜੁਆਬ ਨਹੀਂ ਸੁੱਝਿਆ। 'ਨੁਕਸਾਨ ਜੇ ਹੋਊ ਤਾਂ ਮੇਰਾ ਈ ਹੋਊ। ਥੋੜਾ ਹਿੱਸਾ ਪੂਰਾ ਕਰ-ਦੂੰ, ਪਿਛਲੇ ਸਾਲ ਜਿੰਨਾਂ ਈ।...ਐਵੇਂ ਨਾ ਫ਼ਿਕਰ 'ਚ ਪੈ ਹੁਣੇ ਤੋਂ। ਅਜੇ ਚਿੰਤਾ ਕਰਨ ਦੀ ਤੇਰੀ ਉਮਰ ਨ੍ਹੀਂ।'

'ਤੂੰ ਤਾਂ ਗੱਲ ਈ ਹੋਰ ਪਾਸੇ ਲੈ ਤੁਰਿਆ ਬਾਬਾ! ਮੈਂ ਤਾਂ ਸਾਰਿਆਂ ਦੀ ਗੱਲ ਕਰਦੈਂ। ਸੀਰੀ ਤਾਂ ਸਾਰੇ ਈ ਰਲ਼ੇ-ਵੇ ਐ। ਜੇ ਖਾਣ ਨੂੰ ਦਾਣੇ ਈ ਲੋਕਾਂ ਦੇ ਘਰੇ ਨਾ ਹੋਏ ਫੇਰ ਅਸੀਂ ਕੱਲੇ ਕਿਵੇਂ ਖਾ-ਲਾਂ-ਗੇ?

'ਇਹ ਸਾਰਿਆਂ ਦਾ ਫ਼ਿਕਰ ਤੂੰ ਕਦੋਂ ਦਾ ਸਹੇੜ ਲਿਆ ਬਈ?'

'ਓਹ ਕਹਿੰਦੇ ਹੁੰਦੇ ਸੀ ਬਈ...'

'ਮੇਰੇ ਕੋਲ਼ੇ ਨਾ 'ਉਹਨਾਂ' ਦੀ ਗੱਲ ਕਰਿਆ ਕਰ ਹੁਣ। ਜਦੋਂ ਸਭ ਮੁੱਕ ਈ ਗਿਆ, ਫੇਰ ਹੁਣ...' ਤੇ ਉਹ ਵਾਕ ਪੂਰਾ ਨਾ ਕਰ ਸਕਿਆ।

ਪਰਸੇ ਦੀ ਅਵਾਜ਼ ਅਚਾਨਕ ਈ ਤਲਖ਼ ਹੋ ਗਈ ਸੀ। ਟਿੱਡੀ ਵੀ ਫੇਰ ਨਹੀਂ ਬੋਲਿਆ। ਡਰ ਕੇ ਛਹਿ ਗਿਆ।

ਬਾਹਰ, ਛੱਤ ਉੱਤੇ, ਇੱਕ ਵਾਰੀ ਗੜਿਆਂ ਦਾ ਖੜਾਕ ਵਧਿਆ ਪਰ ਫੇਰ ਮਧਮ ਪੈਣ ਲੱਗ ਪਿਆ। ਕੁਝ ਚਿਰ ਮਗਰੋਂ ਇਉਂ ਲੱਗਿਆ ਜਿਵੇਂ ਨਿੱਕੀ-ਕਣੀ ਦਾ ਮੀਂਹ ਵਰ੍ਹਨ ਲੱਗ ਪਿਆ ਹੋਵੇ। ਟਿੱਡੀ ਸਿਰ ਚੁੱਕ ਕੇ ਫੇਰ ਤਖ਼ਤਿਆਂ ਵੱਲ ਝਾਕਿਆ। ਹੁਣ ਮਧਮ ਜਿਹਾ ਚਾਨਣ ਦਿੱਸਣ ਲੱਗ ਪਿਆ ਸੀ।

'ਮੈਂ ਚਾਹ ਕਰਾਂ ਬਾਬਾ?'

'ਕਰ ਲੈ।'

ਉਹਨੇ ਉੱਠ ਕੇ ਬੂਹਾ ਖੋਹਲਿਆਂ ਤਾਂ ਚੜ੍ਹਦੇ ਵੱਲ, ਚਿੱਟੇ-ਭੂਰੇ ਬੱਦਲਾਂ ਵਿੱਚੋਂ ਖੰਨਾਂ ਕੁ ਚੰਦ ਦਿੱਸਿਆ। ਇਹ ਚਾਨਣ ਉਸੇ ਦਾ ਸੀ। ਪਰ ਉਹਦੇ ਵਿੰਹਦਿਆਂ-ਵਿੰਹਦਿਆਂ ਮੁੜ ਚੋਰਾਂ ਵਾਂਗ ਸੰਘਣੇ ਬੱਦਲ਼ਾਂ ਉਹਲੇ ਜਾ ਲੁਕਿਆ।

ਜਦੋਂ ਟਿੱਡੀ ਨੇ ਦਿਹਲ਼ੀ ਤੋਂ ਬਾਹਰ ਪੈਰ ਧਰਿਆ ਤਾਂ ਤਿਲ਼ਕਣੋਂ ਮਸਾਂ ਬਚਿਆ। ਸਾਰੀ ਧਰਤੀ ਗੜਿਆਂ ਨਾਲ਼ ਚਿੱਟੀ ਹੋਈ ਪਾਈ ਸੀ। ਟਾਹਲੀ ਵੱਲ ਝਾਕਿਆ ਤਾਂ ਉਹਦੀਆਂ ਵੀ ਉਤਲੀਆਂ ਕਈ ਟਾਹਣੀਆਂ ਟੁੱਟ ਕੇ ਲਮਕਦੀਆਂ ਲੱਗੀਆਂ। ਖੇਤ ਵੱਲ ਨਿਗ੍ਹਾ ਮਾਰੀ ਤਾਂ ਸਾਰੀ ਕਣਕ 'ਬੱਸੋ ਕਮਲ਼ੀ' ਦੇ ਝਾਟੇ ਵਾਂਗ ਖਿਲਰੀ, ਧਰਤੀ ਨਾਲ਼ ਵਿਛੀ ਪਈ ਸੀ। ਇਹ ਭਿਆਨਕ ਝਾਕੀ ਦੇਖ ਕੇ ਟਿੱਡੀ ਦਾ ਮੱਲੋਮੱਲੀ ਰੋਣ ਨਿਕਲ਼ ਗਿਆ।

ਫੇਰ ਦਿਨ ਚੜ੍ਹ ਆਇਆ ਸੀ ਜਦੋਂ ਲੋਕ ਖੇਤਾਂ ਦੀ ਖਬਰ-ਸਾਰ ਲੈਣ ਤੁਰੇ ਤਾਂ ਦੇਖਿਆ ਗੜਿਆਂ ਦੀ ਸੀੜ ਨੇ ਕਈ ਖੇਤਾਂ 'ਚ ਤਾਂ ਤਬਾਹੀ ਮਚਾ ਦਿੱਤੀ ਸੀ ਪਰ ਕਈਆਂ ਦਾ ਬਹੁਤ ਥੋੜਾ ਨੁਕਸਾਨ ਹੋਇਆ ਸੀ। ਪੰਜ-ਸੱਤ ਵਾਹਣਾਂ ਦੇ ਸੰਨ੍ਹ, ਦੱਖਣ ਵਾਲ਼ੇ ਪਾਸੇ ਦੇ ਸਾਰੇ ਖੇਤ ਇਹਦੀ ਮਾਰ ਤੋਂ ਬਚ ਗਏ ਸਨ। ਬਹੁਤਾ ਨੁਕਸਾਨ ਏਧਰ, ਪਹਾੜ ਵਾਲ਼ੇ ਪਾਸੇ ਈ ਹੋਇਆ ਸੀ। ਬਹੁਤੀ ਮਾਰ ਪਰਸੇ ਕੇ ਆਲ਼ੇ-ਦੁਆਲ਼ੇ ਵਾਲ਼ੇ ਖੇਤਾਂ 'ਤੇ ਪਈ ਸੀ।

ਟਿੱਡੀ ਡੋਲੂ ਚੁੱਕ ਕੇ ਪਿੰਡ ਨੂੰ ਤੁਰਨ ਲੱਗਿਆ ਤਾਂ ਉਹਦਾ ਮੁਰਝਾਇਆ ਚਿਹਰਾ ਦੇਖ ਕੇ ਪਰਸਾ ਬੋਲਿਆ, 'ਤੈਨੂੰ ਹੋਇਆ ਕੀ ਐ ਉਇ?'

'ਹੈਂ ?...ਕੁਸ਼ ਨੀਂ। ਮੈਨੂੰ ਕੀ ਹੋਣਾ ਸੀ...' ਟਿੱਡੀ ਨੇ ਹੈਰਾਨੀ ਨਾਲ ਉਸ ਵੱਲ ਝਾਕਦਿਆਂ ਕਿਹਾ, ਪਰ ਨਾਲ ਈ ਅੱਖਾਂ ਝੁਕਾ ਲਈਆਂ।

'ਫੇਰ ਐਂ ਮੂੰਹ ਕਿਉਂ ਫੁੱਟੀ ਕੁੱਜੀ ਅਰਗਾ ਕਰੀ ਫਿਰਦੈਂ, ਸੱਟ ਦੇ ਮਾਰੇ ਕਰਿਆੜ ਆਂਗੂੰ।'

'ਕਾਹਨੂੰ...ਬਸ ਐਵੇਂ...'

'ਲਗਦਾ ਕੁਸ਼ ਕਾਹਨੂੰ ਦਾ!...ਬੰਦਾ ਬਣ ਤੂੰ! ਹੁਣੇਂ ਜੇ ਇਹ ਹਾਲ ਕਰਨ ਲੱਗਿਆ ਤਾਂ 'ਗਾਹਾਂ ਨੂੰ ਕੀ ਪੂਰੀਆਂ ਪਾਏਂਗਾ। ਅਜੇ ਤਾਂ ਸਾਰੀ ਪਈ ਐ—ਸੇਰ 'ਚੋਂ ਅੱਧੀ ਪੂਣੀ ਵੀ ਨੀ ਕੱਤੀ ਬੱਚੂ!'

ਟਿੱਡੀ ਨੂੰ ਨਾ ਉਹਦੀ ਹਰਖੀ ਅਵਾਜ਼ ਦੀ ਸਮਝ ਆਈ, ਨਾ ਇਹ ਪਤਾ ਲੱਗਿਆ ਕਿ ਉਹ ਕਹਿ ਕੀ ਰਿਹਾ ਸੀ। ਚੁੱਪ ਕਰਕੇ ਖੱਬੇ-ਸੱਜੇ ਝਾਕਦਾ ਨੀਵੀਂ ਪਾਈ ਤੁਰ ਗਿਆ। ਪਰ ਉਦੋਂ ਈ ਉਹਨੇ ਪਰਸੇ ਦੀ ਭਰਵੀਂ ਅਵਾਜ਼ ਵਿੱਚ ਲੰਮੀ ਹੇਕ ਸੁਣੀ।

ਮੇਰਾ ਹਾਣ ਵੀ ਤੂੰ
ਮੇਰਾ ਮਾਣ ਵੀ ਤੂੰ
ਮੇਰੀ ਜਾਨ ਵੀ ਤੂੰ
ਈਮਾਨ ਵੀ ਤੂੰ।
ਤੁਝ ਬਿਨ ਅਵਰ ਨਾ ਕੋਅ
ਮੇਰੇ ਸਾਈਆਂ ਜੀਓ...
ਚਹੁੰ ਕੂਟੀਂ ਤੇਰੀ ਲੋਅ।
ਤੈਂ ਸੰਗ ਕੁੱਲੀਆਂ, ਮਹਿਲ-ਮੁਨਾਰੇ
ਜੁਗਨੂੰ ਥੀਂਦੇ ਚੰਦ ਤੇ ਤਾਰੇ
ਸੌਤ ਬਹਿਸਤਾਂ ਸਿਰ ਤੋਂ ਵਾਰਾਂ
ਬਸ ਬੂਹੇ ਆਣ ਖਲੋਅ।
ਮੇਰੇ ਸਾਈਆਂ...ਮੇਰੇ ਸੱਜਣਾਂ
ਓ ਮੇਰੇ ਪਿਆਰਿਆ
ਆ, ਬੂਹੇ ਆਣ ਖਲੋਅ।
ਸੌਤ ਬਹਿਸਤਾਂ ਸਿਰ ਤੋਂ ਵਾਰਾਂ
ਬੂਹੇ ਆਣ ਖਲੋਅ...ਆਣ ਖੜੇ!'...

ਪਹੀ ਕੋਲ ਆਉਂਦੇ ਮਾਨਾਂ ਦੇ ਚਿੰਤੂ ਨੇ ਟਿੱਡੀ ਨੂੰ ਦੇਖ ਕੇ ਵਿਅੰਗ ਨਾਲ ਕਿਹਾ, 'ਅੱਜ ਤੇਰੇ ਬਾਬੇ ਨੂੰ ਕਾਹਦੇ 'ਖੁਸ਼ੇ' ਚੜ੍ਹੇ ਐ ਉਇ!...ਲਿਲ੍ਹਕਾਂ ਦੇਖ ਕਿਵੇਂ ਛਡਦੈ-ਲਿਲ੍ਹਕਾਂ ਨੀਂ ਛਡਦਾ ਤਾਂ!...ਅਕੇ ਪਿੰਡ ਉੱਜੜਿਆ ਜਾਏ ਕਮਲੀ ਨੂੰ ਝਾਟਾ ਖੋਹਣ ਦੀ!...

ਸ਼ਾਇਦ ਮੂੰਹ ਵਿੱਚ ਈ ਉਹਨੇ ਕੋਈ ਅਜਿਹਾ ਸ਼ਬਦ ਬੋਲਿਆ ਜਿਹੜਾ ਉਹ ਟਿੱਡੀ ਨੂੰ ਸੁਣਾਉਣਾ ਨਹੀਂ ਸੀ ਚਾਹੁੰਦਾ। ਟਿੱਡੀ ਵੀ ਸਿਰ 'ਤੇ ਵਲ੍ਹੇਟੇ ਮੂਕੇ ਦਾ ਲੜ ਮੂੰਹ ਵਿੱਚ ਲੈ ਕੇ ਚਥੋਲਦਾ, ਚੁੱਪ ਕਰਕੇ ਅਗਾਂਹ ਲੰਘ ਗਿਆ। (ਉਹਨੂੰ ਚਿੰਤੂ ਦਾ 'ਚਿਥੀ ਗੜਵੀ ਵਰਗਾ'



ਮੂੰਹ ਉਂਜ ਈ ਭੈੜਾ ਲਗਦਾ ਸੀ। ਪਹਿਲਾਂ ਵੀ ਉਹ ਉਸ ਨਾਲ ਘੱਟ-ਵਧ ਈ ਕਦੇ ਬੋਲਦਾ ਸੀ।) ਉਹਨੂੰ ਜਿਵੇਂ ਸੁਣਿਆਂ ਈ ਨਹੀਂ ਸੀ ਕਿ ਚਿੰਤੂ ਨੇ ਕੀ ਕਿਹਾ ਸੀ।

ਪਿੰਡ ਦੇ ਘਰਾਂ, ਗਲੀਆਂ ਦੇ ਖੇਤਾਂ ਵਿੱਚ ਗੜਿਆਂ ਦੀ ਤਬਾਹੀ ਤੋਂ ਬਿਨਾਂ ਜਿਵੇਂ ਹੋਰ ਕੋਈ ਗੱਲ ਈ ਕਿਸੇ ਨੂੰ ਨਹੀਂ ਸੀ ਸੁਝਦੀ। ਸਾਰੇ ਮੁੜ-ਮੁੜ ਉਹੋ ਈ ਗੱਲਾਂ ਨੂੰ ਦੁਹਰਾਈ ਜਾਂਦੇ ਸਨ ਜਿਹੜੀਆਂ ਪਿਛਲੇ ਚਹੁੰ ਦਿਨਾਂ ਵਿੱਚ ਸਾਰਿਆਂ ਨੇ ਚਿਥ-ਚਿਥ ਕੇ 'ਮਲੀਦਾ' ਕਰ ਛੱਡੀਆਂ ਸਨ। ਅਜਿਹੇ ਮਾਹੌਲ ਕਰਕੇ ਪਰਸੇ ਨੇ ਇੱਕ-ਦੋ ਦਿਨ ਹੋਰ ਅਟਕ ਕੇ ਜਾਣ ਦੀ ਸਲਾਹ ਕੀਤੀ ਹੋਈ ਸੀ। ਉੱਠ ਦੀ ਗੱਡੀ ਵਾਲਾ ਮਾਲੂ ਵੀ ਵਿਹਲਾ ਸੀ। ਸੌਦਣ ਨੂੰ ਬਸ ਜੀਅ ਨਹੀਂ ਕੀਤਾ। ਪਰ ਚੌਥੇ ਦਿਨ ਆਥਣੇ ਜਦੋਂ ਟਿੱਡੀ ਪਿੰਡ ਨੂੰ ਜਾਣ ਲੱਗਿਆ ਤਾਂ ਪਰਸੇ ਨੇ ਕਿਹਾ, 'ਮਾਲੂ ਨੂੰ ਸਨੇਹਾ ਦੇ ਆਈਂ ਤੜਕੇ ਆ-ਜੇ, ਸਮਾਨ ਲਜਾਣੈਂ।'

'ਚੰਗਾ' ਕਹਿਣ ਮਗਰੋਂ ਟਿੱਡੀ ਹੋਰ ਕੁਝ ਨਹੀਂ ਬੋਲਿਆ। ਤਿੰਨਾਂ ਦਿਨਾਂ ਤੋਂ ਉਹਦਾ ਧਿਆਨ ਭੁੰਜੇ ਵਿਛੀ ਕਣਕ ਤੋਂ ਬਿਨਾਂ ਹੋਰ ਕਿਸੇ ਪਾਸੇ ਨਹੀਂ ਸੀ ਜਾਂਦਾ। ਕੱਲ੍ਹ ਆਥਣੇ ਈ ਉਹ ਖੇਤ ਦੇ ਪਰਲੇ ਪਾਸੇ ਖਾਲ ਦੀ ਵੱਟ ਉੱਤੇ ਬਹਿ ਕੇ ਟੁੱਟੀਆਂ ਬੱਲੀਆਂ ਨੂੰ ਚੁਕ-ਚੁਕ ਵੇਖੀ ਗਿਆ ਸੀ। ਟੁੱਟ-ਭੁਰੇ ਕਸੀਰਾਂ 'ਤੇ ਮੁੜ-ਮੁੜ ਇਉਂ ਉਂਗਲਾਂ ਫੇਰਦਾ ਰਿਹਾ ਸੀ ਜਿਵੇਂ ਦੋ ਕੁ ਵਰ੍ਹੇ ਪਹਿਲਾਂ, ਗੁਆਂਢੀਆਂ ਦੀ ਕੁੜੀ ਭਿੰਦੋ ਦੇ, ਤਾਪ ਚੜ੍ਹਨ ਮਗਰੋਂ ਝੜੇ ਵਾਲਾਂ ਦੀਆਂ ਬਾਰਵਰੀਆਂ ਉੱਤੇ ਹੱਥ ਫੇਰ-ਫੇਰ ਦੇਖਦਾ ਹੁੰਦਾ ਸੀ। ਕੁਝ ਦਿਨਾਂ ਪਿੱਛੋਂ ਉਹਦੇ ਵਾਲਾਂ ਤੋਂ ਜਿਵੇਂ ਉਹਨੂੰ ਕਚਿਆਣ ਆਉਣ ਲੱਗ ਪਈ ਸੀ। ਉਵੇਂ ਕਸੀਰਾਂ ਉੱਤੇ ਉਂਗਲਾਂ ਫੇਰਦਿਆਂ ਮੂੰਹ ਦਾ ਸੁਆਦ ਵੀ ਕੌੜਾ-ਕੁਸੈਲਾ ਹੋਣ ਲੱਗ ਪਿਆ। ਮਨ ਇੰਜ ਮਨੂਰ ਈ ਹੋ ਗਿਆ ਕਿ ਪਤਾ ਨਹੀਂ ਸੀ ਲਗਦਾ ਕਿ ਕਰਦਾ ਕੀ ਫਿਰਦਾ ਸੀ। ਤੇ ਫੇਰ ਮੱਲੋਮੱਲੀ ਹੌਕਾ ਨਿਕਲ ਗਿਆ। ਰੋਕਦਿਆਂ-ਬੋਚਦਿਆਂ ਵੀ ਅੱਖਾਂ ਭਰ ਆਈਆਂ। ਤ੍ਰਬਕ ਕੇ ਉਠਦਿਆਂ ਕੋਠੇ ਵੱਲ ਝਾਕਿਆ ਤੇ ਝੱਗੇ ਦੀ ਬਾਂਹ ਨਾਲ ਅੱਖਾਂ ਪੂੰਝ ਲਈਆਂ।

ਅਗਲੇ ਦਿਨ ਮਾਲੂ ਦੀ ਗੱਡੀ ਉੱਤੇ ਸਾਮਾਨ ਲੱਦ ਕੇ ਉਹ ਅੰਦਰਲੇ ਘਰ ਲੈ ਆਏ ਤਾਂ ਪਿੰਡ ਵਿੱਚ ਇੱਕ ਵਾਰੀ ਫੇਰ ਚਰਚਾ ਛਿੜ ਪਈ।

'ਕਿਉਂ ਬਈ, ਹੁਣ ਇਹ ਬਾਹਮਣ ਪਿੰਡ 'ਤੇ ਕੋਈ ਪਟਮੇਲੀ ਫੇਰ ਲਿਆਊ—ਹੈਂ ਕਿ ਨਹੀਂ ?' ਇਹ ਮਾਨਾਂ ਦੇ ਚਿੰਤੂ ਦੇ ਈ ਬੋਲ ਸਨ।

ਮੇਹਲਾ ਉਸ ਵੱਲ ਘੂਰ ਕੇ ਝਾਕਦਿਆਂ ਬੋਲਿਆ, 'ਜੇ ਮੂੰਹ ਰੱਬ ਨੇ ਚੱਜ ਦਾ ਨੀਂ ਲਾਇਆ ਤਾਂ ਗੱਲ ਤਾਂ ਚੱਜ ਦੀ ਕਰ ਲਿਆ ਕਰ!'

'ਕਿਉਂ, ਮੈਂ ਕੋਈ ਨਜੈਜ ਗੱਲ ਆਖੀ ਐ ?...ਆਹ ਦੇਖ-ਲੀਂ ਜੇ ਚਾਰ ਦਿਨਾਂ ਨੂੰ ਨਾ ਕੋਈ ਚੰਦ ਚੜ੍ਹਾਇਆ ਪਿਆ ਹੋਇਆ ਤਾਂ—ਨਾਲੇ ਤੂੰ ਮੇਰੀ ਗੱਲ ਯਾਦ ਰੱਖ-ਲੀਂ, ਜੇ ਐਂ ਨਾ ਹੋਵੇ ਤਾਂ ਮੈਨੂੰ...'

'ਤੂੰ ਕੋਈ ਹੋਰ ਗੱਲ ਨੀਂ ਕਰ ਸਕਦਾ ?' ਮੇਹਲਾ ਪੂਰੇ ਗੁੱਸੇ 'ਚ ਏਨਾਂ ਕਹਿਕੇ ਚੁੱਪ ਕਰ ਗਿਆ।

ਪਰ ਚਿੰਤੂ ਤੋਂ ਚੁੱਪ ਨਹੀਂ ਰਿਹਾ ਗਿਆ, ਫੇਰ ਵੀ ਬੋਲੀ ਗਿਆ। ਮੇਹਲੇ ਵਾਂਗ ਸਿਆਣਪ ਕਰਦੇ ਬਾਕੀ ਬੰਦੇ ਚੁੱਪ ਕਰੇ ਰਹੇ। (ਇਸ ਚੁੱਪ ਵਿੱਚ ਪਰਸੇ ਦਾ ਆਦਰ-ਸਤਿਕਾਰ ਤੇ ਇੱਕ

ਅਜੀਬ ਜਿਹਾ ਭੈ ਵੀ ਸੀ ਜਿਹੜਾ 'ਪੱਕੇ ਪਿਪਲਾਂ' ਕੋਲੋਂ ਲੰਘਦਿਆਂ ਅਕਸਰ ਨਿਆਣਿਆਂ ਨੂੰ ਹੁੰਦਾ ਹੈ।) ਗੱਲਾਂ ਹੋਰ ਪਾਸੇ ਪੈ ਗਈਆਂ।

ਪਰ ਘਰੋ-ਘਰੀ, ਅੰਦਰੋ-ਅੰਦਰੀ ਸਾਰੇ ਪਿੰਡ 'ਚ ਲੋਕ ਇਹੋ ਪੁਛਦੇ-ਦਸਦੇ ਰਹੇ ਕਿ ਪਰਸਾ ਅਚਾਨਕ ਮੁੜ ਅੰਦਰਲੇ ਘਰੇ ਕਿਉਂ ਆ ਗਿਆ ਸੀ। ਕਿਸੇ ਨੂੰ ਇਹਦਾ ਕੋਈ ਪਤਾ ਨਹੀਂ ਸੀ ਲੱਗ ਰਿਹਾ। ਬਾਬੇ ਗੁਰਬਖ਼ਸ਼ੇ ਦੇ ਤਿੰਨੇਂ ਮੁੰਡੇ ਵੀ ਤੜਕੇ ਦੇ ਇਹੋ ਕਚੀਰਾ ਕਰਨ ਲੱਗੇ ਹੋਏ ਸਨ। ਜਦੋਂ ਬਾਬੇ ਤੋਂ ਨਹੀਂ ਰਿਹਾ ਗਿਆ ਤਾਂ ਬੋਲਿਆ, 'ਭਾਈ ਇਹਨਾਂ ਦੀ ਜੜੀ ਈ ਏਹੋ-ਜੀ ਐ। ਜੋ ਚਿੱਤ 'ਚ ਆ-ਗੀ ਉਹ ਕਰ ਈ ਲੈਣੀ ਐਂ। ਨਾ ਦੇਖਣ ਬਈ ਲੋਕ ਕੀ ਕਹਿਣਗੇ, ਨਾ ਦੇਖਣ ਬਈ ਸਾਡਾ ਕੀ ਬਣੂੰ-ਬਣਾਊ। ਇਹ ਤਾਂ ਦੂਜੇ ਰੱਬ ਐ। ਹੱਥਾਂ ਨਾਲ ਬਣਾ-ਲੀਆਂ ਪੈਰਾਂ ਨਾਲ ਢਾਅ 'ਤੀਆਂ। ਬਸ ਇਹ ਤਾਂ ਐਂ, ਈ ਕਰਦੇ ਐ ਬਰ੍ਹਮਾ ਤੇ ਸ਼ਿਵਜੀ ਆਂਗੂੰ!'...

'ਜੇ ਬਣਾ ਕੇ ਸਭ ਕੁਸ਼ ਢਾਉਣਾ ਈ ਹੁੰਦੈ ਤਾਂ ਬਣਾਉਣ ਦੀ ਕੀ ਲੋੜ ਐ; 'ਰਾਮ ਨਾਲ ਬੈਠੀ-ਦਾ ਨ੍ਹੀਂ?' ਛੋਟੇ ਤੇਜੇ ਨੇ ਕੁਝ ਔਖਾ ਹੋ ਕੇ ਕਿਹਾ।

'ਬਸ ਏਹੋ ਤਾਂ ਗੱਲ ਐ ਜਿਹੜੀ ਥੋਨੂੰ ਸਮਝ ਨ੍ਹੀਂ ਆਉਂਦੀ। ਰੱਬ ਪਹਿਲਾਂ ਹਾੜ੍ਹ-ਜੇਠ ਦੀ ਅੱਗ ਵਰ੍ਹਾ ਕੇ ਧਰਤੀ ਸਾੜ ਦਿੰਦੈ। ਮਗਰੋਂ ਸੌਣ-ਭਾਦੋਂ ਦੇ ਮੀਂਹ ਪਾ ਕੇ ਠਾਰ ਦਿੰਦੈ। ਆਪੇ ਜੰਗਲ-ਬੇਲੇ ਉਗਾ ਦਿੰਦੈ, ਆਪੇ ਮਗਰੋਂ ਬਾਂਸਾਂ ਦੀਆਂ ਰਗੜਾਂ ਨਾਲ਼ ਸਾੜ ਕੇ ਸੁਆਹ ਕਰ ਦਿੰਦੈ। ਆਪੇ ਅਰਬਾਂ-ਖਰਬਾਂ ਜੀਬ ਜੰਤੂ ਪੈਦਾ ਕਰਦੈ, ਆਪੇ ਮਾਰ ਦਿੰਦੈ!...ਥੋਡੇ ਹਸਾਬ 'ਚ ਤਾਂ ਫੇਰ ਕੁਦਰਤ ਤੇ ਰੱਬ ਕਮਲ਼ੇ ਈ ਹੋਏ!'...

'ਤੇ ਹੋਰ ਉਹ ਸਿਆਣੇ ਹੋ-ਗੇ!' ਵੱਡਾ ਕੁੰਢਾ ਹੱਸ ਕੇ ਬੋਲਿਆ। 'ਜੇਹੋ-ਜਿਆ ਜਭਲ ਰੱਬ ਤੇ ਕੁਜਰਤ ਐ, ਓਹੋ-ਜੇ ਉਹਦੇ ਬਣਾਏ ਬੰਦੇ ਐ!...ਸਾਨੂੰ ਤਾਂ ਥੋਡੀਆਂ ਗੱਲਾਂ ਦੀ ਸਮਝ ਨ੍ਹੀਂ ਆਉਂਦੀ।'

'ਚੱਲ ਏਸ ਗੱਲ ਦੀ ਕਾਹਦੀ ਜਦਾਈ ਐ, ਇਹ ਤਾਂ ਆਪੋ-ਆਪਣੀ ਮੱਤ ਦੀ ਗੱਲ ਐ।'

ਇਹ ਕਹਿਕੇ ਬਾਬੇ ਗੁਰਬਖ਼ਸ਼ੇ ਨੇ ਤਾਂ ਗੱਲ ਮੁਕਾ ਦਿੱਤੀ, ਪਰ ਪਿੰਡ ਦਾ ਕਚੀਰਾ ਖ਼ਤਮ ਨਹੀਂ ਹੋਇਆ। ਚਲਦਾ ਰਿਹਾ।

ਦਿਨ ਦੇ ਛਪਾਅ ਨਾਲ਼ ਪਰਤਾਪਾ ਅਮਲੀ ਨਸਵਾਰ ਦੇ ਚੂੰਢੇ ਚੜ੍ਹਾਉਂਦਾ ਗਲ਼ੀ ਵਿੱਚ ਖੜੋਤਾ ਈ 'ਗੁਣ-ਗੁਣ' ਕਰਦਾ ਬੋਲਿਆ, 'ਤੈਂ ਤਾਂ ਪਤੰਦਲਾ ਭੰਚਾਲ ਫੇਨ ਪਾ-ਤਾਂ ਸ਼ਾਨੇਂ ਪਿੰਦ 'ਚ...ਕਦੇਂ ਆਂ ਜਾਨੈਂ ਕਦੇਂ ਉੱਬ ਜਾਨੈਂ, ਤਾਂਣਾਂ ਜਿਆਂ ਤਣਦਾ ਫਿਣਦੈਂ ਐਂਮੇਂ...'

ਖਿੜਕਦੇ ਪੈਰਾਂ ਨਾਲ਼ ਉਹ ਪੱਗ ਦਾ ਲੜ ਮੁੜ-ਮੁੜ ਟੰਗਦਾ ਬੋਲੀ ਗਿਆ। ਵਿਹੜੇ ਵਿੱਚ ਫਿਰਦਾ ਟਿੰਡੀ ਉਹਦੀ ਬੋਕ ਵਰਗੀ ਦਾੜ੍ਹੀ ਤੇ ਵਿੰਗੜ ਲੱਤਾਂ ਦੇਖ ਕੇ ਹੱਸ ਪਿਆ। ਪਰ ਉਹਨੇ ਕੋਠੜੀ ਅੰਦਰ ਫਿਰਦੇ ਪਰਸੇ ਨੂੰ ਨਹੀਂ ਦੱਸਿਆ। (ਟਿੰਡੀ ਨੂੰ ਸਮਝ ਆ ਗਈ ਸੀ ਕਿ ਕਿਹੜੀ ਗੱਲ ਦੱਸਣ ਵਾਲ਼ੀ ਸੀ, ਕਿਹੜੀ ਨਹੀਂ।)

ਪਲ ਕੁ ਮਗਰੋਂ ਪਰਤਾਪਾ ਧਰਮਸ਼ਾਲਾ ਵੱਲ ਤੁਰ ਗਿਆ। ਉਸ ਪਿੱਛੋਂ ਟਿੰਡੀ ਨੇ ਕੋਈ ਬੰਦਾ ਅੰਦਰ ਝਾਕਦਾ ਨਹੀਂ ਦੇਖਿਆ।

ਗਲ਼ੀ ਫੇਰ ਸੁੰਨੀਂ ਹੋ ਗਈ ਸੀ।



❑

ਦਿਹਾੜੀਏ ਲਾ ਕੇ ਕਣਕ ਵਢਾਉਣੀ ਸ਼ੁਰੂ ਕਰ ਦਿੱਤੀ ਸੀ। ਜਦੋਂ ਪਰਸਾ ਤੜਕੇ ਈ ਖੇਤ ਨੂੰ ਤੁਰਦਾ ਤਾਂ ਅੱਗੋ ਪਿੱਛੋ ਜਾਂਦੇ ਬੰਦੇ, ਪਿਛਲੇ ਦਿਨੀਂ ਹੋਈ ਗੜਿਆਂ ਤੇ ਝਖੇੜੇ ਦੀ ਮਾਰ ਦੀਆਂ ਈ ਗੱਲਾਂ ਕਰਦੇ ਸੁਣਦੇ। ਕਈ ਤਾਂ ਪੈਰ ਚੁੱਕ ਕੇ ਜਾਂ ਤੋਰ ਹੌਲ਼ੀ ਕਰਕੇ ਉਹਦੇ ਨਾਲ਼ ਰਲ਼ ਜਾਂਦੇ ਤੇ ਕੋਸ਼ਿਸ਼ ਕਰਦੇ ਕਿ ਉਹ ਉਹਨਾਂ ਦੀ ਗੱਲ ਦਾ ਹੁੰਗਾਰਾ ਭਰੇ। ਪਰ ਉਹ ਆਪਮਤਾ ਈ ਕੋਈ ਸ਼ਬਦ ਜਾਂ ਕਵਿਤਾ ਗੁਣਗੁਣਾਉਂਦਾ ਤੁਰਿਆ ਜਾਂਦਾ, ਜਿਵੇਂ ਆਸੇ-ਪਾਸੇ ਕਿਸੇ ਦੇ ਹੋਣ ਦਾ ਅਹਿਸਾਸ ਈ ਨਾ ਹੋਵੇ ਤੇ ਕੱਲਾ ਈ ਰੋਹੀ 'ਚ ਤੁਰਿਆ ਫਿਰਦਾ ਹੋਵੇ (ਹੁੰਗਾਰਾ ਭਰਾਉਣ ਵਾਲ਼ੇ ਉਹਦੀ ਬੇਧਿਆਨੀ ਦੀ ਕੌੜ ਮੰਨ ਕੇ ਅੱਗੇ ਪਿੱਛੇ ਹੋ ਜਾਂਦੇ)। ਦਿਹਾੜੀ ਲੱਗਿਆ ਟਿੰਡੀ ਦੇ ਤਾਏ ਦਾ ਮੁੰਡਾ ਮੋਹਲਾ ਵੀ ਪਰਸੇ ਦੀ ਨਬਜ਼ ਪਛਾਣ ਗਿਆ ਸੀ। ਕੋਈ ਵਾਧੂ-ਘਾਟੂ ਗੱਲ ਨਹੀਂ ਸੀ ਕਰਦਾ, ਨਾ ਕੋਈ ਢਿੱਲੀ-ਮਾੜੀ ਵਾਰਤਾ ਛੇੜਦਾ; ਸਗੋਂ ਪਰਸੇ ਵਾਂਗ ਈ ਕੋਈ ਸ਼ਬਦ ਜਾਂ ਗੀਤ ਗੁਣਗੁਣਾਉਂਦਾ ਆਪਣੇ ਕੰਮ ਰੁੱਝਿਆ ਰਹਿੰਦਾ। ਪਰ ਦੂਜੇ ਦਿਹਾੜੀਏ, ਕੋਲੂ 'ਭਾਂਡੇ' ਤੋਂ ਚੁੱਪ ਨਹੀਂ ਸੀ ਰਿਹਾ ਜਾਂਦਾ।

ਅਗਲੇ ਦਿਨ ਟਿੰਡੀ ਦੀ ਮਾਂ ਰੋਟੀ ਲੈ ਕੇ ਆਈ ਤਾਂ ਟਾਹਲੀ ਹੇਠ ਬਹਿ ਕੇ ਵੱਡੇ-ਵੱਡੇ ਬੁਰਕ ਮਾਰਦਾ ਤੇ ਨਿਉਲ਼ੇ ਦੀ ਪੂਛ ਵਰਗੀਆਂ ਮੁੱਛਾਂ ਉੱਤੋਂ ਪੁੱਠੇ ਹੱਥ ਨਾਲ਼ ਲੱਸੀ ਦੀਆਂ ਛਿੱਟੀਆਂ ਪੂੰਝਦਾ ਕੋਲੂ ਬੋਲਣ ਲੱਗ ਪਿਆ। 'ਹੈਂ ਬਈ ਤਾਇਆ, ਤੁਸੀਂ ਆਪੇ ਈ ਖੇਤ ਆ-ਗੇ, ਆਪੇ ਫੇਰ ਪਿੰਡ ਜਾਂਦੇ ਰਹੇ। ਆਪਣਾ ਬਲੈਤ ਆਲ਼ਾ ਬਾਈ ਕਦੇ ਔਂਦਾ-ਜਾਂਦਾ ਨ੍ਹੀਂ ਦੇਖਿਆ। ਨਾ ਈ ਆਪਣੇ ਵੱਡੇ ਠਾਣੇਦਾਰ ਸਾਬ੍ਹ ਨੇ ਕਦੇ ਕੋਈ ਗੇੜਾ-ਗੂੜਾ ਮਾਰਿਐ। ਐਂ ਜਾਣੀਂ ਥੋਡੀ ਗੱਲ—ਜੀ ਕੋਈ ਸਮਝ ਨ੍ਹੀਂ ਔਂਦੀ। ਹੈਂ? ਕਣਕ ਲੋਕਾਂ ਦੀ ਝਖੇੜੇ ਨੇ ਖਰਾਬ ਕਰਤੀ...ਫੇਰ ਗੱਲਾਂ ਤਾਂ ਕੀ ਕਰੀਏ...ਆਪਣਾ ਬਸੰਤਾ ਬਾਈ ਵੀ ਬੰਜਾ ਈ ਗਿਆ। ਬਾਹਲੀ ਮਾੜੀ ਹੋਈ...ਹੈਂ। ਐਂ ਜਾਣੀਂ ਗੁੱਲੀ ਦਣ ਈ ਨ੍ਹੀਂ ਪਈ, ਕਿਸੇ ਪਾਸੇ...ਊਂ ਤਾਂ ਓਹਦੀ ਰਜੇ, ਬੰਦਾ ਤਾਂ ਕੀ ਕਰੂ ਏਸ ਛਿਲਛਲੇ 'ਚ—ਹੈਂ ਬਈ। ਕੁਦਰਤ ਦੇ ਬਸ ਐ, ਬੰਦਾ ਕੀਹਦਾ ਪਾਣੀਹਾਰ ਐ।'

ਜਦੋਂ ਉਹ ਬੋਲਣੋਂ ਨਾ ਹਟਿਆ ਤਾਂ ਪਰਸਾ ਉੱਠ ਕੇ ਕੋਠੇ ਵੱਲ ਤੁਰ ਗਿਆ। ਮਗਰੋਂ ਸੈਨਤ ਕਰਕੇ ਮੋਹਲੇ ਨੇ ਉਹਦੀ ਵੱਖੀ ਵਿੱਚ ਹੁੱਜ ਮਾਰਦਿਆਂ ਕਿਹਾ, 'ਊਂ ਲਗਦਾ ਤਾਂ ਮੇਰੇ ਵੱਡੇ ਥਾਂ ਐਂ ਪਰ ਤੈਨੂੰ ਕਿਸੇ ਸਾਲ਼ੇ ਨੇ ਕੋਈ ਅਕਲ ਵੀ ਦਿੱਤੀ ਐ ਕਿ ਨਹੀ, ਮਾੜੀ-ਮੋਟੀ? ਕੁਤਰੇ ਆਲ਼ੀ ਮਸੀਨ ਦੇ ਪਰਨਾਲ਼ੇ ਆਂਗੂ ਭਰ ਛੱਡਿਐ ਖੰਨਾ ਰੋਟੀ ਨਾਲ਼, ਲੱਸੀ ਬਰਾਛਾਂ 'ਚੋਂ ਚਿਉਂਦੀ ਫਿਰਦੀ ਐ, ਕਦੇ ਕੁਸ਼ ਸੋਚ ਵੀ ਲਿਆ ਕਰ ਬਈ ਕੀ ਭੌਂਕਣ ਲੱਗਿਐਂ। ਉੱਠ ਦੀ ਭਰੜ-ਭਰੜ ਆਂਗੂੰ ਐਵੇਂ ਕੱਢੀ ਜਾਨੈਂ ਜੋ ਮੂੰਹ ਔਂਦੈ, ਜੇ ਭਲਾਂ ਤੇਰੇ ਪਿਓ ਨੇ ਸੁਣ ਲਿਆ...'

'ਜਾਰ ਮੈਥੋਂ ਥੱਛੀ ਮਰ-ਗੀ ਤੁਸੀਂ ਐਂ ਕਰੀ ਜਾਨੇਂ ਓਂ?'

'ਤੈਥੋਂ ਮਰ ਗਿਆ ਭੂਰਾ ਸਾਨ੍ਹ!' ਮੋਹਲੂ ਦੀਆਂ ਅੱਖਾਂ ਲਾਲ ਹੋ ਗਈਆਂ। ਉਹ ਜਿਵੇ ਦੰਦੀਆਂ ਪੀਹ ਕੇ ਬੋਲਿਆ, 'ਤੂੰ ਇਹਨਾਂ ਬਾਹਮਣਾਂ ਦੀ ਜੜੀ ਨੂੰ ਨ੍ਹੀਂ ਜਾਣਦਾ?...ਇੱਕੋ ਖੂੰਡਾ ਨ੍ਹੀਂ ਝੱਲਿਆ ਜਾਣਾ ਪਤੰਦਰ ਦਾ!...ਮਗਰੋਂ ਓਹ ਤੇਰੀ ਸੁਹਲੋ ਢਾਂਗੀ ਜਿਠੇ-ਜਿਠੋ ਬੈਣ ਪਾਉਂਦੀ ਕੰਧਾਂ ਲਬੇੜਦੀ ਫਿਰੂ, ਤੇ ਜੁਆਕਾਂ ਦੇ ਕਿਸੇ ਨੇ ਠੂਠੇ ਖੈਰ ਨ੍ਹੀ ਪੌਣੀ। ਪਤਾ ਬੀ ਐ ਕੁਸ਼?'

ਮੋਹਲੂ ਦੇ ਨਾਲ਼ ਟਿੰਡੀ ਦੀ ਬੇਬੇ ਵੀ ਕੱਲੂ ਨੂੰ ਸਮਝੌਣ ਲੱਗ ਪਈ, ਪਰ ਉਹ ਫੇਰ ਵੀ ਚੁੱਪ ਨਹੀਂ ਕੀਤਾ।

'ਓ-ਹੋ!...ਜਾਰ ਕੋਈ ਬਜਾ ਬੀ ਦੱਸੋ, ਐਮੇ ਮੇਰੀ ਧੌਣ ਪੱਟਣ ਨੂੰ ਕਿਉਂ ਪੈਨੇ ਓਂ ਸਾਰੇ-ਹੈਂ ਬਈ? ਆਖਰ ਕੋਈ ਖਨਾਮੀ ਤਾਂ ਦੱਸੋ ਬਈ ਕੀ ਐ?'

'ਤੂੰ ਚੁੱਪ ਕਰਦੈਂ ਕਿ ਧਰਾਂ ਦੋ ਧੌਲ਼ਾਂ? ਲਗਦਾ ਕੁਸ਼ ਬਜਾ ਦਾ!...ਕੰਜਰ ਦਿਆ ਪੁੱਤਾ ਹੋਰ ਆਵਦੇ ਨਾਲ਼ ਸਾਡਾ ਵੀ ਮੂੜ੍ਹਾ ਮੜ੍ਹਾਏਂਗਾ।'

'ਚੰਗਾ ਬਈ! ਆਹ ਲੈ, ਮੈਂ ਤਾਂ ਕਰ ਗਿਆ ਚੁੱਪ। ਬਸ? ਹੁਣ ਤਾਂ ਹੋ ਗਿਆ ਤੇਰਾ ਗੁੱਗਾ ਰਜਾਬੰਦ!-ਹੈਂ ਬਈ? ਕੀ ਕਹਿੰਦੈ? ਹੁਣ ਕਰ ਲਿਆ ਰਾਂਝਾ ਰਾਜੀ!'

...ਮੋਹਲਾ ਸਿਆਣਪ ਨਾ ਕਰਦਾ ਤਾਂ ਕੱਲੂ ਨੇ ਨਹੀਂ ਸੀ ਹਟਣਾ। ਮੋਹਲੇ ਨੂੰ ਪਤਾ ਸੀ ਕਿ ਉਹਦੇ ਨਾਲ਼ ਗੱਲ ਕਰਨ 'ਚ 'ਨੱਬਿਆਂ ਦਾ ਘਾਟਾ' ਸੀ, ਇਹ ਸਾਰੇ ਪਿੰਡ ਦਾ ਕਢਿਆ ਹੋਇਆ ਤੱਤ ਸੀ। ਏਸੇ ਕਰਕੇ ਉਹ ਚੁੱਪ ਕਰ ਗਿਆ। ਝਿੜਕੇ ਤੋਂ ਕੱਲੂ ਵੀ ਅੱਗੋਂ ਚੁੱਪ ਹੋ ਗਿਆ ਸੀ ਪਰ ਸ਼ਾਇਦ ਡਰਦਾ ਮਾਰਾ ਈ। ਪਰ ਉਸ ਮਗਰੋਂ ਉਹਦੀ 'ਘੁਰ ਘੁਰ', ਵੱਡੇ ਵੱਡੇ ਬੁਰਕਾਂ ਦੇ ਪਚਾਕੇ ਤੇ ਲੱਸੀ ਦੇ ਘੁੱਟਾਂ ਦੀ 'ਘਰਲ-ਘਰਲ' ਨੇ ਮੋਹਲੇ, ਟਿੰਡੀ ਤੇ ਉਹਦੀ ਬੇਬੇ ਨੂੰ ਵੀ ਕੁਝ ਬੇਚੈਨ ਕਰੀ ਰੱਖਿਆ।

ਸਾਰੇ ਪਿੰਡ ਵਿੱਚ ਮਾੜੀ-ਚੰਗੀ ਫਸਲ ਤੇ ਕਬੀਲਦਾਰੀ ਦੇ ਝਮੇਲਿਆਂ ਦੀਆਂ ਗੱਲਾਂ ਵਿੱਚ ਉਲ਼ਝੇ ਲੋਕ ਦਿਨ-ਰਾਤ ਖਪਾ-ਖ਼ੂਨ ਹੋਏ ਫਿਰਦੇ ਸਨ। ਕਿਸੇ ਨੇ ਫਸਲ ਦੇ ਪੈਸੇ ਵੱਟ ਕੇ ਕੁੜੀ-ਮੁੰਡੇ ਦਾ ਵਿਆਹ ਕਰਨਾ ਸੀ। ਕਿਸੇ ਨੇ ਟਰੈਕਟਰ ਖਰੀਦਣ ਦੀ ਵਿਉਂਤ ਬਣਾਈ ਹੋਈ ਸੀ। ਕਿਸੇ ਨੇ ਕੋਈ ਪੱਕਾ ਕੋਠਾ, ਦਰਵਾਜਾ ਬੈਠਕ ਛੱਤਣੀ ਸੀ। ਪਰ ਜਿਨ੍ਹਾਂ ਥੁੜੇ ਹੋਏ ਘਰਾਂ ਦੀ ਫਸਲ ਗੜਿਆਂ ਦੀ ਮਾਰ ਵਿੱਚ ਆ ਗਈ ਸੀ ਉਹਨਾਂ ਦੇ ਮੀਂਹ ਤੋਂ ਮੱਖੀ ਨਹੀਂ ਸੀ ਉਡਦੀ। ਕਿਸੇ ਦੇ ਚਿਹਰੇ ਉੱਤੇ ਰੌਅ ਨਹੀਂ ਸੀ; ਸਾਰੇ, ਇਕ-ਦੂਜੇ ਕੋਲ ਆਪਣਾ ਦੁੱਖ ਰੋਂਦੇ ਰਹਿੰਦੇ ਸਨ।

ਜਿੱਦਣ ਪਰਸਾ ਵੀ ਢਿਲਵਾਂ ਆਲ਼ਿਆਂ ਦੇ ਮੁੰਡੇ ਦੀ ਟਰਾਲੀ ਕਿਰਾਏ ਉੱਤੇ ਲੈ ਕੇ ਮੰਡੀ ਕਣਕ ਵੇਚਣ ਗਿਆ ਉਦੋਂ ਨਾਲ਼ ਈ ਮੱਤੀ ਦੇ ਬਚਨੇ ਨੇ ਵੀ ਆਪਣੀ ਢੇਰੀ ਲਾਈ ਹੋਈ ਸੀ। (ਉਹ ਵੀ ਬਿਰਜੂ ਦੀ ਆੜ੍ਹਤ ਆਉਂਦਾ ਸੀ।) ਸਰਕਾਰੀ ਬੋਲੀ ਨਾ ਆਉਣ ਕਰਕੇ ਇੱਕ ਰਾਤ ਉਹਨਾਂ ਨੂੰ ਅਟਕਣਾ ਪਿਆ। ਰਾਤ ਨੂੰ ਬਚਨਾ ਆਪ-ਮੁਹਾਰਾ ਈ ਬੋਲਣ ਲੱਗ ਪਿਆ।

'ਲੈ ਹੁਣ ਕੀ ਕਰੀਏ ਦੇਵਤਾ ਜੀ! ਕਣਕ ਤਾਂ ਭਿੱਜੜ ਵੀ ਘਾਟੇ-ਵਾਧੇ 'ਚ ਵਿਕ-ਜੂ ਪਰ ਤੂੜੀ ਵੰਨਿਓਂ ਸਾਰਾ ਸਾਲ ਡਬਾਕੇ ਲਵਾਂਗੇ। ਨਾਲ਼ੇ ਤਾਂ ਐਸ ਵਾਰੀ ਬਲ੍ਹਦ ਲੈਣੇਂ; ਸਾਡਾ ਵੱਡਾ ਬਲ੍ਹਦ ਹੁਣ ਹਾਰਿਆ ਪਿਐ। ਆਹ ਦੇਖ ਲੈ ਸਤ ਕੈਂਟਲ ਨ੍ਹੀਂ ਹੋਣੀ ਪਰ ਐਥੋਂ ਤਾਈਂ ਅਪੜਦੇ ਨੇ ਜਮਾ ਦਪਹਿਰਾ ਕਰ 'ਤਾ, ਨਾਲ਼ੇ ਘਰੇ ਤੁਰੇ ਅੱਧੀ ਰਾਤ ਦੇ ਆਂ। ਹੋਰ ਫੇਰ ਹੁਣ ਕਿੰਨਾਂ-ਕੁ ਚਿਰ ਕਟਾਊ? ਦੰਦ ਤਾਂ ਸਾਰੇ ਨਿਕਲ਼ੇ ਪਏ ਐ ਸਹੁਰੇ ਦੇ। ਉੱਤੋਂ ਨਾਨਕ-ਛੱਕ ਆ-ਗੀ। ਵੱਡੀ ਬੀਬੀ ਭੇਲੀ ਦੇ-ਗੀ ਏਸੇ ਹਾੜ੍ਹ ਦਾ ਵਿਆਹ ਐ, ਸਾਡੇ ਭਾਣਜੇ ਦਾ!...ਕੁਸ਼ ਆਹ, ਖਲ਼-ਵੜੇਵਿਆਂ ਦੇ ਬਿਰਜੂ ਦੇ ਖੜ੍ਹੇ ਐ। ਦੱਸ ਬੰਦਾ ਕਿੱਧਰ-ਕਿੱਧਰ ਹੋਵੇ!... ਕੱਲੀ



ਜਾਨ ਐਂ, ਮੁੰਡੇ ਨਿਆਣੇ ਐਂ, ਕੀ ਕਰੀਏ। ਕਬੀਲਦਾਰੀ ਤਾਂ ਸਾਲ਼ੀ ਉਂ ਈ ਸੂਲ਼ੀ ਦੀ ਸੇਜ ਐ, ਜਿਹੜੇ ਪਾਸੇ ਮਰਜੀ ਪਾਸਾ ਲੈ-ਲੋ ਐਂ ਕੇਰਾਂ ਰੋਮ-ਰੋਮ ਬਿੰਨ੍ਹਿਆਂ ਜਾਂਦੈ!...ਪਰ ਕਈ ਭਾਈ ਰਾਜ ਵੀ ਭੋਗਦੇ ਐ, ਏਸੇ ਸੰਸਾਰ 'ਚ। ਤੇ ਕਈ...'

'ਤੇ ਕਈ' ਕਹਿਕੇ ਬਚਨਾ ਚੁੱਪ ਕਰ ਗਿਆ। ਪਰਸਾ ਮੰਜੇ 'ਤੇ ਪਿਆ ਪਿਆ ਈ ਹੱਸ ਕੇ ਬੋਲਿਆ, 'ਕਹਿ ਕਹਿ, ਜੋ ਚਿੱਤ 'ਚ ਐ ਸੰਗ ਕਾਹਨੂੰ ਗਿਆ!'

ਪਰ ਬਚਨਾ ਫੇਰ ਨਹੀਂ ਬੋਲਿਆ।

'ਬਚਨਿਆਂ ਭਾਈ ਇਹ ਤਾਂ ਆਪੋ-ਆਪਣੇ ਮਤੇ ਦੀ ਗੱਲ ਐ।...ਉਂ ਤਾਂ ਦੁਖੀਆ ਸਭ ਸੰਸਾਰ ਈ ਐ। ਕੋਈ ਲੇਲ਼ੇ ਆਂਗੂੰ ਤਕਲੀਫ ਮੰਨਦੈ, ਕਈ ਸਿੰਗ ਤੁੜਾ ਕੇ ਵੀ ਬੜ੍ਹਕਾਂ ਮਾਰਦੇ ਫਿਰਦੇ ਐ। ਘਰ-ਫੂਕ ਤਮਾਸ਼ਾ ਦੇਖਣ ਆਲ਼ੇ ਵੀ ਹੁੰਦੇ ਐ ਤੇ ਵਿੱਚੇ ਤੇਰੇ ਮੇਰੇ ਅਰਗੇ 'ਗਰੀਬ ਮਸਕੀਨ' ਵੀ ਤੁਰੇ ਫਿਰਦੇ ਐ। ਦੁਨੀਆਂ ਬਹੁਰੰਗੀ ਐ ਭਾਈ।'

ਬਚਨਾ ਜਿਵੇਂ ਪਾਣੀ ਪਾਣੀ ਹੋ ਗਿਆ ਸੀ। ਉਹਨੂੰ ਇਸ ਗੱਲ ਦੀ ਵੀ ਨਮੋਸ਼ੀ ਮਹਿਸੂਸ ਹੋਈ ਕਿ ਪਰਸੇ ਦਾ ਹੁੰਗਾਰਾ ਉਡੀਕੇ ਬਿਨਾਂ ਉਹ ਆਪਣਾ ਰੋਣਾ ਰੋਣ ਬਹਿ ਗਿਆ ਸੀ। (ਜਦੋਂ ਕਿ ਸਾਰੀ ਉਮਰ ਉਹ 'ਬਹਾਦਰ' ਬਣ ਕੇ ਦਖੌਣ ਦਾ ਦੰਭ ਵੀ ਰਚਦਾ ਆਇਆ ਸੀ।)

'ਐਂ ਗੱਲ ਐ ਭਾਈ।' ਪਰਸਾ ਗੰਭੀਰ ਅਵਾਜ਼ ਵਿੱਚ ਬੋਲਿਆ, 'ਇਕ ਗੱਲ ਪੱਲੇ ਬੰਨ੍ਹ ਲੈ, ਬਈ ਜਿਹੜੇ ਲੋਕ ਇਹ ਕਹਿੰਦੇ ਐ, 'ਰੋਏ ਬਿਨਾਂ ਮਾਂ ਵੀ ਟੁੱਕ ਨਹੀਂ ਦਿੰਦੀ', ਉਹ ਬੰਦੇ ਨੀਂ ਹੁੰਦੇ, ਜੁਆਕ ਈ ਹੁੰਦੇ ਐ। ਬੰਦੇ ਤਾਂ ਆਵਦਾ ਟੁੱਕ ਡਾਂਗ ਨਾਲ਼ ਲੈਂਦੇ ਐ; ਕਿਸੇ ਰੋਂਦੇ ਦੇ ਘਰੇ ਕੋਈ ਦਾਣਿਆਂ ਦੇ ਭੜੋਲੇ ਰਖਦਾ ਦੇਖਿਐ ਕਦੇ?-ਸਭ ਦੁਨੀਆਂ ਜੁੱਤੀ ਦੀ ਯਾਰ ਐ। ਜੇ ਤਾਂ ਹੱਥ 'ਚ ਡਾਂਗ ਹੈ ਤਾਂ ਤੈਥੋਂ ਸਾਰਾ ਪਿੰਡ ਸਹਿਮੂ। ਜੇ ਸੁੱਕੀ ਛਟੀ ਚੱਕ ਕੇ 'ਹੈਤ ਹੈਤ' ਕਰਦਾ ਕੁੱਤਿਆਂ ਨੂੰ ਟੌਹਦਾ ਫਿਰੇਂ ਤਾਂ ਓਹੋ ਸ਼ੇਰ ਬਣ ਕੇ ਘੁਰਕਦੇ ਢਿੱਡ ਪਾੜਨ ਨੂੰ ਆਉਣਗੇ।'

'ਆਹਾ-ਹਾ-ਹਾ!' ਬਚਨਾ ਉੱਠ ਕੇ ਮੰਜੇ ਉੱਤੇ ਬਹਿ ਗਿਆ ਤੇ ਟਹਿਕਵੀਂ ਅਵਾਜ਼ ਨਾਲ਼ ਬੋਲਿਆ, 'ਆਹ ਤਾਂ ਤੂੰ ਬਾਬਾ ਲੱਖ ਰਪਈਏ ਦੀ ਗੱਲ ਆਖੀ ਐ।'

ਪਰਸਾ ਠਹਾਕਾ ਮਾਰ ਕੇ ਹੱਸਿਆ।

'ਐਵੇਂ ਕਿਉਂ ਭਕਾਈ ਮਾਰੀ ਜਾਨੈਂ! ਐਹੋ-ਜੀਆਂ ਸੱਥ 'ਚ ਤੁਸੀਂ ਨਿੱਤ ਸੁਣਦੇ ਓਂ। ਪਰ ਰੌਲ਼ਾ ਤਾਂ ਇਹ ਐ ਬਈ ਗੌਲ਼ਦੇ ਭੋਰਾ ਨ੍ਹੀਂ। ਐਧਰਲੇ ਕੰਨ ਪਾਈ ਤੇ ਦੂਜੇ ਪਾਸਿਓਂ ਕਢ-'ਤੀ। ਜਦੋਂ ਮੂਕਾ ਝਾੜ ਕੇ ਉੱਠ ਖੜੇਤੇ ਤਾਂ ਸਾਰਾ ਕੁਸ਼ ਧੂੜ ਆਂਗੂੰ ਓਥੇ ਈ ਝਾੜ-ਆਉਨੇ ਓਂ। ਫੇਰ ਪੱਲੇ ਕੀ ਰਹੂ?'

'ਨਾ ਨਾ ਬਾਬਾ, ਐਂ ਗੱਲ ਨ੍ਹੀਂ।' ਬਚਨਾ ਬੋਲਿਆ, 'ਗੱਲ ਅਸਲ 'ਚ ਇਉਂ ਐਂ ਬਈ ਸੱਥ 'ਚ ਬਹਿੰਦੇ ਐ ਖਰੜ-ਗਿਆਨੀ, ਲਾਲੂ ਘੱਚੇ ਅਰਗੇ ਜਿਹੜੇ ਜਿਉਂ ਲਗਦੇ ਐ ਉੱਘ ਦੀਆਂ ਪਤਾਲ ਮਾਰਨ, ਗੱਪਾਂ ਨਾਲ਼ ਈ 'ਸਮਾਨ ਦੇ ਚਾਰ-ਚਾਰ ਪੱਟ ਜੋੜ ਕੇ' ਖੇਸ-ਚੱਤਹੀਆਂ ਬਣਾਈ ਜਾਂਦੇ ਐ! ਓਥੋਂ ਬੰਦਾ ਕੀ ਕੱਢੂ ਕੀ ਪਾਊ?...ਤੇਰੀ ਸੰਗਤ ਰਹੀ ਐ ਧਾਲੇ ਅਰਗੇ ਗਿਆਨਮਾਨ ਬੰਦਿਆਂ ਨਾਲ਼ ਜਿਨ੍ਹਾਂ ਨੇ ਹਮੇਸ਼ਾ ਕੋਈ ਸਿਆਣੀ ਗੱਲ ਕਰਨੀ ਹੁੰਦੀ ਐ। ਤੇ ਐਸੇ ਬੰਦੇ ਦੀ ਸੰਗਤ ਕਦੇ ਬਿਨਾਂ ਕਰਮਾਂ ਤੋਂ ਮਿਲਦੀ ਐ? ਨਾ, ਕਦੇ ਨ੍ਹੀਂ ਮਿਲਦੀ।'

'ਫੇਰ ਓਹੀ ਪੁੱਠੀਆਂ 'ਤੇ ਆ ਗਿਆ। ਓ ਭਲਿਆ ਲੋਕਾ, ਉਹ ਤਾਂ ਧਰਮਸਾਲਾ 'ਚ ਸਾਖੀਆਂ ਸੁਣਾਉਂਦਾ ਮਰ ਗਿਆ, ਸਾਰੇ ਪਿੰਡ ਦੇ ਸਾਹਮਣੇ, ਉਹਦੀ ਕਿਸੇ ਨੇ ਸੁਣੀ? ਇਹ

ਗੱਲ ਐਨੀ ਐਂ ਬਈ, ਹੰਸ ਤਾਂ ਮਾਨ-ਸਰੋਵਰ ਤਾਈਂ ਵੀ ਪਹੁੰਚ ਜਾਂਦੇ ਐ, ਪਰ ਕਦੇ ਕਾਂ ਹੰਸ ਦੇ ਥਾਂ ਜਾਂਦਾ ਦੇਖਿਐ ?- ਜੇ ਬਨੇਰੇ ਤੇ ਆ ਵੀ ਬੈਠੂ ਤਾਂ ਝਬੁੱਟ ਮਾਰ ਕੇ ਕਿਸੇ ਜੁਆਕ ਦੇ ਹੱਥੋਂ ਟੁੱਕ ਦੀ ਬੁਰਕੀ ਖੋਹੂ, ਹੋਰ ਕਦੇ ਕੁਸ਼ ਸਰਿਐ ਓਹਤੋਂ ?'

ਬਚਨਾ ਪਹਿਲਾਂ ਝਿਜਕਿਆ ਪਰ ਫੇਰ ਧੀਮੀ ਅਵਾਜ਼ 'ਚ ਬੋਲਿਆ, 'ਗੱਲ ਤਾਂ ਤੇਰੀ ਠੀਕ ਐ ਬਾਬਾ...ਪਰ ਜਿਹੜੇ ਜੰਮੇ ਈ ਕਾਂ ਬਣ ਕੇ ਐ ਉਹਨਾਂ ਨੂੰ ਹੰਸ ਕਿਹੜਾ ਮਾਈ ਦਾ ਲਾਲ ਬਣਾਊ!...ਇਹ ਤਾਂ ਫੇਰ ਓਹੀ ਕਰਮਾਂ ਦੀ ਗੱਲ ਆ-ਗੀ ਕਿ ਨਹੀਂ ?'

'ਪਰ ਬਚਨਿਆ, ਬੰਦੇ, ਕਾਂ ਜਾਂ ਹੰਸ ਤਾਂ ਨ੍ਹੀਂ ਹੁੰਦੇ, ਇਹ ਤਾਂ ਮੈਂ ਇੱਕ ਮਸਾਲ ਦਿੱਤੀ ਐ।'

'ਇਹ ਤੇਰੀ ਮਸਾਲ ਦਾ ਵੀ ਮਤਲਬ ਤਾਂ ਓਹੀ ਐ ਨਾ ਬਈ ਕੁਸ਼ ਬੰਦੇ ਕਾਵਾਂ ਅਰਗੇ ਹੁੰਦੇ ਐ ਕੁਸ਼ ਹੰਸਾਂ ਅਰਗੇ। ਜੇ ਕੋਈ ਕਾਗੋਂ ਹੰਸ ਕਰਨ ਆਲ਼ਾ ਈ ਨਾ ਟੱਕਰੂ ਤਾਂ ਕਾਲ਼ੇ ਕਾਂ ਬੱਗੇ ਕਿੱਥੋਂ ਹੋਣਗੇ ? ਤੇ ਨਾਲ਼ੇ ਦੁਨੀਆਂ ਕਹਿੰਦੀ ਆਈ ਐ ਬਈ—'ਕਾਲ਼ੇ ਕਾਂ ਨਾ ਹੁੰਦੇ ਬੱਗੇ, ਭਾਵੇਂ ਸੌ ਮਣ ਸਾਬਣ ਲੱਗੇ।' ਹੁਣ ਤੂੰ ਆਪ ਈ ਦੱਸ ਬਈ ਕੀ ਗੱਲ ਬਣੇਂ ? ਬੰਦਾ ਕਿੱਧਰ ਜਾਵੇ ?'

ਪਰਸਾ ਸੱਚਮੁਚ ਈ ਸੋਚੀਂ ਪੈ ਗਿਆ ਸੀ। ਉਹਨੂੰ ਜਾਪਿਆ ਬਚਨੇ ਨੇ ਇੱਕ ਅਜਿਹੀ 'ਬੁੱਝਣ ਵਾਲ਼ੀ ਬਾਤ' ਉਹਦੇ ਸਾਹਮਣੇ ਪਾਈ ਸੀ ਜਿਸਦਾ ਉੱਤਰ ਉਹਨੂੰ ਪਾਲੇ ਦੇ ਦਿੱਤੇ ਗਿਆਨ ਵਿੱਚੋਂ ਵੀ ਨਹੀਂ ਸੀ ਲੱਭ ਰਿਹਾ। ਸ਼ਾਇਦ ਇਸੇ ਕਰਕੇ ਕੁਝ ਬੇਚੈਨੀ ਮਹਿਸੂਸ ਕਰਦਿਆਂ ਉੱਠ ਕੇ, ਬਿਰਜੂ ਦੀ ਦੁਕਾਨ ਵਾਲ਼ੇ ਨਲ਼ਕੇ ਤੋਂ ਪਾਣੀ ਪੀਣ ਚਲਿਆ ਗਿਆ।

ਹਾੜ੍ਹੀ ਦਾ ਸਾਰਾ ਕੰਮ ਨਬੇੜ ਕੇ ਜਿਸ ਵਿਹਲ ਸਮੇਂ ਆਮ ਲੋਕਾਂ ਨੂੰ ਖਾਸ ਕਿਸਮ ਦਾ ਸੁਖ-ਆਰਾਮ ਮਹਿਸੂਸ ਹੋਣਾ ਚਾਹੀਦਾ ਸੀ ਉਦੋਂ ਸਗੋਂ ਲੋਕ ਵਧੇਰੇ ਬੇਚੈਨ ਹੋ ਗਏ ਸਨ। ਜੇ ਨਿਆਣਿਆਂ ਦੇ ਝੱਗਿਆਂ-ਮੂਕਿਆਂ ਜੋਗਾ ਵੀ ਕੱਪੜਾ ਖਰੀਦਣਾ ਹੁੰਦਾ ਤਾਂ ਸਾਰਾ ਟੱਬਰ 'ਕੱਠਾ ਹੋ ਕੇ ਮੰਡੀ ਤੁਰ ਪੈਂਦਾ। ਕੋਈ ਦੂਰ ਨੇੜੇ ਦੇ ਵਿਆਹ-ਸਾਹੇ ਉੱਤੇ ਤੁਰ ਪੈਂਦਾ, ਕੋਈ ਕਿਸੇ ਰਿਸ਼ਤੇਦਾਰੀ 'ਚ ਮਿਲਣ-ਗਿਲਣ' ਤੇ ਕੋਈ ਲਵੇਰਾ ਖਰੀਦਣ-ਵੇਚਣ ਦੇ ਬਹਾਨੇ ਬਰਨਾਲੇ, ਤਪੇ ਜਾਂ ਰਾਮਪੁਰੇ ਦੀ ਮੰਡੀ ਤੁਰਿਆ ਫਿਰਦਾ। ਫਸਲ ਦੇ ਵੱਟੇ 'ਚਾਰ ਪੈਸੇ' ਈ ਟਿਕਣ ਨਹੀਂ ਸਨ ਦਿੰਦੇ।

ਪਰਸਾ, ਟਾਹਲੀ ਹੇਠ ਮੰਜਾ ਡਾਹੀ, ਆਥਣ ਵੇਲ਼ੇ, ਇਹਨਾਂ ਈ ਸੋਚਾਂ ਵਿੱਚ ਪਿਆ ਆਪ-ਮੁਹਾਰਾ ਈ ਬੋਲਿਆ, 'ਮਾਇਆ ਨੇ ਦੁਨੀਆਂ ਨੂੰ ਕੈਸਾ ਗਧੀ-ਗੇੜ ਪਾ ਛਡਿਐ!... ਨਾ ਇਹਦੇ ਆਈ ਤੋਂ 'ਰਾਮ, ਨਾ ਗਈ ਤੋਂ। ਓਹੀ ਬਚਨਾ ਜਿਹੜਾ ਘਿਣਾ ਪੌਂਦਾ ਸੀ, ਕਣਕ ਦੇ ਪੈਸੇ ਵੱਟਣ ਮਗਰੋਂ ਕਦੇ ਪਿੰਡ ਈ ਨਹੀਂ ਦੇਖਿਆ, ਹਿਰਨਾਂ ਵਾਂਗੂ ਰੋਹੀਏਂ ਈ ਜਾ ਚੜ੍ਹਿਆ ਲਗਦੈ।'

'ਓ ਬਾਬਾ!' ਅਚਾਨਕ ਟਿੰਡੀ ਸਿਰ 'ਤੇ ਆ ਖੜੋਤਾ, 'ਓਧਰਲੇ ਪਾਸੇ ਆਲ਼ਾ ਖਾਲ਼ ਵੀ ਸੁਆਰਨੈ ?'

'ਹੈਂ ?—ਕਿਹੜਾ ਖਾਲ਼ ?' ਪਰਸੇ ਨੇ ਰਤਾ ਹੈਰਾਨ ਹੋ ਕੇ ਉਸ ਵੱਲ ਦੇਖਿਆ। ਮਗਰੋਂ



ਰਤਾ ਹੱਸ ਕੇ ਬੋਲਿਆ, 'ਕਿੱਥੇ ਵਿਆਹ 'ਚ ਬੀ ਦਾ ਲੇਖਾ ਆ ਪਾਇਆ, ਕਾਕਿਆ ਤੂੰ।'

'ਇਹ ਭਲਾ ਕਾਹਦਾ ਲੇਖੈ ਬਾਬਾ ? ਕੱਲ੍ਹ ਨੂੰ ਜਦੋਂ ਪਾਣੀ ਵੱਢਣਾ ਹੋਇਆ ਤਾਂ ਔਖਾ ਵੀ ਮੈਂ ਈ ਹੁੰਦਾ ਫਿਰੂੰ ਕਿ...'

'ਇਹ ਵੀ ਤੇਰੀ ਗੱਲ ਠੀਕ ਐ!' ਪਰਸਾ ਹੱਸ ਪਿਆ, 'ਤੈਨੂੰ ਪਤੈ ਬਈ ਬਾਬਾ ਤਾਂ ਸਾਰੇ ਜਹਾਨ ਦਾ ਕੋੜ੍ਹੀ ਐ, ਮੰਜੇ 'ਤੇ ਬੈਠਾ ਹੁਕਮ ਚਲਾਈ ਜਾਊ!... ਤੇ 'ਐਡੀ ਕਬੀਲਦਾਰੀ' ਦਾ ਬਾਨਾਂ ਤਾਂ ਫੇਰ ਤੈਨੂੰ ਈ ਚੱਕਣਾ ਪਊ—ਏਵੇਂ ਗੱਲ ਐ ਨਾ ਟਿੰਡੀ ਸਿਆਂ ?'

'ਤੂੰ ਤਾਂ ਬਾਬਾ...ਬਸ ਉੱਘ ਦੀਆਂ ਪਤਾਲ਼ ਮਾਰਨ ਲੱਗ ਪੈਨੈਂ, ਮੈਨੂੰ ਨੀਂ ਸਮਝ ਆਉਂਦੀ ਤੇਰੀਆਂ ਗੱਲਾਂ ਦੀ।'

ਜਦੋਂ ਟਿੰਡੀ ਕਹੀ ਚੁੱਕ ਕੇ ਖਾਲ਼ ਸੁਆਰਨ ਤੁਰ ਪਿਆ ਤਾਂ ਪਰਸਾ ਉਹਦੇ ਲੰਮੇ ਪਤਲੇ ਜਿਸਮ ਵੱਲ ਝਾਕਦਾ ਇਸੇ ਸੋਚ ਵਿੱਚ ਗੁਆਚ ਗਿਆ ਕਿ, ਏਸ ਨਾਲ਼ ਆਖਰ ਕਿਹੜੇ ਜਨਮ ਦਾ ਸੰਬੰਧ ਹੈ ਕਿ ਏਨਾਂ ਮੋਹ ਪੈ ਗਿਆ!...(ਅਜਿਹਾ ਗੁੱਝਾ ਖ਼ਿਆਲ ਤੇ ਇਹਦਾ ਵਿਲੱਖਣ ਅਹਿਸਾਸ ਕਦੇ ਕਦੇ ਈ ਹੁੰਦਾ ਤੇ ਇਹ ਸੁਖਦਾਈ ਵੀ ਹੁੰਦਾ ਸੀ।)

ਇੱਕ ਰਾਤ ਗਊ ਬੜੀ ਔਖੀ ਹੋਈ ਥਿੰਦੇ-ਝੱਟੇ ਖੜ੍ਹੀ ਹੁੰਦੀ ਤੇ ਬੈਠਦੀ ਰਹੀ। ਸਾਰੀ ਰਾਤ ਧਿਆਨ ਰੱਖਿਆ। ਤੜਕਸਾਰ ਜਦੋਂ ਟਿੰਡੀ ਆਇਆ ਤਾਂ ਉਹਨੂੰ ਭੇਜ ਕੇ ਸੁੱਚੇ ਦੇ ਮੁੰਡੇ ਜੈਲੇ ਨੂੰ ਬੁਲਾ ਲਿਆ ਜਿਹੜਾ ਨਾਲ਼ ਦੇ ਪਿੰਡ, ਰੂੜੇਕਿਆਂ ਦੇ ਡੰਗਰ-ਹਸਪਤਾਲ ਵਿੱਚ 'ਛੋਟਾ ਡਾਕਟਰ' ਲੱਗਿਆ ਹੋਇਆ ਸੀ, ਤੇ ਪਿਛਲੇ ਸਾਲ ਈ ਕਿਧਰੋਂ ਪੜ੍ਹ ਕੇ ਆਇਆ ਸੀ।

ਜੈਲੇ ਨੇ ਗਊ ਦੀਆਂ ਵੱਖੀਆਂ, ਪਿੱਤਾ ਤੇ ਲੇਵਾ ਟੋਹ-ਟਾਹ ਕੇ ਦੇਖਣ ਮਗਰੋਂ ਕਿਹਾ, 'ਇਹ ਦੁਪਹਿਰ ਤਾਈਂ ਸੂ-ਪਊ ਬਾਬਾ। ਵੱਛਰੂ ਭਾਰਾ ਹੋਣ ਕਰਕੇ ਕੁਸ਼ ਔਖੀ ਜਰੂਰ ਹੋਊ ਪਰ ਡਰ ਆਲ਼ੀ ਕੋਈ ਗੱਲ ਨ੍ਹੀਂ। ਮੈਂ ਦੁਆਈ ਦੇ ਜਾਨੈਂ, ਉਹਦੇ ਨਾਲ਼ ਸੂਣ ਵੇਲ਼ੇ ਤਕਲੀਫ ਘਟ ਹੋਊ। ਪਰ ਆਥਣ ਤਾਈਂ ਰਹਿਓ ਇਹਦੇ ਕੋਲ਼ੇ ਈ, ਕਿਤੇ ਜੋਰ-ਜਾਰ ਨਾ ਲਾ ਬੈਠੇ।'

ਜੈਲੇ ਦੇ ਦੱਸੇ ਮੁਜਬ ਦੁਪਹਿਰ ਤੋਂ ਪਹਿਲਾ ਈ ਗਊ ਨੇ ਘਰ 'ਸੁੱਚਾ' ਕਰ ਦਿੱਤਾ। ਵੱਛਾ ਦਿੱਤਾ ਸੀ। ਕੱਦ-ਕਾਠ ਵਿੱਚ ਮੀਣੇਂ ਨਾਲ਼ੋਂ ਵੱਡਾ ਸੀ। ਅੱਖਾਂ ਕਾਲ਼ੀਆਂ-ਸ਼ਾਹ ਤੇ ਮੀਣੇਂ ਵਾਂਗ ਈ ਸ਼ਰਾਰਤੀ ਸਨ। ਚੁਸਤੀ-ਫੁਰਤੀ ਵੀ ਉਹੋ-ਜਿਹੀ ਈ ਸੀ। (ਪਰਸੇ ਨੂੰ ਇੱਕ ਵਾਰ ਫੇਰ ਉਹੋ ਵਿਲੱਖਣ ਅਹਿਸਾਸ ਹੋਇਆ ਜਿਹੜਾ ਹਰੇਕ ਬੱਚੇ ਤੇ ਵੱਛਰੂ-ਕੱਟਰੂ ਦੇ ਜਨਮ ਵੇਲ਼ੇ ਹੁੰਦਾ ਰਿਹਾ ਸੀ—ਘਰ ਭਰਿਆ ਭਰਿਆ, ਪਵਿੱਤਰ ਤੇ ਨਵਾਂ-ਨਵਾਂ ਲੱਗਣ ਲੱਗ ਪੈਂਦਾ ਹੁੰਦਾ, ਕਿਸੇ ਧਰਮ-ਸਥਾਨ ਵਰਗਾ!) ਟਿੰਡੀ ਦਾ ਵੀ ਧਰਤੀ 'ਤੇ ਪੱਬ ਨਹੀਂ ਸੀ ਟਿਕਦਾ। ਦੋ-ਤਿੰਨ ਰਾਤਾਂ ਘਰੇ ਵੀ ਨਹੀਂ ਗਿਆ, ਗਊ-ਵੱਛੇ ਦੇ ਓੜ੍ਹ-ਪੋੜ੍ਹ ਵਿੱਚ ਈ ਲੱਗਿਆ ਰਿਹਾ।

'ਟਿੰਡੀ, ਇਹਨੂੰ ਬੱਚੂ ਹੁਣ ਤੂੰਹੀਂ ਪਾਲਣੈ-ਮੀਣੇਂ ਆਂਗੂੰ; ਅੱਜ ਤੋਂ ਇਹ ਤੇਰਾ ਹੋਇਆ।'

ਪਤਾ ਨਹੀਂ ਇਹ ਗੱਲ ਕਹਿਣ ਦਾ ਖ਼ਿਆਲ ਪਰਸੇ ਨੂੰ ਕਿਉਂ ਤੇ ਕਿਵੇਂ ਆਇਆ। ਕਹਿਣ ਮਗਰੋਂ ਈ ਉਹਨੇ ਸੋਚਿਆ ਕਿ, 'ਇਹ ਗੱਲ ਕੀ ਬਣੀ ?'

'ਜਦੋਂ ਮੈਂ ਪਾਲੂੰ ਤਾਂ ਫੇਰ ਇਹ ਮੇਰਾ ਈ ਹੋਊ ਕਿ!' ਟਿੰਡੀ ਨੇ ਵੀ ਜਿਵੇਂ ਕੁਝ ਮੱਛਰ-ਕੇ ਕਿਹਾ।

'ਇਹ ਵੀ ਤੇਰੀ ਗੱਲ ਠੀਕ ਐ। ਹੁਣ ਤਾਂ ਕਹਿੰਦੇ ਜਮੀਨਾਂ ਵੀ ਉਸੇ ਦੀਆਂ ਹੋਣਗੀਆਂ ਜਿਹੜਾ ਆਪ ਵਾਹੂ-ਬੀਜੂ।'

'ਐਂ ਕੌਣ ਕਹਿੰਦੇ?' ਟਿੰਡੀ ਨੇ ਹੈਰਾਨੀ ਨਾਲ਼ ਪਰਸੇ ਵੱਲ ਦੇਖਿਆ।

'ਇਹ ਤਾਂ ਆਹ ਸਾਰੀਆਂ ਨਵੀਆਂ ਪਾਲਟੀਆਂ ਆਲ਼ੇ ਡੌਂਡੀ ਪਿਟਦੇ ਫਿਰਦੇ ਐ ਬਈ ਜਮੀਨ ਵਾਹੁਣ ਆਲ਼ੇ ਦੀ ਹੋਣੀ ਚਾਹੀਦੀ ਐ।'

'ਇਹੋ ਗੱਲਾਂ 'ਉਹ'...'

ਪਰ ਟਿੰਡੀ ਜਿਵੇਂ ਤ੍ਰਹਿ ਕੇ ਚੁੱਪ ਕਰ ਗਿਆ (ਅਚਾਨਕ ਯਾਦ ਆ ਗਿਆ ਸੀ ਕਿ ਪਰਸੇ ਨੇ 'ਉਹਨਾਂ' ਦੀ ਗੱਲ ਕਰਨੋਂ ਕਈ ਵਾਰ ਉਹਨੂੰ ਟੋਕਿਆ ਤੇ ਵਰਜਿਆ ਸੀ)।

ਗਊ ਤੇ ਵੱਛੇ ਨਾਲ਼ ਘਰ ਦਾ ਰੰਗ-ਰੂਪ ਈ ਜਿਵੇਂ ਬਦਲ ਗਿਆ। ਕੰਮ ਵੀ ਵਧ ਗਿਆ। ਉਪਰੋਂ ਸੌਣੀ ਦੀ ਬੀਜ-ਬਿਜਾਈ ਦਾ ਜ਼ੋਰ ਆ ਪਿਆ। ਮਗਰੋਂ ਕਪਾਹ-ਨਰਮੇ ਦੀ ਸੰਭਾਲ, ਗੋਡੀ, ਦੁਆਈਆਂ ਦੇ ਛਿੜਕਾ ਵਰਗੇ ਕੰਮਾਂ ਨੇ ਘੇਰੀ ਰੱਖਿਆ। ਉਹਨੀਂ ਦਿਨੀਂ ਈ ਮੀਂਹਾਂ ਵਿੱਚ, ਅੰਦਰਲੇ ਘਰ ਦੀ, ਗਲ਼ੀ ਵਾਲ਼ੀ ਪੁਰਾਣੀ ਕੰਧ ਡਿਗ ਪਈ। ਉਹ ਸਾਰੀ ਢਾਹ ਕੇ ਪੱਕੀ ਕਢਵਾਈ। ਜਦੋਂ ਕਾਰੀਗਰ ਲਾਏ ਤਾਂ ਤੂੜੀ ਵਾਲ਼ੀ ਕੋਠੜੀ ਤੇ ਪਸ਼ੂਆਂ ਵਾਲ਼ੇ, ਮਗਰਲੇ ਛਤੜੇ ਦੀਆਂ ਛੱਤਾਂ ਵੀ ਨਵੀਆਂ ਪਵਾ ਲਈਆਂ। ਅੰਦਰ-ਬਾਹਰ ਹੋਰ ਵੀ ਕਈ ਥਾਈਂ ਕੰਧਾਂ-ਕੌਲ਼ਿਆਂ ਦੀ ਮੁਰੰਮਤ ਕਰਵਾ ਲਈ। ਏਨੇਂ ਨਾਲ਼ ਈ ਘਰ 'ਨਵਾਂ ਜਿਹਾ' ਲੱਗਣ ਲੱਗ ਪਿਆ।

ਜਦੋਂ ਕੰਮਾਂ ਤੋਂ ਵਿਹਲ ਮਿਲੀ ਤਾਂ ਅਚਾਨਕ ਖ਼ਿਆਲ ਆਇਆ ਕਿ ਮੁਖ਼ਤਿਆਰ ਕੌਰ ਨਾਲ਼ ਵੀ ਇੱਕ ਵਾਇਦਾ ਕਰ ਆਇਆ ਸੀ। ਪਰ ਪਿਛਲੇ ਪੰਜ-ਚਾਰ ਮਹੀਨੇ ਤੋਂ ਉਹਦਾ ਸੁੱਖ-ਸੁਨੇਹਾ ਕਿਉਂ ਨਹੀਂ ਸੀ ਆਇਆ?...ਸਭ ਸੁੱਖ ਹੋਵੇ ਸਹੀ। ਚਿੱਤ ਵਿੱਚ ਫੈਸਲਾ ਕਰ ਲਿਆ ਕਿ ਅਗਲੇ ਕੁਝ ਦਿਨਾਂ ਅੰਦਰ ਜਦੋਂ ਵਿਹਲ ਲੱਗੀ ਓਦੋਂ ਈ ਗੇੜਾ ਮਾਰ ਆਏਗਾ। ਵਾਇਦਾ ਕਰਕੇ ਏਨਾਂ-ਏਨਾਂ ਚਿਰ ਬੱਤੀ ਨਾ ਵਾਹੁਣਾ ਤਾਂ ਚੰਗੀ ਗੱਲ ਨਹੀਂ ਸੀ। ਉਹਨੂੰ ਆਪ ਈ ਜਾਣਾ ਚਾਹੀਦਾ ਸੀ।

ਪਰ ਦੇਵਨੇਤ ਅਗਲੇ ਦਿਨ ਈ ਇੱਕ ਓਪਰਾ ਬੰਦਾ, ਜਾਂਦਾ ਜਾਂਦਾ ਇੱਕ ਕਾਗਤੀ ਫੜਾ ਕੇ ਕਹਿ ਗਿਆ, 'ਇਹ ਮਾਰਾਜ ਸੰਤਾਂ ਨੇ ਹਰਦੁਆਰੋਂ ਭੇਜੀ ਐ। ਮੈਂ ਓਥੇ ਅਸ਼ਨਾਨ ਕਰਨ ਗਿਆ ਸੀ। ਜੇ ਮੈਂ ਨਾ ਆਉਣਾ ਹੁੰਦਾ ਤਾਂ ਉਹਨਾਂ ਨੇ ਕੋਈ ਬੰਦਾ ਭੇਜਣਾ ਸੀ। ਕਹਿੰਦੇ ਸੀ ਲਾ-ਜ਼ਰੂਰ, ਤੁਰਤ ਪੁਚਾ ਦੇਣੀ।'

ਉਹਨੂੰ ਵਿਦਾ ਕਰਕੇ ਕਾਗਤੀ ਪੜ੍ਹੀ। ਲਿਖਿਆ ਸੀ:

'ਮਾਨਜੋਗ ਸੰਤ-ਸਰੂਪ ਪੰਡਤ ਪਰਸ ਰਾਮ ਜੀਓ। ਨਮਸਕਾਰ ਪਰਵਾਨ ਕਰਨੀ ਜੀ। ਆਗੇ ਆਪਕੋ ਦੋਏ ਕਰ ਜੋੜ ਬੇਨਤੀ ਹੈ ਕਿ ਖੜੇ-ਖੜੋਤੇ ਤੁਰੰਤ ਹਰਦੁਆਰ ਪਹੁੰਚਣਾ ਜੀ। ਬੀਬੀ ਮੁਖ਼ਤਿਆਰ ਕੌਰ ਕੁਝ ਬੀਮਾਰ ਹੈ ਜੀ। ਭਗਵਾਨ ਭਲੀ ਕਰੇਗਾ ਜੀ। ਪਰੰਤੂ ਆਪਕਾ ਏਥੇ ਪਹੁੰਚਣਾ ਪਰਮ ਆਵਸ਼ਕ ਹੈ ਜੀ। ਇਹ ਬੀਬੀ ਕੀ ਇੱਛਾ ਵੀ ਹੈ ਜੀ। ਦਾਸ ਕੀ ਵੀ ਇਹੋ ਬੇਨਤੀ ਹੈ ਜੀ।



'ਦਾਸਨ-ਦਾਸ ਸੰਤ ਨਾਰੰਗ ਦਾਸ ਵਸ਼ਿਸ਼ਟ
ਦਿਨਾਂਕ ਉਨੀਸ ਭਾਦਰੋਂ ਸੰਮਤ
ਦੋ ਹਜਾਰ ਇੱਕਤੀਸ।
ਹਰਦੁਆਰ ਸੇ।
ਮਿਲੇ ਪੰਡਤ ਪਰਸ
ਰਾਮ ਜੀ ਭੈਣੀ ਵਾਲੇ ਕੋ।'

ਪੜ੍ਹਦਿਆਂ ਈ ਮਨ ਰਤਾ ਬੇਚੈਨ ਹੋਇਆ। ਰਾਤ ਨੂੰ ਨੀਂਦ ਵੀ ਚੰਗੀ ਤਰ੍ਹਾਂ ਨਹੀਂ ਆਈ। ਇਹ ਗੱਲ ਵੀ ਦੁਬਧਾ ਵਾਲ਼ੀ ਸੀ ਕਿ ਆਖਰ ਇਹ ਬੇਚੈਨੀ ਦਾ ਕਾਰਨ ਕੀ ਸੀ।

ਅਗਲੇ ਦਿਨ, ਤੜਕਸਾਰ ਈ ਤਿਆਰ ਹੋ ਕੇ ਤੁਰਨ ਤੋਂ ਪਹਿਲਾਂ ਟਿੰਡੀ ਨੂੰ ਸਾਰੇ ਕੰਮ ਸਮਝਾ ਦਿੱਤੇ। ਇਹ ਵੀ ਕਹਿ ਦਿੱਤਾ ਕਿ ਗਊ ਦਾ ਦੁੱਧ-ਬਾਧ ਟਿੰਡੀ ਦੀ ਬੇਬੇ ਈ ਸੰਭਾਲ ਲਿਆ ਕਰੇ।

'ਜਿੰਨਾਂ ਚਿਰ ਮੈਂ ਨਾ ਮੁੜਾਂ ਘਰ-ਖੇਤ ਦੀ ਸਾਰੀ ਜ਼ਿਮੇਂਦਾਰੀ ਥੋਡੀ ਦੋਹਾਂ ਮਾਂ-ਪੁੱਤਾਂ ਦੀ ਐ।'

'ਪਰ ਬਾਬਾ ਅੱਗੇ ਆਂਗੂੰ ਮਹੀਨਾ ਦੋ ਮਹੀਨੇ ਨਾ ਲਾ ਆਈਂ, ਮੈਥੋਂ ਐਨਾ ਚਿਰ ਨ੍ਹੀਂ ਸਾਰਾ ਕੁਸ਼ ਸਾਂਭਿਆ ਜਾਣਾ। ਮੇਰੀ ਬੇਬੇ ਵੀ ਮੇਰੇ ਅਰਗੀ ਈ ਨਕੰਮੀ ਐਂ। ਛੇਤੀ ਮੁੜੀਂ।' ਟਿੰਡੀ ਨੇ ਜਿਵੇਂ ਚਿੰਤਾ ਨਾਲ਼ ਕਿਹਾ।

'ਐਨਾ ਨਾ ਫਿਕਰ ਕਰਨ ਲੱਗ ਹੁਣੇ। ਸਭ ਕੁਸ਼ ਸਾਂਭ-ਲੌਂ-ਗੇ। ਮੈਂ ਵੀ ਜਿੰਨੀ ਛੇਤੀ ਹੋ ਸਕਿਆ ਮੁੜੂੰ। ਅੱਗੇ ਆਲ਼ੀ ਗੱਲ...'

ਤੇ ਵਾਕ ਅਧੂਰਾ ਛਡ ਕੇ ਕੁਝ ਸੋਚਦਾ ਬੋਲਿਆ, 'ਹੁਣ ਤਾਂ ਤਕੜਾ ਹੋ ਕੇ, ਅੱਗੇ-ਪਿੱਛੇ ਸਾਰਾ ਕੰਮ-ਧੰਦਾ ਬੱਚੂ ਤੈਨੂੰ ਈ ਸਾਂਭਣਾ ਪੈਣੈਂ। ਹੋਰ ਹੁਣ ਕੌਣ ਸੰਭਾਲੂ?'

'ਪਰ ਬਾਬਾ ਅਜੇ ਮੈਨੂੰ ਕੀ ਸੁਰਤ ਐ? ਅਨਪੜ੍ਹ ਬੰਦਾ ਤਾਂ ਹੁੰਦਾ ਈ ਪਸ਼ੂ ਐ। ਇੱਲ੍ਹ ਦਾ ਕੁੱਕੜ ਨ੍ਹੀਂ ਆਉਂਦਾ ਮੈਨੂੰ ਤਾਂ।'

'ਤੈਨੂੰ ਮੈਂ ਅੱਗੇ ਵੀ ਆਖਿਐ ਬਈ ਐਹੋ-ਜੀਆਂ ਗੱਲਾਂ ਨਾ ਕਰਿਆ ਕਰ। ਪੜ੍ਹਿਆਂ ਨੇ ਜਿਹੜੇ ਕਿਲ੍ਹੇ ਉਸਾਰੇ ਐ ਉਹ ਵੀ ਸਾਰੀ ਦੁਨੀਆਂ ਨੂੰ ਦਿੱਸੀ ਜਾਂਦੇ ਐ!'

ਪਰਸੇ ਦੀ ਰੁੱਖੀ ਅਵਾਜ਼ ਤੋਂ ਈ ਟਿੰਡੀ ਤ੍ਰਹਿ ਜਾਂਦਾ ਸੀ। ਇਸੇ ਲਈ ਤੁਰਨ ਲੱਗੇ ਦੇ ਪੈਰੀਂ ਹੱਥ ਲਾਉਂਦਾ ਬੋਲਿਆ, 'ਮੇਰਾ ਬੋਲਿਆ-ਚਾਲਿਆ ਮਾਫ ਕਰ-ਦੀਂ ਬਾਬਾ। ਓਥੇ ਜਾਣ ਸਾਰ ਚਿੱਠੀ ਜ਼ਰੂਰ ਪਾਈਂ, ਨਹੀਂ ਮੈਨੂੰ ਫਿਕਰ ਰਹੂ।'

'ਪੜ੍ਹਾਏਂਗਾ ਕੀਹਤੋਂ?' ਪਰਸਾ ਉਹਦੇ ਸਿਰ 'ਤੇ ਹੱਥ ਫੇਰਦਾ ਮੁਸਕਰਾ ਪਿਆ।

ਉਹਦੇ ਮੁਸਕਰਾਉਣ ਨਾਲ਼ ਈ ਜਿਵੇਂ ਟਿੰਡੀ ਦੀ ਸਾਰੀ ਚਿੰਤਾ ਉਡ-ਪੁਡ ਗਈ ਤੇ ਮਨ ਹੌਸਲੇ 'ਚ ਹੋ ਗਿਆ। (ਉਸੇ ਵੇਲ਼ੇ ਉਹਨੂੰ ਆਪਣਾ ਕੱਦ ਵੀ ਨਵੀਂ ਕੱਢੀ ਪੱਕੀ ਕੰਧ ਦੇ ਬਰਾਬਰ ਹੋ ਗਿਆ ਲੱਗਿਆ, ਤੇ ਹਡ-ਪੈਰ ਬਾਬੇ ਪਰਸੇ ਜਿੰਨੇਂ ਨਰੋਏ ਮਹਿਸੂਸ ਹੋਣ ਲੱਗ ਪਏ।)

❑

ਉਹੋ ਹਰਦੁਆਰ ਸੀ ਉਹੋ ਗੰਗਾ ਪਰ ਉਹਨਾਂ ਦਾ ਤਪ-ਤੇਜ ਕਿਸੇ ਕਰੋਧੀ ਰਿਸ਼ੀ ਦੀ ਕਹਿਰੀ ਨਜ਼ਰ ਨਾਲ ਸਰਾਪਿਆ ਗਿਆ ਲਗਦਾ ਸੀ। ਸੰਘਣੇ ਹਰਿਆਲੇ ਜੰਗਲਾਂ ਨਾਲ਼ ਢਕੇ ਉੱਚੇ-ਨੀਵੇਂ ਪਰਬਤਾਂ ਤੇ ਡੇਰਿਆਂ ਦੀਆਂ ਕੰਧਾਂ ਵਰਗੇ ਦਿਸਦੇ ਸਨ। (ਸ਼ਾਇਦ ਮਨ ਅਸਥਿਰ ਹੋਣ ਕਰਕੇ ਈ ਅਜਿਹਾ ਲਗਦਾ ਸੀ।) ਪਰ ਮਨ ਦੀ ਅਜਿਹੀ ਦਸ਼ਾ ਦਾ ਕਾਰਨ? ਕਾਰਨ ਤਾਂ ਸੀ। ਪਰ ਇਹ ਕਾਰਨ ਅਜਿਹਾ ਤਾਂ ਨਹੀਂ ਸੀ ਕਿ ਮਨ ਇੰਜ ਬੇਚੈਨ ਹੋ ਜਾਏ? ਇਸੇ ਗੱਲ ਦੀ ਰਤਾ ਹੈਰਾਨੀ ਸੀ।

ਡੇਰੇ ਪਹੁੰਚਿਆ ਤਾਂ ਲੱਗਿਆ ਕਈ ਸਾਧੂ-ਸੰਤ ਨਵੇਂ ਆਏ ਹੋਏ ਸਨ। ਮਨੀਸ਼ਾ ਨੰਦ ਕਿਧਰੇ ਤੀਰਥ-ਯਾਤਰਾ ਤੇ ਗਿਆ ਹੋਇਆ ਸੀ। ਉਹਦੀ ਸੁੰਦਰ ਸ਼ਕਲ-ਸੂਰਤ, ਸਡੋਲ ਅੰਗ, ਸਿੱਧੜ ਤੇ ਸਾਧਾਰਨ ਗੱਲਾਂ ਦਾ ਚੇਤਾ ਆ ਗਿਆ। ਅਜਿਹੇ ਬੰਦੇ ਗੁਣੀ-ਗਿਆਨੀ ਭਾਵੇਂ ਨਾ ਹੋਣ ਤਾਂ ਵੀ ਚੰਗੇ ਲਗਦੇ ਸਨ।

ਸੰਤਾ ਨੂੰ ਮੱਥਾ ਟੇਕਿਆ ਤੇ ਸੁੱਖ-ਸਾਂਦ ਮਗਰੋਂ ਪੁੱਛਿਆ, 'ਮੁਖਤਿਆਰ ਕੌਰ ਦੀ ਖਬਰ-ਸਾਰ ਸੰਤ ਜੀ?'

ਸੰਤ ਉਹਦੀਆਂ ਅੱਖਾਂ ਵਿੱਚ ਝਾਕਦੇ ਕੁਝ ਉਦਾਸ ਅਵਾਜ਼ ਵਿੱਚ ਬੋਲੇ, 'ਤੁਸੀਂ ਕਮਰੇ ਮੇਂ ਜਾ ਕਰ ਕੁਛ ਬਿਸਰਾਮ ਕਰੋ ਫੇਰ ਸਭ ਬਾਤ ਬਤਾਏਂਗੇ।'

ਫੇਰ ਉਹਨਾਂ ਨੇ ਪਰਸੇ ਦੀਆਂ ਅੱਖਾਂ ਵਿੱਚ ਇੰਜ ਤੱਕਿਆ ਜਿਵੇਂ ਕੋਈ ਗੁੱਝਾ ਭੇਤ ਸਮਝਾਉਣਾ ਚਾਹੁੰਦੇ ਹੋਣ। (ਪਰਸੇ ਦੀਆਂ ਆਪਣੀਆਂ ਅੱਖਾਂ ਵਿੱਚ ਵੀ ਕੁਝ ਅਜਿਹਾ ਅਹਿਸਾਸ ਸੀ ਜਿਵੇਂ ਉਹਨੇ ਭੇਤ ਜਾਣ ਲਿਆ ਹੋਵੇ।)

ਜਦੋਂ ਆਪਣੇ ਓਸੇ ਕਮਰੇ ਵਿੱਚ ਆਇਆ ਤਾਂ ਨਾਲ਼ ਦਾ ਬਾਈ ਨੰਬਰ ਕਮਰਾ ਬੰਦ ਪਿਆ ਸੀ। (ਜੰਦਰਾ ਕਿਸੇ ਹੋਰ ਦਾ ਲੱਗਿਆ ਹੋਇਆ ਸੀ, ਆਸ਼ਰਮ ਦਾ ਨਹੀਂ।) ਉਧਰ ਤਕਦਿਆਂ ਈ ਉਸ ਰਾਤ ਦਾ ਚੇਤਾ ਆਇਆ ਜਿੱਦੋਂ ਅਣਹੋਣੀਆਂ ਤੇ ਹੋਣੀਆਂ ਦਾ ਰੰਗ-ਰੂਪ ਈ ਬਦਲ ਗਿਆ ਸੀ। ਹੁਣ ਵੀ ਕੁਝ ਅਦਭੁਤ ਅਹਿਸਾਸ ਹੋਇਆ ਤੇ ਅਚਾਨਕ ਇੱਕ ਗੀਤ ਯਾਦ ਆ ਗਿਆ । ਅੰਦਰ-ਬਾਹਰ ਫਿਰਦਾ ਤੇ ਸਾਮਾਨ ਠੀਕ ਕਰਦਾ ਇਹੋ ਗੀਤ ਗੁਣਗੁਣਾਉਣ ਲੱਗ ਪਿਆ। (ਮਗਰੋਂ ਧੀਮੀ ਅਵਾਜ਼ 'ਚ ਗਾਉਣ ਲੱਗ ਪਿਆ)।

ਬਨ ਪਰਬਤ ਮੇਂ ਕੇਸਰ ਖਿੜਿਆ
ਧਰਤ ਸੁਹਾਗਣ ਹੋਈ
ਫੂਲੀ ਕੁੰਜਨ ਬਨ ਮੇਂ ਸਰਸੋਂ
ਕੁੱਲ ਕੁਦਰਤ ਮਹਿਕਾਂ ਗੋਈ
ਭੰਵਰ ਭਵੰਤੇ ਡਾਲੀ ਡਾਲੀ
ਚਮਕਣ ਚੰਦ ਤੇ ਤਾਰੇ
ਦੂਰ-ਦੁਰਾਡੇ ਅੰਬਰੀਂ ਬੈਠਾ
ਕੌਣ-ਸੁ ਵਾਜਾਂ ਮਾਰੇ!
..ਮੈਂ ਭੁੱਲੀ ਮੈਂ ਉੱਕੀ ਸਾਜਣ!
ਮੇਰ ਤੇਰ ਇਹ ਕੈਸੀ



ਕੈਸਾ ਧੀਦੋ ਕੌਣ ਸਲੇਟੀ
ਜੈਸਾ ਉਹ, ਮੈਂ ਤੈਸੀ!
ਤੂੰਹੀਂ ਤੂੰ, ਤੂੰਹੀਂ ਮੈਂ
ਤੁਝ ਬਿਨ ਹਉਂ ਕਿਛ ਨਾਹੀਂ
ਧੁੱਪਾਂ ਛਾਵਾਂ ਇਕਜਿੰਦ ਹੋਈਆਂ
ਕਿਆ ਹਾਸੇ ਕਿਆ ਆਹੀਂ!
ਬੁਲ੍ਹਿਆ ਕਾਹੇ ਸੋਚੀਂ ਡੁੱਬਿਆਂ,
ਕੈਸੇ ਮਸਲੇ ਕੇਹੇ ਝੇੜੇ
ਚੱਲ ਹੁਣ ਲੱਗੀਆਂ ਤੋੜ ਨਿਭਾਈਏ
ਛੱਡ ਸਿਆਲ ਤੇ ਚੰਦਰੇ ਖੇੜੇ!
ਆਰ ਪਾਰ ਸਿਆਲ ਅਰ ਖੇੜੇ
ਵਿੱਚ ਰਾਂਝਣ ਦਾ ਠਾਣਾਂ
ਕੱਚਿਆਂ ਪੱਕਿਆਂ ਕਾ ਗਮ ਕੈਸਾ
ਜਾਂ ਕੀਤਾ ਕੌਲ ਨਿਭਾਣਾ!
ਬੁਲ੍ਹਿਆ!...
ਜਾਂ ਕੀਤਾ ਬਚਨ ਨਿਭਾਣਾ!...
ਬਚਨ ਹੀ ਅੱਲ੍ਹਾ
ਬਚਨ ਭਗਵੰਤਾ
ਬਚਨ ਹੀ ਉਸਦਾ ਭਾਣਾ!
ਬੁਲ੍ਹਿਆ!...
ਜੁਗ ਜੁਗ ਇਹੋ ਨਿਭਾਣਾ!...'

ਗੁਣਗੁਣਾਉਂਦਿਆਂ ਤੇ ਏਧਰ-ਉਧਰ ਫਿਰਦਿਆਂ ਉਹਨੂੰ ਪਰਬਤ, ਜੰਗਲ, ਆਸ਼ਰਮ, ਦੂਰ ਤਕ ਫੈਲੇ ਮੰਦਰ ਤੇ ਗੰਗਾ—ਸਭ ਇੱਕ ਦੂਜੇ ਵਿੱਚ ਘੁਲ਼-ਮਿਲ਼ ਗਏ ਲਗਦੇ ਸਨ; ਕਾਸੇ ਦੇ ਵੀ ਵੱਖਰਾ ਹੋਣ ਦਾ ਅਹਿਸਾਸ ਨਹੀਂ ਸੀ ਹੋ ਰਿਹਾ। (ਇਹ ਵੀ ਅਸਚਰਜ ਤੇ ਅਦਭੁਤ ਅਨੁਭਵ ਸੀ ਜਿਹੜਾ ਸ਼ਾਇਦ ਕਦੇ ਕਦਾਈਂ ਈ ਹੋਇਆ ਹੋਵੇ।)

ਸੰਤਾਂ ਨੂੰ ਮਿਲਣ ਆਇਆ ਤਾਂ ਉਹ ਭੋਰੇ ਅੰਦਰ ਚਲੇ ਗਏ ਸਨ। ਭੋਰੇ ਮੂਹਰੇ ਆਇਆ ਤਾਂ ਸੰਗਮਰਮਰ ਦੀ ਚੁਗਾਠ ਵਾਲ਼ੇ ਬੂਹੇ ਅੱਗੇ ਇੱਕ ਸੇਵਕ ਪਿੱਤਲ ਦੀ ਮੁੱਠ ਵਾਲ਼ਾ ਨਰੋਆ ਤੇ ਲਿਸ਼ਕਦਾ, ਮੋਢੇ ਤਕ ਉੱਚਾ ਬੱਲਮ ਫੜੀ ਖੜਾ ਸੀ (ਜਿਸਦੇ ਹੇਠ ਮੋਟੀ ਘੋਪ ਲੱਗੀ ਹੋਈ ਸੀ)। ਗਹੁ ਨਾਲ਼ ਦੇਖਿਆ ਤਾਂ ਉਹਦੀ ਸ਼ਕਲ ਬਹੁਤ ਅਜੀਬ ਲੱਗੀ। ਅੱਖਾਂ ਚੁੰਨ੍ਹੀਆਂ, ਭੂੰਗਾ ਮੱਥਾ ਤੇ ਹੱਥ-ਪੈਰ ਕੱਦ-ਕਾਠ ਮੁਜਬ ਬਹੁਤ ਵੱਡੇ ਤੇ ਹੱਡਲ਼ ਸਨ। ਧਰਮਰਾਜ ਦਾ ਜਮਦੂਤ ਲਗਦਾ ਸੀ।

ਪਰਸਾ ਦੇਖਦਾ ਦੇਖਦਾ ਮੁਸਕਰਾ ਪਿਆ।

'ਭਗਤਾ ਮੈਂ ਸੰਤਾਂ ਦੇ ਦਰਸ਼ਨ ਕਰਨੇ ਐਂ।' ਉਹ ਗੰਭੀਰ ਹੁੰਦਿਆਂ ਬੋਲਿਆ।

'ਅਬ ਦਰਸਨ ਨਹੀਂ ਹੋ ਸਕਦੇ ਜੀ।' ਉਹ ਕਾਠ ਦੇ ਪੁਤਲੇ ਵਾਂਗ ਸਿੱਧਣ-ਸਿੱਧਾ ਖੜੋਤਾ ਬੋਲਿਆ (ਉਹਨੇ ਧੌਣ ਵਿੱਚ ਵੀ ਭੋਰਾ ਵੱਟ ਨਹੀਂ ਸੀ ਪਾਇਆ)। ਉਹਦੀ ਅਵਾਜ਼ ਵੀ ਬਹੁਤ ਰੁੱਖੀ ਤੇ ਬੇਲਿਹਾਜ਼ ਸੀ।

'ਤੂੰ ਉਹਨਾਂ ਨੂੰ ਜਾ ਕੇ ਦੱਸ ਦੇ ਬਈ ਭੈਣੀ ਆਲ਼ਾ ਪਰਸ ਰਾਮ ਆਇਐ।'

'ਹੁਕਮ ਨਹੀਂ ਹੈ ਜੀ। ਸੰਤ ਸਮਾਧੀ ਮੇਂ ਹੈਂ ਜੀ।'

'ਜੀ' ਸ਼ਬਦ ਉਹ ਇਉਂ ਬੋਲਦਾ ਸੀ ਜਿਵੇਂ ਭੁੰਜੇ ਮਾਰ ਕੇ ਡਾਂਗ ਖੜਕਾਉਂਦਾ ਹੋਵੇ। ਪਰਸੇ ਨੇ ਉਹਦੇ ਚਿਹਰੇ ਵੱਲ ਅੱਖਾਂ ਗੱਡ ਕੇ ਫੇਰ ਦੇਖਿਆ ਤਾਂ ਸੇਵਾਦਾਰ ਉਸ ਵੱਲੋਂ ਨਜ਼ਰ ਹਟਾ ਕੇ ਇੱਕ ਖਿੜਕੀ ਵਿੱਚੋਂ ਦੀ ਉਹਨਾਂ ਕਮਰਿਆਂ ਵੱਲ ਝਾਕਣ ਲੱਗ ਪਿਆ ਜਿੱਥੇ ਬਾਹਰੋਂ ਆਏ-ਗਏ ਸਾਧੂ-ਸੰਤ ਠਹਿਰਦੇ ਸਨ। ਹੁਣ ਉਹਦੀ ਨਿਗ੍ਹਾ ਇੱਲ੍ਹ ਵਰਗੀ ਲੱਗਦੀ ਸੀ। ਉਸ ਵੱਲ ਝਾਕਦਿਆਂ ਪਰਸੇ ਦੇ ਹੋਠਾਂ ਉੱਤੇ ਇੱਕ ਵਾਰ ਫੇਰ ਮੁਸਕਰਾਹਟ ਆ ਗਈ।

'ਭਗਤਾ, ਸੰਤਾਂ ਨੂੰ ਤਾਂ ਮੈਂ ਬਰਜ਼ਰੂਰ ਮਿਲਣੈਂ। ਜ਼ਰੂਰੀ ਕੰਮ ਐਂ।'

'ਕਹਿ ਤੋ ਦੀਆ ਕਿ ਹੁਣ ਮਿਲਣੇ ਕਾ ਬਖਤ ਨਹੀਂ ਹੈ—ਔਰ ਕਿਆ ਕਹੇਂ ਜੀ?'

ਐਤਕੀਂ ਉਹ ਏਨਾਂ ਉੱਚੀ ਬੋਲਿਆ ਕਿ ਉਹਦੀ ਅਵਾਜ਼ ਡੇਰੇ ਵਿਚੋਂ ਗੂੰਜਦੀ ਜਾਪੀ।

'ਰਾਮ ਦਾਸੇ, ਇਨਕੋ ਆ ਜਾਣੇ ਦਿਓ, ਅੰਦਰ।' ਡੇਰੇ ਅੰਦਰੋਂ ਸੰਤਾਂ ਨੇ ਅਵਾਜ਼ ਦਿੱਤੀ।

'ਸਾਤ ਬਚਨ ਮਹਾਰਾਜ!' ਨਾਲ਼ ਦੀ ਨਾਲ਼ ਸੇਵਾਦਾਰ ਦੀ ਅਵਾਜ਼ ਬਦਲ ਗਈ ਤੇ ਪੁਤਲੇ ਵਾਂਗ ਦੋ ਕਦਮ ਪਿਛਾਂਹ ਹਟ ਕੇ ਖੜ੍ਹ ਗਿਆ ਤੇ ਉਹਦੀ ਆਕੜੀ ਧੌਣ ਦੀ ਗਿੱਚੀ ਵਿਚ ਪਏ ਵੱਟ ਪੱਧਰੇ ਹੋ ਗਏ। ਉਹਦਾ ਸਿਰ ਸੁਤੇ ਸੁਭਾ ਈ ਇਉਂ ਝੁਕ ਗਿਆ ਜਿਵੇਂ ਕਿਸੇ ਰਾਜੇ ਦੇ ਦਰਬਾਰ 'ਚ ਖੜੋਤਾ ਹੋਵੇ।

ਨੰਗੇ ਪੈਰੀਂ, ਡੇਰੇ ਦੀਆਂ ਸੰਗਮਰਮਰ ਦੀਆਂ ਪੌੜੀਆਂ ਉਤਰਦਿਆਂ, ਪੌੜੀਆਂ ਦੀਆਂ ਦੋਏ ਪਾਸੇ ਦੀਆਂ ਕੰਧਾਂ ਉੱਤੇ ਬਣੇਂ ਦੇਵੀ-ਦੇਵਤਿਆਂ ਦੇ ਚਿੱਤਰ ਦੇਖ ਕੇ ਪਰਸਾ ਸੰਤਾਂ ਦੀ ਮਹਿਮਾ ਬਾਰੇ ਸੋਚਣ ਲੱਗ ਪਿਆ। ਡੇਰੇ ਅੰਦਰ ਕਦਮ ਰੱਖਣ ਤੋਂ ਪਹਿਲਾਂ ਈ ਉਹਦੀ ਨਜ਼ਰ ਨੇ ਇੱਕੋ ਵਾਰੀ ਸਭ ਕੁਝ ਦੇਖ, ਜਾਚ ਲਿਆ। ਸਬਾਤ ਜਿੱਡੇ, ਇਸ ਧਰਤੀ ਹੇਠਲੇ ਕਮਰੇ ਦੀਆਂ ਕੰਧਾਂ ਉੱਤੇ ਵੀ ਸੁੰਦਰ ਚਿਤਰ ਬਣੇਂ ਹੋਏ ਸਨ। ਖੱਬੇ ਪਾਸੇ ਦੀ ਕੰਧ ਉੱਤੇ ਬਨਸਰੀ ਵਜਾਉਂਦੇ ਕਿਸ਼ੋਰ ਕਾਨ੍ਹ ਮਸਤ ਹੋਏ ਖੜੋਤੇ ਸਨ ਤੇ ਉਹਨਾਂ ਦੁਆਲ਼ੇ ਅਣਗਿਣਤ ਗੋਪੀਆਂ ਘੇਰਾ ਘੱਤ ਕੇ ਨੱਚ ਰਹੀਆਂ ਸਨ। ਬਾਕੀ ਕੰਧਾਂ ਉੱਤੇ ਵੀ ਬਹੁਤੇ ਕ੍ਰਿਸ਼ਨ-ਲੀਲ੍ਹਾ ਦੇ ਈ ਚਿਤਰ ਸਨ। ਪਰ ਸਾਹਮਣੀ ਦੀਵਾਰ ਉੱਤੇ ਸ਼ਿਵ ਭਗਵਾਨ ਦਾ ਏਡਾ ਵੱਡਾ ਚਿਤਰ ਸੀ ਕਿ ਉਹ ਬਾਕੀ ਸਭ ਚਿਤਰਾਂ ਉੱਤੇ ਕਾਲ਼ੇ ਬੱਦਲ ਵਾਂਗ ਛਾਇਆ ਹੋਇਆ ਲੱਗਿਆ। ਉਹਦੇ ਕਾਲ਼ੇ ਅਸਮਾਨੀ ਤੇ ਘਸਮੈਲੇ ਰੰਗਾਂ ਕਾਰਨ, ਸਾਹਮਣੀ ਦੀਵਾਰ ਉੱਤੇ ਹਨੇਰਾ ਛਾਇਆ ਲਗਦਾ ਸੀ। ਵਿਹੜੇ ਵੱਲ ਦੀ ਖੱਬੀ ਦੀਵਾਰ ਵਿੱਚ ਬਣੇਂ ਦੋ ਰੋਸ਼ਨਦਾਨਾਂ ਕਾਰਨ, ਸੱਜੀ ਕੰਧ ਦੇ ਚਿਤਰਾਂ ਦੇ ਰੰਗ ਵਧੇਰੇ ਸ਼ੋਖ਼ ਤੇ ਚਮਕੀਲੇ ਦਿਸਦੇ ਸਨ। ਇਹਨਾਂ ਰੰਗਦਾਰ ਸ਼ੀਸ਼ਿਆਂ ਵਾਲ਼ੇ ਰੋਸ਼ਨਦਾਨਾਂ ਵਿਚੋਂ ਪੈਂਦੇ ਚਾਨਣ ਕਾਰਨ ਸਾਰੇ ਡੇਰੇ ਦਾ ਵਾਤਾਵਰਣ ਈ ਰੁਮਾਂਚਿਕ ਜਾਪਦਾ ਸੀ।

ਸੰਤ ਸਾਹਮਣੇ ਕੰਧ ਨਾਲ਼ ਵਿਛੇ ਮ੍ਰਿਗਛਾਲਾ ਦੇ ਆਸਣ ਉੱਤੇ ਪੰਥੀ ਮਾਰੀ, ਸ਼ਾਂਤ ਬੈਠੇ



ਸਨ। ਸਾਰੇ ਕਮਰੇ ਵਿੱਚ ਧੁਰ-ਧੁਰ ਕੇਸਰੀ ਰੰਗ ਦੇ ਵੱਡੇ ਵੱਡੇ ਫੁੱਲਾਂ ਵਾਲ਼ਾ ਸ਼ਾਹੀ ਗਲੀਚਾ ਵਿਛਿਆ ਹੋਇਆ ਸੀ। ਛੱਤ ਉੱਤੇ ਦੋ ਪੱਖੇ ਚਲ ਰਹੇ ਸਨ। ਅੰਦਰ ਨਾ ਹੁੰਮਸ ਸੀ ਨਾ ਗਰਮੀ। ਪਰਸੇ ਨੇ ਹੱਥ ਜੋੜ ਕੇ ਪ੍ਰਣਾਮ ਕੀਤਾ ਤਾਂ ਸੰਤਾਂ ਨੇ ਸੱਜਾ ਹੱਥ ਉਤਾਂਹ ਚੁੱਕਿਆ, ਬੋਲੇ ਨਹੀਂ। ਪਰਸਾ ਵੀ ਚੁੱਪਚਾਪ ਸਾਹਮਣੇ ਜਾ ਬੈਠਾ। ਪਲ ਕੁ ਮਗਰੋਂ ਉਹਨਾਂ ਨੇ ਅੱਖਾਂ ਖੋਹਲੀਆਂ, ਤਿੰਨ ਵਾਰੀ 'ਓਮ' ਉਚਾਰਿਆ ਤੇ ਸੱਜਾ ਹੱਥ ਸਿਰ, ਮੱਥੇ ਤੇ ਚਿਹਰੇ ਉੱਤੇ ਫੇਰਦਿਆਂ ਗੰਭੀਰ ਨਜ਼ਰਾਂ ਨਾਲ਼ ਪਰਸੇ ਵੱਲ ਝਾਕਦਿਆਂ ਬੋਲੇ, 'ਹੋਰ ਤਾਂ ਸਭ ਮਹੌਣ ਤਕੜੇ ਪੰਡਤ ਜੀ। ਆਪ ਰਾਜ਼ੀ-ਖ਼ੁਸ਼ੀ ਹੋ।'

'ਆਪਜੀ ਦੀ ਮਿਹਰ ਹੈ ਜੀ।'

'ਮਿਹਰ ਤਾਂ ਭਗਵਾਨ ਕੀ ਐ।'

ਇੱਕ ਪਲ ਲਈ ਉਹਨਾਂ ਫੇਰ ਅੱਖਾਂ ਮੀਚੀਆਂ ਤੇ ਡੂੰਘੀ ਸੋਚ ਵਿੱਚ ਡੁੱਬ ਗਏ। ਫੇਰ ਧੀਮੀ ਪਰ ਕੁਝ ਉਤੇਜਿਤ ਅਵਾਜ਼ 'ਚ ਬੋਲੇ, 'ਆਪਨੂੰ ਪਤਾ ਹੈ ਨਾ ਪੰਡਤ ਜੀ ਕਿ ਕੀ ਭਾਣਾ ਵਰਤਿਆ?'

'ਨਹੀਂ ਮਹਾਰਾਜ। ਓਸ ਕਾਗਤੀ 'ਚ ਲਿਖੇ ਸੁਨੇਹੇ ਤੋਂ ਬਿਨਾਂ ਮੈਨੂੰ ਕੁਸ਼ ਪਤਾ ਨ੍ਹੀਂ।'

ਸੰਤਾਂ ਨੇ ਫੇਰ ਅੱਖਾਂ ਮੀਚ ਲਈਆਂ। ਕਈ ਵਾਰ 'ਓਮ' 'ਓਮ' ਉਚਾਰਿਆ। ਉਹਨਾਂ ਦੇ ਚਿਹਰੇ ਉੱਤੇ ਕਿਸੇ ਗੁੱਝੀ ਚਿੰਤਾ ਦੇ ਚਿੰਨ੍ਹ ਸਾਫ਼ ਦਿੱਸੇ। ਕਿੰਨਾਂ ਚਿਰ ਕੋਈ ਗੱਲ ਨਹੀਂ ਕੀਤੀ।

ਪਰਸੇ ਦੇ ਮੱਥੇ ਉੱਤੇ ਵੀ ਕੁਝ ਰੇਖਾਵਾਂ ਉੱਘੜ ਆਈਆਂ। ਉਹ ਗੰਭੀਰ ਅਵਾਜ਼ 'ਚ ਬੋਲਿਆ, 'ਮਾਰਾਜ ਝਿਜਕੋ ਨਾ। ਜੋ ਵੀ ਬਾਤ ਹੈ ਸਪਸ਼ਟ ਕਰੋ।'

ਸੰਤਾਂ ਨੇ ਹੌਕੇ ਵਰਗਾ ਲੰਮਾ ਸਾਹ ਖਿੱਚਿਆ ਤੇ ਖਿਂਦ ਦਾ ਖਿਂਦ ਇਉਂ ਬੈਠੇ ਰਹੇ ਜਿਵੇਂ ਸਮਾਧੀ ਦੀ ਅਵਸਥਾ 'ਚ ਚਲੇ ਗਏ ਹੋਣ। ਹੋਰ ਕੁਝ ਚਿਰ ਮਗਰੋਂ ਹੌਲ਼ੀ ਹੌਲ਼ੀ ਅੱਖਾਂ ਖੋਹਲਦਿਆਂ ਪਰਸੇ ਦੀਆਂ ਅੱਖਾਂ ਵਿੱਚ ਸਿੱਧਾ ਤਕਦਿਆਂ ਕਿਹਾ, 'ਬੀਬੀ ਮੁਖਤਿਆਰ ਕੁਰ ਆਈ ਸੀ। ਏਥੇ ਹਸਪਤਾਲ ਵਿਚ ਕੁਸ਼ ਦਿਨ ਦਾਖਲ ਰਹਿਣ ਮਗਰੋਂ ਬਾਲਕੇ ਨੂੰ ਜਨਮ ਦੇ ਕੇ ਪਰਲੋਕ ਸਿਧਾਰ-ਗੀ...ਜੋ ਉਸ ਭਗਵੰਤ ਦੀ ਇੱਛਿਆ!...ਪਰ ਦੁੱਖ ਹੋਇਆ ਕਿ ਦੋਏ ਜੀਅ ਏਡੀ ਛੇਤੀ ਚਲੇ ਗਏ। ਕਿਸੇ ਐਸੇ ਖਾਨਦਾਨ ਦਾ ਐਸਾ ਅੰਤ ਕਸ਼ਟਦਾਇਕ ਹੈ।'

ਪਰਸਾ ਸਥਿਰ ਬੈਠਾ ਸੰਤਾਂ ਦੇ ਚਿਹਰੇ ਵੱਲ ਝਾਕਦਾ ਰਿਹਾ। ਸੰਤਾਂ ਨੂੰ ਉਹਦੇ ਚਿਹਰੇ ਤੋਂ ਅਜਿਹਾ ਮਹਿਸੂਸ ਹੋਇਆ ਜਿਵੇਂ ਕਿਸੇ ਵੀ ਗੱਲ ਨਾਲ਼ ਉਹਦਾ ਕੋਈ ਸੰਬੰਧ ਨਾ ਹੋਵੇ (ਪਰ ਫੇਰ ਵੀ ਉਹ ਸਾਰੀ ਗੱਲ ਵਿਸਥਾਰ ਨਾਲ਼ ਜਾਣਨੀ ਚਾਹੁੰਦਾ ਹੋਵੇ)।

'ਦੋ ਸਪਤਾਹ ਪਹਿਲਾਂ ਦੀ ਬਾਤ ਹੈ। ਅੰਤਮ ਸਵਾਸ ਤਿਆਗਣ ਤੋਂ ਢਾਈ-ਤਿੰਨ ਪਹਿਰ ਪਹਿਲਾਂ ਉਹਨੇ ਸਾਰਾ ਭੇਤ ਬਤਾ ਦਿੱਤਾ ਸੀ। ਪਰ ਆਤਮਾ 'ਤੇ ਕੋਈ ਬੋਝ ਨਹੀਂ ਸੀ। ਉਹ ਆਪਣੇ ਹਰ ਕਰਮ ਨੂੰ ਪਵਿਤਰ ਮਾਨਤੀ ਥੀ।' ਸੰਤ ਧੀਮੀ ਪਰ ਸਥਿਰ ਅਵਾਜ਼ ਵਿੱਚ ਲੋੜੀਂਦੀ ਜਾਣਕਾਰੀ ਦਿੰਦੇ ਆਪਦੇ ਵਿਚਾਰ ਪ੍ਰਗਟਾ ਰਹੇ ਸਨ। 'ਅੰਤਮ ਸਮੇਂ ਇੱਕੋ ਬੇਨਤੀ ਕੀਤੀ ਸੀ ਕਿ ਬਾਲਕ ਆਪਜੀ ਕੋ ਸੌਂਪ ਦਿੱਤਾ ਜਾਵੇ। ਉਸੇ ਦਿਨ ਤੋਂ ਬਾਲਕ, ਤੇ ਬੀਬੀ ਦੀ ਅਨਿਨ ਸੇਵਿਕਾ ਸਵਿਤਰੀ ਦੇਵੀ ਹਸਪਤਾਲ ਵਿੱਚ ਹੈ। ਹਸਪਤਾਲ ਮੇਂ ਛੋਟੇ ਬੱਚਿਆਂ ਨੂੰ ਸਾਂਭਣ ਦਾ ਇੰਤਜ਼ਾਮ ਹੈ। ਕੋਈ ਤਕਲੀਫ਼ ਨਹੀ। ਬਾਲਕ ਸਵਸਥ ਹੈ। ਅਸੀਂ ਰੋਜ਼ ਪਤਾ ਮੰਗਾਤੇ ਹੈਂ। ਕਦੇ ਸਵੇਮ ਵੀ ਜਾਤੇ ਹੈਂ।'

ਪਰ ਉਹਨਾਂ ਲਈ ਰਤਾ ਬੇਚੈਨੀ ਦਾ ਕਾਰਨ ਇਹੋ ਸੀ ਕਿ ਕੋਈ ਵੀ ਗੱਲ ਸੁਣ ਕੇ ਪਰਸੇ ਦੇ ਚਿਹਰੇ ਤੋਂ ਕੋਈ ਪ੍ਰਭਾਵ ਸਪਸ਼ਟ ਨਹੀਂ ਸੀ ਹੋ ਰਿਹਾ। ਉਹ ਇਸ ਸਥਿਰ ਬੈਠਾ ਸੀ ਜਿਵੇਂ ਕਿਸੇ ਕਥਾ-ਵਾਰਤਾ ਦਾ ਈ ਕੋਈ ਪ੍ਰਸੰਗ ਸੁਣ ਰਿਹਾ ਹੋਵੇ।

'ਅਬ ਆਪਕੋ ਬੇਨਤੀ ਇਹੋ ਹੈ ਕਿ ਆਪ ਜੀ ਇਹ ਅਮਾਨਤ ਸੰਭਾਲੋ। ਇਸੀ ਕਾਰਣ ਆਪਕੋ ਗਾਂਵ ਸੇ ਏਥੇ ਆਣੇ ਕਾ ਕਸ਼ਟ ਦਿਯਾ ਹੈ।'

ਇਹ ਦੋ ਵਾਕ ਬੋਲਦਿਆਂ ਸੰਤਾਂ ਦੇ ਸ਼ਬਦ ਤੇ ਅਵਾਜ਼ ਦੋਏ ਅਸਾਧਾਰਨ ਹੋ ਗਏ ਸਨ। (ਪਰ ਪਰਸੇ ਦੇ ਚਿਹਰੇ ਉੱਤੇ ਅਜੇ ਵੀ ਕੋਈ ਉਤਾਰ-ਚੜ੍ਹਾ ਨਹੀਂ ਸੀ ਦਿਸਦਾ।)

'ਆਪ ਕੁਛ ਬੋਲੋ ਪੰਡਤ ਜੀ।' ਸੰਤ ਜਿਵੇਂ ਕੁਝ ਉਤੇਜਿਤ ਹੋ ਗਏ।

'ਦੱਸੋ ਕੀ ਕਹਾਂ?' ਪਰਸੇ ਨੇ ਸਥਿਰ ਤੇ ਅਣਭਾਵਕ ਅਵਾਜ਼ ਵਿੱਚ ਕਿਹਾ।

'ਜੋ ਆਪਕੀ ਆਤਮਾ ਜੋਗ ਸਮਝੇ।'

'ਏਥੇ ਆਤਮਾ ਦਾ ਤਾਂ ਸੰਤ ਜੀ ਕੋਈ ਝਗੜਾ ਈ ਨਾ ਰਿਹਾ। ਇਹ ਤਾਂ ਕਰਤੱਵ ਪਾਲਣ ਦੀ ਬਾਤ ਹੈ। ਤੇ ਕਰਤੱਵ ਸੰਸਾਰਕ ਬੰਦਿਆਂ ਨੂੰ ਪਾਲਣੇ ਪੈਂਦੇ ਐ। ਫੇਰ ਸੋਚਣ ਵਾਲ਼ੀ ਕਿਹੜੀ ਗੱਲ ਰਹਿ-ਗੀ?'

ਸੰਤਾਂ ਦਾ ਚਿਹਰਾ ਜਿਵੇਂ ਲਿਸ਼ਕ ਉੱਠਿਆ। ਉਹ ਹੱਥ ਜੋੜ ਕੇ ਮੱਥੇ ਨੂੰ ਲਾਉਂਦਿਆਂ ਬੋਲੇ, 'ਆਪ ਧੰਨ ਹੋ! ਬਸ ਹੁਣ ਮੇਰੇ ਮਨ 'ਤੇ ਕੋਈ ਬੋਝ ਨਹੀਂ। ਆਪਜੀ ਕਾ ਬਹੁਤ ਬਹੁਤ ਧੰਨਵਾਦ!'

ਫੇਰ ਆਪ ਈ ਆਰੰਭ ਤੋਂ ਅੰਤ ਤਕ ਉਹਨਾਂ ਨੇ ਸਾਰੀ ਵਾਰਤਾ ਸੁਣਾਉਣੀ ਸ਼ੁਰੂ ਕਰ ਦਿਤੀ ਕਿ ਕਿਸ ਹਾਲਤ ਵਿੱਚ ਮੁਖ਼ਤਿਆਰ ਕੌਰ, ਸੰਤੂ ਤੇ ਸਵਿਤਰੀ ਨੂੰ ਨਾਲ਼ ਲੈ ਕੇ ਹਰਦੁਆਰ ਪਹੁੰਚੀ। ਕਿਵੇਂ ਏਥੇ ਆ ਕੇ ਕੁਝ ਦਿਨ ਉਹ ਜ਼ਿੰਦਗੀ ਤੇ ਮੌਤ ਨਾਲ਼ ਘੁਲ਼ਦੀ ਰਹੀ। ਕਿਵੇਂ ਸਸਕਾਰ ਸਮੇਂ ਉਸੇ ਦੀ ਇੱਛਾ ਅਨੁਸਾਰ ਉਹਦੇ ਵੱਡੇ ਭਰਾ ਨੂੰ ਰਸਮਾਂ ਪੂਰੀਆਂ ਕਰਨ ਖਾਤਰ ਸੱਦਿਆ, ਪਰ ਉਹ ਤਿੰਨ ਦਿਨ ਸ਼ਰਾਬ 'ਚ ਈ ਗੁੱਟ ਰਿਹਾ। ਜਾਣ ਤੋਂ ਪਹਿਲਾਂ ਜ਼ਮੀਨ ਬਾਰੇ ਕਈ ਕਿਸਮ ਦੇ ਉਲਟੇ-ਸਿੱਧੇ ਸਵਾਲ ਜ਼ਰੂਰ ਕਰਦਾ ਰਿਹਾ।

'ਪਰ ਮੈਂ ਦੱਸ ਦਿੱਤਾ', ਸੰਤ ਬੋਲੇ, 'ਕਿ ਭਾਈ ਸਾਰੀ ਕਾਗਜ਼ੀ ਕਾਰਵਾਈ ਤਾਂ ਬੀਬੀ ਪਿੰਡੋਂ ਈ ਕਰਕੇ ਲਿਆਈ ਸੀ—ਸ਼ਾਇਦ ਉਹਨੂੰ ਆਪਣੀ ਹੋਣਹਾਰ ਦਾ ਪਹਿਲਾਂ ਆਭਾਸ ਹੋ ਗਿਆ ਸੀ। ਏਸ ਕਰਕੇ ਜਮੀਨ ਦਾ ਕੀ ਝਗੜਾ?—ਕੁਸ਼ ਪਿੰਡੋਂ ਸਰੀਕੇ ਦੇ ਬੰਦੇ ਵੀ ਆਏ ਸੀ। ਉਹ ਵੀ ਆਨੇ-ਬਹਾਨੇ ਜਮੀਨ-ਜਾਇਦਾਤ ਦੀਆਂ ਗੱਲਾਂ ਛੇੜਦੇ ਰਹੇ। ਪਰ ਮੈਂ ਉਹਨਾਂ ਨੂੰ ਵੀ ਕਹਿ ਦਿੱਤਾ ਕਿ ਬੀਬੀ ਦੀ ਇੱਛਿਆ ਤੇ ਵਸੀਅਤ ਮੁਜਬ ਈ ਇਹਦਾ ਪ੍ਰਬੰਧ ਹੋਏਗਾ।'

'ਫੇਰ ਉਹ ਕੀ ਬੋਲੇ?'

'ਉਹ ਕੀ ਬੋਲਦੇ! ਜਬ ਬੀਬੀ ਵਸੀਅਤ ਕਰਕੇ, ਕਚਹਿਰੀ ਮੇਂ ਦਰਜ ਕਰਵਾ ਕੇ, ਗਵਾਹੀਆਂ ਪਵਾ ਕੇ ਦੇ ਗਈ ਹੈ ਤੋ ਫੇਰ ਹੋਰ ਦਾ ਦਖਲ ਹੀ ਕੀ ਰਹਿ ਗਿਆ?'

ਸੰਤ ਕੁਝ ਹੋਰ ਉਤੇਜਿਤ ਹੋ ਗਏ ਲੱਗੇ।

'ਸ਼ਾਇਦ ਆਪਨੂੰ ਪਿੰਡ ਛੱਡੇ ਸਮਾਂ ਬੀਤ ਗਿਆ ਸੰਤ ਜੀ!' ਪਰਸੇ ਨੇ ਗੰਭੀਰਤਾ ਨਾਲ ਕਿਹਾ, 'ਕਦੇ ਜਮੀਨ-ਜਾਇਦਾਤ ਦੇ ਮਾਮਲੇ 'ਚ ਜੱਟ ਵੀ ਕਾਗਜ-ਪੱਤਰਾਂ ਮੁਜਬ ਚੱਲਿਐ?—ਉਹ ਇੱਕੋ ਬੋਲੀ ਤੇ ਇੱਕੋ ਕਾਨੂੰਨ ਜਾਣਦੈ—ਡਾਂਗ ਦਾ ਕਾਨੂੰਨ। ਇਹੋ ਮੰਨਦੇ, ਇਹੋ ਆਪ ਚਲੌਂਦੇ।'



ਉਹਦੀ ਗੱਲ ਸੁਣ ਕੇ ਸੰਤ ਜਿਵੇਂ ਕੁਝ ਬੇਚੈਨ ਹੋ ਗਏ। ਚੁੱਪ ਕਰਕੇ ਪਰਸੇ ਦੇ ਮੂੰਹ ਵੱਲ ਝਾਕਦੇ ਰਹੇ। ਫੇਰ ਪਹਿਲਾਂ ਵਾਂਗ ਈ ਉਤੇਜਿਤ ਹੁੰਦਿਆਂ ਬੋਲੇ, 'ਪਰ ਆਪਦਾ ਬਚਾਰ ਹੈ ਕਿ ਉਹ ਲੋਕ ਮੇਰੀ ਗੱਲ ਦਾ ਗੌਰਾ ਵੀ ਨਹੀਂ ਕਰਨਗੇ? ਆਖਰ ਮੇਰਾ ਵੀ ਕੁਸ਼ ਸਤਿਕਾਰ-ਸਨਮਾਨ ਹੈ।'

'ਜ਼ਰੂਰ ਕਰਨਗੇ ਮਹਾਰਾਜ! ਪਰ ਸਿਰਫ ਥੋੜ੍ਹੇ ਸਾਹਮਣੇ। ਮਗਰੋਂ ਓਹੋ ਗੱਲ—'ਨੈਂ ਟੱਪੀ ਖੁਆਜਾ ਵਿੱਸਰਿਆ'! ਹਰਦੁਆਰ ਟਪਦੇ ਸਭ ਭੁੱਲ ਜਾਣਗੇ। ਜੱਟ ਦਾ ਕੋਈ ਧਰਮ ਨ੍ਹੀਂ ਹੁੰਦਾ। ਜੇ ਡਾਂਗ ਨਾਲ਼ ਦੂਜਾ ਸੂਤ ਆ ਗਿਆ ਤਾਂ ਉਹਨੂੰ ਲੱਤ ਹੇਠ ਦੀ ਲੰਘਾ ਲਿਆ, ਜੇ ਕੋਈ ਸਕਤਾ ਟੱਕਰ ਗਿਆ ਤਾਂ ਡਾਂਗ ਸਿੱਟ ਕੇ ਹੱਥ ਬੰਨ੍ਹ-ਲੇ!...ਜੱਟ ਦਾ ਬਸ ਇਹੋ ਧਰਮ ਐਂ। ਅਸਲ 'ਚ ਜੱਟ ਈ ਸ਼ਕਤੀ ਦਾ ਪੁਜਾਰੀ ਐ, ਹੋਰ ਕੋਈ ਕੌਮ ਨ੍ਹੀਂ।'

ਸੰਤਾਂ ਦੇ ਕਣਕਵੰਨੇ ਚਿਹਰੇ ਦੀ ਚਮਕ ਰਤਾ ਮਾਂਦ ਪੈ ਗਈ ਲੱਗੀ, ਤੇ ਸੰਘਣੇ ਭਰਵੱਟੇ ਤਣੇ ਗਏ। ਪਰਸਾ ਉਹਨਾਂ ਦੇ ਮਨ ਦੀ ਅਜਿਹੀ ਅਸਥਿਰ ਅਵਸਥਾ ਦੇਖ ਕੇ ਹੋਰ ਗੰਭੀਰ ਹੋ ਗਿਆ।

'ਪਰ ਹੁਣ ਇਹ ਸਭ ਥੋੜੀ ਚਿੰਤਾ ਨਹੀਂ', ਉਹਨੇ ਠਰ੍ਹੰਮੇ ਨਾਲ਼ ਕਿਹਾ। 'ਇਹ ਸਭ ਮੇਰਾ ਕਰਤੱਵ ਐ। ਜੇ ਮੈਂ ਬਾਲਕ ਨੂੰ ਲਜਾਉਂਗਾ ਤਾਂ ਉਹਨੂੰ ਸੰਭਾਲੂੰਗਾ ਤੇ ਉਹਦੀ ਜਾਇਦਾਤ ਨੂੰ ਵੀ।'

ਏਦੂੰ ਵੱਧ ਕੋਈ ਗੱਲ ਕਰਨਾ, ਪਰਸੇ ਨੂੰ ਬੇਅਰਥ ਲੱਗਿਆ ਤੇ ਉਹ ਉੱਠ ਕੇ ਤੁਰ ਆਇਆ। ਸੰਤਾਂ ਨੇ ਵੀ ਉਹਨੂੰ ਰੁਕਣ ਲਈ ਨਹੀਂ ਕਿਹਾ।

ਕੁਝ ਕੁਵੇਲ਼ੇ, ਨਾਲ਼ ਦੇ ਬਾਈ ਨੰਬਰ ਕਮਰੇ ਦਾ ਜੰਦਰ ਖੁਲ੍ਹਦਾ ਜਾਪਿਆ ਤਾਂ ਉਠ ਕੇ ਬਾਹਰ ਆ ਗਿਆ। ਬਿਜਲੀ ਦੇ ਚਾਨਣੇ ਸੰਤੂ ਉਹਨੂੰ ਪਛਾਣ ਕੇ ਉਹਦੇ ਪੈਰਾਂ ਵੱਲ ਅਹੁਲਦਾ ਬੋਲਿਆ, 'ਮਾਰਾਜ ਜੀ ਪੰਡਤ ਜੀ! ਪੈਰੀ ਪੈਨੇਂ ਐਂ ਜੀ। ਤੁਸੀਂ ਕਦੋਂ ਆਏ ਸੀ ਜੀ? ਹੋਰ ਸਭ ਸੁਖ-ਸਂਦ ਐ ਜੀ?'

ਪਰਸੇ ਨੇ ਉਹਨੂੰ ਪੈਰ ਛੋਹਣ ਦਿੱਤੇ। ਮਰਯਾਦਾ ਮੁਜਬ ਅਸੀਸ ਦੇ ਕੇ ਕਿਹਾ, 'ਅੱਜ ਈ ਆਇਆ ਸੀ। ਸਭ ਦਾਤੇ ਦੀ ਮਿਹਰ ਐ। ਹੋਰ ਤੂੰ ਤਾਂ ਰਾਜੀ-ਖੁਸ਼ੀ ਐਂ?'

'ਬਸ ਜੀ, ਮਿਹਰਬਾਨੀ ਐਂ ਜੀ ਥੋਡੀ!...ਬਾਕੀ ਹਾਲ-ਚਾਲ ਹੁਣ ਕਾਹਦੇ ਜੀ। ਥੋਨੂੰ ਪਤਾ ਈ ਐ ਜੀ ਸਾਰੀ ਗੱਲ ਦਾ। ਹੁਣ ਤਾਂ ਬਸ ਜੀ ਦਿਨ ਪੂਰੇ ਕਰਨ ਆਲੀ ਗੱਲ ਐ...ਉਹ ਵੀ ਥੋਡੇ ਚਰਨਾਂ ਦੇ ਆਸਰੇ।' ਤੇ ਉਹ ਮੂਕੇ ਨਾਲ਼ ਅੱਖਾਂ ਪੂੰਝਣ ਲੱਗ ਪਿਆ।

'ਚੰਗਾ ਤੂੰ ਰੋਟੀ-ਟੁਕ ਖਾ ਕੇ ਆਈਂ, ਗੱਲਾਂ ਬਾਤਾਂ ਕਰਾਂਗੇ।' ਏਨਾ ਕਹਿਕੇ ਪਰਸਾ ਕਮਰੇ ਅੰਦਰ ਆ ਗਿਆ।

ਕੁਝ ਚਿਰ ਮਗਰੋਂ ਜਦੋਂ ਸੰਤੂ ਆਇਆ ਤਾਂ ਉਹ ਉਸਦੇ ਤਖ਼ਤਪੋਸ਼ ਦੇ ਸਾਹਮਣੇ ਭੁੰਜੇ ਬੈਠ ਗਿਆ। ਪਰਸੇ ਨੇ ਸਾਹਮਣੇ, ਦੂਜੇ ਤਖ਼ਤਪੋਸ਼ ਉੱਤੇ ਬੈਠਣ ਲਈ ਕਿਹਾ, ਪਰ ਉਹ ਨਹੀਂ ਉੱਠਿਆ। ਇਹੋ ਕਹਿੰਦਾ ਰਿਹਾ, 'ਮੈਂ ਜੀ ਏਥੇ ਈ ਠੀਕ ਐਂ'। ਪਰਸਾ ਕੁਝ ਅਕੇਵਾਂ ਮਹਿਸੂਸ ਕਰਦਾ ਪਲੰਘ 'ਤੇ ਲੇਟ ਗਿਆ। ਸੰਤੂ ਉਥੇ ਈ ਬੈਠਾ, ਆਪ-ਮੁਹਾਰਾ ਬੋਲੀ ਗਿਆ। ਕਦੇ ਉਹਦੀ ਅਵਾਜ਼ ਭਰੜਾ ਜਾਂਦੀ, ਕਦੇ ਅਚਾਨਕ ਚੁੱਪ ਹੋ ਜਾਂਦਾ। ਫੇਰ ਕਦੇ ਏਨਾਂ ਬੋਲਣ ਲੱਗ

ਪੈਂਦਾ ਕਿ ਬਰਦਾਸ਼ਤ ਕਰਨਾ ਮੁਸ਼ਕਲ ਹੋ ਜਾਂਦਾ।

'ਸੰਤੂ ਸਿਆਂ, ਤੇਰੇ ਬਾਲ-ਬੱਚਾ ਕੀ ਐ?'

ਪਰਸੇ ਨੇ ਜਦੋਂ ਅਚਾਨਕ ਉਹਨੂੰ ਪੁੱਛਿਆ ਤਾਂ ਸੰਤੂ ਮੋਢੇ ਧਰੇ ਮੂਕੇ ਦੇ ਲੜ ਨਾਲ ਅੱਖਾਂ-ਮੂੰਹ ਪੂੰਝਦਾ ਹੈਰਾਨ ਹੋ ਕੇ ਉਸ ਵੱਲ ਇਉਂ ਝਾਕਣ ਲੱਗ ਪਿਆ ਜਿਵੇਂ ਗੱਲ ਦੀ ਸਮਝ ਨਾ ਆਈ ਹੋਵੇ।

'ਮੇਰੇ ਜੀ?...ਮੇਰੇ ਜੀ ਚਾਰ ਲੜਕੀਐਂ। ਦੋ ਤਾਂ ਜੀ ਸੁੱਖ ਨਾਲ ਵਿਆਹੁਣ ਆਲੀਐ। ਦੋ ਛੋਟੀਐਂ। ਪੰਜਵੀ-ਸੱਤਵੀਂ 'ਚ ਪੜ੍ਹਦੀਐਂ ਜੀ।'

'ਤੇ ਲਟਕਾ?'

'ਜੇ ਲਟਕਾ ਹੁੰਦਾ ਤਾਂ ਫੇਰ ਕਾਹਦੀ ਗੱਲ ਸੀ ਜੀ!'

'ਤੂੰ ਕਿੰਨੇਂ-ਕੁ ਚਿਰ ਦਾ ਇਹਨਾਂ ਕੋਲ਼ੇ ਰਹਿਨੈਂ?'

'ਮੇਰੀ ਤਾਂ ਜੀ ਸਾਰੀ ਉਮਰ ਈ ਨੰਘ-ਗੀ। ਛੋਟਾ ਜਿਹਾ ਹੁੰਦਾ ਸੀ ਜਦੋਂ ਘੁੱਲਾ ਸਿਓਂ ਦੇ ਬਾਪੂ ਜੀ, ਵੱਡੇ ਸਰਦਾਰ ਸਾਹਬ ਨੇ, ਮੈਨੂੰ ਸੇਵਾ ਕਰਨ ਨੂੰ ਰੱਖਿਆ ਸੀ। ਓਦੋਂ ਬਸ ਮੈਂ ਅੱਠਾਂ-ਦਸਾਂ ਸਾਲਾਂ ਦਾ ਹੋਊਂ ਜੀ।'

'ਕਿਵੇਂ ਰਿਹਾ ਸੀ?'

'ਮੇਰੇ ਜੀ ਪਿਓ ਨੇ ਸਰਦਾਰ ਸਾਹਿਬ ਤੋਂ ਮੇਰੀਆਂ ਭੈਣਾਂ ਦੇ ਵਿਆਹ ਵੇਲ਼ੇ ਕੁਸ਼ ਪੈਸੇ ਲਏ ਸੀ। ਉਹਨਾਂ ਦਾ ਵਿਆਜ-ਵੱਟੂ ਦੇਣ ਦੀ ਪਹੁੰਚ ਨ੍ਹੀਂ ਸੀ। ਤਰਸ ਖਾ ਕੇ ਵੱਡੇ ਸਰਦਾਰ ਸਾਹਬ ਨੇ ਮੈਨੂੰ ਪਸ਼ੂ ਸਾਂਭਣ 'ਤੇ ਰੱਖ ਲਿਆ। ਬੜੇ ਚੰਗੇ, ਦਿਆਲੂ ਬੰਦੇ ਸੀ ਮਾਰਾਜ। ਮਰਨ ਤੋਂ ਪਹਿਲਾਂ ਟੇਵੀ ਲਿਖ ਕੇ ਸਾਰਾ ਹਸਾਬ ਬਰਾਬਰ ਕਰ-ਗੇ। ਮਗਰੋਂ ਘੁੱਲਾ ਸਿਓਂ ਨੇ ਵੀ ਬਥੇਰੀ ਪਰਵਸਤ ਕੀਤੀ, ਐਵੇਂ ਝੂਠ ਮਾਰੀਏ। ਹਾਂ ਜੀ!...ਮੈਨੂੰ ਦੋ ਘਮਾ ਪੈਲ਼ੀ ਦੇ 'ਤੀ। ਨਾਲ਼ੇ ਨੌਕਰੀ ਦਿੰਦੇ ਸੀ। ਬਾਕੀ ਦਾਣੇ-ਫੱਕੇ ਦੀ, ਪੱਠੇ-ਦੱਥੇ ਦੀ ਤੇ ਲੱਸੀ-ਪਾਣੀ ਦੀ ਏਸ ਘਰੇ ਕਾਹਦੀ ਪਰਵਾਹ ਸੀ ਜੀ—ਕੁੱਤੇ ਤਾਂ ਰਜ ਰਜ ਨਿਕਲ਼ਦੇ ਸੀ। ਐਹੋ-ਜੇ ਬਖਤਾਵਰਾਂ ਦੇ ਘਰੀਂ ਕਾਹਦੀ ਪਰਵਾਹ ਹੁੰਦੀ ਐ ਜੀ ਕਿਸੇ ਗੱਲ ਦੀ।

'ਹੁਣ ਸਾਲ ਭਰ ਹੋਣ ਵਾਲ਼ਾ ਸੀ, ਬੀਬੀ ਨੇ ਵੀ ਬਥੇਰਾ ਸਿਰ ਤੇ ਹੱਥ ਰੱਖਿਆ ਜੀ—ਐਵੇਂ ਝੂਠ ਮਾਰੀਏ। ਪਰ ਜੀ ਖਬਰੇ ਦਾਤੇ ਨੂੰ ਕੀ ਭੈਂਦੀਐਂ, ਹੁਣ ਜਮਾਂ ਭੁੰਜੇ ਪਟਕਾ ਮਾਰੇ!...'

ਪਰਸਾ ਹੋਰ ਨਹੀਂ ਸੁਣ ਸਕਿਆ। ਖਰ੍ਹਵੀ ਅਵਾਜ਼ 'ਚ ਬੋਲਿਆ, 'ਬੰਦਾ ਧਰਤੀ 'ਤੇ ਅਮਰਬੇਲ ਬਣ ਕੇ ਜਿਉਣ ਆਸਤੇ ਨ੍ਹੀਂ ਆਉਂਦਾ ਸੰਤੂ ਸਿਆਂ!'

'ਹੈਂ ਜੀ?' ਸੰਤੂ ਜਿਵੇਂ ਬੌਂਦਲ ਗਿਆ, ਉਹਨੂੰ ਗੱਲ ਸਮਝ ਨਹੀਂ ਸੀ ਆਈ।

'ਜਾਹ ਹੁਣ ਤੂੰ ਜਾਂਦਾ ਰਹਿ। ਬਾਕੀ ਗੱਲਾਂ ਕੱਲ੍ਹ ਨੂੰ ਕਰਾਂਗੇ।'

'ਸੱਤ ਬਚਨ ਜੀ। ਮੈਂ ਫੇਰ ਤੜਕੇ ਆਊਂ ਜੀ।'

ਤੇ ਸੰਤੂ ਉੱਠ ਕੇ ਇੰਜ ਤੁਰ ਗਿਆ ਜਿਵੇਂ ਉਹਦੀ ਅਵਾਜ਼ ਤੋਂ ਈ ਡਰ ਗਿਆ ਹੋਵੇ।

ਜਦੋਂ ਪਰਸਾ ਸੌਣ ਲੱਗਿਆ ਤਾਂ ਘੋਨੇ ਸਿਰ ਵਾਲ਼ਾ ਉਹੋ ਸੇਵਕ ਆ ਕੇ ਪ੍ਰਣਾਮ ਕਰਦਿਆਂ ਬੋਲਿਆਂ, 'ਮਹਾਰਾਜ, ਆਪ ਜੀ ਨੂੰ ਸੰਤਾਂ ਨੇ ਸੰਦੇਸ ਭੇਜਿਆ ਹੈ ਕਿ ਅਬੀ ਦਰਸਨ ਦੇਣੇ ਜੀ।'



'ਔਸ ਵੇਲ਼ੇ?'

'ਹਾਂ ਜੀ, ਅਬੀ ਬੁਲਾਇਆ ਹੈ ਜੀ। ਐਸਾ ਹੀ ਆਦੇਸ ਹੈ ਜੀ।'

'ਗੱਲ ਕੀ ਐ?'

'ਇਹ ਤੋ ਪਤਾ ਨਹੀਂ ਜੀ। ਪਰ ਕਹਿ ਰਹੇ ਥੇ ਆਪ ਨਾਲ਼ ਕੋਈ ਆਵਸ਼ਕ ਬਾਤ ਕਰਨੀ ਹੈ ਜੀ।'

ਚੁੱਪ ਕਰਕੇ ਉੱਠ ਖੜੋਤਾ।

ਸੇਵਕ ਦੇ ਨਾਲ਼ ਜਦੋਂ ਆਸ਼ਰਮ ਦੇ ਮਗਰਲੇ ਪਾਸੇ, ਵੱਡੇ-ਵੱਡੇ ਰੁੱਖਾਂ ਦੇ ਝੁੰਡ ਕੋਲ਼ ਆਇਆ ਤਾਂ ਸੰਘਣਾ ਹਨੇਰਾ ਦੇਖ ਕੇ ਪੁੱਛਿਆ, 'ਇਧਰ ਕਿਧਰ ਬਈ?'

ਸੇਵਕ ਨੇ ਰਤਾ ਰੁਕ ਕੇ ਕਿਹਾ, 'ਉਹ ਜੀ ਬਿਸਰਾਮ-ਗ੍ਰਹ ਮੇਂ ਹੈਂ। ਵਹੀਂ ਆਪਕੋ ਬੁਲਾਇਆ ਹੈ ਜੀ।'

ਜਦੋਂ ਪਰਸਾ ਪਹਿਲਾਂ ਆਇਆ ਸੀ ਤਾਂ ਉਹਨੂੰ ਇਹ ਪਤਾ ਨਹੀਂ ਸੀ ਲੱਗਿਆ ਕਿ ਸੰਤ ਰਾਤ ਨੂੰ ਕਿੱਥੇ ਰਹਿੰਦੇ ਸਨ। ਨਾ ਈ ਇਹ ਜਾਣਨ ਦੀ ਉਤਸੁਕਤਾ ਜਾਗੀ ਸੀ।

ਰੁੱਖਾਂ ਦਾ ਝੁੰਡ ਏਨਾ ਸੰਘਣਾ ਸੀ ਕਿ ਇਹ ਗੁਮਾਨ ਵੀ ਨਹੀਂ ਸੀ ਹੋ ਸਕਦਾ ਕਿ ਇਹਨਾਂ ਦੇ ਉਹਲੇ ਕੋਈ ਇਮਾਰਤ ਵੀ ਹੋ ਸਕਦੀ ਹੈ। ਇਹਨਾਂ ਉੱਚੇ ਤੇ ਸੰਘਣੇ ਪਰਵਾਰ ਵਾਲ਼ੇ ਓਪਰੇ ਰੁੱਖਾਂ ਦੇ ਮੁੱਢਾਂ ਵਿੱਚੋਂ ਦੀ ਸੱਪ-ਵਲ਼ ਖਾਂਦੀ ਇੱਕ ਡੇਢ ਕਰਮ ਚੌੜੀ, ਪੱਥਰਾਂ ਦੀ ਸੜਕ-ਜਿਹੀ ਬਣੀ ਹੋਈ ਸੀ ਜਿਹੜੀ ਪੰਜ-ਚਾਰ ਕਰਮਾਂ ਵੀ ਸਿੱਧੀ ਨਹੀਂ ਸੀ। ਜਿੱਥੋਂ ਇਹ ਸ਼ੁਰੂ ਹੁੰਦੀ ਸੀ ਉਥੇ ਇੱਕ ਲੋਹੇ ਦਾ ਖਿੜਕ ਵੀ ਲੱਗਿਆ ਹੋਇਆ ਸੀ। ਉਸਤੋਂ ਉਰੇ ਜਾਂ ਆਸੇ-ਪਾਸੇ ਕੋਈ ਰੌਸ਼ਨੀ ਨਾ ਹੋਣ ਕਰਕੇ ਸੜਕ ਚੰਗੀ ਤਰ੍ਹਾਂ ਨਜ਼ਰ ਨਹੀਂ ਸੀ ਆਉਂਦੀ। ਸੜਕ ਉੱਤੇ ਪੈਰ ਧਰਦਿਆਂ ਈ ਸੇਵਕ ਨੇ ਸੋਟੀ ਵੀ ਉਤਾਂਹ ਚੁੱਕ ਲਈ। ਪੈਰਾਂ ਵਿੱਚ ਉਹਨੇ ਇਹੋ ਜਿਹੀ ਜੁੱਤੀ ਪਾਈ ਹੋਈ ਸੀ ਜਿਸ ਨਾਲ ਸੜਕ 'ਤੇ ਤੁਰਦਿਆਂ ਵੀ ਪੈੜਚਾਪ ਨਹੀਂ ਸੀ ਸੁਣਦੀ। ਪਰਸਾ ਉਹਦੇ ਸਾਧਾਂ-ਰੰਗੇ ਚੋਲ਼ੇ ਤੇ ਵੱਡੇ ਸਾਰੇ ਘੋਨੇ ਸਿਰ ਦੇ ਆਕਾਰ ਦੇ ਅੰਦਾਜ਼ੇ ਨਾਲ਼ ਈ ਮਗਰ ਤੁਰਿਆ ਜਾ ਰਿਹਾ ਸੀ।

ਕੋਈ ਵੀਹ ਕੁ ਕਰਮਾਂ ਤੁਰਨ ਮਗਰੋਂ ਰੁੱਖਾਂ ਦਾ ਝੁੰਡ ਮੁੱਕ ਗਿਆ। ਕੁਝ ਚਾਨਣ ਵੀ ਹੋ ਗਿਆ। ਸੜਕ ਦੇ ਦੋਏ ਪਾਸੇ ਕਤਾਰਾਂ ਵਿੱਚ ਲੱਗੇ ਹੋਏ ਤੇ ਫੁੱਲਾਂ ਨਾਲ਼ ਲੱਦੇ ਕੁਝ ਆਦਮਕੱਦ ਬੂਟੇ, ਤੇ ਉਹਨਾਂ ਦੇ ਮਗਰ, ਖਾਲੀ ਥਾਂ ਵਿੱਚ, ਉਹੋ ਜਿਹੇ ਈ ਕੁਝ ਬੂਟੇ ਹੋਰ ਸਨ ਜਿਹੜੇ ਫਲ਼ਾਂ ਦੇ ਲਗਦੇ ਸਨ। ਸੱਜੇ ਪਾਸੇ, ਪੰਦਰਾਂ-ਵੀਹ ਕਰਮਾਂ ਉੱਤੇ ਕਿਲ੍ਹੇ ਦੀ ਫਸੀਲ ਵਰਗੀ ਉੱਚੀ ਦੀਵਾਰ ਸੀ ਜਿਸਦੇ ਨਾਲ਼-ਨਾਲ਼ ਅਸਮਾਨ ਛੋਂਹਦੇ ਰੁੱਖਾਂ ਦੀ ਕਤਾਰ ਸੀ। ਸੜਕ ਦੇ ਦੋਏ ਪਾਸੇ ਫੁੱਲਾਂ ਵਾਲ਼ੇ ਬੂਟਿਆਂ ਵਿਚਕਾਰ ਚਾਰ-ਚਾਰ ਕਰਮਾਂ ਉੱਤੇ ਲੱਕੜ ਦੇ ਵਲ਼ੇ ਗੱਡ ਕੇ ਉਹਨਾਂ ਉੱਤੇ ਬਿਜਲੀ ਦੇ ਨਿੱਕੇ-ਨਿੱਕੇ ਬਲਬ ਲਾਏ ਹੋਏ ਸਨ। ਇਹਨਾਂ ਨਾਲ਼ ਫੁੱਲਾਂ ਦੇ ਰੰਗ ਹੋਰ ਵੀ ਸ਼ੋਖ਼ ਲਗਦੇ ਸਨ। ਪਰ ਇਹਨਾਂ ਬਲਬਾਂ ਦੀ ਰੌਸ਼ਨੀ ਪਿੱਛੇ ਰਹਿ ਗਏ ਰੁੱਖਾਂ ਦੇ ਝੁੰਡ ਦੇ ਸੰਘਣੇ ਪਰਵਾਰਾਂ ਤੋਂ ਪਾਰ ਨਹੀਂ ਸੀ ਦਿਸਦੀ। ਏਥੇ ਸੜਕ ਉੱਤੇ ਤੁਰਦਿਆਂ ਵੀ, ਚਾਰੇ ਪਾਸੇ ਰੁੱਖਾਂ ਤੇ ਆਸ਼ਰਮ ਦੁਆਲ਼ੇ ਵਲ਼ੀ ਦਸ ਹੱਥ ਉੱਚੀ ਦੀਵਾਰ ਕਾਰਨ ਸਿਰਫ ਅਸਮਾਨ ਦਾ ਕੁਝ ਹਿੱਸਾ ਨਜ਼ਰ ਆਉਂਦਾ ਸੀ। ਮਲਮਲ ਦੇ ਕਪੜੇ ਵਾਂਗ ਧੋਤੇ ਅਸਮਾਨ ਉੱਤੇ ਨਿੱਖਰੇ ਤਾਰਿਆਂ ਦਾ ਦ੍ਰਿਸ਼ ਜ਼ਰੂਰ ਅਦਭੁਤ ਸੀ। ਨੇੜੇ ਜਾ ਕੇ ਪਤਾ ਲੱਗਿਆ ਕਿ ਮਗਰਲੇ ਪਾਸੇ ਈ ਸੰਤਾਂ ਦਾ

ਉਹ ਬਿਸਰਾਮ-ਘਰ ਸੀ ਜਿੱਥੇ ਸੇਵਕ ਉਹਨੂੰ ਲਿਜਾ ਰਿਹਾ ਸੀ। ਇਸਦੇ ਮੂਹਰੇ ਵੱਡੇ ਕਿਆਰੇ ਜਿਨੀਂ ਥਾਂ ਵਿੱਚ ਹਰਾ-ਕਚੂਰ ਘਾਹ ਉਗਾਇਆ ਹੋਇਆ ਸੀ ਤੇ ਉਸਦੇ ਚਾਰੇ ਪਾਸੇ ਫੁੱਲਾਂ ਦੀਆਂ ਨਿੱਕੀਆਂ-ਨਿੱਕੀਆਂ ਕਿਆਰੀਆਂ ਸਨ। ਉਸਤੋਂ ਮਗਰ ਵਰਾਂਡਾ ਸੀ ਜਿਸ ਵਿੱਚ ਦੋਏ ਪਾਸੇ ਬੈਂਤ ਦੇ ਕੁਝ ਵੱਡੇ-ਵੱਡੇ, ਢੋਆਂ ਵਾਲੇ ਮੂੜ੍ਹੇ ਪਏ ਸਨ। ਵਰਾਂਡੇ ਵਿੱਚ ਈ ਕਮਰਿਆਂ ਦੀਆਂ ਦੋ ਖਿੜਕੀਆਂ ਤੇ ਤਿੰਨ ਬੂਹੇ ਸਨ—ਦੋ ਪਾਸੀਂ ਤੇ ਇੱਕ ਵਿਚਾਲੇ। ਸਾਹਮਣੀ ਕੰਧ ਉੱਤੇ ਲੱਗੇ ਇੱਕ ਬਲਬ ਕਰਕੇ ਵਰਾਂਡੇ ਵਿਚ ਰੋਸ਼ਨੀ ਸੀ (ਪਰ ਇਹ ਏਨੀਂ ਤੇਜ਼ ਨਹੀਂ ਸੀ ਕਿ ਦੂਰੋਂ ਰੁੱਖਾਂ ਵਿੱਚੋਂ ਈ ਦਿੱਸ ਸਕਦੀ)।

ਵਰਾਂਡੇ ਅੰਦਰ ਜਾ ਕੇ ਵਿਚਕਾਰਲਾ, ਜਾਲ਼ੀ ਵਾਲ਼ਾ ਬੂਹਾ ਖੋਹਲਦਿਆਂ ਸੇਵਕ ਬੋਲਿਆ, 'ਆਪ ਸਿੱਧੇ ਚਲੇ ਜਾਓ ਜੀ। ਸੰਤ ਜੀ ਸਾਹਮਣੇ ਕਕਸ਼ ਮੇਂ ਬਿਰਾਜਮਾਨ ਹੈਂ।'

ਉਹ ਬੂਹਾ ਅੰਦਰ ਡੇਢ ਕੁ ਕਮਰ ਚੌੜੇ ਰਸਤੇ ਦਾ ਸੀ ਜਿਸਦੇ ਦੋਏ ਪਾਸੇ ਦੋ ਦੋ ਕਮਰੇ ਸਨ ਜਿਹੜੇ ਬੰਦ ਪਏ ਸਨ। ਬਿਲਕੁਲ ਸਾਹਮਣੇ ਉਹੋ ਜਿਹਾ ਈ ਜਾਲ਼ੀਦਾਰ ਇੱਕ ਹੋਰ ਬੂਹਾ ਸੀ ਜਿਹੜੇ ਦੇ ਮਗਰਲੇ ਪਾਸੇ ਤੇਜ਼ ਚਾਨਣ ਨਜ਼ਰ ਆਉਂਦਾ ਸੀ। ਜਦੋਂ ਬੂਹੇ ਦੇ ਨੇੜੇ ਗਿਆ ਤਾਂ ਸੰਤ ਜਾਲ਼ੀ ਪਿਛੇ, ਬੂਹੇ ਕੋਲ਼ ਆ ਖੜੇ ਸਨ।

'ਆਓ ਪਰਸ ਰਾਮ ਜੀ, ਪਧਾਰੋ! ਜੀ ਆਇਆਂ ਨੂੰ!' ਸੰਤਾਂ ਨੇ ਬੂਹਾ ਖੋਹਲਦਿਆਂ ਕਿਹਾ।

ਪਰਸਾ ਅੰਦਰ ਲੰਘ ਗਿਆ।

ਅੰਦਰੋਂ ਇਹ ਕਮਰਾ ਮੁਖ਼ਤਿਆਰ ਕੌਰ ਦੇ ਪਿੰਡ ਵਾਲ਼ੇ ਕਮਰੇ ਨਾਲ਼ੋਂ ਵੀ ਵੱਡਾ ਲਗਦਾ ਸੀ। ਚਾਰੇ ਪਾਸੇਂ ਬਿਜਲੀ ਦੀਆਂ ਟਿਊਬਾਂ ਦੀ ਰੋਸ਼ਨੀ ਨਾਲ਼ ਕੰਧਾਂ ਚਾਂਦੀ-ਰੰਗੀਆਂ ਲਗਦੀਆਂ ਸਨ। ਪਰਸੇ ਨੇ ਜਾਚ ਲਿਆ ਕਿ ਕਮਰੇ ਵਿੱਚ ਭੋਰੇ ਅੰਦਰਲੇ ਆਸਣ ਵਰਗਾ ਕੋਈ ਆਸਣ ਨਹੀਂ ਸੀ। ਖੱਬੇ ਪਾਸੇ ਇੱਕ ਬਹੁਤ ਵੱਡੇ ਪਲੰਘ ਉੱਤੇ ਸਫ਼ੇਦ ਚਾਦਰ ਵਾਲ਼ਾ ਬਿਸਤਰਾ ਵਿਛਿਆ ਹੋਇਆ ਸੀ ਤੇ ਉਸਦੇ ਦੋਏ ਪਾਸੇ ਵੱਡੇ-ਵੱਡੇ ਦੋ ਗਉਦੁਮ ਤਕੀਏ ਲੱਗੇ ਹੋਏ ਸਨ। ਕਮਰੇ ਦੇ ਫਰਸ਼ ਉੱਤੇ ਬਹੁਤ ਵਧੀਆ ਫੁੱਲਦਾਰ, 'ਸਤਰੰਗਾ' ਗਲੀਚਾ ਵਿਛਿਆ ਹੋਇਆ ਸੀ। ਪਿਛਲੀ ਕੰਧ ਨਾਲ਼ ਵੱਡੀਆਂ-ਵੱਡੀਆਂ ਪੰਜ-ਚਾਰ ਕੁਰਸੀਆਂ ਤੇ ਉਰਲੀ ਕੰਧ ਨਾਲ਼ ਗੱਦੇਦਾਰ ਸੋਫ਼ਾ ਪਿਆ ਸੀ। ਇਹਨਾਂ ਉੱਤੇ ਸਫ਼ੇਦ ਗੱਦੀਆਂ ਰੱਖੀਆਂ ਹੋਈਆਂ ਸਨ। ਕੁਰਸੀਆਂ ਦੀਆਂ ਢੋਆਂ ਉੱਤੇ ਵੀ ਚਿੱਟੇ-ਦੁੱਧ ਗਿਲਾਫ਼ ਚੜ੍ਹੇ ਹੋਏ ਸਨ। ਪਲੰਘ ਦੇ ਨਾਲ਼ ਕੰਧ ਵਿੱਚ ਇੱਕ ਵੱਡੀ ਸ਼ੀਸ਼ੇਦਾਰ ਖਿੜਕੀ ਸੀ, ਜੋ ਬੰਦ ਸੀ। ਇਸੇ ਖਿੜਕੀ ਵਾਲ਼ੀ ਕੰਧ ਵਿੱਚ ਤਖਤਪੋਸ਼ ਦੇ ਉੱਤੇ ਇੱਕ ਲੋਹੇ ਦੇ ਢੱਕਣ ਵਾਲ਼ੀ ਅਲਮਾਰੀ ਜਿਹੀ ਸੀ—ਜਿਵੇਂ ਆੜ੍ਹਤੀਆਂ ਦੀ ਪੈਸਿਆਂ ਵਾਲ਼ੀ ਪੇਟੀ ਹੋਵੇ। ਇਹਦੇ ਭਾਰੇ ਕੁੰਡੇ ਨਾਲ਼ ਵੱਡਾ ਜੰਦਰਾ ਲਮਕ ਰਿਹਾ ਸੀ। ਸਾਹਮਣੀ ਦੀਵਾਰ ਦੇ ਸੱਜੇ ਖੂੰਜੇ ਵਾਲ਼ੇ ਦੋ ਬੂਹੇ ਬੰਦ ਪਏ ਸਨ। ਛੱਤ ਉੱਤੇ ਦੋ ਪੱਖੇ ਚਲ ਰਹੇ ਸਨ। ਪਰ ਪੱਖਿਆਂ ਦੀ ਹਵਾ ਏਨੀ ਘੱਟ ਸੀ ਕਿ ਅੰਦਰ ਆਉਂਦਿਆਂ ਈ ਮੁੜ੍ਹਕਾ ਆਉਣ ਲੱਗ ਪਿਆ।

'ਏਥੇ ਬਰਾਜੋ, ਏਸ ਸੋਫ਼ੇ ਉੱਤੇ।' ਸੰਤਾਂ ਨੇ ਪਰਸੇ ਨੂੰ ਜਦੋਂ ਕਿਹਾ ਤਾਂ ਅਚਾਨਕ ਉਹਨੂੰ ਖ਼ਿਆਲ ਆਇਆ ਕਿ ਉਹ ਸਣੇ ਜੁੱਤੀ ਅੰਦਰ ਲੰਘ ਆਇਆ ਸੀ।

ਬੂਹੇ ਕੋਲ਼ ਪਏ ਰੰਗ-ਬਰੰਗੇ ਪਾਇਦਾਨ ਉੱਤੇ ਜੁੱਤੀ ਲਾਹ ਕੇ ਮੁੜਦਿਆਂ ਪਰਸਾ ਬੋਲਿਆ, 'ਸੰਤ ਜੀ, ਏਥੇ ਥੋਨੂੰ ਗਰਮੀ ਨ੍ਹੀਂ ਲਗਦੀ?'



'ਬਹੁਤੀ ਮਸੂਸ ਤਾਂ ਨਹੀਂ ਹੁੰਦੀ।' ਸੰਤ ਪਲੰਘ ਵੱਲ ਜਾਂਦਿਆਂ ਬੋਲੇ, 'ਥੋਨੂੰ ਮਸੂਸ ਹੁੰਦੀ ਐ ਤਾਂ ਪੱਖਾ ਹੋਰ ਤੇਜ ਕਰ ਲੈਨੇ ਐਂ।...ਅੱਜ ਕਲ੍ਹ ਹੁੰਮਸ ਵੀ ਹੈ ਕੁਸ਼।'

ਉਹਨਾਂ ਨੇ ਆਪਣੇ ਪਲੰਘ ਦੇ ਸਰਾਹਣੇ ਵੱਲ ਲੱਗੀਆਂ ਸੁੱਚਾਂ ਵਿਚੋਂ ਇੱਕ ਘੁਮਾ ਦਿੱਤੀ। ਪਰਸੇ ਦੇ ਸਿਰ ਉਤਲਾ ਪੱਖਾ ਤੇਜ਼ ਹੋ ਕੇ ਸ਼ੂਕਣ ਲੱਗ ਪਿਆ। ਪਰ ਉਹਨੂੰ ਖਿੜਕੀ ਵੱਲ ਝਾਕਦਿਆਂ ਦੇਖ ਕੇ ਸੰਤ ਸਮਝ ਗਏ ਤੇ ਮਲ੍ਹਕੜੇ ਪਲੰਘ ਉੱਤੇ ਬੈਠ ਗਏ। ਪਰਸਾ ਵੀ ਖਿੜਕੀ ਵੱਲੋਂ ਨਿਗ੍ਹਾ ਹਟਾ ਕੇ ਸਾਹਮਣੇ ਲੱਗੇ ਦੋ ਵੱਡੇ ਫੋਟੋਆਂ ਵੱਲ ਦੇਖਣ ਲੱਗ ਪਿਆ। ਇਹਨਾਂ ਵਿੱਚੋਂ ਇੱਕ ਤਾਂ ਸੰਤਾਂ ਦੇ ਆਸ਼ਰਮ ਦਾ ਈ ਸੀ ਤੇ ਦੂਜਾ ਸ਼ਾਇਦ ਲਛਮਣ-ਝੂਲੇ ਦੇ ਨੇੜਲੇ ਪਹਾੜਾਂ ਤੇ ਉਹਨਾਂ ਦੇ ਪੈਰਾਂ ਵਿੱਚ ਬਣੇਂ ਉਹਨਾਂ ਮੰਦਰਾਂ ਦਾ ਜਿਨ੍ਹਾਂ ਅੰਦਰ ਪਰਸੇ ਦਾ ਜਾਣ ਨੂੰ ਦਿਲ ਨਹੀਂ ਸੀ ਕੀਤਾ।

'ਇਹ ਖਿੜਕੀ ਪਰਸ ਰਾਮ ਜੀ ਜਾਣ-ਬੁੱਝ ਕੇ ਬੰਦ ਕੀਤੀ ਐ।' ਸੰਤ ਜੀ ਕੁਝ ਧੀਮੀ ਤੇ ਗੁੱਝੀ ਅਵਾਜ਼ ਵਿੱਚ ਬੋਲੇ, 'ਆਪ ਜੀ ਨਾਲ਼ ਇੱਕ ਹੋਰ ਜਰੂਰੀ ਗੱਲ ਕਰਨੀ ਹੈ।'

'ਮੇਰੇ ਨਾਲ਼ ਐਸੀ ਕੀ ਗੁਪਤ ਗੱਲ ਕਰਨੀ ਐਂ ਮਾਰਾਜ ਬਈ ਬਾਰੀਆਂ ਅੜਾਉਣ ਦੀ ਲੋੜ ਪਵੇ?'

'ਗੁਪਤ ਹੈ ਵੀ, ਨਹੀਂ ਵੀ...'

'ਚਲੋ, ਪਹਿਲਾਂ ਓਹੀ ਕਰੋ, ਹੋਰ ਗੱਲਾਂ ਮਗਰੋਂ ਸਈ। ਤੁਸੀਂ ਹੁਣ ਝਿਜਕੋ-ਸੰਗੋ ਨਾ।'

ਪਰਸਾ ਸੋਫ਼ੇ ਨਾਲ਼ ਢੋਆ ਲਾ ਕੇ ਆਰਾਮ ਨਾਲ਼ ਬਹਿ ਗਿਆ। ਪਰ ਉਹਦੀ ਨਿਗ੍ਹਾ ਅਜੇ ਵੀ ਸਾਹਮਣੇ, ਕੰਧ ਉਤਲੇ ਆਸ਼ਰਮ ਦੇ ਫੋਟੋ ਵੱਲ ਸੀ। ਸੰਤ ਪਤਾ ਨਹੀਂ ਕਿਸ ਕਾਰਨ, ਜਿਵੇਂ ਕੁਝ ਸੋਚ ਵਿੱਚ ਪੈ ਗਏ ਸਨ। ਇਹ ਕੁਝ ਛਿਣਾਂ ਦੀ ਚੁੱਪ ਵੀ ਦੋਹਾਂ ਲਈ ਭਾਰੂ ਹੁੰਦੀ ਜਾਪੀ।

'ਕੀ ਗੱਲ ਤੁਸੀਂ ਚੁੱਪ ਕਰ-ਗੇ ਸੰਤ ਜੀ? ਸੰਕੋਚ ਕਾਹਦੈ? ਏਥੇ ਕੋਈ ਤੀਜਾ ਤਾਂ ਹੈ ਨਹੀਂ।'

ਪਰਸੇ ਨੇ ਤਾੜਵੀਂ ਨਜ਼ਰ ਝਾਕਦਿਆਂ ਕਿਹਾ ਤਾਂ ਸੰਤ ਆਪਣੇ ਸਿਰ ਉੱਤੇ ਹੱਥ ਫੇਰਦੇ, ਹੇਠ ਵਿਛੇ ਗਲੀਚੇ 'ਤੇ ਪਏ ਸ਼ਨੀਲ ਦੇ ਲਾਲ-ਝਰੰਗ ਸਲੀਪਰਾਂ ਵੱਲ ਝਾਕਣ ਲੱਗ ਪਏ। ਫੇਰ ਨਿਗ੍ਹਾ ਉੱਚੀ ਕਰਕੇ ਕੁਝ ਝਿਜਕ ਨਾਲ਼ ਬੋਲੇ, 'ਪਰਸ ਰਾਮਾ ਗੱਲ ਵੱਡੀ ਐ, ਮੂੰਹ ਛੋਟੈ-ਕਿਵੇਂ ਆਖਾਂ!' ਫੇਰ ਉਭੜਵਾਹੇ ਜਿਹੇ ਬੋਲੇ, 'ਚੰਗਾ ਪਹਿਲਾਂ ਤੇਰੀ ਖਾਤਰ ਦੁੱਧ ਗਰਮ ਕਰਕੇ ਲੈ ਆਈਏ—ਮੈਂ ਤਾਂ ਪੁੱਛਣਾਂ ਈ ਭੁੱਲ ਗਿਆ।'

ਪਰਸਾ ਪਲ ਕੁ ਚੁੱਪ ਰਿਹਾ, ਪਰ ਜਦੋਂ ਸੰਤ ਉੱਠ ਕੇ ਪਿਛਲੀ ਦੀਵਾਰ ਦੇ ਬੰਦ ਬੂਹਿਆਂ ਵਿੱਚੋਂ ਇੱਕ ਵੱਲ ਅਹੁਲੇ ਤਾਂ ਹੱਥ ਜੋੜ ਕੇ ਬੋਲਿਆ, 'ਮੇਰੇ ਸਿਰ ਭਾਰ ਨਾ ਚੜ੍ਹਾਓ ਸੰਤ ਜੀ। ਥੋਡੀ ਦਯਾ-ਦ੍ਰਿਸ਼ਟੀ ਤੋਂ ਬਿਨਾਂ ਮੈਨੂੰ ਕਿਸੇ ਚੀਜ ਦੀ ਇੱਛਿਆ ਨ੍ਹੀਂ। ਤੁਸੀਂ ਪਲੰਘ 'ਤੇ ਬਰਾਜੋ, ਤੇ ਜੋ ਗੱਲ ਕਹਿਣੀ ਐਂ ਬੇਝਿਜਕ ਕਹੋ। ਤੁਸੀਂ ਏਨੀਂ ਉਮਰ ਸਾਧਨਾ 'ਚ ਬਿਤਾਈ ਐ, ਫੇਰ ਐਹੋ-ਜੀ ਕਿਹੜੀ ਗੱਲ ਐ ਜਿਹੜੀ ਕਹਿਣ ਤੋਂ ਆਤਮਾ ਸੰਕੋਚ ਕਰਦੀ ਐ? ਸਾਧਕ ਵਾਸਤੇ ਤਾਂ ਹਰ ਸੰਸਾਰਕ ਸਥਿਤੀ ਸਮਾਨ ਹੁੰਦੀ ਐ।'

ਸੰਤ ਮੁੜ ਪਲੰਘ ਉੱਤੇ ਬੈਠਦਿਆਂ ਤਕੀਏ ਦੇ ਸਹਾਰੇ ਟੇਢੇ ਹੋ ਕੇ ਲੇਟ ਗਏ। ਚਿਹਰੇ ਉੱਤੇ ਅਜੇ ਵੀ ਦੁਬਧਾ ਪ੍ਰਤੱਖ ਸੀ। ਪਰ ਫੇਰ ਹੱਥ ਸਿਰ ਤੇ ਫੇਰਦਿਆਂ ਜਿਵੇਂ ਅਚਾਨਕ ਦੁਬਧਾ 'ਚੋਂ ਨਿਕਲ਼ਦਿਆਂ, ਪਰਸੇ ਵੱਲ ਸਿੱਧੇ ਝਾਕੇ।

'ਗੱਲ ਇਹ ਹੈ ਪਰਸ ਰਾਮਾ ਕਿ ਬੀਬੀ ਵਸੀਅਤ ਤੋਂ ਪਹਿਲਾਂ ਇੱਕ ਹੋਰ ਕਾਗਜ ਵੀ ਬਣਵਾ ਗਈ ਸੀ।' ਕੁਝ ਰੁਕ ਕ ਫੇਰ ਇਸ ਬੋਲਣ ਲੱਗ ਪਏ ਜਿਵੇਂ ਸਾਰੇ ਸ਼ਬਦ ਤੁਰਤ ਹੀ ਉਗਲੱਛ ਦੇਣਾ ਚਾਹੁੰਦੇ ਹੋਣ।

'ਜਦੋਂ ਤੂੰ ਚਲਿਆ ਗਿਆ ਸੀ ਤਾਂ ਓਦੂੰ ਮਹੀਨਾ ਕੁ ਮਗਰੋਂ ਉਹ ਫੇਰ, ਅਸ਼ਨਾਨ ਕਰਨ ਆਈ ਸੀ। ਓਦੋਂ ਉਸਨੇ ਆਪਣਾ ਫੈਸਲਾ ਮੈਨੂੰ ਦੱਸ ਦਿੱਤਾ ਸੀ। ਤੇ ਪਹਿਲਾਂ ਇਹ ਵੀ ਕਿਹਾ ਸੀ 'ਮਾਰਾਜ ਮੇਰੀ ਗੱਲ ਨਾ ਟੋਕਿਓ, ਨਾ ਕੋਈ ਸਿੱਖਿਆ ਦੇਇਓ।' ਮੈਂ ਚੁੱਪ ਕਰਕੇ ਸਭ ਸੁਣ ਲਿਆ ਸੀ। ਆਪਣੀ ਸੱਚੀ-ਸੁੱਚੀ ਆਤਮਾ ਨਾਲ਼ ਉਹਨੇ ਸਾਰੀ ਗੱਲ ਦੱਸ ਦਿੱਤੀ ਸੀ। ਉਹਨੂੰ ਕਿਸੇ ਵੀ ਗੱਲ ਦਾ ਕੋਈ ਪਸ਼ਚਾਤਾਪ ਨਹੀਂ ਸੀ। ਨਾ ਈ ਕਿਸੇ ਪਾਪ ਦਾ ਮਨ 'ਤੇ ਬੋਝ ਸੀ। ਏਸੇ ਕਰਕੇ ਉਹਨੇ ਕਿਹਾ, 'ਮਾਰਾਜ, ਕਿਸੇ ਪੁਜਾਰੀ ਤੋਂ ਇਹ ਲਿਖਤ ਕਰਵਾ ਦਿਓ ਕਿ ਮੈਂ ਤੇ ਪਰਸ ਰਾਮ ਜੀ ਨੇ, ਧਾਰਮਿਕ ਰੀਤੀ ਮੁਜਬ ਸ਼ਾਦੀ ਕਰਵਾਈ ਹੈ। ਭਾਵੇਂ ਇਹ ਝੂਠ ਹੈ, ਪਰ ਜੋ ਸੱਚ ਹੈ ਉਹ ਤਾਂ ਮੇਰੇ ਰੋਮ-ਰੋਮ 'ਚ ਰਚਿਆ ਹੈ। ਉਸ ਸੁੱਚੇ ਤੇ ਪਵਿਤਰ ਸੱਚ ਨੂੰ ਸੰਸਾਰਕ ਸੱਚ ਕੇ ਰੂਪ ਮੇਂ ਪ੍ਰਤੱਖ ਕਰਨ ਦਾ ਏਹੋ ਇੱਕ ਉਪਾਅ ਹੈ। ਏਸ ਕਰਕੇ ਮੇਰੀ ਸਹਾਇਤਾ ਕਰੋ।' ਮੈਂ ਸਭ ਸ਼ਾਂਤ-ਚਿੱਤ ਹੋ ਕੇ ਸੁਣਦਾ ਰਿਹਾ। ਫੇਰ ਉਸਦੇ ਕਹੇ ਮੁਜਬ ਸਭ ਪ੍ਰਬੰਧ ਕਰ ਦਿੱਤਾ ਸੀ।...ਆਪਕੇ ਕਹੇ ਅਨੁਸਾਰ ਉਸਕੀ ਇਛਿਆ-ਪੂਰਤੀ ਮੈਨੂੰ ਆਵਦਾ ਧਰਮ ਹੀ ਮਸੂਸ ਹੋਇਆ, ਪੰਡਤ ਜੀ।'

ਸੰਤ ਸਿੱਧੇ ਹੋ ਕੇ, ਚੰਗੀ ਤਰ੍ਹਾਂ ਪਲਾਥੀ ਮਾਰ ਕੇ ਇੰਜ ਬਹਿ ਗਏ ਜਿਵੇਂ ਮੂੰਹ ਵਿੱਚ ਭਰੇ ਸਾਰੇ ਅੰਗਿਆਰ ਉਗਲੱਛ ਕੇ ਸ਼ਾਂਤ ਹੋ ਗਏ ਹੋਣ। ਪਰਸਾ ਜਦੋਂ ਸਿੱਧਾ ਉਹਨਾਂ ਦੀਆਂ ਅੱਖਾਂ ਵੱਲ ਝਾਕਿਆ ਤਾਂ ਉਹ ਅੱਖਾਂ ਮੀਚ ਕੇ ਕਈ ਵਾਰ 'ਓਮ ਓਮ' ਉਚਾਰਦੇ ਮੁੜ ਸਿਰ ਉੱਤੇ ਹੱਥ ਫੇਰਨ ਲੱਗ ਪਏ।

'ਫੇਰ ਹੁਣ ਮਾਰਾਜ?'

ਪਰਸੇ ਦੇ ਇਹ ਤਿੰਨ ਸ਼ਬਦ ਜਿਵੇਂ ਡਲ਼ੇ ਵਾਂਗ ਸਿਰ 'ਚ ਵੱਜੇ ਹੋਣ। ਉਹ ਇਕਦਮ ਅੱਖਾਂ ਖੋਹਲ ਕੇ ਉਸ ਵੱਲ ਫੇਰ ਝਾਕੇ। ਚਿਹਰੇ ਉੱਤੇ ਦੁਬਧਾ ਤੇ ਬੇਚੈਨੀ ਅਜੇ ਵੀ ਪ੍ਰਤੱਖ ਸੀ। ਕੁਝ ਚਿਰ ਚੁੱਪ ਕਰਕੇ ਸਿਰ ਤੇ ਹੱਕ ਫੇਰਦੇ ਸ਼ਾਂਤ-ਚਿੱਤ ਹੋਣ ਦਾ ਯਤਨ ਕਰਦੇ ਰਹੇ। ਕੁੱਝ ਸੋਚ ਕੇ ਹਰ ਸ਼ਬਦ ਜਦੋਂ ਸੰਭਲ-ਸੰਭਲ ਬੋਲਿਆ ਤਾਂ ਜਾਪਿਆ ਜਿਵੇਂ ਉਹ 'ਧਰਮਰਾਜ ਦੇ ਦਰਬਾਰ' 'ਚ ਖੜੋਤੇ 'ਲੇਖਾ' ਦੇ ਰਹੇ ਹੋਣ।

'ਉਹ ਕਾਗਜ ਮੈਂ ਇਕ ਬਿਸਬਾਸ ਵਾਲ਼ੇ ਪੁਜਾਰੀ ਤੋਂ ਬਣਵਾ ਕੇ ਉਸ ਉੱਤੇ ਆਪਣੀ ਤੇ ਦੋ ਹੋਰ ਬੰਦਿਆਂ ਦੀ ਗਵਾਹੀ ਵੀ ਪਵਾ ਲਈ ਸੀ। ਪਰ ਉਸ 'ਤੇ ਆਪ ਜੀ ਦੇ ਹਸਤਾਖਰ ਆਵਸ਼ਕ ਹੈਂ। ਉਹਨਾਂ ਖਾਤਰ ਈ ਆਪਕੋ ਤਕਲੀਫ ਦਿੱਤੀ ਹੈ। ਆਪਜੀ ਇਹ ਪੁੰਨ-ਕਾਰਜ ਕਰਕੇ ਮੇਰੀ ਆਤਮਾ ਦਾ ਬੋਝ ਹਲਕਾ ਕਰੋ। ਮੈਨੇਂ ਵੀ ਸਭ ਉਸ ਪੁੰਨ-ਆਤਮਾ ਕੀ ਖਾਤਰ ਕੀਜਾ-ਜੈਸੇ ਉਸਨੇ ਚਾਹਿਆ। ਇਸਕੋ ਧਰਮ ਸਮਝਿਆ। ਆਪ ਵੀ ਧਰਮ ਸਮਝ ਕਰ ਇਹ ਕਾਰਜ ਕਰੋ, ਅਰ ਇਹ ਸਾਰੇ ਕਾਗਜ-ਪਤਰ, ਜੋ ਆਪਦੀ ਅਮਾਨਤ ਹੈਂ, ਲੈ ਜਾਓ। ਪਾਸ ਰੱਖੋ। ਇਸ ਨਾਲ਼ ਬਾਲਕ ਦਾ ਭਵਿਖ ਵੀ ਸੁਰਖਸਤ ਹੋ ਜਾਵੇਗਾ ਜੀ। ਇਹੋ ਮੇਰੀ ਬੇਨਤੀ ਹੈ ਪੰਡਤ ਜੀ।' ਸੰਤਾਂ ਦੇ ਸ਼ਬਦ ਤੇ ਭਾਸ਼ਾ ਵੀ ਅਚਾਨਕ ਬਦਲ ਗਈ ਸੀ ਤੇ ਉਹਨਾਂ ਦੀ ਅੰਤਰ-ਆਤਮਾ ਜਿਵੇਂ 'ਕੰਬ' ਰਹੀ ਸੀ। ਇਹਦਾ ਈ ਅਹਿਸਾਸ ਕਰਕੇ ਪਹਿਲਾਂ ਪਰਸੇ ਦੇ



ਚਿਹਰੇ ਉੱਤੇ ਵਿਅੰਗਮਈ ਮੁਸ਼ਕਰਾਹਟ ਆਈ: ਪਰ ਫੇਰ ਅਚਾਨਕ ਤਰਸ ਦੀ ਭਾਵਨਾ ਜਾਗ ਪਈ। ਇੱਕ ਲੰਮਾ ਸਾਹ ਖਿਚਦਿਆਂ ਗੰਭੀਰ ਹੋ ਗਿਆ।

'ਲਿਆਓ, ਉਹ ਕਾਗਜ ਕਿੱਥੇ ਐ।' ਪਰਸੇ ਨੇ ਸਥਿਰ ਤੇ ਸ਼ਾਂਤ ਅਵਾਜ਼ ਵਿੱਚ ਕਿਹਾ।

ਸੰਤਾਂ ਨੇ ਇੱਕ ਲੰਮਾ ਸਾਹ ਖਿਚ ਕੇ ਛਡਦਿਆਂ ਫੇਰ ਅੱਖਾਂ ਮੀਚ ਲਈਆਂ। ਚਿਹਰੇ ਦਾ ਰੰਗ-ਰੂਪ ਵੀ ਬਦਲ ਗਿਆ ਲੱਗਿਆ।

'ਬਹੁਤ ਬਹੁਤ ਧੰਨਵਾਦ ਆਪਕਾ।' ਉਹ ਜਿਵੇਂ ਕਿਸੇ 'ਕੰਦਰਾ' ਵਿੱਚੋਂ ਬਾਹਰ ਆਉਂਦੇ ਬੋਲੇ, 'ਆਪ ਮਹਾਨ ਆਤਮਾ ਹੋ! ਧੰਨ ਹੋ! ਆਪਕੋ ਸ਼ਤ ਸ਼ਤ ਨਮਸਕਾਰ ਹੈ!'

ਤੇ ਜਦੋਂ ਆਪਣੇ ਬਿਸਤਰੇ ਦੇ ਸਰਾਹਣੇ ਹੇਠੋਂ ਇੱਕ ਲੰਮੀਂ ਕੁੰਜੀ ਕੱਢ ਕੇ ਪਲੰਘ ਉਤਲੀ 'ਧਨ ਦੀ ਅਲਮਾਰੀ' ਵਰਗੀ ਲੋਹੇ ਦੀ ਕੋਠੀ ਦਾ ਜੰਦਰਾ ਖੋਹਲਣ ਲਈ ਉੱਠੇ ਤਾਂ ਪਰਸਾ ਚੁੱਪ ਨਹੀਂ ਰਹਿ ਸਕਿਆ।

'ਸੰਤ ਜੀ ਮੈਂ ਸ਼ਾਇਦ ਇੱਕ ਵਾਰੀ ਪਹਿਲਾਂ ਵੀ ਥੋਨੂੰ ਕਿਹਾ ਸੀ ਕਿ ਤੁਸੀਂ ਸੰਸਾਰਕ ਜੀਵਨ ਛੱਡ ਕੇ ਤਿਆਗੀ ਤਾਂ ਬਣ-ਗੇ ਪਰ ਆਪਣਾ ਮਨ ਥੋਥੋਂ ਅਜੇ ਤਕ ਨਹੀਂ ਸਾਧਿਆ ਗਿਆ।'

ਉਸ ਰਾਤ ਫੇਰ ਚੰਗੀ ਤਰ੍ਹਾਂ ਨੀਂਦ ਨਹੀਂ ਆਈ। ਅੰਦਰ ਪੱਖੇ ਦੀ ਹਵਾ ਚੰਗੀ ਨਹੀਂ ਲੱਗੀ ਤਾਂ ਦਰੀ ਦੇ ਚਾਦਰ ਚੁੱਕ ਕੇ ਬਾਹਰ ਆ ਗਿਆ। ਭੁੰਜੇ ਈ ਦਰੀ ਵਿਛਾ ਕੇ ਲੇਟਦਿਆਂ ਅਸਮਾਨ ਉੱਤੇ ਬੱਦਲਾਂ ਤੇ ਤਾਰਿਆਂ ਦੀ 'ਲੁਕਣ-ਮੀਚੀ' ਵੱਲ ਦੇਖਦਾ ਰਿਹਾ। ਪਰ ਮੁੜ ਮੁੜ ਸੰਤ ਨਾਰੰਗ ਦਾਸ ਦਾ ਚਿਹਰਾ ਸਾਹਮਣੇ ਆ ਜਾਂਦਾ ਸੀ। ਕਦੇ ਉਹਦਾ ਚਿਹਰਾ ਕਿਸੇ ਸਿੱਧੜ, ਰੁਖੜ ਤੇ ਮੂੜ੍ਹ ਜੱਟ ਵਰਗਾ ਲਗਦਾ ਤੇ ਕਦੇ ਉਸ ਦੰਭੀ ਸਾਧ ਵਰਗਾ ਜਿਹੜਾ ਉਹਨੇ ਬਚਪਨ ਵਿੱਚ ਆਪਣੇ ਪਿੰਡ ਦੇ ਡੇਰੇ ਵਿੱਚ ਦੇਖਿਆ ਸੀ (ਤੇ ਜਿਸ ਬਾਰੇ ਮਗਰੋਂ ਇਹ ਖਬਰ ਵੀ ਉੱਡੀ ਸੀ ਕਿ ਉਹ ਪਿੰਡ ਦੀ ਘੁਮਿਆਰੀ ਰਾਮੀ ਨੂੰ ਭਜਾ ਕੇ ਲੈ ਗਿਆ ਸੀ)। ਪਰ ਕਦੇ ਕਦੇ ਉਹਨੂੰ ਇਹੋ ਚਿਹਰਾ ਅਜਿਹੇ ਗਿਆਨਵਾਨ ਪੁਰਸ਼ ਦਾ ਲਗਦਾ ਜਿਸਨੇ ਢੇਰ ਗ੍ਰੰਥ ਤਾਂ ਪੜ੍ਹੇ ਹੋਣ ਪਰ ਮੱਥੇ ਉੱਤੇ ਪਾਲੇ ਰਾਗੀ ਵਰਗਾ ਵਿੱਦਿਆ ਤੇ ਗਿਆਨ ਦਾ ਤਪ-ਤੇਜ ਨਾ ਹੋਵੇ।

'ਇਹ ਭਲਾ ਲੋਕ ਆਸ਼ਰਮ ਨੂੰ ਪਿੰਜਰਾ ਕਿਉਂ ਬਣਾਈ ਬੈਠੇ!' ਅਚਾਨਕ ਪਰਸੇ ਨੂੰ ਸੋਚ ਫੁਰੀ। ਉਹਦੇ ਬਿਸਰਾਮ-ਘਰ ਤੇ ਪਲੰਘ ਉਤਲੀ 'ਧਨ ਦੀ ਕੋਠੀ' ਤੇ ਸਮਾਧੀ ਲਾਉਣ ਵਾਲ਼ਾ ਭੋਰਾ ਇਸੇ ਪਿੰਜਰੇ ਦੇ 'ਰਖਣੇ' ਜਾਪੇ। ਜਿਹੜਾ ਬੰਦਾ ਸਾਧੂ-ਸੰਤ ਬਣ ਕੇ ਵੀ ਅਜਿਹੀਆਂ ਹਨੇਰੀਆਂ ਖੁੱਡਾਂ ਵਿੱਚ ਲੁਕਿਆ ਰਹਿੰਦਾ ਹੋਵੇ ਉਹਨੂੰ ਚੂਹੇ ਜਾਂ ਸੱਪ ਤੋਂ ਬਿਨਾਂ ਹੋਰ ਕੋਈ ਕੀ ਆਖੇ! ਇਹਦੇ ਨਾਲ਼ੋਂ ਤਾਂ ਮਿੱਟੀ ਨਾਲ਼ ਮਿੱਟੀ ਹੁੰਦਾ ਕਿਰਸਾਣ ਚੰਗਾ ਜਿਹੜਾ ਆਥਣੇ-ਸਵੇਰ ਖੇਤ ਦੀਆਂ ਵੱਟਾਂ ਮਿਧਦਾ, ਨਿੱਘੀ ਮਿੱਟੀ ਦੀ ਛੋਹ ਤਾਂ ਮਹਿਸੂਸ ਕਰਦਾ ਸੀ! ਖੁੱਲ੍ਹੇ ਅਸਮਾਨ ਹੇਠੋਂ ਤੇ ਅਜਿਹੀ ਨਿੱਘੀ ਮਿੱਟੀ 'ਚੋਂ ਆ ਕੇ ਇਹਨਾਂ 'ਘਚੋਰਾਂ' ਵਿੱਚ ਲੁਕ ਜਾਣਾ ਕਿੱਡੀ ਕੁ ਸਿਆਣਪ ਤੇ ਸਾਧਨਾ ਵਾਲ਼ੀ ਗੱਲ ਐ? ਭਲੇ-ਮਾਣਸ ਨੇ ਉਹਨਾਂ ਘਚੋਰਾਂ ਵਿੱਚ 'ਆਸ਼ਰਮ ਦੇ ਪਿੰਜਰੇ' ਦਾ ਫੋਟੋ ਵੀ ਟੰਗ ਛਡਿਐ। ਉਥੋਂ ਕਿਸੇ ਵੇਲ਼ੇ ਨਿਗ੍ਹਾ ਤਿਲ੍ਹਕ ਵੀ ਜਾਏ

ਤਾਂ ਪੱਥਰਾਂ-ਪਹਾੜਾਂ ਵਿਚ ਘਿਰੇ, ਗੋਰਿਆਂ ਵਰਗੇ ਈ ਉਹਨਾਂ ਮੰਦਰਾਂ ਉੱਤੇ ਜਾ ਟਿਕਦੀ ਸੀ ਜਿਹੜਿਆਂ ਦੇ ਪੁਜਾਰੀ ਉਹਨੂੰ ਘਸੇ ਖੁਰਪਿਆ ਦੇ ਦਾਤੀਆਂ ਤੇ ਟੁੰਡਾਂ ਵਰਗੇ ਜਾਪੇ ਸਨ।... ਦੋਹਾਂ ਫੋਟਆਂ ਵਿੱਚੋਂ ਨਾ ਕਿਸੇ ਵਿਚ ਖੁੱਲ੍ਹੇ ਅਸਮਾਨ ਦਾ ਦ੍ਰਿਸ਼ ਸੀ ਤੇ ਨਾ ਧਰਤੀ ਦੀ ਵਿਸ਼ਾਲਤਾ ਦਾ!...

...ਪਰ ਇਹ ਉਹ ਕੀ ਸੋਚਣ ਲੱਗ ਪਿਆ ਸੀ ? ਸੰਤ ਦੀ ਜ਼ਿੰਦਗੀ ਨਾਲ਼ ਉਹਦਾ ਕੋਈ ਦੂਰ ਦਾ ਵੀ ਵਾਸਤਾ ਨਹੀਂ ਸੀ। ਦੇਵਨੇਤ ਈ ਉਹ ਮੁਖ਼ਤਿਆਰ ਕੌਰ ਦੇ ਸਰੀਕੇ ਕਬੀਲੇ ਵਿਚੋਂ ਸੀ। (ਸ਼ਾਇਦ ਉਹਦੇ ਨਾਲ਼ ਕਦੇ ਕੋਈ 'ਹੋਰ' ਸੰਬੰਧ ਵੀ ਰਹੇ ਹੋਣ।) ਪਰ ਜੋ ਕੁਝ ਉਹ ਉਹਦੇ ਮਰੀ ਮਗਰੋਂ ਕਰ ਰਿਹਾ ਸੀ, ਉਹ 'ਪੁੰਨ ਦਾ ਕੰਮ' ਈ ਸੀ। ਕਿਸੇ ਦੀ ਅਣਸ, ਅਮਾਨਤ ਕਿਸੇ ਕੋਲ਼ ਪੁਚਾ ਦੇਣਾ, 'ਕਲਜੁਗ' ਵਿੱਚ ਪੁੰਨ ਦਾ ਕੰਮ ਈ ਕਿਹਾ ਜਾ ਸਕਦਾ ਸੀ। ... ਪਰ ਕੀ ਇਹ ਸਭ ਉਹ ਪਰਉਪਕਾਰ ਕਰਕੇ ਈ ਕਰ ਰਿਹਾ ਸੀ, ਜਾਂ ਕੋਈ ਹੋਰ ਮਨੋਰਥ ਵੀ ਸੀ ?

ਮੁੜ ਮੁੜ ਕੇ ਮਨ ਅੰਦਰ ਅਜਿਹੇ ਸ਼ੰਕੇ ਉੱਠਣ ਕਰਕੇ ਪਰਮੇ ਦਾ ਮਨ ਕੁਝ ਬੇਚੈਨ ਹੋਣ ਲੱਗ ਪਿਆ। ਪਰ ਜਦੋਂ ਇਹ ਬੇਚੈਨੀ ਦੂਰ ਕਰਨ ਲਈ ਉੱਠ ਕੇ 'ਖੁੱਲ੍ਹੀ ਛੱਤ' ਦੇ ਛਿਪਦੇ ਵੱਲ ਦੇ ਕੋਣੇ ਕੋਲ਼ ਚਲਿਆ ਗਿਆ ਤਾਂ ਹਨੇਰ ਦੀ ਛਟ-ਸੱਤੇਂ ਦਾ ਸੰਤਰੀ ਚੰਦ ਇੱਕ ਬਹੁਤ ਵੱਡੀ ਪਹਾੜੀ ਦੇ ਮਗਰ ਮੂੰਹ ਲੁਕਾ ਰਿਹਾ ਸੀ-ਰੁੱਸੇ ਹੋਏ ਬੱਚੇ ਵਾਂਗ । ਦੋ ਪਹਾੜੀਆਂ ਉਸਦੇ ਸੱਜੇ ਪਾਸੇ ਸਨ-ਨਿਰੇ ਕਾਲ਼ੇ ਆਕਾਰ। ਇਹਨਾਂ ਵੱਲ ਨੂੰ ਅਹੁਲਦਾ ਚੰਦ ਕੱਛੂ ਵਾਂਗ ਆਪਣੀ ਸਿਰੀ ਲੁਕਾਉਂਦਿਆਂ, ਵਿੰਹਦਿਆਂ ਵਿਹੰਦਿਆਂ ਈ ਅਲੋਪ ਹੋ ਗਿਆ। ਅਸਮਾਨ ਤੇ ਪਹਾੜ ਹੋਰ ਕਾਲ਼ੇ, ਹਨੇਰੇ ਦਿੱਸਣ ਲੱਗ ਪਏ। ਜਿਵੇਂ ਹਨੇਰਾ ਸੰਘਣਾਂ ਹੋਈ ਜਾ ਰਿਹਾ ਸੀ, ਲੁਕਦੇ-ਛਿਪਦੇ ਤਾਰੇ ਹੋਰ ਨਿਖਰਦੇ ਆਉਂਦੇ ਸਨ। ਅਸਮਾਨ ਸਤਾਰ੍ਹਿਆਂ-ਜੜੀ, ਗੂੜ੍ਹੀ-ਸੁਰਮਈ ਚੁੰਨੀ ਵਰਗਾ ਲਗਦਾ ਸੀ। ਜਦੋਂ ਅਸਮਾਨ ਦੇ ਧੁਰ ਉਤਾਂਹ, ਸਭ ਤੋਂ ਡੂੰਘੀ ਥਾਂ ਨਿਗ੍ਹਾ ਟਿਕਾਈ ਤਾਂ ਅਸਥਿਰ ਮਨ ਇੱਕੋ ਉਡਾਰੀ ਨਾਲ਼, 'ਅਗਨ-ਪੰਛੀ' ਵਾਂਗ ਸੱਤ ਅਸਮਾਨੀ ਜਾ ਪਹੁੰਚਿਆਂ!...

...ਤੇ ਫੇਰ ਜਦੋਂ ਗੰਗਾ ਵਾਲ਼ੇ ਪਾਸੇ ਨਜ਼ਰ ਘੁਮਾਈ ਤਾਂ ਟਟਹਣਿਆਂ ਵਾਂਗ ਜਗਦੀਆਂ ਬਿਜਲੀ ਦੀਆਂ ਅਣਗਿਣਤ ਬੱਤੀਆਂ ਨੇ ਅਘੜ-ਦੁਘੜੀ ਧਰਤੀ ਤੇ ਕਾਲ਼ੇ ਪਹਾੜਾਂ ਦਾ ਦ੍ਰਿਸ਼ ਵੀ ਮਨਮੋਹਣਾ ਲੱਗਣ ਲਾ ਦਿੱਤਾ। (ਪਰ ਉਹਨੇ ਆਪਣੀ ਨਜ਼ਰ ਆਸ਼ਰਮ ਦੇ ਵੱਡੇ ਦਰਵਾਜ਼ੇ ਤਕ ਨਹੀਂ ਆਉਣ ਦਿੱਤੀ।) ਸਭ ਕੁਝ ਈ ਸੁੰਦਰ, ਸ਼ਾਂਤ, ਸਥਿਰ ਤੇ ਮਨਮੋਹਣਾ ਦਿੱਸਿਆ-ਪਿੰਡ ਦੇ ਖੇਤਾਂ, ਘਰਾਂ ਵਰਗਾ ਈ।

ਮੁੜ ਆ ਕੇ ਜਦੋਂ ਦਰੀ ਉੱਤੇ ਲੇਟਿਆ ਤਾਂ ਤਾਰਿਆਂ ਵਿੱਚੋਂ ਸਭ ਤੋਂ ਵਧ ਲਿਸ਼ਕਦੇ ਦੋ ਤਾਰਿਆਂ ਨੂੰ ਭਾਲ਼ਦਿਆਂ ਭਾਲ਼ਦਿਆਂ ਈ ਅੱਖਾਂ ਮਿਚਣ ਲੱਗ ਪਈਆਂ।

ਅਗਲੇ ਦਿਨ ਸਵੇਰ ਵੇਲ਼ੇ ਈ ਸੇਵਾਦਾਰ ਫੇਰ ਆ ਗਿਆ। ਆਦਤ ਮੂਜਬ ਘੋਨੇ ਸਿਰ 'ਤੇ ਹੱਥ ਫੇਰਦਿਆਂ ਬੋਲਿਆ, 'ਆਪਕੋ ਸੰਤਾਂ ਨੇ ਯਾਦ ਕੀਆ ਹੈ ਜੀ।'

ਪਰਮਾ ਉਸ ਨਾਲ਼ ਗੱਲ ਨਹੀ ਸੀ ਕਰਨਾ ਚਾਹੁੰਦਾ(ਸ਼ਾਇਦ ਉਹਦੀ ਸ਼ਕਲ ਈ ਉਹਨੂੰ ਚੰਗੀ ਨਹੀਂ ਸੀ ਲਗਦੀ)।

'ਸੰਤ ਕਿੱਥੇ ਐ ?' ਏਨਾ ਈ ਪੁੱਛਿਆ।



'ਉਹ ਜੀ ਆਪਣੇ ਬਿਸਰਾਮ-ਗ੍ਰਹ ਮੇਂ ਹੀ ਹੈਂ।'

'ਕਹਿ ਦੇ, ਨਹਿਰ ਕੇ ਆਉਨੈਂ।'

'ਸਤ ਬਚਨ ਜੀ।'

ਉਹਦੇ ਜਾਣ ਤੋਂ ਕੁਝ ਚਿਰ ਮਗਰੋਂ ਜਦੋਂ ਉਹ ਹੇਠ ਆਇਆ ਤਾਂ ਸੰਤਾਂ ਦਾ 'ਦਰਬਾਰ' ਸੁੰਨਾ ਪਿਆ ਸੀ। ਸ਼ਾਇਦ ਉਹ ਆਪਣੀ ਨਿੱਤ-ਨੇਮ ਦੀ ਕਥਾ ਵਾਰਤਾ ਪੂਰੀ ਕਰਕੇ ਚਲੇ ਗਏ ਸਨ। ਦਿਨ ਵੀ ਖਾਸਾ ਚੜ੍ਹ ਆਇਆ ਸੀ। ਬਿਸਰਾਮ-ਘਰ ਵੱਲ ਤੁਰਿਆ ਗਿਆ। ਵਰਾਂਡਿਆਂ ਵਿੱਚ ਮੂੜ੍ਹਿਆ ਵਿੱਚੋਂ ਇੱਕ ਉੱਤੇ ਬੱਚੇ ਦੇ ਝੱਗੇ-ਮੂਕੇ, ਕੁਝ ਸ਼ੀਸ਼ੀਆਂ ਤੇ ਚੂੰਘਣੀ ਪਈ ਸੀ ਤੇ ਦੂਜੇ ਉੱਤੇ ਸਵਿਤਰੀ ਬੱਚੇ ਨੂੰ ਗੋਦੀ ਵਿੱਚ ਪਾਈ ਬੈਠੀ ਸੀ। ਪਰਲੇ ਪਾਸੇ ਜਾਲ਼ੀ ਵਾਲ਼ੇ ਬੂਹੇ ਕੋਲ਼ ਸੇਵਾਦਾਰ ਵੀ ਡਰਨਾ ਬਣਿਆਂ ਖੜੋਤਾ ਸੀ। ਦੂਰੋਂ ਆਉਂਦੇ ਪਰਮੇ ਨੂੰ ਦੇਖ ਕੇ ਸਵਿਤਰੀ ਨੇ ਚੁੰਨੀ ਸੂਤ ਕਰਦਿਆਂ ਮੱਥਾ ਚੰਗੀ ਤਰ੍ਹਾਂ ਢਕ ਲਿਆ। ਜਦੋਂ ਵਰਾਂਡੇ ਅੰਦਰ ਆਇਆ ਤਾਂ ਉੱਠ ਕੇ ਖੜੀ ਹੋ ਗਈ।

'ਸਤ ਸ੍ਰੀ 'ਕਾਲ ਜੀ।' ਓਵੇਂ ਨੀਵੀਂ ਪਾਈਂ ਖੜੋਤਿਆਂ ਉਹਨੇ ਪਰਮੇ ਅੱਗੇ ਸਿਰ ਝੁਕਾਈ ਰੱਖਿਆ।

'ਸਤਿ ਸ੍ਰੀ ਅਕਾਲ!' ਪਰਮੇ ਨੇ ਉਹਨੂੰ ਤੇ ਬੱਚੇ ਨੂੰ ਗਹੁ ਨਾਲ਼ ਦੇਖਦਿਆਂ ਕਿਹਾ, 'ਹੋਰ ਤਾਂ ਰਾਜ਼ੀ-ਬਾਜ਼ੀ ਐਂ... ਬੀਬੀ ?'

'ਹਾਂ ਜੀ...' ਇਹੋ ਦੋ ਸ਼ਬਦ ਬੋਲ ਕੇ ਉਹ ਚੁੱਪ ਹੋ ਗਈ (ਉਹਦੀ ਅਵਾਜ਼ ਈ ਰੁਕ ਗਈ ਲੱਗੀ)।

ਤੋਲੀਏ ਵਿਚ ਲਪੇਟਿਆ ਬੱਚਾ ਆਪਣੀਆਂ ਬਾਹਾਂ ਉਤਾਂਹ ਹੁਲਾਰਦਾ ਛੱਤ ਵੱਲ ਝਾਕੀ ਜਾਂਦਾ ਸੀ। ਵੱਡਾ ਸਿਰ, ਚੌੜਾ ਮੱਥਾ, ਸ਼ਾਹ ਅੱਖਾਂ ਤੇ ਗੋਰਾ-ਨਛੋਹ ਰੰਗ ਸਾਰਾ ਮੜ੍ਹੰਗਾ ਮੁਖ਼ਤਿਆਰ ਕੌਰ ਉਤੇ ਸੀ। ਪਰਮੇ ਨੇ ਸਵਿਤਰੀ ਦੇ ਹੋਰ ਕੁਝ ਵੀ ਕਹਿਣ ਤੋਂ ਪਹਿਲਾਂ ਬੱਚੇ ਦੇ ਹੱਥ ਦੀਆ ਉਂਗਲ਼ਾਂ ਖੋਹਲ ਕੇ ਆਪਣੇ ਖੱਬੇ ਹੱਥ ਵਿੱਚ ਲੈਂਦਿਆਂ ਕਿਹਾ, 'ਉਂਗਲ਼ਾਂ ਤੇ ਹੱਥ ਦੇ ਹਸਾਬ ਨਾਲ਼ ਤਾਂ ਸਵਾ ਚਾਰ ਹੱਥ ਕੱਦ ਚਾਹੀਦੈ, ਜੁਆਨ ਦਾ!"

ਉਹਦੇ ਹੱਥ ਫੜਦਿਆਂ ਈ ਬੱਚੇ ਨੇ ਨਜ਼ਰਾਂ ਉਹਦੇ ਚਿਹਰੇ ਵੱਲ ਕਰ ਲਈਆਂ ਸਨ (ਪਰ ਝਾਕਦਾ ਇਜ ਸੀ ਜਿਵੇਂ ਪਛਾਣ ਕਢਦਾ ਹੋਵੇ)। ਫੇਰ ਉਹਨੇ ਉਸਦੀ ਨਿੱਕੀ ਨਿੱਕੀ ਕੂਲੀ ਝੰਡ ਉੱਤੇ ਆਪਣਾ ਖਰ੍ਹਵਾ, ਵੱਡਾ ਹੱਥ ਫੇਰਦਿਆਂ ਅਸੀਸ ਦਿੱਤੀ, 'ਲੰਮੀ ਉਮਰ ਹੋਵੇ! ਜੁਆਨੀਆਂ ਮਾਣੇਂ!'

ਏਦੂੰ ਵਧ ਉਹਨੇ ਕੁਝ ਨਹੀਂ ਕਿਹਾ! ਨਾ ਈ ਨਜ਼ਰ ਭਰਕੇ ਸਵਿਤਰੀ ਵੱਲ ਦੇਖਿਆ ਤੇ ਨਾ ਮੁਖ਼ਤਿਆਰ ਕੌਰ ਬਾਰੇ ਕੋਈ ਗੱਲ ਕੀਤੀ। ਸੇਵਾਦਾਰ ਨੇ ਬੂਹਾ ਖੋਹਲ ਦਿੱਤਾ ਸੀ। ਸਵਿਤਰੀ ਭਉਂ ਕੇ ਉਹਦੀ ਪਿੱਠ ਵੱਲ ਦੇਖਦੀ ਰਹੀ। ਫੇਰ ਮੂੜ੍ਹੇ 'ਤੇ ਬੈਠਦਿਆਂ ਈ ਉਹਦੀਆਂ ਅੱਖਾਂ ਬੇਵੱਸ ਛਲਕ ਪਈਆਂ। (ਸ਼ਾਇਦ ਮੁਖ਼ਤਿਆਰ ਕੌਰ ਦੀਆਂ ਪਰਮੇ ਨਾਲ਼ ਆਪਣੇ ਸੰਬੰਧਾਂ ਬਾਰੇ ਕਹੀਆਂ ਗੱਲਾਂ ਯਾਦ ਆ ਗਈਆਂ ਸਨ ਜਿਹੜੀਆਂ ਬਾਰੇ ਉਹਨੇ ਮਰਨ ਤੋਂ ਪਹਿਲਾਂ ਸਹੁੰ ਪੁਆ ਕੇ 'ਬਚਨ' ਲਿਆ ਸੀ ਕਿ ਕੋਈ ਗੱਲ ਕਿਸੇ ਤੀਜੇ ਕੋਲ਼ ਨਹੀਂ ਕਰਨੀ।)

ਖਾਸੇ ਚਿਰ ਮਗਰੋਂ ਸੇਵਾਦਾਰ ਸੰਤਾਂ ਦੀ ਅਵਾਜ਼ ਸੁਣ ਕੇ 'ਆਇਆ ਜੀ ਮਹਾਰਾਜ' ਕਹਿਕੇ ਅੰਦਰ ਚਲਿਆ ਗਿਆ। ਫੇਰ ਤੁਰਤ ਈ ਬਾਹਰ ਆ ਕੇ ਜਾਲ਼ੀ ਵਾਲ਼ਾ ਬੂਹਾ ਖੋਹਲ

ਕੇ ਅਰਦਲੀਆਂ ਵਾਂਗ ਸਿੱਧਾ ਖੜੋ ਕੇ ਬੋਲਿਆ, 'ਬੀਬੀ ਜੀ ਆਪਕੋ ਸੰਤ ਬੁਲਾ ਰਹੇ ਹੈਂ।'

'ਮੈਨੂੰ ਬੁਲਾਇਐ ?'

'ਹਾਂ ਜੀ, ਆਪਕੋ ਬੁਲਾਇਆ ਹੈ, ਭੀਤਰ।'

ਵਿਤਰੀ ਝਿਜਕਦੀ ਉੱਠੀ ਤੇ ਬੱਚੇ ਨੂੰ ਸੰਭਾਲਦੀ ਅੰਦਰ ਲੰਘ ਗਈ। ਉਹਦੇ ਅੰਦਰ ਆਉਂਦਿਆਂ ਈ ਸੰਤ ਬੋਲੇ, 'ਏਸ ਸੋਫ਼ੇ ਉੱਤੇ ਬੈਠ ਬੀਬੀ।'

'ਕੋਈ ਨ੍ਹੀਂ ਮਾਰਾਜ, ਤੁਸੀਂ ਹੁਕਮ ਕਰੋ।' ਸਵਿਤਰੀ ਨੇ ਇੱਕ ਹੱਥ ਨਾਲ਼ ਮੱਥੇ ਉੱਤੋਂ ਚੁੰਨੀਂ ਸੂਤ ਕਰਦਿਆਂ ਤੇ ਦੂਜੇ ਨਾਲ਼ ਬੱਚੇ ਨੂੰ ਸੰਭਾਲ਼ਦਿਆਂ ਕਿਹਾ।

'ਨਹੀਂ ਭਾਈ, ਬੈਠ ਜਾ। ਗੱਲ ਰਾਮ ਨਾਲ਼ ਕਰਨ ਵਾਲ਼ੀ ਐ। ਸੰਗਣ ਦੀ ਲੋੜ ਨ੍ਹੀਂ।'

ਸਵਿੱਤਰੀ ਬੱਚੇ ਨੂੰ ਗੋਦੀ ਵਿੱਚ ਸੰਭਾਲਦੀ ਅੱਖਾਂ ਝੁਕਾ ਕੇ ਚੁੱਪਚਾਪ ਸੋਫ਼ੇ ਉੱਤੇ ਬੈਠ ਗਈ। ਕੁਝ ਚਿਰ ਕੋਈ ਨਾ ਬੋਲਿਆ। ਪਰਸਾ ਵੀ ਸਾਹਮਣੀ ਕੁਰਸੀ ਉੱਤੇ ਬੈਠਾ, ਅੱਖਾਂ ਮੀਚੀ, ਸੁਸਤ ਹੋ ਕੇ ਪਏ ਬੱਚੇ ਵੱਲ ਝਾਕੀ ਗਿਆ। ਪਰ ਸੰਤ ਕਿਸੇ ਡੂੰਘੀ ਸੋਚ ਵਿੱਚ ਡੁੱਬ ਗਏ ਲੱਗੇ। ਉਹ ਗਾਉਦੁਮ ਤਕੀਏ ਉੱਤੇ ਟੇਢੇ ਹੋ ਕੇ ਵਾਰੀ ਵਾਰੀ ਦੋਹਾਂ ਵੱਲ ਤੱਕ ਰਹੇ ਸਨ। ਫੇਰ ਇਕਦਮ ਸਿੱਧੇ ਹੋ ਕੇ ਬੈਠਦਿਆਂ ਬੋਲੇ, 'ਬੀਬੀ ਸਾਵਿਤਰੀ ਦੇਵੀ ਤੈਨੂੰ ਏਸ ਕਰਕੇ ਬੁਲਾਇਐ ਕਿ ਮੇਰੀ ਇਹ ਇੱਛਾ ਹੈ ਕਿ ਬੱਚੇ ਕੀ ਪਰਵਰਸ਼ ਵਾਸਤੇ ਤੂੰ ਪੰਡਤ ਜੀ ਦੇ ਸਾਥ, ਇਹਨਾਂ ਦੇ ਗਾਮ ਚਲੀ ਜਾਏਂ। ਤੈਨੂੰ ਏਸ ਬਾਰੇ ਕੋਈ ਅਤਰਾਜ ਤਾਂ ਨਹੀਂ ?'

ਖਿਣ ਦਾ ਖਿਣ ਸਵਿਤਰੀ ਕੋਈ ਜੁਆਬ ਨਹੀਂ ਦੇ ਸਕੀ, ਓਵੇਂ ਨੀਵੀਂ ਪਾਈ ਬੈਠੀ ਰਹੀ। ਪਰਸੇ ਨੇ ਪਹਿਲਾਂ ਸੰਤਾਂ ਦੇ ਚਿਹਰੇ ਵੱਲ ਤੱਕਿਆ, ਫੇਰ ਪਹਿਲਾਂ ਵਾਂਗ ਈ ਬੱਚੇ ਦੇ ਚਿਹਰੇ ਵੱਲ ਝਾਕਣ ਲੱਗ ਪਿਆ। (ਉਹ ਸੌਂ ਗਿਆ ਸੀ।)

'ਕੋਈ ਝਿਜਕ ਮੱਤ ਮੰਨੋਂ ਭਾਈ ਬੀਬਾ !' ਸੰਤ ਫੇਰ ਬੋਲੇ, 'ਇਹ ਕਾਰਜ ਜਰੂਰੀ ਹੈ। ਪਰਸ ਰਾਮ ਜੀ ਕੇ ਘਰ ਬੱਚੇ ਕੋ ਸੰਭਾਲਣ ਵਾਲ਼ੀ ਕੋਈ ਇਸਤਰੀ ਨਹੀਂ ਹੈ। ਏਸ ਕਰਕੇ ਤੈਨੂੰ ਈ ਜਾਣਾ ਪਊਗਾ।... ਇਹ ਬੜੇ ਮਹਾਂਪੁਰਸ਼, ਗਿਆਨਵਾਨ, ਧਰਮਾਤਮਾ ਤੇ ਮਹਾਂਪੰਡਤ ਹੈਨ। ਤੈਨੂੰ ਕੋਈ ਤਕਲੀਫ ਨਹੀਂ ਹੋਵੇਗੀ। ਸੁਖ ਮਿਲੇਗਾ। ਜਦੋਂ ਤੱਕ ਇਹ ਬੱਚੇ ਨੂੰ ਸੰਭਾਲਣ ਦਾ ਕੋਈ ਹੋਰ ਪ੍ਰਬੰਧ ਨਹੀਂ ਕਰਦੇ ਤੈਨੂੰ ਈ ਰਹਿਣਾ ਚਾਹੀਦਾ ਹੈ—ਆਖਰ ਇਹ ਤੇਰੀ ਸਰਦਾਰਨੀ ਦੀ ਅਣਸ ਹੈ, ਸੰਭਾਲਣਾ, ਪਾਲਣਾ ਤੇਰਾ ਫਰਜ ਵੀ ਹੈ। ਅੱਗੇ ਤੂੰ, ਆਪਣੀ ਮਰਜੀ ਦੱਸ ਦੇ।'

'ਸਰਦਾਰਨੀ' ਸ਼ਬਦ ਸੁਣਦਿਆਂ ਈ ਫੇਰ ਸਵਿਤਰੀ ਦੀਆਂ ਅੱਖਾਂ ਭਰ ਆਈਆਂ।

'ਨਹੀਂ ਚਿੱਤ ਮਤ ਡਲਾਓ ਭਾਈ।' ਸੰਤ ਵਧੇਰੇ ਨਰਮ ਤੇ ਧੀਮੀ ਆਵਜ਼ ਵਿੱਚ ਬੋਲੇ, 'ਇਹ ਸਮਾਂ ਮਨ ਛਲਕਾਣੇ ਦਾ ਨਹੀਂ ਹੈ, ਇਹ ਤਾਂ ਮਨ ਕੋ ਸ਼ਾਂਤ ਤੇ ਸਥਿਰ ਰਖਣੇ ਦਾ ਹੈ। ਤੈਨੂੰ ਮੈਂ ਸਿਰਫ ਇਹੋ ਪੁੱਛਣਾ ਹੈ ਕਿ ਤੇਰੇ ਪੰਡਤ ਜੀ ਦੇ ਪਿੰਡ ਰਹਿਣ ਉੱਤੇ ਤੇਰੇ ਪੇਕਿਆਂ ਦੇ ਕਿਸੇ ਸਨਬੰਧੀ ਕੋ ਜਾਂ ਕਿਸੇ ਤੇਰੇ ਨਜੀਕੀ ਬੰਦੇ ਕੋ ਕੋਈ ਅਤਰਾਜ ਤਾਂ ਨਹੀਂ ਹੋਵੇਗਾ ?'

ਸਵਿਤਰੀ ਅੱਖਾਂ ਸਾਫ ਕਰਕੇ, ਕੁਝ ਭਾਰੀ ਅਵਾਜ਼ ਵਿਚ ਬੋਲੀ, 'ਅਤਰਾਜ ਕਰਨ ਆਲ਼ਾ ਤਾਂ ਜੀ ਮੇਰਾ ਰਹਿਆ ਈ ਕੋਈ ਨ੍ਹੀਂ। ਪੰਡਤ ਜੀ ਆਪ ਦੇਖ ਲੈਣ ਬਈ ਇਹਨਾਂ ਨੂੰ ਕੋਈ ਤਕਲੀਫ ਨਾ ਹੋਵੇ।'

ਪਰਸਾ ਮੁਸਕਰਾਉਂਦਿਆਂ ਬੋਲਿਆ, 'ਮੈਨੂੰ ਤਾਂ ਸਾਰੀ ਉਮਰ ਆਪ ਪਕਾ ਕੇ ਖਾਂਦੇ ਨੂੰ ਜਦੋਂ ਕੋਈ ਤਕਲੀਫ ਨ੍ਹੀਂ ਹੋਈ, ਹੁਣ ਕਾਹਦੀ ਤਕਲੀਫ ਐ, ਬੀਬੀ!'



ਜਦੋਂ ਬੇਪਰਵਾਹੀ ਨਾਲ਼ ਉਹ ਮੁਸਕਰਾ ਰਿਹਾ ਸੀ ਤਾਂ ਸੰਤ ਗੰਭੀਰਤਾ ਨਾਲ਼ ਉਹਦੇ ਚਿਹਰੇ ਵੱਲ ਦੇਖ ਰਹੇ ਸਨ। ਫੇਰ ਠਰ੍ਹੰਮੇ ਨਾਲ਼ ਹੋਰ ਧੀਮੀ ਅਵਾਜ਼ ਵਿਚ ਬੋਲੇ, 'ਬੀਬੀ ਦਾ ਮਤਲਬ ਇਹ ਹੈ ਪੰਡਤ ਜੀ ਬਈ ਆਂਢ-ਗੁਆਂਢ ਕੋ ਕੋਈ ਅਤਰਾਜ ਨਾ ਹੋਵੇ... ਜਿਵੇਂ ਅਕਸਰ ਸਰੀਕਾ-ਕਬੀਲਾ ਕਰਦਾ ਹੁੰਦੈ। ਫੇਰ ਥੋਨੂੰ ਕੋਈ ਅਸੁਵਿਧਾ ਨਾ ਹੋਵੇ।'

ਪਰਸੇ ਨੇ ਪਲਾਤਾ ਜਿਹਾ ਹੱਸ ਕੇ ਕਿਹਾ, 'ਜਦੋਂ ਸਾਰੀ ਉਮਰ ਕਾਸੇ ਦਾ ਵਾਧਾ-ਵੱਟਾ ਨ੍ਹੀਂ ਗੌਲ਼ਿਆ ਤਾਂ ਹੁਣ ਮੇਰਾ ਕੋਈ ਕੀ ਕੋਠਾ ਢਾਹ -ਦੂ! ਬਾਕੀ ਜੇ ਇਹਨੂੰ ਆਂਢ-ਗੁਆਂਢ ਤੋਂ ਡਰ ਲੱਗੂ ਤਾਂ ਉਹਦਾ ਇੰਤਜਾਮ ਇਹ ਹੋ ਸਕਦੈ ਬਈ ਮੈਂ ਪਹਿਲਾਂ ਆਂਗੂੰ ਖੇਤ ਰਹਿਣ ਲਗ-ਪੂੰ, ਇਹ ਅੰਦਰਲੇ ਘਰੇ ਕੱਲੀ ਰਹੀ ਜਾਵੇ, ਬੱਚੇ ਨਾਲ਼।'

ਪਰਸੇ ਵੱਲੋਂ ਗੱਲ ਸਾਫ ਹੋ ਜਾਣ ਕਰਕੇ ਜਿਵੇਂ ਸੰਤਾਂ ਦੇ ਸਿਰੋਂ ਮਣਾਂ-ਮੂੰਹੀਂ ਭਾਰ ਲਹਿ ਗਿਆ। ਐਤਕੀ ਉਹਨਾਂ ਨੇ ਪਿੰਡ ਦੇ ਪੰਚਾਇਤੀ ਬੰਦਿਆਂ ਵਾਂਗ, ਸਵਿਤਰੀ ਨੂੰ ਸਿੱਧੇ ਸ਼ਬਦਾਂ ਵਿਚ, ਤਸੱਲੀ ਨਾਲ਼ ਪੁੱਛਿਆ, 'ਕਿਉਂ ਭਾਈ ਹੁਣ ਦੱਸ, ਤੈਨੂੰ ਕੱਲੀ ਰਹਿਣ 'ਚ ਕੋਈ ਅਤਰਾਜ ਤਾਂ ਨ੍ਹੀਂ ?'

'ਠੀਕ ਐ ਜੀ, ਜਿਵੇਂ ਤੁਸੀਂ ਹੁਕਮ ਕਰੋਂ। ਮੈਂ ਤਾਂ ਕਾਕਾ ਪਾਲਣੈ। ਮੇਰਾ ਤਾਂ ਹੁਣ ਸਹਾਰਾ ਵੀ ਏਹੋ ਐ ਮਾਰਾਜ।'

'ਨਾ! ਸਾਡੇ ਹੁਕਮ-ਆਗਿਆ ਦਾ ਕੋਈ ਮਤਲਬ ਨਹੀਂ। ਤੂੰ ਸਾਫ ਸਾਫ ਦੱਸ ਬਈ ਇਹਨਾਂ ਦੇ ਘਰੇ ਰਹਿ ਕੇ ਬੱਚੇ ਦੀ ਪਰਵਸਤ ਕਰਨ ਵਾਸਤੇ ਰਜ਼ਾਮੰਦ ਐਂ ?'

ਪਰਸੇ ਨੂੰ ਸੰਤ ਉੱਤੇ ਏਨਾਂ ਗੁੱਸਾ ਆਇਆ ਕਿ ਮੂੰਹ ਲਾਲ ਹੋ ਗਿਆ। ਘੂਰ ਕੇ ਉਸ ਵੱਲ ਝਾਕਦਾ ਰੁੱਖੀ ਅਵਾਜ਼ 'ਚ ਬੋਲਿਆ, 'ਭਲਾ ਐਨੋਂ ਅੰਤਰੇ ਲੈਣ ਦੀ ਕੀ ਲੋੜ ਐ ਮਾਰਾਜ! ਜਦੋਂ ਉਹਨੇ ਹਾਂ ਈ ਕਹਿ 'ਤੀ ਫੇਰ ਹੁਣ ਕਸਰ ਕੀ ਰਹਿਗੀ ?'

ਸੰਤ ਚੁੱਪ ਕਰਕੇ ਘੋਨੇ ਸਿਰ ਉੱਤੇ ਹੱਥ ਫੇਰਨ ਲਗ ਪਿਆ। ਕੋਈ ਉੱਤਰ ਨਹੀਂ ਸੁੱਝਿਆ।

ਸਵਿਤਰੀ ਉਸੇ ਵੇਲ਼ੇ ਬੱਚੇ ਨੂੰ ਸੰਭਾਲ਼ਦੀ, ਦੋਹਾਂ ਵੱਲ ਰਤਾ ਸਿਰ ਝੁਕਾ ਕੇ ਉਠਦਿਆਂ ਬੂਹੇ ਵੱਲ ਤੁਰ ਗਈ।

❑

ਗੱਡੀ ਮੂੰਹ-ਹਨੇਰੇ ਈ ਸਟੇਸ਼ਨ ਉੱਤੇ ਪਹੁੰਚ ਗਈ। ਪਰਸਾ ਸਵਿਤਰੀ ਨੂੰ ਮੁਸਾਫ਼ਰਖਾਨੇ ਈ ਬਿਠਾ ਕੇ ਵੱਡੇ ਬਜ਼ਾਰ ਦੇ ਚੌਕ ਵੱਲ ਚਲਿਆ ਗਿਆ ਜਿੱਥੇ ਕੁਝ ਜੀਪਾਂ-ਕਾਰਾਂ ਖੜੋਤੀਆਂ ਰਹਿੰਦੀਆਂ ਸਨ। ਇੱਕ ਜੀਪ ਵਾਲ਼ੇ ਨਾਲ਼ ਸਾਰੀ ਗੱਲ ਨਬੇੜ ਕੇ ਸਟੇਸ਼ਨ 'ਤੇ ਲੈ ਆਇਆ। ਸਟੇਸ਼ਨ ਤੋਂ ਬਾਹਰਲੀ ਇੱਕ ਦੁਕਾਨ ਉੱਤੋਂ ਈ ਚਾਹ-ਪਾਣੀ ਪੀ ਕੇ ਉਹ ਲੱਸੀਆਂ-ਵੇਲ਼ੇ ਨੂੰ ਪਿੰਡ ਪਹੁੰਚ ਗਏ।

ਢਿੱਲਵਾਂ ਦੇ ਗਵਾੜ ਦੀਆਂ ਤਿੰਨ-ਚਾਰ ਅਣਜਕੀਆਂ ਤੀਵੀਆਂ ਨੇ, ਬੋਤੇ ਵਾਂਗ ਬੁਕਦੀ ਜੀਪ ਜਦੋਂ ਛੱਪੜ ਕੋਲ਼ੋਂ ਹੋ ਕੇ ਸੱਥ ਵਿੱਚੋਂ ਦੀ ਪਰਸੇ ਕੇ ਬਾਰ ਅੱਗੇ ਖੜ੍ਹਦੀ ਦੇਖੀ ਤਾਂ ਭਾਂਡੇ ਮਾਂਜਦੀਆਂ ਵੀ ਹੱਥ ਝਾੜ ਕੇ ਗਲ਼ੀ ਦੇ ਮੋੜ ਤਾਈਂ ਗਈਆਂ। ਦੂਰੋਂ ਕਿਸੇ ਤੀਵੀਂ ਨੂੰ ਸਜਾਇਆ-ਨਿਆਣਾ ਚੁੱਕੀਂ ਪਰਸੇ ਦੇ ਵਿਹੜੇ ਵਿੱਚ ਜਾਂਦਿਆਂ ਦੇਖ ਕੇ ਨਾ ਉਹਨਾਂ ਨੂੰ

ਵਿਸ਼ਵਾਸ ਆ ਰਿਹਾ ਸੀ, ਨਾ ਈ 'ਤਸੱਲੀ' ਹੋ ਰਹੀ ਸੀ। ਜੀਪ ਤਾਂ ਜਿਵੇਂ ਆਈ ਸੀ ਉਵੇਂ ਬੁਕਦੀ-ਬੁਕਦੀ ਮੁੜ ਗਈ, ਪਰ ਕਈ 'ਖੋਚਰਨੀਆਂ' ਨੂੰ ਇਹੋ ਪਛਤਾਵਾ ਲੱਗ ਗਿਆ ਕਿ ਜੀਪ ਵਾਲ਼ੇ ਦੇ ਮੂਹਰੇ ਹੋ ਕੇ ਉਸੇ ਨੂੰ ਕਿਉਂ ਨਾ ਪੁੱਛ ਲਿਆ ਕਿ ਇਹ ਕੀ ਕੌਤਕ ਸੀ। ਫੇਰ ਕਈ ਜਕੋਤੱਕੀ ਵਿੱਚ ਆਪੋ-ਵਿੱਚ ਘੁਸਰ-ਮੁਸਰ ਕਰਦੀਆਂ ਆਨੇ-ਬਹਾਨੇ ਪਰਸੇ ਕੇ ਬਾਰ ਮੂਹਰਿਓਂ ਵੀ ਲੰਘੀਆਂ, ਪਰ ਕਿਸੇ ਦੀ ਅੰਦਰ ਜਾਣ ਦੀ ਹਿੰਮਤ ਨਹੀਂ ਪਈ। ਜਦੋਂ ਕੋਈ ਵਾਹ ਨਾ ਗਈ ਤਾਂ ਪਿੰਡ ਦੀਆਂ ਗਲ਼ੀਆਂ ਵਿੱਚ ਵਰੋਲ਼ੇ ਵਾਂਗ ਫਿਰਦਿਆਂ ਇਹਨਾਂ 'ਅਣਜਕੀਆਂ' ਨੇ ਈ ਇਹ ਗੱਲ ਧੁਮਾ ਦਿੱਤੀ ਕਿ 'ਬਾਬੇ ਪਰਸੇ ਨੇ ਕੋਈ ਹੋਰ ਤੀਵੀਂ ਲਿਆਂਦੀ ਸੀ।' ਉਹਨਾਂ ਵਰਗੀਆਂ ਈ ਕੁਝ 'ਪ੍ਰਾਹੁਣਿਆਂ ਜੋਗੀਆਂ', ਵਿਹਲੜਾਂ ਨੇ ਪਲਾਂ ਵਿੱਚ ਈ ਖੰਭਾਂ ਦੀਆਂ ਡਾਰਾਂ ਬਣਾ ਧਰੀਆਂ। ਅਜਿਹੀਆਂ ਅਫਲਾਤਣਾਂ ਦੀ ਮੁਰੈਲ, ਮਾਨਾਂ ਦੇ ਗਵਾੜ ਵਾਲ਼ੀ ਅੱਕੀ, ਆਪਣੀ 'ਸਹੇਲੋ' ਜਗਿੰਦਰ ਕੁਰ ਕੋਲ਼ ਜਾ ਕੇ, ਜ਼ੋਰ ਜ਼ੋਰ ਦੀ ਅੱਖਾਂ ਉਘੇੜਦੀ ਤੇ ਛਿਪਦੇ ਪਾਸੇ ਹੱਥ ਕਰਦਿਆਂ ਬੋਲੀ, 'ਕੁੜੇ ਤੂੰ ਐਧਰੋਂ ਸੂਰਜ ਚੜ੍ਹਦਾ ਨ੍ਹੀਂ ਦੇਖਿਆ, ਅੱਜ-ਹੁਣੇ, ਬਿੰਦ-ਕੁ ਪਹਿਲਾਂ ?'

'ਕੀ ? ਹੈਂ ?' ਜੁਗਿੰਦਰ ਕੁਰ ਇਉਂ ਬੋਲੀ ਜਿਵੇਂ ਗੱਲ ਦੀ ਸਮਝ ਨਾ ਆਈ ਹੋਵੇ।

'ਕੀ—ਹੈਂ ਕੀ ! ਆਪਣੇ ਬਾਬੇ ਪਰਸੇ ਨੇ ਨੂੰਹਾਂ-ਪੁੱਤਾਂ ਤੋਂ ਵਿਹਲਾ ਹੋ ਕੇ ਇੱਕ ਵਾਰੀ ਫੇਰ ਸਿਹਰੇ ਬੰਨ੍ਹ-ਲੇ ! ਤੈਨੂੰ ਨ੍ਹੀਂ ਪਤਾ ਲੱਗਿਆ ?....ਤਾਹੀਂ ਤਾਂ ਅੱਜ ਸੂਰਜ ਛਿਪਦੇ ਵੰਨੀਓਂ ਚੜ੍ਹਿਐ !...'

'ਫੇਟ ਕੁੜੇ ! ਜੇ ਮੂੰਹ ਸੁੱਖ ਨਾਲ਼ ਰੱਬ ਨੇ ਕੁੱਢਣ ਅਰਗਾ ਲਾ-'ਤਾ ਤਾਂ ਕਦੇ ਗੱਲ ਤਾਂ ਚੱਜ ਦੀ ਕਰ ਲਿਆ ਕਰ ! ਕਿ ਇਹ ਵੀ ਨ੍ਹੀਂ ਹੁੰਦੀ !'

'ਮੈਥੋਂ ਸਹੁੰ ਲੈ ਲੈ ਜੁਆਨੀ ਦੀ, ਜੇ ਮੈਂ ਝੂਠ ਬੋਲਾਂ ਤਾਂ ! ਚੱਲ, ਹੁਣੇ ਚੱਲ ਮੇਰੇ ਨਾਲ਼ ਤੈਨੂੰ ਅੱਖੀਂ ਦਖਾਮਾ।'

'ਹੈਂ... ! ਆਹ ਕੀ ਕੁੜੇ ! ਇਹ ਤੇਰ੍ਹਮੀ ਕੀ ਕਰ ਬੈਠਾ ਸਿਆਣਾ-ਬਿਆਣਾ ਬੰਦਾ ! ਹੁਣ ਕੋਈ ਉਮਰ ਐ ਓਹਦੀ...ਸੱਚੀਂ ਕਿ ?...'

ਪਰ ਅੱਕੀ ਵਰਗੀਆਂ ਪੰਜਾਂ-ਸੱਤਾਂ ਨੇ ਈ ਆਪਣੇ ਮਨ-ਘੜਤ ਝੂਠ ਨੂੰ 'ਪੈਰ ਲਾ ਕੇ' ਸੱਚੀਂ 'ਤੁਰਨ' ਲਾ ਦਿੱਤਾ ਸੀ, ਤੇ 'ਤੁਰਦਾ ਝੂਠ' ਸਭ ਨੂੰ ਪ੍ਰਤੱਖ ਦਿੱਸ ਰਿਹਾ ਸੀ।

ਵਿਹੜੇ ਵਿੱਚ, ਮਗਰਲੀ ਕੰਧ ਦੇ ਪਰਛਾਵੇਂ, ਗਲ਼ੀ ਵੱਲ ਪਾਸਾ ਵੱਟੀਂ ਤੇ ਬੱਚੇ ਨੂੰ ਗੋਦੀ ਵਿੱਚ ਪਾਈ ਬੈਠੀ ਤੀਵੀਂ ਤਾਂ ਹੁਣ ਤੱਕ ਅੱਧੇ ਪਿੰਡ ਨੇ ਦੇਖ ਲਈ ਸੀ। ਪਰ ਵਿਹੜੇ ਅੰਦਰ ਜਾ ਕੇ ਪੁੱਛਣ ਦਾ ਹੀਆਂ ਸਰੀਕੇ-ਕਬੀਲੇ ਦੀਆਂ ਸਿਆਣੀਆਂ ਤੀਵੀਆਂ ਨੇ ਵੀ ਅਜੇ ਤਾਈਂ ਨਹੀਂ ਸੀ ਕੀਤਾ। ਕਈ ਤਾਂ ਸੁਣ ਕੇ ਛਾਈਂ ਹੋ ਗਈਆਂ ਸਨ ਕਿ ਜੇ ਭਲਾਂ ਇਹ ਸੱਚ ਹੋਇਆ ਤਾਂ ਪਿੰਡ ਦੇ ਸਾਰੇ ਬ੍ਰਾਹਮਣਾ ਦੀ ਈ ਹੇਠੀ ਹੋਏਗੀ। ਅਜਿਹੇ ਸਹਿਮ ਕਰਕੇ, ਉਹ ਅੰਦਰੋ-ਅੰਦਰੀ ਈ ਭੇਤ ਕਢਣ ਨੂੰ ਫਿਰਦੀਆਂ ਸਨ। ਸਾਰਾ ਪਿੰਡ ਈ ਜਿਵੇਂ ਸਹਿਮਿਆਂ ਫਿਰਦਾ ਸੀ। ਪਰਸੇ ਦੇ ਪੁਰਾਣੇ 'ਯਾਰ-ਬੇਲੀਆਂ' ਦਾ ਵੀ ਹੌਸਲਾ ਨਹੀਂ ਸੀ ਪਿਆ ਕਿ ਕੁਝ ਪੁੱਛ ਲੈਣ। ਇਸੇ ਕਰਕੇ 'ਅਫਲਾਤਣਾਂ' ਨੇ, ਦੁਪਹਿਰ ਤੋਂ ਪਹਿਲਾਂ ਪਹਿਲਾਂ ਈ ਅੱਕ-ਟਿੱਡਿਆਂ ਦੇ 'ਉਡਣੇ ਸੱਪ' ਬਣਾ ਕੇ ਈ ਅਸਮਾਨੀ ਚੜ੍ਹਾਅ ਦਿੱਤੇ।



ਟਿੱਡੀ ਦੀ ਮਾਂ ਅੱਜ ਵੀ ਤੜਕਸਾਰ ਵਿਹੜਾ ਸੰਭਰ ਗਈ ਸੀ। ਗਊ ਨੂੰ ਪੱਠਾ-ਦੱਥਾ ਪਾ ਕੇ ਧਾਰ ਵੀ ਕੱਢ ਕੇ ਲੈ ਗਈ ਸੀ। ਪਰਸੇ ਦੇ ਆਉਣ ਦੀ ਖ਼ਬਰ ਮਿਲਦਿਆਂ ਈ ਕੁੰਜੀ ਲੈ ਕੇ ਜਦੋਂ ਕਾਹਲ਼ ਨਾਲ਼ ਆਈ ਤਾਂ ਵਿਹੜੇ ਵਿੱਚ 'ਰੌਣਕ' ਲੱਗੀ ਦੇਖ ਕੇ ਰਤਾ ਘਬਰਾ ਗਈ। ਪਰ ਪਰਸੇ ਨੂੰ ਅੰਦਰ ਮੰਜੇ-ਪੀੜ੍ਹੀਆਂ ਝਾੜਦਿਆਂ ਦੇਖ ਕੇ, ਬੂਹੇ ਕੋਲ਼ ਆਉਂਦੀ, ਧਰਤੀ ਨਮਸਕਾਰਦਿਆਂ, ਡਰੀ-ਜਿਹੀ ਅਵਾਜ਼ ਵਿੱਚ ਬੋਲੀ, 'ਮੱਥਾ ਟੇਕਦੀ ਐਂ ਬਾਬਾ ਜੀ ! ਮੈਨੂੰ ਤਾਂ ਪਤਾ ਈ ਹੁਣ ਲੱਗਿਐ। ਆਹ ਲਓ ਕੁੰਜੀ ਫੜ-ਲੋ।'

ਪਰਸੇ ਨੇ ਭਉਂ ਕੇ ਦੇਖਿਆ ਤਾਂ ਹੱਸ ਪਿਆ। ਫੇਰ ਠਰ੍ਹੰਮੇ ਨਾਲ਼ ਬੋਲਿਆ, 'ਇਹ ਕੁੰਜੀ ਹੁਣ ਕੀ ਕਰਨੀ ਐਂ, ਜਿੰਦਾ ਤਾਂ ਅਸੀਂ ਖੋਹਲ ਕੇ ਅੰਦਰ ਵੀ ਆ-ਗੇ ! ਪਰ ਘਾਬਰੀਂ ਨਾ, ਬਾਹਰਲੇ ਜਿੰਦੇ ਦੀਆਂ ਦੋ ਕੁੰਜੀਆਂ ਸੀ। ਇਕ ਮੈਂ ਨਾਲ਼ ਲੈ ਗਿਆ ਸੀ।'

ਟਿੱਡੀ ਦੀ ਮਾਂ ਦਾ ਸਾਹ ਵਿੱਚ ਸਾਹ ਆਇਆ ਤਾਂ ਚੁੰਨੀ ਮੱਥੇ ਉੱਤੇ ਖਿਚਦੀ ਤੇ ਚਾਰੇ ਪਾਸੇ ਝਾਕਦੀ ਆਪ-ਮੁਹਾਰੀ ਈ ਬੋਲਣ ਲੱਗ ਗਈ।

'ਟਿੱਡੀ ਨੂੰ ਮੈਂ ਰਾਤ ਨੂੰ ਏਥੇ ਪਾ ਕੇ ਜਾਂਦੀ ਸੀ ਬਾਬਾ। ਗਊ ਦਾ ਦੁੱਧ-ਬਾਧ ਵੀ ਘਰੇ ਲੈ ਜਾਂਦੀ ਸੀ। ਤੜਕੇ ਆ ਕੇ ਫੇਰ ਗੋਹਾ-ਕੂੜਾ ਕਰ ਜਾਂਦੀ। ਮੁੰਡਾ ਖੇਤ ਗੇੜਾ ਮਾਰਿ-ਆਉਂਦਾ ਸੀ...ਬਸ ਐਂ...'

ਬਿਸਤਰੇ ਖਿੰਡਾ ਕੇ ਝਾੜਦਾ ਪਰਸਾ ਰਤਾ ਅਕੇਵੇਂ ਨਾਲ਼ ਬੋਲਿਆ, 'ਚਲ ਇਹ ਗੱਲਾਂ ਤਾਂ ਭਾਈ ਮਗਰੋਂ ਦੱਸੀਂ ਪਹਿਲਾਂ ਤੂੰ ਹੁਣ ਜਾ ਕੇ ਟਿੱਡੀ ਨੂੰ ਭੇਜ, ਕਈ ਕੰਮ ਕਰਨੇ ਐਂ। ਨਾਲ਼ੇ ਕਿਤੋਂ ਅੱਜ ਈ ਬੱਕਰੀ ਦੇ ਦੁੱਧ ਦਾ ਇੰਤਜਾਮ ਕਰ। ਜੇ ਥੋੜ੍ਹੇ ਘਰਾਂ 'ਚ ਕਿਸੇ ਕੋਲ਼ ਸੱਜਰ ਜਾਂ ਥੋੜ੍ਹੇ ਚਿਰ ਦੀ ਸੂਈ ਬੱਕਰੀ ਵਕਾਊ ਐ ਤਾਂ ਉਹਦਾ ਵੀ ਪਤਾ ਕਰੀਂ, ਆਪਾਂ ਮੁੱਲ ਈ ਲੈ ਲਾਂ-ਗੇ। ਜਾਹ ਛੇਤੀ ਕਰ। ਨਾਲ਼ੇ ਜਾਂਦੀ ਜਾਂਦੀ 'ਕੱਤਰ ਨੂੰ ਵੀ ਕਹਿ-ਜੀਂ ਬਈ ਚਾਰ ਤੌੜੇ ਪਾਣੀ ਦੇ ਰੱਖ-ਜੂ।'

'ਸੱਤ ਬਚਨ ਜੀ !...ਬੱਕਰੀ ਤਾਂ ਇੱਕ ਹੈ, ਮੈਂ ਪੁੱਛ-ਲੂੰ। ਦੁੱਧ ਤਾਂ ਮੈਂ ਹੁਣੇ ਲਿਆ ਦਿਨੀ ਐਂ—ਸ਼ੈਂਤ ਆਪਣੀ ਬੱਕਰੀ ਹੇਠੋਂ ਈ ਛਟਾਂਕ-ਅੱਧ ਪਾ ਨਿਕਲ਼ਿ-ਆਊ, ਹੈ ਤਾਂ ਤੋਕੜ ਈ-ਨਾਲ਼ੇ ਤੜਕੇ ਦਾ ਗਊ ਦਾ ਵੀ ਓਵੇਂ ਪਿਐ—ਕਹੋਂ ਤਾਂ ਉਹ ਵੀ ਲੈਂਦੀ ਆਊਂ...'

ਉਹ ਪਤਾ ਨਹੀਂ ਕੀ ਕੁਝ ਬੋਲਦੀ ਤੇ ਮਗਰਲੀ ਕੰਧ ਦੀ ਛਾਵੇਂ ਬੈਠੀ ਤੀਵੀਂ ਵੱਲ ਤੇ ਉਹਦੀ ਗੋਦੀ ਚੁੱਕੇ ਬੱਚੇ ਵੱਲ ਝਾਕਦੀ ਮੁੜ ਗਈ। ਪਰ ਇਸ 'ਭੇਤ' ਬਾਰੇ ਉਹਦਾ ਵੀ ਕੁੱਝ ਪੁੱਛਣ ਦਾ ਹੌਸਲਾ ਨਹੀਂ ਪਿਆ।

ਫੇਰ ਜਦੋਂ ਦੁੱਧ ਲੈ ਕੇ ਮੁੜੀ ਤਾਂ ਟਿੱਡੀ ਖੇਤੋਂ ਮੁੜ ਕੇ ਪਰਸੇ ਨਾਲ਼ ਗੱਲਾਂ ਮਾਰਦਾ ਸਮਾਨ ਟਿਕਾਣੇ ਰਖਾਉਂਦਾ ਫਿਰਦਾ ਸੀ। ਪਰਸਾ ਵੀ ਉੱਚੀ ਬੋਲਦਾ ਉਹਨੂੰ ਸ਼ਾਇਦ ਹਰਦੁਆਰ ਦੇ ਪੰਡਿਆਂ ਦੀਆਂ ਕਰਤੂਤਾਂ ਤੇ ਕਹਾਣੀਆਂ ਸੁਣਾ ਰਿਹਾ ਸੀ।

'ਤੂੰ ਭਾਈ ਦੁੱਧ ਐਥੇ ਚੁੱਲ੍ਹੇ ਮੂਹਰੇ ਰੱਖ ਦੇ ਤੇ ਬੀਬੀ ਨੂੰ ਪੁੱਛ ਲੈ, ਜੇ ਉਹਨੇ ਤੇਰੇ ਹੱਥ ਦਾ ਤੱਤਾ ਕੀਤਾ ਨਿਆਣੇ ਨੂੰ ਨਹੀਂ ਪਿਆਉਣਾ ਤਾਂ ਤੂੰ ਬਿੰਦ ਕਾਕੇ ਕੋਲ਼ ਬਹਿ-ਜੀਂ, ਉਹ ਆਪ ਤੱਤਾ ਕਰ-ਲੂ।' ਪਰਸੇ ਨੇ ਉਹਨੂੰ ਆਉਂਦੀ ਦੇਖ ਕੇ ਅੰਦਰੋਂ ਈ ਕਹਿ ਦਿੱਤਾ।

ਟਿੰਡੀ ਦੀ ਬੇਬੇ ਦੋ ਥਾਈਂ ਦੁੱਧ ਲਿਆਈ ਸੀ। ਗਊ ਦਾ ਡੋਲੂ ਵਿੱਚ ਸੀ ਤੇ ਬੱਕਰੀ ਦਾ ਗੜਵੀ ਵਿੱਚ। ਚੁੱਲ੍ਹੇ ਮੂਹਰੇ ਡੋਲੂ ਤੇ ਗੜਵੀ ਰੱਖ ਕੇ ਜਦੋਂ ਸਵਿਤਰੀ ਕੋਲ ਗਈ ਤਾਂ ਨਿਮਰੀ ਨਾਲ ਹੱਥ ਜੋੜ ਕੇ ਬੋਲੀ, 'ਸਾ-ਸਰੀ-ਕਾਲ ਬੀਬੀ ਜੀ, ਪੈਰੀਂ ਪੈਨੀਂ ਐਂ। ਬਾਬਾ ਜੀ ਨੇ ਆਖਿਐ ਬਈ ਜੇ ਆਖੋਂ ਤਾਂ...'

'ਸਾ-ਸਰੀ ਕਾਲ!' ਸਵਿਤਰੀ ਨੇ ਉਹਦੀ ਗੱਲ ਵਿੱਚੇ ਟੋਕ ਕੇ ਕਿਹਾ, 'ਤੂੰ ਕਾਕੇ ਕੋਲੇ ਬਹਿ ਕੇ ਪੱਖੀ ਝੱਲ, ਬਾਕੀ ਕੰਮ ਮੈਂ ਕਰ ਲੈਨੀਂ ਐਂ।'

'ਸਤ ਬਚਨ ਜੀ, ਸਤ ਬਚਨ।' ਫੇਰ ਹੱਥ ਜੋੜਦਿਆਂ ਉਹ ਬੋਲੀ ਤੇ ਮੰਜੇ ਦੀ ਉਰਲੀ ਬਾਹੀ ਕੋਲੇ, ਭੁੰਜੇ ਬੈਠ ਕੇ ਸੁੱਤੇ ਪਏ ਕਾਕੇ ਨੂੰ ਹਵਾ ਝੱਲਣ ਲੱਗ ਪਈ। ਪਰ ਸਵਿਤਰੀ ਜਦੋਂ ਚੁੱਲ੍ਹੇ ਵਿੱਚ ਅੱਗ ਬਾਲਣ ਲੱਗੀ ਤਾਂ ਟਿੰਡੀ ਦੀ ਮਾਂ ਨੇ ਉਥੋਂ ਈ ਅਵਾਜ਼ ਮਾਰ ਕੇ ਕਿਹਾ, 'ਬੀਬੀ ਜੀ, ਆਹ ਉਤਲੀ ਟਾਂਡ 'ਤੇ ਡੱਬੀ ਪਈ ਐ।'

ਸਵਿਤਰੀ ਨੂੰ ਪਹਿਲਾਂ ਡੱਬੀ ਦੱਸਣ ਵਾਲੀ ਗੱਲ ਈ ਠੀਕ ਸਮਝ ਨਾ ਆਈ। ਪਰ ਜਦੋਂ ਤੌੜੇ ਵਿੱਚੋਂ ਪਾਣੀ ਪਾ ਕੇ ਪਤੀਲਾ ਧੋਣ ਲੱਗੀ ਤਾਂ ਕੁਝ ਹੈਰਾਨ ਹੋਈ ਕਿ ਘਰ ਤਾਂ ਮਗਰੋਂ ਕੋਈ ਵੀ ਨਹੀਂ ਸੀ ਫੇਰ ਇਹ ਸੱਜਰੇ ਪਾਣੀ ਦਾ ਘੜਾ ਕਿਸਨੇ ਭਰਿਆ ਹੋਇਆ ?—ਪਰ ਉਸੇ ਵੇਲੇ ਉਹਨੂੰ ਸਾਰੀ ਗੱਲ ਸਮਝ ਆ ਗਈ ਤੇ ਪੱਕੀ ਵੀ ਹੋ ਗਈ। ਉਹਨੇ ਦੁੱਧ ਤੱਤਾ ਕਰਦਿਆਂ ਕਰਦਿਆਂ ਮਹਿਰਾ ਵਹਿੰਗੀ ਉਤੇ ਦੋ ਤੌੜੇ ਰੱਖੀ ਜਦੋਂ ਅੰਦਰ ਆਇਆ ਤਾਂ ਉਹਨੇ ਟਿੰਡੀ ਨੂੰ ਈ ਅਵਾਜ਼ ਮਾਰੀ।

'ਉਇ ਟਿੰਡਿਆ, ਆਹ ਤੌੜੇ ਖਾਲੀ ਕਰਕੇ ਫੜਾ ਉਇ ਜੇ ਹੋਰ ਲਿਔਂਣੈ ਤਾਂ।' ਫੇਰ ਉਹਨੇ ਆਸੇ-ਪਾਸੇ ਦੇਖ ਕੇ ਟਿੰਡੀ ਦੀ ਬੇਬੇ ਵਾਂਗ ਈ ਹੈਰਾਨ ਹੁੰਦਿਆਂ ਕਿਹਾ, 'ਚਾਚਾ ਪਰਸਿਆ ਸੋਂ-ਸਰੀ 'ਕਾਲ! ਹੋਰ ਤਾਂ ਸਭ ਮਹੌਣ ਤਕੜੇ ?—ਕਈ ਦਿਨ ਲਾ-ਆਇਆ ਤੂੰ ਤਾਂ, ਬਾਹਰ...'

ਪਰਸਾ ਉਹਦੀ ਅਵਾਜ਼ ਸੁਣ ਕੇ ਬਾਹਰ ਆਉਂਦਿਆਂ ਬੋਲਿਆ, 'ਤੂੰ 'ਕੱਤਰਾ ਓਹੋ-ਜੇ ਦਾ ਓਹੋ-ਜਿਆ ਰਿਹਾ—ਚਾਲੀ ਸੇਰਾ!...ਤੇ ਨਾਲੇ ਹੁਣ ਤੂੰ ਬੁੜ੍ਹਾ ਕਦੋਂ ਹੋਣੈਂ ?—ਕਿ ਅਜੇ ਸਲਾਹ ਨ੍ਹੀਂ ਬਣੀਂ!...'

ਅਕੱਤਰ ਵੀ ਸੁਭਾਵਕ ਈ ਹੱਸ ਕੇ ਬੋਲਿਆ, 'ਮੇਰੀ ਬੇਬੇ ਤਾਂ ਆਂਹਦੀ ਐ ਮੈਨੂੰ ਅਜੇ ਕਿੱਲੀ ਛੱਡਣ ਦਾ ਚੱਜ ਨ੍ਹੀਂ, ਬੁੜ੍ਹਾ ਫੇਰ ਮੈਂ ਕਿਵੇਂ ਹੋ-ਜਾਂ!...ਤੂੰ ਆਪ ਸਿਆਣੈਂ ਚਾਚਾ ਅਜੇ ਤਾਂ ਸੁੱਖ ਨਾਲ ਮੈਂ ਗਾਨਾ ਬਨ੍ਹੌਣੈਂ, ਮਾਈਏਂ ਪੈਣੈਂ!...'

'ਇਹ ਵੀ ਤੇਰੀ ਗੱਲ ਠੀਕ ਐ! ਚਾਲੀ-ਪੰਜਾਹਾਂ ਦੀ ਉਮਰ ਤਾਈਂ ਤਾਂ ਮਸਾਂ ਬੰਦਾ ਰਿੜ੍ਹਨ-ਬੋਲਣ ਸਿਖਦੈ, ਫੇਰ ਏਸ ਉਮਰ 'ਚ ਬੁੜ੍ਹਾ ਕਿਵੇਂ ਹੋ-ਜੂ!...ਨਾਲੇ ਤੇਰੇ ਤਾਂ ਅਜੇ ਦੁੱਧ ਆਲੇ ਦੰਦ ਈ ਨ੍ਹੀਂ ਝੜੇ; ਦੇਖ ਕਿਵੇਂ ਲਿਸ਼ਕਦੇ ਐ—ਚੌਲ਼ਾਂ ਆਗੂੰ!...ਕਿ ਮੋਤੀਆਂ ਆਂਗੂੰ...?'

ਅਕੱਤਰ ਵੀ ਪਰਸੇ ਦਾ ਵਿਅੰਗ ਸੁਣ ਕੇ ਨਰੋਏ-ਪੀਡੇ ਤੇ ਚੌੜੇ ਦੰਦ ਕਢਦਾ ਹੱਸਣ ਲੱਗ ਪਿਆ। ਕੁਝ ਓਪਰਾ ਹੁੰਦਿਆਂ ਵੀ ਸਵਿਤਰੀ ਨੂੰ ਇਹ ਸਭ ਸੁਖਾਵਾਂ ਲਗਦਾ ਸੀ। (ਤੇ ਜਿਵੇਂ ਪਹਿਲਾਂ ਪਹਿਲਾਂ ਮੁਖ਼ਤਿਆਰ ਕੌਰ ਕੇ ਘਰ ਜਾ ਕੇ ਓਪਰਾ ਲੱਗਿਆ ਸੀ ਤੇ ਮਗਰੋਂ ਸਾਧਾਰਨ ਲੱਗਣ ਲੱਗ ਪਿਆ ਸੀ ਓਵੇਂ ਏਥੇ ਵੀ ਲੱਗਣ ਲੱਗ ਪਏਗਾ।) 'ਜੇ ਇਹਨਾਂ ਨੂੰ



ਕਾਸੇ ਦੀ ਨਿੰਦ-ਵਚਾਰ ਨ੍ਹੀਂ ਤਾਂ ਮੈਂ ਸੋਧ ਕਦੋਂ ਤਾਈਂ ਪੁਗਾਊਂ ? ਜੈਸਾ ਦੇਸ ਓਸਾ ਭੇਸ!' ਇਹੋ ਸੋਚ ਕੇ ਉਹਨੇ ਮਨ ਦੀ ਦੁਬਧਾ ਮਿਟਾ ਲਈ।

ਰੋਟੀ-ਟੁੱਕ ਖਾ ਕੇ ਆਬਣੇ ਖੇਤ ਨੂੰ ਜਾਣ ਲੱਗਿਆ ਪਰਸਾ ਬੋਲਿਆ, 'ਲੈ ਬੀਬੀ ਕਿਸੇ ਗੱਲ ਦਾ ਡਰ ਨ੍ਹੀਂ ਮੰਨਣਾ। ਰਾਤ ਨੂੰ ਟਿੰਡੀ ਦੀ ਮਾਂ ਵੀ ਏਥੇ ਈ ਆ-ਕੇ ਪੈ-ਜੂ, ਕੁਝ ਦਿਨ।...ਤੇ ਮੈਂ ਖੇਤ ਪੈ-ਜਿਆ ਕਰੂੰ। ਹੋਰ ਕੋਈ ਤਕਲੀਫ਼ ਹੋਵੇ ਤਾਂ ਦੱਸ-ਦੀਂ। ਸੰਗਣ ਦੀ ਕੋਈ ਲੋੜ ਨ੍ਹੀਂ।'

ਸਵਿਤਰੀ ਅੱਗੋਂ ਕੁਝ ਨਹੀਂ ਬੋਲੀ। ਪਰ ਪਰਸੇ ਨੇ ਉਹਦਾ ਉੱਤਰ ਨਹੀਂ ਉਡੀਕਿਆ, ਖੂੰਡਾ ਚੁੱਕ ਕੇ ਖੇਤ ਨੂੰ ਤੁਰ ਗਿਆ।

ਉਹਦੇ ਬਾਹਰ ਨਿਕਲਦਿਆ ਈ, 'ਘੁੰਮਾ ਦਾ' ਵਿਹੜਾ ਜਿਵੇਂ ਖਾਣ ਨੂੰ ਆਇਆ। ਪਹਿਲਾਂ ਉੱਠ ਕੇ ਲਾਲਟਣ ਦੀ ਬੱਤੀ ਉੱਚੀ ਕੀਤੀ ਫੇਰ ਹੌਲ਼ੀ-ਹੌਲ਼ੀ ਖਿੜਕ ਵਰਗੇ ਵੱਡੇ ਬੂਹੇ ਦਾ ਇੱਕ ਖੁੱਲ੍ਹਾ ਤਖ਼ਤਾ ਭੇੜ ਦਿੱਤਾ।

ਆਂਢ-ਗੁਆਂਢ ਦੇ ਘਰਾਂ ਵਿੱਚ ਬੱਚਿਆਂ ਦੀਆਂ ਕਿਲਕਾਰੀਆਂ, ਭਾਂਡਿਆਂ ਦਾ ਖੜਕਾਟ, ਪਸ਼ੂਆਂ ਦਾ ਰੰਭਣ-ਰਿੰਗਣ, ਸਵਿਤਰੀ ਦੇ ਮਨ ਅੰਦਰ ਅਜਿਹੀ ਕਾਹਲ਼ ਤੇ ਬੇਚੈਨੀ ਪੈਦਾ ਕਰ ਰਿਹਾ ਸੀ ਜਿਸ ਕਰਕੇ ਉਹਨੂੰ ਇੱਕੋ ਸਮੇਂ ਘਰ ਓਪਰਾ ਵੀ ਲਗਦਾ ਸੀ ਤੇ 'ਆਪਣਾ' ਵੀ। ਰੋਟੀ ਉਹਨੇ ਪਕਾ ਕੇ ਰੱਖ ਛੱਡੀ ਸੀ, ਪਰ ਖਾਣ ਨੂੰ ਦਿਲ ਨਹੀਂ ਸੀ ਕੀਤਾ। ਵਿਹੜੇ ਵਿਚਾਲ਼ੇ ਮੰਜਾ ਡਾਹ ਕੇ ਕਾਕੇ ਨੂੰ ਪੱਖੀ ਨਾਲ਼ ਝੱਲ ਮਾਰਦੀ, ਬੂਹੇ ਵੱਲ ਇਜ ਝਾਕਦੀ ਰਹੀ ਜਿਵੇਂ ਕਿਸੇ ਗੁੱਝੇ ਸਹਿਮ ਵਿੱਚ ਗ੍ਰਸੀ ਗਈ ਹੋਵੇ। ਥੋੜ੍ਹੇ ਚਿਰ ਮਗਰੋਂ ਈ ਟਿੰਡੀ ਦੀ ਬੇਬੇ ਆ ਗਈ।

'ਮੈਨੂੰ ਬੀਬੀ ਚਿਰ ਲੱਗ ਗਿਆ ਕੁਸ਼, 'ਬੂਹਾ ਖੋਹਲ ਕੇ ਅੰਦਰ ਆਉਂਦਿਆਂ ਉਹਨੇ ਕਿਹਾ, 'ਸਾਡਾ ਛੋਟਾ ਐਵੇਂ ਰੈਸਾ ਪਾ ਕੇ ਬਹਿ ਗਿਆ, ਅਕੇ ਮੈਂ ਤਾਂ ਬੇਬੇ ਨਾਲ਼ ਚੱਲੂੰ, ਕਾਕਾ ਦੇਖਣਾ। ਮਸਾਂ ਮਗਰੋਂ ਲਾਹਿਆ। ਅਜੇ ਵੀ ਭਜ ਭਜ ਮਗਰ ਆਉਂਦਾ ਸੀ। ਅੱਜ ਕਲ੍ਹ ਦੇ ਜੁਆਕ ਇੱਕ ਤਾਂ ਸੁਣਦੇ ਨ੍ਹੀਂ ਕਿਸੇ ਦੀ, ਕੀ ਕਰੇ ਬੰਦਾ...'

ਤੇ ਉਹ ਬੋਲਦੀ ਬੋਲਦੀ ਪਹਿਲਾਂ ਉਹਦੇ ਮੰਜੇ ਤੱਕ ਆ ਗਈ, ਫੇਰ ਆਪੇ ਈ ਮੁੜ ਕੇ ਬਾਰ ਦਾ ਕੁੰਡਾ ਲਾਉਣ ਲੱਗ ਪਈ। ਸਵਿਤਰੀ ਚੁਪਚਾਪ ਬੈਠੀ, ਉਹਦੇ ਕੁੱਬੇ ਜਿਹੇ ਮੋਰਾਂ, ਸਲਾਰੀ, ਪੁਰਾਣੀ ਚੁੰਨੀਂ ਤੇ ਖਿਲਰੇ ਵਾਲ਼ਾਂ ਵੱਲ ਝਾਕਦੀ ਰਹੀ। ਬੋਲਦੀ-ਬੋਲਦੀ ਈ ਟਿੰਡੀ ਦੀ ਮਾਂ ਅੰਦਰੋਂ ਮੰਜਾ ਚੁੱਕ ਕੇ ਬਾਹਰ ਲੈ ਆਈ ਤੇ ਸਵਿਤਰੀ ਦੇ ਮੰਜੇ ਤੋਂ ਦੂਰ, ਗਊ ਵਾਲ਼ੇ ਪਾਸੇ ਡਾਹ ਕੇ, ਮੋਢੇ ਧਰੀ ਸਲਾਰੀ ਵਿਛਾਉਣ ਲੱਗ ਪਈ। ਜਦੋਂ ਚੁੰਨੀ ਲਾਹ ਕੇ ਸਰਾਹਣੇ ਰਖਦੀ ਮੰਜੇ ਉੱਤੇ ਬੈਠਣ ਲੱਗੀ ਤਾਂ ਅਚਾਨਕ ਜਿਵੇਂ ਕੁਝ ਯਾਦ ਆ ਗਿਆ।

'ਕੁੜੇ ਬੀਬੀ, ਮੈਂ ਕਮਲ਼ੀ ਤਾਂ ਬੱਕਰੀ ਦਾ ਦੁੱਧ ਈ ਨ੍ਹੀਂ ਲਿਆਈ, ਚੋ ਕੇ ਗੜਵੀ 'ਚ ਈ ਪਾ ਕੇ ਰਖਿ-ਆਈ। ਹੁਣ ਫੇਰ ਜਾਣਾ ਪਊ।...ਚਲ ਮੈਂ ਹੁਣ ਲੈ ਔਨੀ ਐਂ।'

ਸਵਿਤਰੀ ਨੇ ਉਹਨੂੰ ਚੁੰਨੀਂ ਚੁਕਦੀ ਦੇਖ ਕੇ ਠਰ੍ਹੰਮੇ ਨਾਲ਼ ਕਿਹਾ, 'ਦੁੱਧ ਤਾਂ ਬੇਬੇ ਦੇ-ਗੀ ਸੀ ਤੂੰ। ਉਹ ਤਾਂ ਮੈਂ ਤੱਤਾ ਕਰਕੇ ਵੀ ਰੱਖ ਲਿਆ।'

'ਕੌਣ ? ਮੈਂ ਲਿਆਈ ਸੀ ?' ਮੰਜੇ ਕੋਲ਼ ਖੜੋਤੀ ਨੇ ਕਿਹਾ ਤੇ ਫੇਰ ਆਪੇ ਈ ਮੱਥੇ ਉੱਤੇ ਹੱਥ ਮਾਰਦੀ ਬੋਲੀ, 'ਲੈ ਮੇਰਾ ਵੀ ਡਮਾਕ ਹੱਲਿਆ ਫਿਰਦੈ। ਆਪ ਈ ਗੜਵੀ ਤੇ ਡੋਲੂ ਲਿਆਈ ਸੀ, ਆਪੇ ਈ ਭੁੱਲੀ ਫਿਰਦੀ ਐਂ।...ਇੱਕ ਤਾਂ ਇਹ ਜੁਆਕ...ਤੇ ਕੁਸ਼ ਲੋਕ, ਬੰਦੇ ਦੀ ਮੱਤ ਈ ਮਾਰ ਦਿੰਦੇ ਐ।'

ਤੇ ਉਹ ਥੱਕਿਆਂ-ਹਾਰਿਆਂ ਵਾਂਗ ਜਦੋਂ ਮੰਜੇ ਉੱਤੇ ਬੈਠੀ ਤਾਂ ਲਾਲਟਣ ਦੇ ਚਾਨਣੇ ਸਵਿਤਰੀ ਨੇ ਉਹਦਾ ਚਿਹਰਾ ਗਹੁ ਨਾਲ਼ ਦੇਖਿਆ—ਬਹੁਤ ਮਰਨਊ ਜਿਹਾ ਸੀ। ਉਹਨੂੰ ਜਿਵੇਂ ਤਰਸ ਆ ਗਿਆ। ਪਰ ਬੋਲੀ ਕੁਝ ਨਹੀਂ।

'ਬੀਬੀ ਜੀ, ਇਕ ਗੱਲ ਪੁੱਛਾਂ, ਗੱਸਾ ਤਾਂ ਨ੍ਹੀਂ ਕਰਦੀ ?' ਟਿੰਡੀ ਦੀ ਬੇਬੇ ਨੇ ਧੀਮੀ ਅਵਾਜ਼ ਨਾਲ ਕਿਹਾ।

'ਘਰ-ਦਿਆਂ ਦਾ ਕਾਹਦਾ ਗੁੱਸਾ ਬੇਬੇ ਸੀ ?'

'ਸ਼ਾਬਾਸ਼ੇ ਭਾਈ !'...ਫੇਰ ਖੱਬਾ ਪੈਰ ਬਾਹੀ ਉੱਤੇ ਰਖਦੀ ਤੇ ਸਵਿਤਰੀ ਦੇ ਮੰਜੇ ਵੱਲ ਉਲਰਦੀ ਗੁੱਝੀ ਧੀਮੀ ਅਵਾਜ਼ ਵਿੱਚ ਬੋਲੀ, 'ਸਾਰੇ ਪਿੰਡ 'ਚ ਤੀਵੀਆਂ ਭਾਂਤ-ਭਾਂਤ ਦੀਆਂ ਗੱਲਾਂ ਕਰਦੀਆਂ ਫਿਰਦੀਐਂ। ਮੈਨੂੰ ਵੀ ਆਨੀਂ-ਬਹਾਨੀਂ ਪੁਛਦੀਆਂ ਰਹੀਆਂ। ਮੈਂ ਤਾਂ ਕਹਿ 'ਤਾ 'ਭਾਈ ਰੱਬ ਨੂੰ ਜਾਨ ਦੇਣੀ ਐ, ਆਪਾਂ ਨੂੰ ਤਾਂ ਪਤਾ ਨ੍ਹੀਂ।' ਪਰ ਤੂੰ ਸਿਆਣੀ ਐਂ, ਲੋਕ ਫੇਰ ਆਖਣਗੇ ਤਾਂ ਸਈ ਨਾ ਬਈ ਖਬਰੈ ਕੌਣ ਜਾਤ-ਗੋਤ ਐ ਤੇ...'

ਸਵਿਤਰੀ ਦੇ ਪਿੰਡੇ ਵਿੱਚ ਝਰਨਾਟ ਛਿੜ ਪਈ। ਪਰ ਚਿੱਤ ਟਿਕਾਣੇ ਕਰਕੇ ਓਵੇਂ ਠਰ੍ਹੰਮੇ ਨਾਲ ਬੋਲੀ, 'ਮੇਰਾ ਤਾਂ ਬੇਬੇ ਜੀ ਬ੍ਰਾਹਮਣਾ ਦੇ ਘਰ ਦਾ ਜਰਮ ਐਂ। ਇਹ ਕਾਕਾ ਓਸ ਬੀਬੀ ਦੈ ਜਿਨ੍ਹਾਂ ਦੇ ਘਰੇ ਮੈਂ ਸੋਲ਼ਾਂ ਸਾਲ ਰਹੀ ਐਂ। ਉਹਦਾ ਮਾਲਕ ਪਿਛਲੇ ਸਾਲ ਪੂਰਾ ਹੋ ਗਿਆ ਸੀ; ਹੁਣ ਆਪ ਵੀ ਪੂਰੀ ਹੋ-ਗੀ। ਏਸੇ ਨੂੰ ਪਾਲਣ ਦੀ ਖਾਤਰ ਪੰਡਤ ਜੀ ਮੈਨੂੰ ਲੈ ਕੇ ਆਏ ਐ।'

ਟਿੰਡੀ ਦੀ ਬੇਬੇ ਦੀ ਜਿਵੇਂ ਜੀਭ ਠਾਕੀ ਗਈ। ਪਰ ਫੇਰ ਕੁਝ 'ਸੁਰਤ ਸਿਰ' ਹੁੰਦੀ ਪਹਿਲਾਂ ਨਾਲ਼ੋਂ ਵੀ ਗੁੱਝੀ ਅਵਾਜ਼ ਵਿੱਚ ਬੋਲੀ, 'ਫੇਰ ਬੀਬੀ ਤੂੰ ਏਥੇ...'

ਅੱਗੋ ਉਹਨੂੰ ਕੁਝ ਨਹੀਂ ਸੁੱਝਿਆ ਕਿ ਕੀ ਪੁੱਛੇ।

'ਮੈਂ ਓਨਾਂ ਚਿਰ ਤਾਂ ਬੇਬੇ ਜੀ ਰਹੂੰਗੀ ਈ ਜਦੋਂ ਤਾਈਂ ਕਾਕਾ ਸੁਰਤ ਸੰਭਾਲਣ ਜੋਗਾ ਨ੍ਹੀਂ ਹੁੰਦਾ...'

ਏਦੂੰ ਵਧ ਉਹਤੋਂ ਵੀ ਕੁਝ ਨਹੀਂ ਆਖਿਆ ਗਿਆ—ਨਾ ਈ ਟਿੰਡੀ ਦੀ ਬੇਬੇ ਤੋਂ ਪੁੱਛਿਆ ਗਿਆ।

'ਹਾਂ, ਇਹ ਤਾਂ ਬੀਬਾ ਤੇਰੀ ਗੱਲ ਠੀਕ ਐ...ਮਾਂ-ਮਛੋਰ ਨੂੰ ਤਾਂ ਸਗੋਂ ਪਰਵਸਤ ਜਾਦਾ ਚਾਹੀਦੀ ਐ।'

ਕੁਝ ਚਿਰ ਮਗਰੋਂ ਏਨਾਂ ਕਹਿਕੇ ਉਹ ਚੁੰਨੀਂ ਸਿਰ ਹੇਠਾਂ ਦੇ ਕੇ ਲੇਟ ਗਈ ਤੇ ਫੇਰ ਹੋਰ ਈ ਗੱਲਾਂ ਛੇੜ ਲਈਆਂ। ਸਵਿਤਰੀ ਗਹੁ ਨਾਲ਼ ਸੁਣਦੀ ਰਹੀ। ਉਹਦੀਆਂ ਗੱਲਾਂ ਤੋਂ ਈ ਪਤਾ ਲੱਗਿਆ ਕਿ ਪਰਸੇ ਦੇ ਘਰ ਦੀ ਕੀ ਹਾਲਤ ਸੀ। ਕਿਵੇਂ ਪਿਛਲੇ ਸਿਆਲ ਵਿੱਚ ਉਹਦਾ ਛੋਟਾ ਮੁੰਡਾ ਪੁਲਿਸ ਨੇ ਮਾਰ ਦਿੱਤਾ ਸੀ। ਉਸ ਮਗਰੋਂ ਟਿੰਡੀ ਤੇ ਪਰਸਾ ਈ ਖੇਤੀ ਦਾ ਕੰਮ ਸਾਂਭਦੇ ਸਨ ਤੇ ਪਰਸਾ ਟਿੰਡੀ ਦੀ ਬੇਬੇ ਤੋਂ ਰੋਟੀ-ਟੁੱਕ ਪਕਵਾ ਕੇ ਵੀ ਖਾ ਲੈਂਦਾ ਸੀ। ਦੁੱਧ-



ਬਾਧ ਤੇ ਹੋਰ ਕੰਮ-ਧੰਦੇ ਬਾਰੇ ਤਾਂ ਟਿੰਡੀ ਦੀ ਬੇਬੇ ਨੇ ਵੀ ਕਦੇ ਨਹੀਂ ਸੀ ਸੋਚਿਆ, ਪਰ ਰੋਟੀ-ਪਾਣੀ ਬਾਰੇ ਪਹਿਲਾਂ ਉਹ ਵੀ ਬਥੇਰਾ ਝਿਜਕ ਮਹਿਸੂਸ ਕਰਦੀ ਰਹੀ ਸੀ। ਪਰ ਜਦੋਂ ਪਰਸੇ ਨੂੰ ਈ ਕੋਈ ਲਿੰਦ-ਵਿਚਾਰ ਨਹੀਂ ਸੀ ਤਾਂ ਉਹ ਕੀ ਕਰਦੀ ?—ਉਹਨੇ ਤਾਂ ਆਪਣੇ ਘਰ ਵਾਲੇ ਦੇ ਮਰਨ ਮਗਰੋਂ ਕਿਵੇਂ ਨਾ ਕਿਵੇਂ ਘਰ ਤੋਰਨਾ ਸੀ। ਜੇ ਉਹ ਕੰਮ ਕਰਵਾ ਕੇ ਕੁਝ ਹੱਥ ਝਾੜਦਾ ਸੀ ਤਾਂ ਉਹ ਰੋਜ਼ੀ ਨੂੰ ਕਿਉਂ ਧੱਕਾ ਦੇਵੇ ?

'ਪਹਿਲਾਂ ਪਹਿਲਾਂ ਜ਼ਰੂਰ ਖਿਆਲ ਔਂਦਾ ਸੀ ਬਈ ਲੋਕ ਕੀ ਸੋਚਣਗੇ। ਪਰ ਮਗਰੋਂ ਚਿਤ ਕਰੜਾ ਕਰ ਲਿਆ ਬਈ ਜਦੋਂ ਰੱਬ ਦਾ ਰੂਪ ਬਾਬਾ ਲੋਕਾਂ ਦੀ ਗੱਲ ਨ੍ਹੀਂ ਗੋਲ਼ਦਾ, ਸਾਨੂੰ ਕੀ ਐ ? ਧਰਮ-ਧੁਰਮ ਨੂੰ ਵੀ ਇਹ ਕੁਸ਼ ਨ੍ਹੀਂ ਸਮਝਦੇ ਬੀਬੀ.....ਇਹ ਤਾਂ ਕਹਿੰਦੇ ਸਭ ਪਖੰਡ ਐ।'

ਟਿੰਡੀ ਦੀ ਬੇਬੇ ਗੱਲਾਂ ਕਰਦੀ ਕਰਦੀ ਈ ਸੌਂ ਗਈ, ਪਰ ਸਵਿਤਰੀ ਨੂੰ ਨੀਂਦ ਨਹੀਂ ਆਈ। ਕਾਕੇ ਦੇ ਨਾਲ਼ ਪਈ ਕਦੇ ਉਹਦੇ ਪੋਤੜੇ ਬਦਲਦੀ ਰਹੀ, ਕਦੇ ਚੁੰਘਣੀ ਨਾਲ਼ ਦੁੱਧ, ਪਾਣੀ ਪਿਆਉਂਦੀ ਰਹੀ। (ਕਾਕੇ ਦਾ ਇਹੋ ਸੁਖ ਸੀ ਕਿ ਆਪ ਬੱਚਿਆਂ ਵਾਂਗ ਚਿਚਲਾਂਦਾ ਨਹੀਂ ਸੀ। ਜੇ ਭੁੱਖ ਲਗਦੀ ਤਾਂ ਲੱਤਾਂ-ਬਾਹਾਂ ਮਾਰਦਾ 'ਘੂੰ-ਘੂੰ' ਜਿਹੀ ਕਰਨ ਲੱਗ ਪੈਂਦਾ ਜਿਵੇਂ ਕਿਸੇ ਨੂੰ 'ਵਾਜ ਮਾਰਦਾ ਹੋਵੇ। ਸਾਵਿਤਰੀ ਉਸੇ ਵੇਲ਼ੇ ਉਠ ਕੇ ਬਹਿ ਜਾਂਦੀ। ਇੰਜ ਜਾਗੋ-ਮੀਚੀ ਵਿਚ ਈ ਅੱਧੀ ਰਾਤ ਤਾਈਂ ਅੱਚਵੀ ਲੱਗੀ ਰਹੀ। ਅਸਮਾਨ ਉੱਤੇ ਤਾਰੇ ਵੀ ਘਸਮੈਲ਼ੇ ਹੋ ਗਏ ਜਾਪੇ। ਜਦੋਂ ਅੱਧੀ ਰਾਤੋਂ ਚੰਨ ਨਿਕਲ਼ਿਆ ਤਾਂ ਉਹਦੀ ਰੋਸ਼ਨੀ ਵੀ ਧੁੰਦਲੀ ਸੀ। ਪਰ ਕੁਝ ਚਿਰ ਜਦੋਂ ਉਹ ਅਸਮਾਨ ਵੱਲ ਤਕਦੀ ਰਹੀ ਤਾਂ ਆਪੇ ਈ ਧੁੰਦ ਛਟਦੀ ਗਈ। ਤਾਰੇ ਲਿਸ਼ਕਣ ਲੱਗ ਪਏ। ਚੰਦ-ਚਾਨਣੀ ਵੀ ਨਿੱਖਰ ਆਈ, ਤੇ ਉਸ ਨਾਲ਼ ਘਰ ਦੇ ਬਨੇਰਿਆਂ ਉੱਤੇ ਚਾਂਦੀ-ਰੰਗਾ ਪੋਚਾ ਫਿਰ ਗਿਆ। ਫੇਰ ਸ਼ਾਇਦ ਨੀਂਦ ਆ ਗਈ।

...ਪਹਿਲਾਂ ਉਹਨੂੰ ਤੜਾਗੀ ਦੇ ਘੁੰਗਰੂ ਛਣਕਾਉਂਦਾ ਤੇ ਅਗਲੇ ਦੋ ਦੰਦ ਕਢਦਾ, ਅੱਖਾਂ ਵਿਚ ਈ ਹਸਦਾ ਕਾਕਾ ਵਿਹੜੇ ਵਿੱਚ ਨਿੱਕੀਆਂ-ਨਿੱਕੀਆਂ ਪੈੜਾਂ ਦੀ ਜੰਜੀਰੀ ਬਣਾਉਂਦਾ ਦਿੱਸਿਆ...ਫੇਰ ਇੱਕ ਖੂੰਜੇ, ਖੂੰਡੇ ਉੱਤੇ ਨਰੋਏ ਹੱਥਾਂ ਦੀ ਕੰਘੀ ਪਈ ਪਰਸੇ ਦਾ ਭਰਵਾਂ ਹਾਸਾ ਸੁਣਿਆਂ...ਤੇ ਉਸ ਮਗਰੋਂ ਉਹ ਦੋਏ ਅੱਗੇ-ਪਿੱਛੇ, ਵਿਹੜੇ ਵਿੱਚ ਭਜਦੇ ਦਿੱਸੇ। ਪਰ ਆਪ ਉਹ ਅਜੇ ਵੀ ਚੌਕੇ ਵਿੱਚ, ਆਟੇ ਦੇ ਲਿਬੜੇ ਹੱਥੀਂ ਬੈਠੀ ਮੁਸਕਰਾਈ ਜਾਂਦੀ ਸੀ; ਉਹਨਾਂ ਦੋਹਾਂ ਦੇ ਨੇੜੇ ਜਾਣ ਦਾ ਜਾਂ ਕਾਕੇ ਨੂੰ ਚੁੱਕ ਕੇ ਹਿੱਕ ਨਾਲ਼ ਲਾਉਣ ਦਾ ਹੀਆ ਨਹੀਂ ਸੀ ਪੈਂਦਾ...

ਅਚਾਨਕ ਸਿਰ ਨੂੰ ਝਟਕਾ ਵੱਜਿਆ। ਜਦੋਂ ਉੱਠ ਕੇ ਬੈਠਣ ਲੱਗੀ ਤਾਂ ਚੱਕਰ ਆ ਗਿਆ (ਪਰ ਸੰਭਲ ਗਈ)। ਕਾਕਾ ਪਤਾ ਨਹੀਂ ਕਦੋਂ ਦਾ ਲੱਤਾਂ-ਬਾਹਾਂ ਮਾਰਦਾ 'ਘੂੰ-ਘੂੰ' ਕਰੀ ਜਾਂਦਾ ਸੀ।

ਜਦੋਂ ਪਰਸੇ ਦੀ ਅੱਖ ਖੁੱਲ੍ਹੀ ਤਾਂ ਲੋਈ ਪਾਟ ਚੁੱਕੀ ਸੀ। ਪਰ ਉਹ ਉੱਠਿਆ ਨਹੀਂ, ਅਰਾਮ ਨਾਲ਼ ਮੰਜੇ ਉੱਤੇ ਪਿਆ ਰਿਹਾ। ਟਾਹਲੀ ਕੋਲ਼ ਟਿੰਡੀ ਦਾ ਮੰਜਾ ਖਾਲੀ ਸੀ। ਉਹਦੇ ਮੰਜੇ ਵੱਲ ਵਿੰਹਦੇ ਦੀ ਨਿਗ੍ਹਾ ਟਾਹਲੀ ਉੱਤੇ ਜਾ ਪਈ ਜਿਸਦਾ ਪਰਵਾਰ ਦੂਣਾ-ਚੌਣਾ ਹੋ

ਗਿਆ ਸੀ। ਸੱਜੇ ਪਾਸੇ ਦੂਰ ਤੱਕ, ਸੱਖਣੇ ਤੇ ਕਾਲੇ-ਭੂਰੇ ਜਿਹੇ ਦਿਸਦੇ ਸੁੰਨੇਂ ਖੇਤਾਂ ਵਿੱਚ, ਖਾਸੀ ਦੂਰ, ਚੰਦੇ ਕੇ ਖੇਤ ਦੇ ਮੱਥੇ ਲੱਗੇ ਸਫੈਦੇ ਦੇ ਰੁੱਖਾਂ ਦੀ ਲੰਮੀ ਕਤਾਰ ਦੇ ਦੋਏ ਪਾਸੇ ਕੁਝ ਟਾਹਲੀਆਂ ਤੇ ਇੱਕ-ਦੋ ਕਿੱਕਰਾਂ ਸਨ। ਇਹਨਾਂ ਲੰਮੇ-ਸੰਘਣੇ ਦਰਖਤਾਂ ਦੇ ਆਕਾਰ ਬਦਲਦੇ-ਬਦਲਦੇ ਕਿਸੇ ਪੱਕੀ ਉਮਰ ਦੀ ਤੀਵੀਂ ਵਰਗੇ ਦਿੱਸਣ ਲੱਗ ਪਏ ਜਿਸ ਨੇ ਨਾਹ-ਧੋਹ ਕੇ ਆਪਣੇ ਗਿੱਲੇ ਵਾਲ਼ ਮੋਢਿਆਂ ਉੱਤੇ ਖਿਲਾਰੇ ਹੋਣ! ਜਦੋਂ ਨਿਗ੍ਹਾ ਹੋਰ ਉਰ੍ਹੇ ਕੀਤੀ ਤਾਂ ਢਿਲਵਾਂ ਵਾਲਿਆਂ ਦੇ ਖੇਤ ਦੇ ਸਿਰੇ ਉੱਤੇ ਥੋੜ੍ਹੀ-ਥੋੜ੍ਹੀ ਦੂਰ 'ਤੇ ਤੂੜੀ ਦੇ ਦੋ ਕੁੱਪ ਉਸ ਤੀਵੀਂ ਦੀਆਂ ਛਾਤੀਆਂ ਵਰਗੇ ਦਿੱਸਣ ਲੱਗ ਪਏ...

ਪਰ ਹੰਭਲਾ ਮਾਰ ਕੇ ਜਦੋਂ ਉੱਠ ਕੇ ਮੰਜੇ ਉੱਤੇ ਬੈਠਾ ਤਾਂ ਇਹ ਆਕਾਰ ਬਦਲ ਗਏ। ਮੁਸਕਰਾ ਕੇ, ਸਰਾਹਣੇ ਪਈ ਪੱਗ ਚੁੱਕ ਕੇ ਝਾੜਦਾ ਬੰਨ੍ਹਣ ਲੱਗ ਪਿਆ। ਮੂੰਹ ਟਾਹਲੀ ਵੱਲ ਹੋਣ ਕਰਕੇ ਹੇਠੋਂ-ਉੱਤੋਂ ਤਕ ਗਹੁ ਨਾਲ਼ ਦੇਖਣ ਲੱਗ ਪਿਆ। ਸਿਆਲ਼ ਵਿੱਚ ਜਿਸ ਟਾਹਲੀ ਦੇ ਪੱਤੇ ਆਪੇ ਈ ਸੁੱਕ-ਸੜ ਕੇ ਝੜ ਗਏ ਸਨ, ਰੁੱਤ ਬਦਲਣ ਨਾਲ਼ ਈ ਉਹਦੀਆਂ ਸਖਣੀਆਂ ਟਾਹਣੀਆਂ ਰੰਗ ਬਦਲ ਕੇ ਹਰੀਆਂ-ਕਚੂਰ ਹੋ ਗਈਆਂ ਸਨ। ਤੇ ਹੁਣ ਉਹੋ ਟਾਹਲੀ ਪੱਤਿਆਂ ਨਾਲ਼ ਲੱਦੀ ਲਹਿ-ਲਹਿ ਕਰ ਰਹੀ ਸੀ। ਮੰਜੇ ਤੋਂ ਹੇਠ ਲੱਤਾਂ ਲਮਕਾਈ, ਪੈਰਾਂ ਦੀਆਂ ਤਲ਼ੀਆਂ ਗਿੱਲੀ ਮਿੱਟੀ ਉੱਤੇ ਟਿਕਾਈਂ ਜਦੋਂ ਪਰਸਾ ਪੱਗ ਦੇ ਪੇਚਾਂ ਨੂੰ ਹੌਲ਼ੀ-ਹੌਲ਼ੀ ਪਲ੍ਹੋਸ ਰਿਹਾ ਸੀ ਤਾਂ ਟਾਹਲੀ ਵੱਲ ਗੁੱਝੇ ਮੋਹ ਨਾਲ਼ ਦੇਖਦਾ, ਉਹਦੇ ਪੂਰੇ ਆਕਾਰ ਨੂੰ ਜਿਵੇਂ ਅੱਖਾਂ ਵਿੱਚ ਸਮੋਂਦਾ ਰਿਹਾ।...ਲੰਮਾ-ਲੰਝਾ ਪੇਡਾ, ਡਰਵੇਂ ਲੰਮੇ ਟਾਹਣੇ, ਪੱਤਿਆਂ ਦੇ ਭਾਰ ਨਾਲ਼ ਝੁਕੀਆਂ ਟਾਹਣੀਆਂ ਤੇ ਅਸਮਾਨ ਨੂੰ ਛੋਂਹਦਾ ਕਦ-ਕਾਠ, ਕੀ ਇਹ ਹਮੇਸ਼ਾ ਤੋਂ ਏਵੇਂ ਸੀ? ਪਰ ਇਹ ਤਾਂ ਕੱਲ੍ਹ ਦੀਆਂ ਗੱਲਾਂ ਸਨ ਜਦੋਂ ਉਹਨੇ ਇਹ ਖੁੱਗ ਕੇ ਡੇਰੇ ਕੋਲ਼ੋਂ ਲਿਆਂਦੀ ਸੀ ਤੇ ਏਥੇ ਲਾਈ ਸੀ...ਉਸ ਮਗਰੋਂ ਏਸੇ ਟਾਹਲੀ ਹੇਠ ਬਸੰਤਾ ਮੀਣੇ ਨੂੰ ਬੰਨ੍ਹਦਾ ਰਿਹਾ ਸੀ। ਮੀਣਾ, ਏਥੇ ਬੜ੍ਹਕਾਂ ਮਾਰਦਾ ਤੇ ਮਿੱਟੀ ਦੇ ਵਰੋਲ਼ੇ ਉਡਾਉਂਦਾ ਰਿਹਾ ਸੀ! ਪਰ ਹੁਣ ਇਹ ਕੱਲਮ-ਕੱਲੀ ਖੜ੍ਹੀ ਸੀ। ਕੀ ਪਾਲਾ ਸਿਓਂ ਏਸੇ ਅਦਲਾ-ਬਦਲੀ ਨੂੰ 'ਕੁਦਰਤ ਦੇ ਰੰਗ' ਕਹਿੰਦਾ ਹੁੰਦਾ ਸੀ ਜਾਂ 'ਕੁਦਰਤ', ਦੇਵਨੇਤ ਵਾਪਰੀਆਂ ਘਟਨਾਵਾਂ ਨੂੰ ਕਹਿੰਦੇ ਐ...?

ਕੁਝ ਸਮਝ ਨਹੀਂ ਸਕਿਆ (ਜਿਵੇਂ ਸੋਚ ਈ ਕਿਧਰੇ 'ਗੁਆਚ' ਗਈ ਹੋਵੇ)।

ਮੁਸਕਰਾਉਂਦਾ ਫੇਰ ਚੜ੍ਹਦੇ ਵੱਲ ਝਾਕਣ ਲੱਗ ਪਿਆ। ਸਫੈਦਿਆਂ ਦੀ ਕਤਾਰ ਤੇ ਉਰਲੇ ਰੁੱਖਾਂ ਦਾ ਚਿਤਵਿਆ ਆਕਾਰ ਹੁਣ ਹੋਰ ਨਿਖੜਵਾਂ ਦਿੱਸਣ ਲਗ ਪਿਆ ਸੀ। ਪਿਛਲੇ ਪਾਸਿਓਂ ਫੁਟਦੀ ਲੋਈ ਦਾ ਚਾਨਣ ਵਧਦਾ ਜਾਂਦਾ ਸੀ—ਉਸ 'ਔਰਤ' ਦੇ ਨੈਣ-ਨਕਸ਼ ਵੀ ਪ੍ਰਤੱਖ ਹੋਣ ਲੱਗ ਪਏ ਸਨ...ਪਰ ਇਹ ਸਨ ਕੀਹਦੇ ਵਰਗੇ—ਇਹੋ ਪਛਾਣ ਨਹੀਂ ਸੀ ਆ ਰਹੀ।

ਅਚਾਨਕ ਉੱਠ ਕੇ ਖੜ੍ਹਾ ਹੁੰਦਿਆਂ ਪਹਿਲਾਂ ਰੂਪ ਚੰਦ ਦੀ ਕਵੀਸ਼ਰੀ ਗੁਣ-ਗੁਣਾਉਣ ਲੱਗ ਪਿਆ ਜਿਸ ਵਿੱਚ ਉਹਨੇ ਅੰਮ੍ਰਿਤ ਵੇਲ਼ੇ ਦੇ ਅਜਿਹੇ ਦ੍ਰਿਸ਼ਾਂ ਦਾ ਸੁੰਦਰ ਵਰਨਣ ਕੀਤਾ ਸੀ। ਫੇਰ ਜੁੱਤੀ ਪਾਈ ਤੇ ਖੂੰਡਾ ਚੁੱਕ ਕੇ ਤੁਰਨ ਲੱਗਿਆ ਤਾਂ ਆਪਣੀ ਜੋੜੀ ਇਕ ਕਵਿਤਾ ਯਾਦ ਆ ਗਈ। ਉਸੇ ਨੂੰ ਧੀਮੀ ਸੁਰ ਵਿੱਚ ਗਾਉਣ ਲੱਗ ਪਿਆ।

ਧਰਤ ਸੁਹਾਵੀ ਦੇਸ ਸੁਹਾਵਾ
ਜਿਤ ਬੈਠੇ ਸੱਜਣ-ਸੁਹੇਲੇ!



ਨੂਰੋ-ਨੂਰ ਸਭ ਰੋਹੀਆਂ ਜੰਗਲ
ਜਹਾਂ ਮੇਰਾ ਸਾਜਣ ਖੇਲ੍ਹੇ!
ਮਿਟਿਆ ਹਨੇਰ ਭਯਾ ਜੱਗ ਚਾਨਣ
ਤ੍ਰੇਲ-ਬੂੰਦ ਭਈ ਮੋਤੀ
ਪਿਰਮ ਪਯਾਲਾ ਤੈਂ ਜੋ ਦੀਆ
ਭਯੋ ਮਨ-ਅੰਤਰ ਕੀ ਜਯੋਤੀ!
...ਆਤਮ-ਰਾਮ ਕੀ ਜਯੋਤੀ!
ਸਾਜਣ! ਤੈਂਡੀ ਮੈਂਡੀ ਜੋਤੀ!...

ਰਾਹ ਵਿੱਚ ਮਿਲੇ ਕੁਝ ਬੰਦਿਆਂ ਦੇ ਧੁੱਪੀਂ-ਰੜ੍ਹੇ ਰੁੱਖੇ ਚਿਹਰੇ ਵੀ ਲਿਸ਼-ਲਿਸ਼ ਕਰਦੇ ਜਾਪੇ: ਸਭ ਇੱਕੋ ਜਿਹੇ ਲੱਗੇ—ਨਾ ਕੋਈ ਜਵਾਨ, ਨਾ ਬੁੱਢਾ। 'ਆਤਮ-ਸਰੂਪ', 'ਬ੍ਰਹਮ-ਸਰੂਪ' ਸ਼ਬਦ ਰਲ਼ਗਡ ਜਿਹੇ ਹੋ ਗਏ। ਜਿਹੜਾ ਸਾਹਮਣੇ ਆਇਆ ਉਹਨੂੰ ਹੱਥ ਜੋੜ ਕੇ ਫਤਿਹ ਬੁਲਾਉਂਦਾ ਆਇਆ। ਕੁਝ ਯਾਦ ਨਹੀਂ ਕਿਸੇ ਨੇ ਕੀ ਕਿਹਾ ਤੇ ਉਹਨੇ ਕੀ ਉੱਤਰ ਦਿੱਤਾ। ਇਹੋ ਲਗਦਾ ਰਿਹਾ ਕਿ ਕੋਈ 'ਅਨਾਦਿ ਨਾਦ' ਸੁਣ ਰਿਹਾ ਸੀ...

ਗਲ਼ੀ ਵਿੱਚ ਕਦਮ ਰੱਖਿਆ ਤਾਂ ਸਾਰੀ ਗਲ਼ੀ ਚਾਨਣ-ਚਾਨਣ ਹੋਈ ਦਿੱਸੀ!...ਸਾਰੇ ਘਰਾਂ ਦੇ ਕੰਧਾਂ-ਬਨੇਰੇ ਤੇ ਵਿਹੜੇ-ਬੂਹੇ ਸਭ ਲਿੱਪੇ-ਪੋਚੇ ਤੇ ਸੰਭਰੇ-ਸੰਵਾਰੇ ਲੱਗੇ। ਵਿਹੜਿਆਂ ਵਿੱਚ ਨਚਦੇ-ਕੁਦਦੇ ਨਿਆਣਿਆਂ ਦੇ ਹਾਸੇ ਘੁੰਗਰੂਆਂ ਵਾਂਗ ਛਣਕਦੇ ਸੁਣੇਂ...ਤੇ ਘਰਾਂ ਅੰਦਰੋਂ ਆਉਂਦੀਆਂ ਤੀਵੀਆਂ ਦੀਆਂ ਅਵਾਜ਼ਾਂ 'ਅਗੰਮੀ ਨਾਦ' ਦੀਆਂ ਸੁਰਾਂ ਵਾਂਗ ਜਾਪੀਆਂ—ਜਿਵੇਂ ਦੇਵਲੋਕ ਤੋਂ ਰਾਗ-ਰਸ ਦੀ ਫੁਹਾਰ ਪੈਂਦੀ ਹੋਵੇ!...

'ਓ...ਸਾਡਾ ਬਾਈ ਬਸੰਤਾ ਕੀ ਕਰਦੈ!'...

ਬੂਹੇ ਵੜਦਿਆਂ ਈ ਜਦੋਂ ਪਰਸੇ ਨੇ ਖਿੜੀ ਅਵਾਜ਼ ਨਾਲ਼ ਕਿਹਾ ਤਾਂ ਚੌਂਕੇ ਵਿੱਚ, ਕਾਕੇ ਨੂੰ ਗੋਦੀ ਵਿੱਚ ਪਾਈ ਬੈਠੀ ਸਵਿਤਰੀ ਨੇ ਕੰਧੋਲ਼ੀ ਉੱਤੋਂ ਦੀ ਓਕੜ ਕੇ ਦੇਖਿਆ। ਫੇਰ ਛੇਤੀ ਦੇਣੇ ਸੰਭਲ਼ਦਿਆਂ ਤੇ ਚੁੰਨੀ ਸੂਤ ਕਰਦਿਆਂ ਸੁਰੀਲੀ, ਸਥਿਰ ਅਵਾਜ਼ ਵਿੱਚ ਬੋਲੀ, 'ਕਹਿ ਦੇ, ਬਾਪੂ ਜੀ, ਚੁੰਘਣੀ ਨਾਲ਼ ਦੁੱਧ ਪੀਈ ਜਾਨੈਂ!' ਮਗਰੋਂ ਕੁਝ ਸੋਚ ਕੇ ਬੋਲੀ, 'ਸਾ-ਸ੍ਰੀ ਕਾਲ ਜੀ!'

ਪਰਸਾ ਪਹਿਲਾਂ ਰੁਕਿਆ, ਫੇਰ ਠਰ੍ਹਮੇ ਨਾਲ਼ 'ਸਤਿ ਸ੍ਰੀ ਅਕਾਲ' ਕਹਿਕੇ ਹੌਲ਼ੀ-ਹੌਲ਼ੀ ਅਗਾਂਹ ਤੁਰਦਾ ਤੇ ਮੁੜਦਿਆਂ ਬੋਲਿਆ, 'ਤੇਰਾ ਨਾਂ ਵੀ ਅੱਜ ਤੋਂ ਬਸੰਤਾ ਰੱਖ 'ਤਾ ਬੱਚੂ!...ਹੁਣ ਜਾਦ ਰੱਖੀਂ!' ...ਤੇ ਫੇਰ ਧੁਰਲੀਆਂ ਮਾਰਦੇ ਵੱਛੇ ਵੱਲ ਝਾਕ ਕੇ ਰਤਾ ਹਸਦਿਆਂ ਕਿਹਾ, 'ਕੋਈ ਨ੍ਹੀਂ ਤੈਨੂੰ ਵੀ 'ਮੀਣਾ' ਈ ਆਖਿਆ ਕਰਾਂਗੇ, ਪਰ ਮੀਣਾ ਬਣ ਕੇ ਦਖਾਈਂ!'

ਕਾਕਾ ਅਚਾਨਕ ਚੁੰਘਣੀ ਛੱਡ ਕੇ ਉਹਦੀ ਭਰਵੀਂ ਦਾੜ੍ਹੀ ਤੇ ਮੁੱਛਾਂ ਵੱਲ ਝਾਕਣ ਲੱਗ ਪਿਆ ਸੀ। ਫੇਰ ਜਦੋਂ ਅੱਖਾਂ ਵੱਲ ਝਾਕਿਆ ਤਾਂ ਨਿਗ੍ਹਾ ਪਾਸੇ ਨਹੀਂ ਕੀਤੀ। ਪਰਸੇ ਨੇ ਮੁਸਕਰਾ ਕੇ ਹੱਥਾਂ ਉੱਤੇ ਚੁੱਕ ਲਿਆ। ਹਿੱਕ ਨਾਲ਼ ਲਾਇਆ...ਪਰ ਥਿੰਦ ਕੁ ਮਗਰੋਂ ਮੁੜ ਸਵਿਤਰੀ ਦੀ ਝੋਲ਼ੀ ਪਾ ਦਿੱਤਾ। ਸਿੱਧਾ ਖੜ੍ਹੋ ਕੇ ਖੰਘੂਰਾ ਮਾਰਦਿਆਂ, ਸੁਭਾਵਕ ਭਰਵੀਂ ਅਵਾਜ਼ ਵਿੱਚ ਬੋਲਿਆਂ 'ਇਹ ਤੇਰੀ ਝੋਲ਼ੀ ਏਸ ਕਰਕੇ ਪਾਇਐ ਸਵਿਤਰੀਏ ਬਈ ਹੁਣ ਇਹਦੀ ਮਾਤਾ ਤੂੰਹੀਂ ਐਂ!...ਤੂੰਹੀਂ ਇਹਨੂੰ ਪਾਲਣੈਂ, ਵਿਆਹੁਣੈਂ...ਪਾਣੀ ਵਾਰਨੈ—ਇਹ ਘਰ ਹੁਣ ਤੇਰੇ!'

ਸਵਿਤਰੀ ਪਹਿਲਾਂ ਕੁਝ ਝਿਜਕੀ, ਫੇਰ ਚੁੰਨੀ ਮੱਥੇ ਉੱਤੇ ਕਰਦਿਆਂ, ਧੀਮੀ ਪਰ ਸਥਿਰ ਅਵਾਜ਼ ਵਿੱਚ ਬੋਲੀ, 'ਮੇਰੇ ਧੰਨ ਭਾਗ ਜੀ ਜਿਹੜੀ 'ਆਵਦੇ' ਘਰ ਆ-ਗੀ। ਤੁਸੀਂ ਲਾਲ ਵੀ ਝੋਲੀ ਪਾ 'ਤਾ। ਹੋਰ ਮੈਨੂੰ ਕੀ ਚਾਹੀਦੈ।...'

'ਸ਼ਾਬਾਸ਼ੇ ਭਾਈ!' ਪਰਸੇ ਨੇ ਪਹਿਲੀ ਵਾਰ ਗਹੁ ਨਾਲ ਸਵਿਤਰੀ ਦਾ ਮਲੂਕ, ਢਲਦਾ ਪਰ ਸੁੰਦਰ ਨੈਣ-ਨਕਸ਼ਾਂ ਵਾਲਾ ਚਿਹਰਾ ਤਕਦਿਆਂ ਕਿਹਾ, ' ਇਹ ਵਿਹੜਾ ਵੀ ਤੈਨੂੰ ਈ ਉਡੀਕਦਾ ਸੀ। ਤੂੰ ਹੀ ਇਹਨੂੰ ਰੰਗ-ਭਾਗ ਲੌਣੇ ਸੀ—ਐਨੇਂ ਵਰ੍ਹਿਆਂ ਮਗਰੋਂ। ਜੀ ਆਈ ਨੂੰ!...'

ਰੋਟੀ ਟੁੱਕ ਖਾਣ ਮਗਰੋਂ ਖੂੰਡਾ ਚੁੱਕ ਕੇ ਤੁਰਨ ਲੱਗਿਆ ਤਾਂ ਇੱਕ ਵਾਰ ਫੇਰ ਦੋਹਾਂ ਦੇ ਨਿੱਖਰੇ, ਖਿੜੇ ਚਿਹਰਿਆਂ ਵੱਲ ਤਕਦਾ ਬੋਲਿਆ, 'ਦੋਏ ਮਾਂ-ਪੁੱਤ, ਹੱਸੋ-ਖੇਡੋ!...ਮੈਂ ਮੰਡੀਓਂ ਜਾ ਕੇ ਕੁਛ ਸਮਾਨ ਖਰੀਦ ਲਿਆਵਾਂ। ਜੇ ਆਥਣੇ ਕਵੇਲ਼ਾ ਹੋ-ਜੇ ਤਾਂ ਚਿੰਤਾ ਨਾ ਕਰਿਓ।'

'ਨਾ ਜੀ ਚਿੰਤਾਂ ਕਾਹਦੀ ਐ, ਬੋੜੇ ਹੁੰਦਿਆਂ!' ਸਵਿਤਰੀ ਟਹਿਕਵੀਂ ਅਵਾਜ਼ ਵਿੱਚ ਬੋਲੀ, 'ਪਰ ਆਥਣੇ ਤੁਸੀਂ ਘਰੇ ਈ ਰਹਿਓ। ਖੇਤ ਸੀਰੀ ਪੈ-ਜੂ, ਜੇ ਲੋੜ ਐ ਤਾਂ...'

ਪਰਸਾ ਖੰਘੂਰਾ ਮਾਰ ਕੇ ਤੁਰਦਾ ਨਰੋਈ ਅਵਾਜ਼ 'ਚ ਬੋਲਿਆ, 'ਚੰਗਾ!'

...ਪਿੰਡੋਂ ਬਾਹਰ ਆਇਆ ਤਾਂ ਉਡਦੀਆਂ ਕੂੰਜਾਂ ਵਾਂਗ ਪੁਰਾਣੀਆਂ ਯਾਦਾਂ ਪਤਾ ਨਹੀਂ ਕਿਸ 'ਪਰਦੇਸੋਂ' ਆ ਉੱਤਰੀਆਂ!...ਇੱਕ ਇੱਕ ਕਰਕੇ ਲੰਘਦੀਆਂ, ਨੀਲੇ, ਡੂੰਘੇ ਅੰਬਰ ਦੇ ਵਿਸ਼ਾਲ 'ਸਾਗਰ' ਵਿੱਚ ਅਲੋਪ ਹੁੰਦੀਆਂ ਗਈਆਂ।...ਤੇ ਉਹਦੇ ਮੂਹੋਂ ਆਪਣੇ ਆਪ ਈ ਕੁਝ ਤੁਕਾਂ ਜਿਵੇਂ 'ਕਿਰਨ' ਲੱਗ ਪਈਆਂ।

ਕੱਤੇ ਆਈਆਂ, ਚੇਤ ਵਿਹਾਈਆਂ
ਕਿਤ ਆਣਾ ਕਿਤ ਜਾਣਾਂ
ਜੋ ਬਿਨਸੈ ਫਿਰ ਓਹੋ ਉਪਜੈ
ਇਹ ਦਾਤੇ ਕਾ ਭਾਣਾਂ
ਕਹੁ ਮਨ!...
ਇਹ ਦਾਤੇ ਕਾ ਭਾਣਾਂ।
ਉਸ ਦਾਤੇ ਕਾ ਭਾਣਾਂ।

ਪਰ ਰੌੜੂ ਵਾਲ਼ੇ ਜੰਡ ਤੱਕ ਆਉਂਦਿਆਂ ਅਜਿਹੇ ਸਭ ਵਿਚਾਰ ਕੂੰਜਾਂ ਵਾਂਗ ਈ ਜਿੱਧਰੋਂ ਆਏ, ਉਧਰ ਉੱਡ ਗਏ। ਦੋ ਵਾਰ ਖੂੰਡਾ ਰੌੜੂ ਦੇ ਰੋੜਾਂ ਵਾਲ਼ੇ ਰੜੇ ਥਾਂ ਖੜਕਾਇਆ ਤਾਂ ਕਿੰਨੇਂ ਈ ਕੰਮ ਯਾਦ ਆ ਗਏ। ਪਹਿਲਾਂ ਇਹੋ ਯਾਦ ਆਇਆ ਕਿ ਬਸੰਤੇ ਲਈ ਝੱਗੇ-ਮੂਕੇ ਤੇ ਸਵਿਤਰੀ ਲਈ ਕਪੜਾ-ਲੀੜਾ, ਕੁਝ ਭਾਂਡੇ ਤੇ ਹੋਰ ਨਿੱਕ-ਸੁੱਕ ਖਰੀਦਣਾ ਸੀ। ਫੇਰ ਇੱਕ-ਦੋ ਦਿਨਾਂ ਤਾਈਂ ਕਾਨ੍ਹੇਕੀਂ ਵੀ ਜਾਣਾ ਪੈਣਾ ਸੀ—ਜ਼ਮੀਨ ਦੀ ਸੰਭਾਲ ਕਰਨ । ਉਥੇ ਜਾ ਕੇ ਈ ਪਤਾ ਲੱਗਣਾ ਸੀ ਕਿ ਸਭ ਮਾਮਲਾ ਕਿਵੇਂ ਨਿਜੱਠਿਆ ਜਾਏਗਾ। ਸਰੀਕੇ-ਕਬੀਲੇ ਦੇ ਬੰਦੇ ਕਿਹੋ-ਜਿਹੇ ਸਨ; ਉਹ ਕਿਵੇਂ ਪੇਸ਼ ਆਉਣਗੇ, ਕਿਵੇਂ ਨਿੱਬੜਨਗੇ—ਅਜੇ ਸਭ ਕੁਝ ਜਾਨਣ-ਸਮਝਣ ਵਾਲ਼ਾ ਸੀ। ਕੁਝ ਸੰਤੂ ਨੂੰ ਪਤਾ ਹੋਏਗਾ।...



ਰੌੜੂ ਲੰਘਦਿਆਂ ਈ ਦੋ ਵਾਰ ਖੂੰਡਾ ਫੇਰ ਭੁੰਜੇ ਮਾਰਿਆ ਤਾਂ ਇਹ ਸੋਚਾਂ ਵੀ ਜਿਵੇਂ ਆਈਆਂ ਸੀ ਓਵੇਂ ਉੱਡ ਗਈਆਂ। ਮੁੜ ਉਹੋ ਤੁਕਾਂ, ਰਤਾ ਉੱਚੀ ਅਵਾਜ਼ ਵਿੱਚ ਗਾਉਣ ਲਗ ਪਿਆ, ਪਰ ਇਹਨਾਂ ਦੇ ਸ਼ਬਦ ਸੁਤੇ ਸੁਭਾ ਈ ਉਲਟ-ਪੁਲਟ ਗਏ ਸਨ।

ਚੇਤ ਵਿਹਾਈਆਂ ਕੱਤਕ ਆਈਆਂ
ਏਹੋ ਉਪਜੇ ਏਹੋ ਬਿਨਸੇ
ਕਿਆ ਦਾਤਾ ਕਿਆ ਭਾਣਾਂ
ਮਨ ਰੇ!
ਤੂੰ ਈ ਸੁਘੜ ਸਿਆਣਾਂ!...
ਤੂੰਹੀਂ ਕੁਦਰਤ ਤੂੰਹੀਂ ਦਾਤਾ
ਤੁਝ ਤੇ ਬ੍ਰਹਮ ਪਛਾਣਾਂ!
ਮਨ ਰੇ!...
ਤੁਝ ਭਗਵੰਤ ਹੀ ਜਾਣਾਂ
ਧੰਨ ਧੰਨ ਤੇਰਾ ਭਾਣਾਂ!...
...ਇਤਿ!
ਕਹੁ ਰੇ ਮਨ
ਆਦਿ ਅੰਤ ਨਾ ਕੋਇ
ਏਕ ਬਿੰਦ ਦੇ ਬ੍ਰਹਮੰਡ ਉਪਜਿਆ
ਅੰਧਕਾਰ ਭਈ ਲੋਇ
ਰੇ ਮਨ!
ਕਹੁ ਲੋਇ, ਲੋਇ, ਲੋਇ!...
ਇਤਿ ਨਾ ਕੋਇ
ਇਤਿ ਨਾ ਹੋਇ
ਸਭ ਬ੍ਰਹਮੰਡ
ਸਭ ਜਗਤ ਸੁਹਾਵਾ
ਲੋਇ, ਲੋਇ ਲੋਇ!
ਭਈ ਲੋਇ, ਲੋਇ, ਲੋਇ!...

-00-

ਪਰਸਾ ਮਹਾਕਾਵਿਕ ਨਾਵਲ ਹੈ। ਅਜਿਹੀ ਕ੍ਰਿਤੀ ਦੀ ਰਚਨਾ ਉਦੋਂ ਸੰਭਵ ਹੁੰਦੀ ਹੈ ਜਦੋਂ ਕੋਈ ਕੌਮ, ਕੌਮੀਅਤ ਜ਼ਿੰਦਗੀ ਦੇ ਅਜਿਹੇ ਮੋੜ ਉੱਤੇ ਪਹੁੰਚ ਜਾਏ ਜਿੱਥੇ ਉਹ ਆਪਣੇ ਭੂਤਕਾਲ ਦੀਆਂ ਇਤਿਹਾਸਕ, ਸਮਾਜਿਕ ਉਪਲਬਧੀਆਂ ਨੂੰ ਸਹੀ-ਸਹੀ ਅੰਗਣ ਦੇ ਸਮਰੱਥ ਹੋਵੇ। ਅਜਿਹੇ ਮੋੜ ਉੱਤੇ ਹੀ ਸੰਭਵ ਹੁੰਦਾ ਹੈ ਕਿ ਕੋਈ ਕੌਮ, ਕੌਮੀਅਤ ਭਵਿੱਖ ਦੇ ਮਾਰਗ-ਦਰਸ਼ਨ ਲਈ ਆਪਣੇ ਭੂਤਕਾਲ ਨੂੰ ਗਹਿਰ-ਗੰਭੀਰ ਨਜ਼ਰਾਂ ਨਾਲ ਦੇਖਣ, ਜਾਣਨ ਤੇ ਸਮਝਣ ਦੇ ਯੋਗ ਹੋ ਸਕੇ। ਪਰਸੇ ਦਾ ਕਰਮ-ਖੇਤਰ ਮਾਲਵੇ ਦਾ ਉਹ ਭੂਖੰਡ ਹੈ ਜੋ ਅਜਿਹੇ ਮੋੜ ਉੱਤੇ ਆ ਖੜੋਤਾ ਹੈ ਜਿੱਥੋਂ ਪਰਤ ਕੇ ਉਹਨੇ ਕਦੇ ਪਿਛਾਂਹ ਨਹੀਂ ਜਾਣਾ। (ਇਹ ਪੰਜਾਬ ਤੇ ਭਾਰਤ ਲਈ ਵੀ ਉਤਨਾ ਹੀ ਸੱਚ ਹੈ।) ਇਹੋ ਕਾਰਨ ਹੈ ਕਿ ਅਜਿਹੀ ਮਹਾਨ ਕ੍ਰਿਤੀ ਦੀ ਸਿਰਜਣਾ ਸੰਭਵ ਹੋਈ ਹੈ।


ਗੁਰਦਿਆਲ ਸਿੰਘ

ਪਰਸਾ ਇਸ ਪੱਖੋਂ ਵੀ ਮਹਾਕਾਵਿਕ ਕ੍ਰਿਤੀ ਹੈ ਕਿ ਇਸ ਵਿਚ ਜੀਵਨ ਦਾ ਕੋਈ ਵੇਰਵਾ ਛੱਡਿਆ ਨਹੀਂ ਗਿਆ। ਇਹ ਨਾਵਲ ਸਾਡੇ ਸਰਧ[illegible] ਨਾਵਲਕਾਰ ਗੁਰਦਿਆਲ ਸਿੰਘ ਦੀ ਬਹੁਤ ਵੱਡੀ ਪ੍ਰਾਪਤੀ ਹੈ।

-ਅਤਰ ਸਿੰਘ



unistarbooks.com

**UNISTAR BOOKS PVT. LTD.**

Plot No. 301, Phase IX, Industrial Area,
Mohali (Chandigarh) 160062
Ph.: 0172-5027427, 5027429


ISBN 81-7142-899-1
9788171428991

Rs. 250/-